ਸੰਪ੍ਰਦਾਈ ਟੀਕਾ

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਅਮੀਰ ਭੰਡਾਰ

(ਸੈਂਚੀ ਦੂਜੀ)


-ਟੀਕਾਕਾਰ-

ਸੰਤ ਕਿਰਪਾਲ ਸਿੰਘ ਜੀ





ਪ੍ਰਕਾਸ਼ਕ :

ਭਾ: ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।



੧ੴ ਸਤਿਗੁਰ ਪ੍ਰਸਾਦਿ ॥



"ਗੁਹਜ ਰਤਨ ਵਿਚਿ ਲੁਕਿ ਰਹੇ, ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥"

## ਸੰਪ੍ਰਦਾਈ ਟੀਕਾ

# ਸ੍ਰੀ ਅਮੀਰ ਭੰਡਾਰ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

## ਸੈਂਚੀ ਦੂਸਰੀ

*ਜਿਸ ਵਿਚ- ਸਿਰੀਰਾਗੁ ਦਾ ਅਤੇ ਮਾਝ ਰਾਗੁ ਦਾ ਸੰਪੂਰਨ ਟੀਕਾ ਉਥਾਨਕਾਂ, ਸਾਖੀਆਂ, ਪ੍ਰਮਾਣਾਂ ਸਹਿਤ ਦਰਜ ਹਨ।*


ਟੀਕਾਕਾਰ:

*ਸ੍ਰੀ ਮਾਨ, ਪਰਮ ਪੂਜਜ, ਵਿਦਿਆ ਮਾਰਤੰਡ, ੧੦੮ ਬ੍ਰਹਮ ਗਿਆਨੀ*

**ਸੰਤ ਅਮੀਰ ਸਿੰਘ ਜੀ**

*ਦੇ ਪਰਮ ਸ਼ਿਸ਼*

**ਕ੍ਰਿਪਾਲ ਸਿੰਘ (ਗਿਆਨੀ)**





ਪ੍ਰਕਾਸ਼ਕ :

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

ਟੀਕਾਕਾਰ - ਕ੍ਰਿਪਾਲ ਸਿੰਘ (ਗਿਆਨੀ)
ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ
ਨਿਮਕ ਮੰਡੀ, ਬਜ਼ਾਰ ਸੱਤੋ ਵਾਲਾ, ਅੰਮ੍ਰਿਤਸਰ।

ਅਜਿਹੇ ਕਰਨੀ ਵਾਲੇ, ਨਾਮ ਰਸੀਏ, ਮਹਾਂਪੁਰਸ਼, ਸ੍ਰੀ ਮਾਨ ੧੦੮ ਮਹੰਤ ਬਾਬਾ ਉਤਮ ਸਿੰਘ ਜੀ ਮਹਾਰਾਜ ਹੋਰਾਂ ਦੀ ਅਪਾਰ ਕ੍ਰਿਪਾ ਨਾਲ ਇਹ ਡੇਰਾ ੧੯੬੪ ਬਿਕ੍ਰਮੀ ਤੋਂ ਚੜ੍ਹਦੀਆਂ ਕਲਾਂ ਵਿਚ ਜਾ ਰਿਹਾ ਹੈ।

ISBN : 81-7601-103-7
ISBN : 81-7601-104-5 (ਸੈੱਟ ਦਸ ਭਾਗ)

ਐਡੀਸ਼ਨਾਂ ਦਾ ਵੇਰਵਾ:-
1500 ਪਹਿਲੀ ਵਾਰ-1976 500 ਨੌਵੀਂ ਵਾਰ-ਮਈ 2003
1000 ਦਸਵੀਂ ਵਾਰ ਜੁਲਾਈ 2004

ਭੇਟਾ : 200-00



ਪ੍ਰਕਾਸ਼ਕ :-
ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫੋਨ : (0183) 2542346, 2547974
ਫੈਕਸ : (0183) 2557973
E-Mail : csjs@jla.vsnl.net.in
Visit our Website : www.csjs.com

ਇਸ ਦਸਵੀਂ ਐਡੀਸ਼ਨ ਨੂੰ ਛਾਪਣ ਤੇ ਪ੍ਰਕਾਸ਼ਿਤ ਕਰਨ ਦੇ ਅਧਿਕਾਰ ਗਿਆਨੀ ਕ੍ਰਿਪਾਲ ਸਿੰਘ ਚੈਰੀਟੇਬਲ ਸੋਸਾਇਟੀ 126-127 ਸ਼ਕਤੀ ਨਗਰ, ਅੰਮ੍ਰਿਤਸਰ ਪਾਸੋਂ ਪ੍ਰਾਪਤ ਕੀਤੇ ਗਏ ਹਨ। ਸੋਸਾਇਟੀ/ਪ੍ਰਕਾਸ਼ਕ ਦੀ ਆਗਿਆ ਤੋਂ ਬਿਨਾਂ ਕੋਈ ਇਹਨਾਂ ਦਸ ਭਾਗਾਂ ਦੇ ਸਟੀਕ ਗ੍ਰੰਥਾਂ ਦੇ ਅਰਥ ਜਾਂ ਸਾਖੀਆਂ ਨੂੰ ਕੰਪਿਊਟਰਾਇਜ਼ਡ ਜਾਂ ਸੀ.ਡੀ. ਪਲੇਅਰ ਜਾਂ ਹੋਰ ਕਿਸੇ ਵੀ ਢੰਗ ਨਾਲ ਤਿਆਰ/ਪ੍ਰਕਾਸ਼ਿਤ ਨਹੀਂ ਕਰ ਸਕਦਾ। *Copy Right* ਦੇ ਇਹਨਾਂ ਅਧਿਕਾਰਾਂ ਦੀ ਉਲੰਘਣਾ ਕਰਨ ਵਾਲੇ ਤੇ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ।

(Printed In India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 5095774

# ਸੰਪ੍ਰਦਾਈ ਗਿਆਨੀਆਂ ਦੀ ਪ੍ਰਣਾਲੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ




*ਏਸੇ ਸੰਪ੍ਰਦਾਈ ਅਰਥਾਂ ਦੇ ਕਰਨ ਦੀ ਸੇਵਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਨੇ ੧੯੫੧ ਬਿਕ੍ਰਮੀ ਤੋਂ ਲੈ ਕੇ ੨੦੧੧ ਤੱਕ ਪੂਰੇ ੬੦ ਸਾਲ ਕੀਤੀ ਹੈ।

# ਤਤਕਰਾ

## ਸਿਰੀਰਾਗੁ ਮਹਲਾ ੪ ॥



## ਸਿਰੀਰਾਗੁ ਮਹਲਾ ੫ ਘਰੁ ੨ ॥

### ਸਿਰੀਰਾਗੁ ਮਹਲਾ ੧

### ਘਰੁ ੧ ਅਸਟਪਦੀਆ



### ਸਿਰੀਰਾਗੁ ਮਹਲਾ ੩

### ਘਰੁ ੧ ਅਸਟਪਦੀਆ



### ਸਿਰੀਰਾਗੁ ਮਹਲਾ ੧ ਘਰੁ ੩



### ਸਿਰੀਰਾਗੁ ਮਹਲਾ ੫ ॥



### ਸਿਰੀਰਾਗੁ ਪਹਰੇ ਮਹਲਾ ੧ ਘਰੁ ੧ ॥



### ਸਿਰੀਰਾਗੁ ਮਹਲਾ ੪ ॥



### ਸਿਰੀਰਾਗੁ ਮਹਲਾ ੪ ਘਰੁ ੨ ਛੰਤ



### ਸਿਰੀਰਾਗੁ ਮਹਲ. ੫ ਛੰਤ

ਭਗਤਿ ਭੰਡਾਰ ਗੁਰਬਾਣੀ ਲਾਲ॥
ਗਾਵਤ ਸੁਨਤ ਕਮਾਵਤ ਨਿਹਾਲ॥ ੨॥

ੴ ਸਤਿਗੁਰ ਪ੍ਰਸਾਦਿ॥

# ਤਤਕਰਾ

## ਰਾਗ ਮਾਝ ਚਉਪਦੇ ਘਰੁ ੧

## ਮਹਲਾ ੪



## ਮਾਝ ਮਹਲਾ ੫ ਚਉਪਦੇ ਘਰੁ ੧

**ਰਾਗ ਮਾਝ ਅਸਟਪਦੀਆ**

**ਮਹਲਾ ੧ ਘਰੁ ੧ ॥**



**ਮਾਝ ਮਹਲਾ ੩ ਘਰੁ ੧ ॥**



**ਮਾਝ ਮਹਲਾ ੫ ॥**



**ਮਾਝ ਮਹਲਾ ੩ ॥**



**ਮਾਝ ਮਹਲਾ ੫ ਘਰੁ ੧ ॥**

**ਬਾਰਹਾ ਮਾਹਾ ਮਾਂਝ ਮਹਲਾ ੫ ਘਰੁ ੪ ॥**



**ਮਾਝ ਮਹਲਾ ੫ ਦਿਨ ਰੈਣਿ ॥**



**ਵਾਰ ਮਾਝ ਕੀ ਤਥਾ ਸਲੋਕ**

**ਮਹਲਾ ੧ ॥**

# ਮੁੱਖ-ਬੰਧ

ਵੱਲੋਂ - ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਗੁੰਥੀ ਸ੍ਰੀ ਦਰਬਾਰ ਸਾਹਿਬ ਅਤੇ ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ।

**ਗੁਰਬਾਣੀ ਦੇ ਅਰਥ ਪਰਪੰਰਾ**-ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਮੇਂ ਤੱਕ ਗੁਰਬਾਣੀ ਦੇ ਅਰਥ ਗੁਰੂ ਸਾਹਿਬਨ ਜਾਂ ਵਿੱਦਵਾਨ ਗੁਰ ਸਿੱਖਾਂ ਦੀ ਰਸਨਾਂ ਰਾਹੀਂ ਸੀਨਾ ਬਸੀਨਾ ਸਿੱਖ ਸੰਗਤਾਂ ਤੱਕ ਅਪੜਦੇ ਰਹੇ। ਗੁਰਬਾਣੀ ਦੇ ਕੁਝ ਕੁ ਪਦਾਂ ਦੇ ਭਾਵ ਅਰਥ ਗੁਰਬਾਣੀ ਰਾਹੀਂ ਵੀ ਸਪੱਸ਼ਟ ਕੀਤੇ ਜਾਂਦੇ ਰਹੇ, ਜਿਵੇਂ ਕਿ "ਦੀਵਾ ਬਲੈ ਅੰਧੇਰਾ ਜਾਇ" ਵਿਚ ਆਏ ਦੀਵੇ ਦਾ ਭਾਵ ਅਰਥ ਹੋਰ ਥਾਵੇਂ ਇਸ ਤਰ੍ਹਾਂ ਕੀਤਾ ਗਿਆ ਹੈ "ਦੀਵਾ ਮੇਰਾ ਏਕੁ ਨਾਮੁ" ਅਤੇ ਅੰਧੇਰਾ ਸ਼ਬਦ ਦਾ ਅੰਤ੍ਰੀਵ ਅਰਥ 'ਅਗਿਆਨਿ ਅੰਧੇਰੈ ਸੂਝਸਿ ਨਾਹੀ' ਤੁਕ ਵਿਚ ਸਪੱਸ਼ਟ ਕਰ ਦਿੱਤਾ ਗਿਆ ਹੈ। ਇਵੇਂ ਹੀ "ਬਾਬੀਹਾ ਅੰਮ੍ਰਿਤ ਵੇਲੈ ਬੋਲਿਆ" 'ਚ ਆਏ ਬਾਬੀਹਾ ਪਦ ਦਾ ਮਤਲਬ ਦਰਸਾਂਦਿਆਂ ਹਜ਼ੂਰ ਫੁਰਮਾਉਂਦੇ ਹਨ ਕਿ "ਬਾਬੀਹਾ ਏਹੁ ਜਗਤੁ ਹੈ" ਆਦਿ।

ਜਨਮ ਸਾਖੀਆਂ ਦੇ ਲਿਖਣ ਸਮੇਂ ਸਾਖੀ ਲੇਖਕਾਂ ਨੇ ਗੁਰਬਾਣੀ ਦੀਆਂ ਕੁਝ ਤੁਕਾਂ ਜਾਂ ਸ਼ਬਦਾਂ ਦੇ ਪ੍ਰਮਾਰਥ ਵੀ ਲਿਖੇ ਹਨ ਜੋ ਗੁਰਬਾਣੀ ਦੇ ਅਰਥਾਂ ਦਾ ਲਿਖਤੀ ਆਰੰਭ ਸਮਝਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਕਬਿੱਤ ਸ੍ਵੈਯਾਂ ਅਤੇ ਵਾਰਾਂ ਵਿਚ ਵੀ ਬਹੁਤ ਸਾਰੀਆਂ ਗੁਰਬਾਣੀ ਦੀਆਂ ਤੁਕਾਂ ਦੇ ਮੁਸ਼ਕਲ ਅਰਥਾਂ ਤੇ ਭਾਵਾਂ ਨੂੰ ਖੋਹਲ ਕੇ ਵਰਨਣ ਕੀਤਾ ਹੈ ਇਸੇ ਲਈ ਹੀ ਤਾਂ ਪੰਚਮ ਪਾਤਸ਼ਾਹ ਜੀ ਨੇ ਆਪ ਜੀ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਵਰਦਾਨ ਦਿੱਤਾ ਸੀ।

ਗੁਰਬਾਣੀ ਦੇ ਟੀਕਿਆਂ ਸੰਬੰਧੀ ਜਾਣਕਾਰੀ ਦੇਣ ਤੋਂ ਪਹਿਲਾਂ ਪਾਠਕਾਂ ਦੀ ਵਾਕਫ਼ੀਅਤ ਵਿਚ ਵਾਧਾ ਕਰਨ ਦੇ ਖਿਆਲ ਨਾਲ ਅਸੀਂ ਟੀਕੇ ਦਾ ਲੱਛਣ ਟੀਕੇ ਦੀਆਂ ਕਿਸਮਾਂ ਤੇ ਹਰ ਪ੍ਰਕਾਰ ਦੇ ਟੀਕੇ ਵਿਚ ਵਰਨਣ ਯੋਗ ਛੇ ਨੁਕਤਿਆਂ ਦਾ ਵੇਰਵਾ ਹੇਠਾਂ ਦਰਜ ਕਰਦੇ ਹਾਂ:-

**ਟੀਕਾ**-ਹਰ ਤੁਕ ਵਿਚ ਆਏ ਇਕ ਪਦ ਦਾ ਦੂਸਰੇ ਪਦਾਂ ਤੋਂ ਅਰਥ ਅਤੇ ਭਾਵ ਅਰਥ ਦਾ ਵਰਣਨ ਕਰਨਾ ਟੀਕਾ ਅਖਵਾਉਂਦਾ ਹੈ। ਟੀਕਾ ਅੱਗੋਂ ਦੋ ਤਰ੍ਹਾਂ ਦਾ ਮੰਨਿਆ ਗਿਆ।

**੧. ਪਿੰਜਕਾ**-ਜਿਸ ਟੀਕੇ ਵਿਚ ਸਾਰੇ ਪਦਾਂ ਦੀ ਵਿਆਖਿਆ ਕੀਤੀ ਜਾਵੇ।

**੨. ਅਪਿੰਜਕਾ**-ਕਿਤੇ ਕਿਤੇ ਮੁਸ਼ਕਲ ਪਦਾਂ ਦੀ ਹੀ ਵਿਆਖਿਆ ਕਰਨੀ ਇਸੇ ਦਾ ਹੀ ਛੋਟਾ ਸਰੂਪ 'ਪ੍ਰਜਾਯ' (ਪਦ ਅਰਥ) ਹੈ।

ਇਨ੍ਹਾਂ ਦੋ ਪ੍ਰਕਾਰ ਦੇ ਟੀਕਿਆਂ ਨੂੰ ਅੱਗੋਂ ਫਿਰ ਅੱਠ ਤਰ੍ਹਾਂ ਦੇ ਲਿਖਿਆ ਹੈ:-

**੧. ਅਵਤਰਨ ਵਾਲਾ ਟੀਕਾ**-ਉਥਾਨਕਾ ਵਾਲਾ ਟੀਕਾ, ਭਾਵ ਇਹ ਕਿ ਅਰਥ ਕਰਨ ਲਗਿਆਂ ਇਹ ਧਿਆਨ ਰਖਿਆ ਜਾਵੇ ਕਿ ਮੇਰਾ ਅਰਥ ਉਥਾਨਕਾ ਨਾਲ ਮੇਲ ਖਾਂਦਾ ਵੀ ਹੈ ਕਿ ਨਹੀਂ।

**੨. ਪ੍ਰਤੀਕ ਵਾਲਾ ਟੀਕਾ**-ਪ੍ਰਤੀਕ ਨਾਮ ਮੂਲ ਦੇ ਅਰਥ ਦਾ ਹੈ। ਉਹ ਟੀਕਾ ਜਿਸ ਵਿਚ ਕਠਨ ਪਦ ਦਾ ਮੂਲ ਅਰਥ ਕਹਿ ਕੇ ਮਗਰੋਂ ਭਾਵ ਲਿਖਿਆ ਜਾਵੇ।

**੩. ਨਿਗਦ ਵਖਿਆਨ**-ਬਹੁਤ ਸਾਰਾ ਪਾਠ ਲਿਖ ਕੇ ਪਦ ਅਰਥ ਕੀਤੇ ਬਿਨਾਂ ਭਾਵ ਲਿਖਣ ਨੂੰ ਨਿਗਦ ਵਖਿਆਨ ਆਖਦੇ ਹਨ।

**੪. ਭਾਸ਼ਜ**-ਮੂਲ ਗ੍ਰੰਥਾਂ ਦੇ ਪਦਾਂ ਦੀ ਅਤੇ ਆਪਣੇ ਟੀਕੇ ਦੇ ਕਠਨ ਪਦਾਂ ਦੇ ਟੀਕੇ ਨੂੰ ਭਾਸ਼ਜ ਕਹਿੰਦੇ ਹਨ।

**੫. ਵਾਰਤਕ**-ਮੂਲ ਗ੍ਰੰਥ ਵਿਚ ਕਹੀ ਹੋਈ ਗੱਲ ਪੂਰਨ ਕਰਕੇ ਅਤੇ ਦੁਬਾਰਾ ਕਹੇ ਪਦਾਂ ਵਿਚੋਂ ਪੁਨਰੁਕਤੀ ਦੋਸ਼ ਦੂਰ ਕਰਕੇ ਉਸ ਦੇ ਅਰਥ ਪ੍ਰਕਾਸ਼ਨ ਨੂੰ ਵਾਰਤਕ ਕਹੀਦਾ ਹੈ।

**੬. ਉਪਪੱਤਿ**-ਜਿਸ ਟੀਕੇ ਵਿਚ ਆਖੇਪ (ਸ਼ੰਕੇ) ਤੇ ਸਮਾਧਾਨਾਂ (ਉੱਤ੍ਰਾਂ) ਦਾ ਵਰਣਨ ਹੋਵੇ ਜਾਂ ਆਖੇਪ ਤੋਂ ਬਿਨਾਂ ਹੀ ਉਕਤੀ ਜੁਗਤੀ ਨਾਲ ਅਰਥ ਸਿੱਧ ਕੀਤੇ ਜਾਣ ਉਸ ਨੂੰ 'ਉਪਪੱਤਿ ਟੀਕਾ' ਆਖਦੇ ਹਨ ਇਸੇ ਨੂੰ ਫਾਰਸੀ ਵਿਚ ਤਫਸੀਰ ਕਹਿੰਦੇ ਹਨ, ਇਕ ਪੱਦ ਦੇ ਅਨੇਕ ਅਰਥ* ਵੀ ਉਪਪੱਤਿ ਰੂਪ ਟੀਕੇ ਨਾਲ ਹੀ ਹੁੰਦੇ ਹਨ ਜਿਵੇਂ ਕਿ ਓਅੰਕਾਰ ਸ਼ਬਦ ਦੇ ਅਰਥ।

**੭. ਟੀਕਾ ਮਾਤ**-ਉਹ ਟੀਕਾ ਜਿਸ ਵਿਚ ਸਾਮਾਨ ਰੂਪ ਕਰਕੇ ਪਦ ਛੇਦ ਆਦਿਕ ਕੀਤਾ ਜਾਵੇ। ਫਾਰਸੀ ਵਿਚ ਇਸ ਨੂੰ ਸੁਰਹ ਆਖਦੇ ਹਨ।

**੮. ਟਿੱਪਣੀ**-ਗ੍ਰੰਥ ਦੇ ਹਾਸ਼ੀਏ ਤੇ ਸੰਖੇਪ ਕਰਕੇ ਲਿਖਿਆ ਟੀਕਾ ਟਿੱਪਣੀ ਅਖਵਾਉਂਦਾ ਹੈ।

**ਉਲਥਾ**-ਸਾਬਤ ਮੂਲ ਉਲਟਾ ਕੇ ਹੋਰ ਬੋਲੀ ਵਿਚ ਲਿਖ ਦੇਣ ਦਾ ਨਾਮ ਟੀਕਾ ਨਹੀਂ ਹੁੰਦਾ ਉਸ ਦਾ ਨਾਮ ਭਾਖਾਂਤਰ, ਫਾਰਸੀ 'ਚ ਤਰਜਮਾ, ਉਰਦੂ 'ਚ ਉਲਥਾ ਅਤੇ ਹਿੰਦੀ ਵਿਚ ਅਨੁਵਾਦ ਹੈ।

ਉਪਰ ਕਹੇ ਸਾਰੇ ਤਰ੍ਹਾਂ ਦੇ ਟੀਕਿਆਂ ਵਿਚ ਹੇਠ ਲਿਖੇ ਛੇ ਨੁਕਤਿਆਂ ਦਾ ਧਿਆਨ ਰਖਣਾ ਵੀ ਬੜਾ ਜ਼ਰੂਰੀ ਹੈ।

**੧. ਪਦ-ਛੇਦ**-ਤੁਕ ਵਿਚ ਆਏ ਪਦਾਂ ਨੂੰ ਵੱਖ ਵੱਖ ਕਰਕੇ ਲਿਖਣ ਜਾਂ ਬੋਲਣ ਦਾ ਨਾਮ ਪਦ-ਛੇਦ ਹੈ ਜਿਵੇਂ "ਪਵਣੁ ਗੁਰੂ ਪਾਣੀ ਪਿਤਾ" ਆਦਿ।

**੨. ਪਦਾਰਥੋਕਤ**-ਮੂਲ ਵਿਚ ਆਏ ਪਦਾਂ ਦਾ ਅਰਥ ਕਹਿਣਾ ਜਾਂ ਲਿਖਣਾ ਅਰਥ ਪੂਰਣਤਾ ਲਈ ਜਿੰਨਾਂ ਪਾਠ ਵੀ ਲੋੜ ਹੋਵੇ ਉਨ੍ਹਾਂ ਪਾਠ ਉਪਰੋਂ ਕਲਪਨਾ ਨਾਲ ਲਗਾ ਲੈਣ ਨੂੰ **'ਅਧਿਜਾਹਾਰ'** ਆਖਦੇ ਹਨ।

**੩. ਵਿਗ੍ਰਹ ਦਾ** -ਦੇ ਆਦਿ ਮੇਲ ਕੇ ਪਦ ਦਾ ਅਰਥ ਲਿਖਣਾ ਜਿਵੇਂ;-ਗਤਿ ਆਦਿ ਹਨ ਨਾਮ ਜਿਸ ਦੇ ਉਹ ਸਤਿਨਾਮ ਕਹੀਦਾ ਹੈ ਏਥੇ 'ਜਿਸ ਦਾ' ਮੇਲ ਕੇ ਅਰਥ ਕੀਤਾ ਹੈ ਇਸ ਨੂੰ 'ਵਿਗ੍ਰਹ' ਆਖਦੇ ਹਨ।

**੪. ਵਾਕ ਯੋਜਨਾ**-ਅੱਡ ਅੱਡ ਵਾਕਾਂ ਦੇ ਅਰਥਾਂ ਦਾ ਮਿਲਾਪ ਰੂਪ ਯੋਜਨਾ ਕਰਨੀ। ਇਸੇ ਨੂੰ ਅਨ੍ਵੈ ਕਰਨਾ ਆਖਦੇ ਹਨ ਉਰਦੂ ਵਿਚ ਇਸ ਨੂੰ ਨਜ਼ਮ (ਕਵਿਤਾ) ਦੀ ਨਸਰ (ਵਾਰਤਕ) ਬਣਾਉਣੀ ਆਖਦੇ ਹਨ।

---

*ਪੰਡਿਤ ਤਾਰਾ ਸਿੰਘ ਜੀ ਨਰੋਤਮ ਆਪਣੀ ਪੁਸਤਕ ਸ੍ਰੀ ਗੁਰਮਤਿ ਨਿਰਣਯਾ ਸਾਗਰ ਦੇ ਪੰਨਾ ੪੩, ੪੪ ਤੇ ਲਿਖਦੇ ਹਨ ਕਿ ਬਹੁਤੇ ਅਰਥ ਕਰਨ ਲਗਿਆਂ ਇਹ ਧਿਆਨ ਰਖਣਾ ਬੜਾ ਜ਼ਰੂਰੀ ਹੈ ਕਿ ਜਿਸ ਸਿਧਾਂਤ ਵਿਚ ਗ੍ਰੰਥਕਾਰ ਦਾ ਅਪਣਾ ਨਿਸਚਾ ਹੈ ਉਸ ਵਿਚ ਫਰਕ ਨ ਆਵੇ ਤਾਂ ਸਾਰੇ ਟੀਕੇ ਪ੍ਰਵਾਨ ਹਨ, ਬਹੁਤੇ ਅਰਥ ਹੋਣਾ ਬਾਣੀ ਦੀ ਗੰਭੀਰਤਾ ਦੇ ਲਖਾਯਕ ਹਨ। ਬਾਣੀ ਦਾ ਭੂਖਣ ਹੈ ਦੂਖਣ ਨਹੀਂ।

੫. **ਆਖੇਪ**-ਵਾਕ ਯੋਜਨਾ ਨਾਲ ਸਿੱਧ ਹੋਏ ਅਰਥ ਵਿਚ ਆਸ਼ੰਕਾ ਕਰਨੀ।

੬. **ਸਮਾਧਾਨ**-ਅਰਥ ਵਿਚ ਕੀਤੀ ਸ਼ੰਕਾ ਦਾ ਯੋਗ ਉੱਤਰ ਲਿਖਣਾ।

**ਗੁਰਬਾਣੀ ਦੇ ਟੀਕਿਆਂ ਦਾ ਆਰੰਭ**-ਗੁਰਬਾਣੀ ਦੇ ਟੀਕਾ ਸਾਹਿਤ ਵਿਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਭਤੀਜੇ ਅਰਥਾਤ ਉਨ੍ਹਾਂ ਦੇ ਵੱਡੇ ਭ੍ਰਾਤਾ ਪ੍ਰਿਥੀ ਚੰਦ ਦੇ ਸਪੁੱਤਰ ਸੋਢੀ ਮਿਹਰਵਾਨ ਵੱਲੋਂ ਜਪੁਜੀ, ਸੋਦਰ ਰਹਰਾਸਿ, ਕੀਰਤਨ ਸੋਹਿਲਾ, ਆਸਾ ਜੀ ਦੀ ਵਾਰ, ਓਅੰਕਾਰ ਅਤੇ ਸਿਧ ਗੋਸਟ ਆਦਿ ਬਾਣੀਆਂ ਦੇ ਟੀਕੇ ੧੭ਵੀਂ ਸਦੀ ਬਿਕ੍ਰਮੀ ਵਿਚ ਹੀ ਤਿਆਰ ਕੀਤੇ ਜਾਣ ਦਾ ਪਤਾ ਚਲਦਾ ਹੈ। ਉਹਨਾਂ ਤੋਂ ਬਾਅਦ ਇਸ ਟੀਕਾ ਪੱਧਤੀ ਨੂੰ ਉਨ੍ਹਾਂ ਦੇ ਵਿਚਕਾਰਲੇ ਪੁੱਤਰ ਹਰਿ ਜੀ ਨੇ ਅੱਗੋਂ ਜਾਰੀ ਰੱਖਿਆ। ਜਿਸ ਦਾ ਪਤਾ ਸੋਢੀ ਮਿਹਰਵਾਨ ਵੱਲੋਂ ਲਿਖੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਜਨਮ ਸਾਖੀ ਅਤੇ ਸੁਖਮਨਾ ਮਹਲਾ ੮ਵਾਂ ਦੇ ਨਾਂ ਹੇਠ ਦੂਜੀ ਪੁਸਤਕ ਵਿਚ ਹਰਿ ਜੀ ਵੱਲੋਂ ਕੀਤੇ ਗੁਰਬਾਣੀ ਦੇ ਅਰਥਾਂ ਅਤੇ ਵਿਆਖਿਆ ਤੋਂ ਭਲੀ ਭਾਂਤ ਲਗ ਜਾਂਦਾ ਹੈ, ਜਿਵੇਂ ਕਿ ਪਿੱਛੇ ਲਿਖ ਆਏ ਹਾਂ ਕਿ ਹੋਰ ਜਨਮ ਸਾਖੀਆਂ ਵਿਚ ਵੀ ਕੁਝਕੁ ਸ਼ਬਦਾਂ ਜਾਂ ਤੁਕਾਂ ਦੇ ਪ੍ਰਮਾਰਥ ਲਿਖੇ ਮਿਲਦੇ ਹਨ ਪਰ ਉਹ ਕਿਸੇ ਬਾਣੀ ਦੇ ਮੁਕੰਮਲ ਟੀਕੇ ਨਹੀ ਕਹੇ ਜਾ ਸਕਦੇ।

**ਸੰਪ੍ਰਦਾਈ ਅਰਥ ਪ੍ਰਣਾਲੀ**-ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਕੀ ਕਾਂਸ਼ੀ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ, ਜ਼ਿਲਾ ਬਠਿੰਡਾ) ਵਿਖੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸਿੱਖ ਸੰਗਤਾਂ ਨੂੰ ਆਪਣੀ ਰਸਨਾਂ ਤੋਂ ਸੁਣਾਏ ਉਨ੍ਹਾਂ ਅਰਥਾਂ ਨੂੰ ਬ੍ਰਹਮ ਗਿਆਨੀ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਸਿੱਖ ਸੰਗਤਾਂ ਵਿਚ ਪ੍ਰਚਾਰਿਆ, ਇਸ ਤਰ੍ਹਾਂ ਇਹ ਗੁਰਬਾਣੀ ਦੇ ਸੰਪ੍ਰਦਾਈ ਅਰਥ ਦੀ ਟਕਸਾਲ ਚੱਲੀ ਜੋ ਅੱਗੋਂ ਜਾ ਕੇ ਕਈ ਸ਼ਾਖਾਂ ਰੂਪ ਹੋ ਕੇ ਜਗਤ ਵਿਚ ਫੈਲੀ। ਭਾਈ ਚੰਦਾ ਸਿੰਘ ਜੀ ਤੱਕ ਇਹ ਸੰਪ੍ਰਦਾਈ ਅਰਥ ਸੀਨਾ ਬਸੀਨਾ ਚਲੇ ਆਏ। ਭਾਈ ਚੰਦਾ ਸਿੰਘ ਜੀ ਨੇ ਇਨ੍ਹਾਂ ਅਰਥਾਂ ਨੂੰ ਕਲਮ ਬੰਦ ਕਰਨ ਦਾ ਪਹਿਲਾ ਉੱਦਮ ਕੀਤਾ। ਜਿਸ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਜਾਯ ਸ਼ਬਦਾਰਥ ਕੋਸ਼ ਤੇ ਟੀਕੇ ਲਿਖਣ ਦਾ ਆਰੰਭ ਹੋਇਆ। ਹੁਣ ਅਸੀਂ ਗੁਰਬਾਣੀ ਦੇ ਹੁਣ ਤੱਕ ਲਿਖੇ ਜਾ ਚੁਕੇ ਪ੍ਰਜਾਵਾਂ, ਕੋਸ਼ਾਂ ਤੇ ਟੀਕਿਆਂ ਦਾ ਲੜੀਵਾਰ ਵੇਰਵਾ ਪੇਸ਼ ਕਰਾਂਗੇ।

**ਪ੍ਰਜਾਯ**-ਸਮ ਅਰਥਕ ਸ਼ਬਦਾਂ ਨੂੰ ਪ੍ਰਜਾਯ ਆਖਦੇ ਹਨ, ਗੁਰਬਾਣੀ ਦੇ ਕਠਿਨ ਸ਼ਬਦਾਂ ਦੇ ਅਰਥਾਂ ਨੂੰ ਵੀ ਪ੍ਰਜਾਯ ਨਾਮ ਨਾਲ ਹੀ ਵਰਣਨ ਕੀਤਾ ਗਿਆ ਹੈ।

(ੳ) **ਪ੍ਰਜਾਯ ਸ੍ਰੀ ਗੁਰੂ ਗ੍ਰੰਥ ਸਾਹਿਬ**-ਸੰਪ੍ਰਦਾਈ ਗਿਆਨੀ ਭਾਈ ਚੰਦਾ ਸਿੰਘ ਜੀ ਦੇ ਲਿਖੇ ਹੋਏ ਇਹ ਪ੍ਰਜਾਯ ਪਹਿਲੋਂ ਪਹਿਲ ੧੮੮੮ ਈਸਵੀ ਵਿਚ ਛਾਪੇ ਗਏ। ਇਕ ਪ੍ਰਜਾਯ ਫਾਰਸੀ ਪਦੋਂ 'ਕੇ ਦੇ ਨਾਮ ਹੇਠ ਗਿਆਨੀ ਚੰਦਾ ਸਿੰਘ ਜੀ ਦੇ ਛੋਟੇ ਪ੍ਰਜਾਯ ਵੀ ਮਿਲਦੇ ਹਨ। ਪਿਛਲਿਆਂ ਨੂੰ ਵੱਡੇ ਪ੍ਰਜਾਯ ਆਖਦੇ ਹਨ।

(ਅ) **ਪ੍ਰਜਾਯ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ**-ਦੇ ਸਮੱਗ੍ਰ, ਸਾਖੀਆਂ ਟੂਕ ਮਾਤ੍ਰ ਅਰ ਉਥਾਨਕਾ ਸਹਿਤ ਸੰਪ੍ਰਦਾਈ ਅਰਥ ਹੈਂ ਕ੍ਰਿਤ ਸੰਤ ਸੁਤੇ ਪ੍ਰਕਾਸ਼ ਜੀ ਸਾਧੂ। ਇਸ ਨੂੰ ਲਿਖ ਕੇ ਸਮਾਪਤ ਕਰਨ ਦਾ ਸੰਨ ੧੮੯੮ ਈਸਵੀ ਹੈ। ਇਹ ਬੜਾ ਵੱਡਾ ਗ੍ਰੰਥ ਹੈ ਵੱਡੇ ਅਕਾਰ ਦੇ ਇਸ ਦੇ ੧੪੪੦ ਪੰਨੇ ਹਨ।

(ੲ) **ਪ੍ਰਯਾਯ ਗੁਰੂ ਗ੍ਰੰਥ ਸਾਹਿਬ**-ਸਾਧੂ ਗੋਬਿੰਦ ਦਾਸ ਉਦਾਸੀਨ ਨੇ ਇਹ ਪ੍ਰਯਾਯ ਲਿਖ ਕੇ ੧੯੨੮ ਈਸਵੀ 'ਚ ਪੰਜਾਂ ਜਿਲਦਾਂ 'ਚ ਛਪਵਾਏ ਇਹ ਕੇਵਲ ਪ੍ਰਯਾਯ ਨਹੀਂ ਸਗੋਂ ਮੁਸ਼ਕਲ ਸ਼ਬਦਾਂ ਤੇ ਤੁਕਾਂ ਦਾ ਵਿਸਥਾਰ ਸਹਿਤ ਟੀਕਾ ਹੀ ਹਨ।

(ਸ) **ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ**-ਭਾਈ ਸ਼ਾਮ ਸਿੰਘ ਜੀ ਦੇ ੧੯੬੩ ਬਿ: ਦੇ ਲਿਖੇ ਹੋਏ ਮਿਲਦੇ ਹਨ।

(ਹ) **ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ**-ਕਈ ਵਿਦਵਾਨਾਂ ਨੇ ਮਿਲਕੇ ਇਕ ਪੰਨੇ ਤੇ ਮੂਲ ਪਾਠ ਤੇ ਦੂਜੇ ਪੰਨੇ ਤੇ ਨੰਬਰ ਲਾ ਕੇ ਮੁਸ਼ਕਲ ਸ਼ਬਦਾਂ ਜਾਂ ਤੁਕਾਂ ਦੇ ਅਰਥ ਜਾਂ ਕੋਈ ਵਿਸ਼ੇਸ਼ ਜਾਣਕਾਰੀ ਦਿੱਤੀ ਹੋਈ ਹੈ। ਇਸ ਦੀ ਪਹਿਲੀ ਐਡੀਸ਼ਨ ੧੯੩੬ ਈਸਵੀ ਨੂੰ ਚਾਰ ਜਿਲਦਾਂ ਵਿਚ ਗੁਰਸੇਵਕ ਸਭਾ ਵੱਲੋਂ ਪ੍ਰਕਾਸ਼ਤ ਕੀਤੀ ਗਈ।

੨. **ਕੋਸ਼**-ਪ੍ਰਯਾਵਾਂ ਤੋਂ ਬਾਅਦ ਕੋਸ਼ਾਂ ਦੇ ਲਿਖਣ ਦੀ ਵਾਰੀ ਆਉਂਦੀ ਹੈ। ਅੱਖਰਾਂ ਜਾਂ ਅੱਖਰਾਂ ਤੇ ਮਾਤ੍ਰਾ ਦੇ ਕ੍ਰਮ ਅਨੁਸਾਰ ਸ਼ਬਦਾਂ ਨੂੰ ਲਿਖ ਕੇ ਉਨ੍ਹਾਂ ਸ਼ਬਦਾਂ ਦੀ ਵਿਯੁਤਪਤੀ, ਵਿਆਕਰਣਕ ਰੂਪ ਤੇ ਭਾਸ਼ਾ ਆਦਿ ਦੀ ਵਾਕਫ਼ੀਅਤ ਸਹਿਤ ਲਿਖੇ ਗਏ ਅਰਥਾਂ ਨੂੰ ਕੋਸ਼ ਆਖਦੇ ਹਨ। ਗੁਰਬਾਣੀ ਦੇ ਅਰਥਾਂ ਦੇ ਮੁਖ ਕੋਸ਼ ਹੇਠ ਲਿਖੇ ਅਨੁਸਾਰ ਹਨ।

(ੳ) **ਗੁਰ ਸਿਮਰਥ ਕੋਸ਼**-ਪੰਡਿਤ ਤਾਰਾ ਸਿੰਘ ਜੀ ਨਰੋਤਮ ਰਚਿਤ ਗੁਰਬਾਣੀ ਦੇ ਸ਼ਬਦਾਂ ਦਾ ਇਹ ਪਹਿਲਾ ਕੋਸ਼ ਹੈ ਇਹ ਉਨ੍ਹਾਂ ੧੮੮੯ ਈਸਵੀ ਵਿਚ ਲਿਖ ਲਿਆ ਸੀ ਪਰ ੧੮੯੫ ਈਸਵੀ ਵਿਚ ਪਟਿਆਲੇ ਛਪਿਆ, ਦੋ ਜਿਲਦਾਂ ਵਿਚ ਵੱਡੇ ਅਕਾਰ ਦੇ ੭੦੬ ਪੰਨੇ ਹਨ, ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਤੋਂ ਇਲਾਵਾ ਸਿੱਖ ਸਾਹਿਤ ਦੇ ਹੋਰ ਸ਼ਬਦ ਵੀ ਹਨ।

(ਅ) **ਸ੍ਰੀ ਗੁਰੂ ਗ੍ਰੰਥ ਕੋਸ਼**-ਇਸ ਕੋਸ਼ ਨੂੰ ਭਾਈ ਹਜ਼ਾਰਾ ਸਿੰਘ ਜੀ ਗਿਆਨੀ ਜੋ ਭਾਈ ਵੀਰ ਸਿੰਘ ਜੀ ਦੇ ਨਾਨਾ ਜੀ ਸਨ-ਨੇ ਸੰਖੇਪ ਰੂਪ ਵਿਚ ਲਿਖਿਆ। ਜਿਸਨੂੰ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਨੇ ੧੮੯੯ ਈਸਵੀ ਵਿਚ ਪ੍ਰਕਾਸ਼ਤ ਕੀਤਾ- ਬਾਅਦ ਵਿਚ ਇਸੇ ਕੋਸ਼ ਨੂੰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵਧਾ ਕੇ ਸੋਧ ਕੇ ਤੇ ਹੋਰ ਨਵੀਆਂ ਖੋਜਾਂ ਤੇ ਵਿਅਤੁਪਤੀਆਂ ਦਰਜ ਕਰਕੇ ਛਾਪਿਆ।

(ੲ) **ਕੋਸ਼ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ**-ਬਿਸ਼ਨ ਦਾਸ ਜੀ ਉਦਾਸੀ ਦਾ ਲਿਖਿਆ ਇਹ ਕੋਸ਼ ਸ੍ਰੀ ਅੰਮ੍ਰਿਤਸਰ ਵਿਚ ੧੯੫੫ ਬਿ: ਵਿਚ ਛਪਿਆ।

(ਸ) **ਆਦਿ ਸ੍ਰੀ ਗੁਰੂ ਗ੍ਰੰਥ ਪਦਾਰਥ ਪ੍ਰਕਾਸ਼ ਕੋਸ਼**-ਇਸ ਨੂੰ ਭਾਈ ਭਗਵਾਨ ਸਿੰਘ ਜੀ ਗਿਆਨੀ ਨੇ ਸੰਗ੍ਰਹਿ ਕੀਤਾ ਜੋ ੧੯੦੧ ਈਸਵੀ ਵਿਚ ਛਾਪਿਆ ਗਿਆ।

(ਹ) **ਗੁਰ ਸ਼ਬਦ ਰਤਨਾਕਰ-ਮਹਾਨ ਕੋਸ਼**-ਜਿਸ ਨੂੰ ਭਾਈ ਕਾਹਨ ਸਿੰਘ ਜੀ ਨਾਭਾ ਨੇ ਬੜੀ ਮਿਹਨਤ ਤੇ ਖੋਜ ਨਾਲ ਲਿਖਿਆ ਹੈ ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਸ਼ਬਦਾਂ ਦੇ ਅਰਥਾਂ ਤੋਂ ਇਲਾਵਾ ਹੋਰ ਸਾਰੇ ਸਿੱਖ ਸਾਹਿਤ ਦੇ ਸ਼ਬਦਾਂ ਦੇ ਅਰਥ ਅਤੇ ਵਿਸ਼ੇਸ਼ ਜਾਣਕਾਰੀ ਨਾਲ ਭਰਪੂਰ ਗੁਰਮਤਿ ਸਾਹਿਤ ਦਾ ਇਹ ਸਭ ਤੋਂ ਵੱਡਾ ਕੋਸ਼ ਹੈ। ਇਸ ਦੀਆਂ ਇਹ ਵੱਡੇ ਅਕਾਰ ਦੀਆਂ ੪ ਚਾਰ ਜਿਲਦਾਂ ਵਿਚ ਕੁਲ ੩੩੩੮ ਪੰਨੇ ਹਨ।

(ਕ) **ਸਮ ਅਰਥ ਕੋਸ਼**-ਮੇਰੇ ਵੱਲੋਂ ਲਿਖਿਆ ਗਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਹੋਰ ਸਿੱਖ ਸਾਹਿਤ ਵਿਚੋਂ ਇਕੱਤ੍ਰ ਕੀਤੇ ਗਏ ਪ੍ਰਯਾਵਾਂ ਵਾਚਕ ਸ਼ਬਦਾਂ ਦਾ ਅੱਖਰਾਂ ਤੇ ਮਾਤ੍ਰਾ ਦੇ ਕਰਮ ਅਨੁਸਾਰ ਲਿਖਿਆ ਕੋਸ਼ ਜੋ ਸਿੱਖ ਸਾਹਿਤ ਵਿਚ ਆਪਣੀ ਕਿਸਮ ਦਾ ਪਹਿਲਾ ਕੋਸ਼ ਹੈ। ਜੋ ਕੇਵਲ ਪੜ੍ਹਨ ਨਾਲ ਹੀ ਸੰਬੰਧ ਰੱਖਦਾ ਹੈ।

**੩. ਖਾਸ ਖਾਸ ਬਾਣੀਆਂ ਦੇ ਟੀਕੇ**-ਪ੍ਰਮਾਰਥਾਂ, ਪ੍ਰਯਾਵਾਂ, ਸ਼ਬਦਾਰਥਾਂ ਅਤੇ ਕੋਸ਼ਾਂ ਦੇ ਨਾਲ ਨਾਲ ਖਾਸ ਖਾਸ ਬਾਣੀਆਂ ਦੇ ਟੀਕੇ ਵੀ ਵਿਦਵਾਨ ਸਮੇਂ ਸਮੇਂ ਸਿਰ ਲਿਖਦੇ ਆਏ ਹਨ। ਜਿਨ੍ਹਾਂ ਬਾਰੇ ਕੇਵਲ ਸੰਖੇਪ ਜਾਣਕਾਰੀ ਹੀ ਹੇਠ ਦੇ ਰਹੇ ਹਾਂ। ਪੂਰੀ ਜਾਣਕਾਰੀ ਦੇਣ ਨਾਲ ਤਾਂ ਇਕ ਵੱਖਰਾ ਗ੍ਰੰਥ ਤਿਆਰ ਹੋ ਸਕਦਾ ਹੈ:-

(ੳ) **ਜਪੁਜੀ ਸਾਹਿਬ ਸਟੀਕ**-ਸਭ ਬਾਣੀਆਂ ਤੋਂ ਵੱਧ ਸ੍ਰੀ ਜਪੁਜੀ ਸਾਹਿਬ ਜੀ ਦੇ ਹੀ ਸਟੀਕ ਮਿਲਦੇ ਹਨ। ਮਿਹਰਵਾਨ ਤੋਂ ਲੈ ਕੇ ਹੁਣ ਤੱਕ ਲਿਖੇ ਤੇ ਪ੍ਰਕਾਸ਼ਤ ਕੀਤੇ ਜਾ ਚੁੱਕੇ ਸਾਰੇ ਸਟੀਕਾਂ ਬਾਰੇ ਵੱਖ ਵੱਖ ਵੇਰਵਾ ਦਰਜ ਕਰੀਏ ਤਾਂ ਇਕ ਵੱਖਰੀ ਪੁਸਤਕ ਬਣ ਸਕਦੀ ਹੈ, ਹੁਣ ਤੱਕ ਦੀ ਹੋਈ ਖੋਜ ਅਨੁਸਾਰ ਇਹ ਟੀਕੇ ਪੰਜਾਬੀ, ਹਿੰਦੀ, ਸੰਸਕ੍ਰਿਤ, ਉਰਦੂ, ਬੰਗਾਲੀ, ਮਰਾਠੀ ਤੇ ਸਿੰਧੀ ਆਦਿ ਭਾਰਤੀ ਅਤੇ ਅੰਗਰੇਜ਼ੀ, ਫਾਰਸੀ ਜਰਮਨ ਤੇ ਫਰਾਂਸੀਸੀ ਆਦਿ ਵਿਦੇਸ਼ੀ ਭਾਸ਼ਾਵਾਂ ਵਿਚ ਸ੍ਰੀ ਜਪੁਜੀ ਸਾਹਿਬ ਦੇ ਹੋਏ ਟੀਕੇ, ਪ੍ਰਮਾਰਥ, ਭਾਸ਼ਯ, ਸ਼ਬਦਾਰਥ ਤੇ ਅਨੁਵਾਦ ਲਗ ਪਗ ਚਾਰ ਸੌ ਦੇ ਕਰੀਬ ਹਨ।

(ਅ) **ਹੋਰ ਬਾਣੀਆਂ ਦੇ ਸਟੀਕ**-ਅੱਡ ਅੱਡ ਵਿਦਵਾਨਾਂ ਨੇ ਕੁਝ ਹੋਰ ਬਾਣੀਆਂ ਦੇ ਸਟੀਕ ਵੀ ਲਿਖੇ ਹਨ ਜਿਨ੍ਹਾਂ ਦੇ ਨਾਮ ਇਹ ਹਨ।

| | | |
|---|---|---|
| ੨. ਸੋਦਰ ਰਹਰਾਸਿ | ੩. ਕੀਰਤਨ ਸੋਹਿਲਾ | ੪. ਸਿਰੀਰਾਗ |
| ੫. ਬਾਰਹ ਮਾਹਾ | ੬. ਬਾਵਨ ਅਖਰੀ | ੭. ਸੁਖਮਨੀ ਸਾਹਿਬ |
| ੮. ਦਸ ਵਾਰਾਂ | ੯. ਬਾਈ ਵਾਰਾਂ | ੧੦. ਭਗਤ ਬਾਣੀ |
| ੧੧. ਗਉੜੀ ਰਾਗ | ੧੨. ਅਨੰਦ ਸਾਹਿਬ | ੧੩. ਰਾਮਕਲੀ ਸੱਦ |
| ੧੪. ਓਅੰਕਾਰ | ੧੫. ਸਿਧ ਗੋਸਟ | ੧੬. ਸਤੇ ਬਲਵੰਡ ਦੀ ਵਾਰ |
| ੧੭. ਆਸਾ ਜੀ ਦੀ ਵਾਰ | ੧੮. ਸਲੋਕ ਸਹਸਕ੍ਰਿਤੀ | ੧੯. ਗਾਥਾ |
| ੨੦. ਭੱਟਾਂ ਦੇ ਸ੍ਵਯੇ | ੨੧. ਰਾਗ ਬੈਰਾੜੀ | ੨੨. ਸਲੋਕ ਭਗਤ ਕਬੀਰ |
| ੨੩. ਸਲੋਕ ਭਗਤ ਫਰੀਦ | ੨੪. ਸਲੋਕ ਮਹਲਾ ੯ | ੨੫. ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ |
| ੨੬. ਜੈਤਸਰੀ ਦੀ ਵਾਰ | ੨੭. ਵਾਰ ਮਾਰੂ ਡੱਖਣੇ | ੨੮. ਸਲੋਕ ਵਾਰਾਂ ਤੇ ਵਧੀਕ ਆਦਿ। |

ਇਨ੍ਹਾਂ ਉਪਰੋਕਤ ਸਾਰੇ ਸਟੀਕਾਂ ਦੇ ਲੇਖਕਾਂ ਬਾਰੇ, ਲਿਖਣ ਤੇ ਛਪਣ ਦੇ ਸੰਮਤਾਂ ਬਾਰੇ ਪੂਰਾ ਵੇਰਵਾ ਵਿਸਥਾਰ ਦੇ ਭੈ ਤੋਂ ਨਹੀਂ ਲਿਖਿਆ।

**੪. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਟੀਕੇ**-ਵੱਖ ਵੱਖ ਵਿਦਵਾਨਾਂ ਵੱਲੋਂ ਖਾਸ ਖਾਸ ਬਾਣੀਆਂ ਦੇ ਟੀਕੇ ਤਾਂ ਲਿਖੇ ਜਾਂਦੇ ਰਹੇ ਹਨ ਪਰ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਟੀਕ ਲਿਖਣ ਦਾ ਕਿਸੇ ਵੀ ਉੱਦਮ ਨਹੀਂ ਸੀ ਕੀਤਾ। ਹੁਣ ਤੱਕ ਸਿਰਫ ਤਿੰਨ ਸੰਪੂਰਨ ਟੀਕੇ ਪੰਜਾਬੀ ਵਿਚ ਤੇ ਇਕ ਟੀਕਾ ਅੰਗਰੇਜ਼ੀ ਪੰਜਾਬੀ ਵਿਚ ਅਤੇ ਇਕ ਨਰੋਲ ਅੰਗਰੇਜ਼ੀ ਵਿਚ ਹੈ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :-

(ੳ) **ਫਰੀਦ ਕੋਟੀ ਸਟੀਕ**-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਸੰਪ੍ਰਦਾਈ ਤੇ ਪਹਿਲਾ ਸਟੀਕ ਹੈ। ਇਸ ਨੂੰ ਪਹਿਲਾਂ ਗਿਆਨੀ ਬਚਨ ਸਿੰਘ ਜੀ ਸੇਖਵਾਂ ਨੇ ਲਿਖ ਕੇ ੧੯੪੦ ਬਿ: 'ਚ ਤਿਆਰ ਕੀਤਾ। ਵਿਦਵਾਨਾਂ ਦੀ ਇਕ ਸਭਾ ਵੱਲੋਂ ਸੁਧਾਈ ਹੋ ਕੇ ਇਹ ੧੯੪੯ ਬਿ: ਵਿਚ ਛਪਣਾ ਸ਼ੁਰੂ ਹੋਇਆ। ਵੱਡੇ ਅਕਾਰ ਦੀਆਂ ਇਸ ਦੀਆਂ ਚਾਰ ਪੋਥੀਆਂ ਹਨ।

(ਅ) **ਟੀਕਾ ਗੁਰੂ ਗ੍ਰੰਥ ਸਾਹਿਬ**-ਇਹ ਸਟੀਕ ਗਿਆਨੀ ਬਿਸ਼ਨ ਸਿੰਘ ਜੀ ਦਾ ਕੇਵਲ ਸਾਧਾਰਣ ਜਿਹਾ ਅੱਖਰੀਂ ਅਰਥਾਂ ਦਾ ਟੀਕਾ ਅੱਠਾਂ ਜਿਲਦਾਂ ਵਿਚ ੧੯੩੮-੩੯ 'ਚ ਛਪਿਆ।

(ੲ) **ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ**-ਪ੍ਰਿੰਸੀਪਲ ਸਾਹਿਬ ਸਿੰਘ ਜੀ ਵੱਲੋਂ ਲਿਖਿਆ ਇਹ ਸੰਪੂਰਨ ਸਟੀਕ ਪਹਿਲੀ ਵਾਰ ਦਸ ਜਿਲਦਾਂ 'ਚ ੧੯੬੨ ਵਿਚ ਛਪ ਕੇ ਆਇਆ ਹੈ ਇਸ 'ਚ ਗੁਰਬਾਣੀ ਵਿਆਰਕਣ ਵੱਲ ਜ਼ਿਆਦਾ ਧਿਆਨ ਦਿੱਤਾ ਗਿਆ ਹੈ।

(ਸ) ਮਨਮੋਹਨ ਸਿੰਘ ਪਟਿਆਲਾ ਵੱਲੋਂ ਅੰਗਰੇਜ਼ੀ ਤੇ ਪੰਜਾਬੀ ਵਿਚ ਦਸ ਜਿਲਦਾਂ 'ਚ ਟੀਕਾ ਛਪ ਗਿਆ ਹੈ।

(ਹ) ਗੋਪਾਲ ਸਿੰਘ ਦਰਦੀ ਵੱਲੋਂ ਅੰਗਰੇਜ਼ੀ 'ਚ ਸਟੀਕ ਚਾਰ ਜਿਲਦਾਂ 'ਚ ਛਪ ਚੁੱਕਾ ਹੈ।

੫. **ਅਸੰਪੂਰਨ ਟੀਕੇ**-ਇਹ ਹੇਠ ਲਿਖੇ ਤਿੰਨ ਸਟੀਕ ਹਨ :-

(ੳ) ਭਾਈ ਸਾਹਿਬ ਡਾ: ਭਾਈ ਵੀਰ ਸਿੰਘ ਜੀ ਵੱਲੋਂ ਲਿਖਿਆ ਗਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਟੀਕ ਜੋ ਰਾਗ ਸੋਰਠਿ ਤੱਕ ਹੀ ਹੈ।

(ਅ) ਪੰਡਿਤ ਗਿਆਨੀ ਨਰੈਣ ਸਿੰਘ ਜੀ ਮੁਜੰਗਾਂ ਵਾਲੇ ਦਾ ਲਿਖਿਆ ਸਟੀਕ ਜੋ ਕੇਵਲ ਰਾਮਕਲੀ ਰਾਗ ਤੱਕ ਹੀ ਹੈ।

(ੲ) ਗਿਆਨੀ ਨਿਹਾਲ ਸਿੰਘ ਨੂਰੀ ਵੱਲੋਂ ਲਿਖਿਆ ਗਿਆ ਅਸੰਪੂਰਨ ਸਟੀਕ।

੬. **ਵਿਆਕਰਣ**-ਜਿੱਥੇ ਗੁਰਬਾਣੀ ਦੇ ਪ੍ਰਯਾਯ ਸ਼ਬਦਾਰਥ, ਕੋਸ਼ ਤੇ ਸਟੀਕ ਲਿਖੇ ਗਏ ਹਨ ਓਥੇ ਗੁਰਬਾਣੀ ਦੇ ਵਿਆਕਰਣ ਵੀ ਲਿਖੇ ਹਨ।

(ੳ) **ਗੁਰਬਾਣੀ ਵਿਆਕਰਣ**-ਜਿਸ ਨੂੰ ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਲਿਖ ਕੇ ੧੯੩੮-੩੯ ਈਸਵੀ ਵਿਚ ਪਹਿਲੀ ਵਾਰ ਪ੍ਰਕਾਸ਼ਤ ਕਰਵਾਇਆ।

(ਅ) **ਸ੍ਰੀ ਗੁਰੂ ਵਿਆਕਰਣ ਪੰਚਾਇਣ**-ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼੍ਰੋਮਣੀ ਵਿਆਕਰਣ ਜਿਸ ਨੂੰ ਪੰਡਿਤ ਕਰਤਾਰ ਸਿੰਘ ਜੀ 'ਦਾਖਾ' ਨੇ ਸੰਮਤ ੨੦੦੦ ਬਿ: ਮੁਤਾਬਿਕ ੧੯੪੩ ਈਸਵੀ ਵਿਚ ਲਿਖ ਕੇ ਆਪ ਛਪਵਾਇਆ।

**ਇਸ ਸੰਪ੍ਰਦਾਈ ਸਟੀਕ ਦੇ ਟੀਕਾਕਾਰ**-ਸ੍ਰੀ ਮਾਨ ਸੰਤ ਗਿਆਨੀ ਕਿਰਪਾਲ ਸਿੰਘ ਜੀ ਮਹੰਤ ਡੇਰਾ ਗਲੀ ਸੱਤੋ ਵਾਲੀ ਹਨ, ਜਿਨ੍ਹਾਂ ਦੇ ਨਾਮ ਨਾਮੀ ਤੋਂ ਸਾਰਾ ਸਿੱਖ ਜਗਤ ਵਾਕਫ਼ ਹੈ। ਜਿੱਥੇ ਆਪ ਅਣਗਿਣਤ ਦੈਵੀ ਗੁਣਾਂ ਦੇ ਪੁੰਜ ਹਨ ਓਥੇ ਆਪ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪੜ੍ਹਾਏ ਹੋਏ ਗੁਰਬਾਣੀ ਦੇ ਅਰਥਾਂ ਦੀ ਸੰਪ੍ਰਦਾਈ, ਜੋ ਭਾਈ ਮਨੀ ਸਿੰਘ ਜੀ ਨੇ ਆਰੰਭ ਕੀਤੀ-ਦੀ ਅੰਮ੍ਰਿਤਸਰ ਸ਼ਾਖਾ ਦੇ ਮੁਖੀ ਹੋਣ ਦਾ ਮਾਣ ਵੀ ਪ੍ਰਾਪਤ ਹੈ। ਆਪ ਜਿੱਥੇ ਆਪਣੀ ਪਵਿੱਤਰ ਰਸਨਾਂ ਦੁਆਰਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਅਰਥ ਗੁਰਮਤਿ ਦੇ ਵਿਦਿਆਰਥੀਆਂ ਅਤੇ ਸਿੱਖ ਸੰਗਤਾਂ ਨੂੰ ਸੰਥਾ ਕਥਾ ਦੇ ਰੂਪ ਵਿਚ ਹਰ ਰੋਜ਼

ਸ੍ਰਵਣ ਕਰਾਉਂਦੇ ਹਨ, ਓਥੇ ਉਨ੍ਹਾਂ ਨੇ "ਵਿਦਿਆ ਵੀਚਾਰੀ ਤਾਂ ਪਰਉਪਕਾਰੀ" ਦੇ ਪਵਿੱਤ੍ਰ ਮਹਾਂ ਵਾਕ ਅਨੁਸਾਰ ਵਿਦਿਆਰਥੀਆਂ ਅਤੇ ਸੰਗਤਾਂ ਦੀ ਸ਼ੁਭ ਇੱਛਾ ਨੂੰ ਮੁਖ ਰੱਖਦਿਆਂ ਹੋਇਆਂ ਖਾਸ ਖਾਸ ਮੁਸ਼ਕਲ ਬਾਣੀਆਂ ਦੇ ਟੀਕੇ ਲਿਖ ਕੇ ਛਾਪਣ ਤੋਂ ਬਾਅਦ ਹੁਣ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਟੀਕ ਲਿਖ ਕੇ ਛਾਪਣਾ ਆਰੰਭ ਦਿੱਤਾ ਹੈ।

*ਪਹਿਲੀ ਪੋਥੀ, ਦੂਸਰੀ ਪੋਥੀ, ਤੀਸਰੀ ਪੋਥੀ, ਚੌਥੀ ਪੋਥੀ,*
*ਪੰਜਵੀਂ ਪੋਥੀ, ਛੇਵੀਂ ਪੋਥੀ, ਸੱਤਵੀਂ ਪੋਥੀ, ਅੱਠਵੀਂ ਪੋਥੀ, ਨੌਵੀਂ ਪੋਥੀ*
*ਦਸਵੀਂ ਪੋਥੀ- ਸਲੋਕ ਸਹਸਕ੍ਰਿਤੀ ਤੋਂ ਲੈ ਕੇ ਰਾਗ ਮਾਲਾ ਤੱਕ ਹੈ।*

ਇਹ ਸੁੰਦਰ ਸਟੀਕ ਬੜੀ ਮਿਹਨਤ, ਲਗਨ, ਉੱਦਮ ਤੇ ਹਿੰਮਤ ਨਾਲ ਤਿਆਰ ਕਰਕੇ ਛਾਪ ਰਹੇ ਹਨ। ਆਪ ਦਾ ਇਹ ਮਹਾਨ ਪਰਉਪਕਾਰ ਆਉਣ ਵਾਲੀਆਂ ਨਸਲਾਂ ਵੀ ਬੜੇ ਸਤਿਕਾਰ ਨਾਲ ਯਾਦ ਕਰਦੀਆਂ ਰਹਿਣਗੀਆਂ।

**ਇਸ ਸਟੀਕ ਦੀ ਵਿਸ਼ੇਸ਼ਤਾ-**

੧. ਆਮ ਟੀਕਾਕਾਰ ਗੁਰਬਾਣੀ ਦੇ ਟੀਕੇ ਲਿਖਣ ਸਮੇਂ ਸਾਰੇ ਸ਼ਬਦ ਜਾਂ ਪਉੜੀ ਦਾ ਮੂਲ ਪਾਠ ਲਿਖ ਕੇ ਇਕੱਠਾ ਹੀ ਅਰਥ ਲਿਖ ਦੇਂਦੇ ਹਨ, ਜਿਸ ਨੂੰ ਸਾਧਾਰਣ ਪਾਠਕ ਸਮਝ ਨਹੀਂ ਸਕਦੇ ਕਿ ਕਿਸ ਤੁਕ ਦਾ ਕਿਹੜਾ ਅਰਥ ਹੈ। ਪਰ ਗਿਆਨੀ ਜੀ ਨੇ ਮੂਲ ਪਾਠ ਦੀ ਇਕ ਇਕ ਤੁਕ ਲਿਖ ਕੇ ਉਸ ਦਾ ਵੱਖ ਵੱਖ ਅਰਥ ਲਿਖ ਦਿੱਤਾ ਹੈ।

੨. ਕਠਨ ਪਦਾਂ ਦੇ ਅਰਥ ਵੱਖਰੇ ਦੇਣ ਦੀ ਬਜਾਇ ਤੁਕ ਦਾ ਅਰਥ ਕਰਨ ਲਗਿਆਂ ਮੂਲ ਦੇ ਕਠਨ ਪਦ ਨੂੰ ਲਿਖ ਕੇ ਉਸ ਦਾ ਅਰਥ ਬ੍ਰੈਕਟ ( ) ਵਿਚ ਲਿਖ ਦਿੱਤਾ ਹੈ ਤਾਂ ਕਿ ਪਾਠਕਾਂ ਨੂੰ ਸਮਝ ਪੈ ਜਾਏ ਕਿ ਇਸ ਕਠਨ ਪਦ ਦਾ ਅਰਥ ਇਹ ਹੈ।

੩. ਖਾਸ ਖਾਸ ਬਾਣੀਆਂ ਤੇ ਸ਼ਬਦਾਂ ਦੀਆਂ ਉਥਾਨਕਾਂ ਲਿਖ ਦਿੱਤੀਆਂ ਹਨ ਜਿਸ ਨਾਲ ਬਾਣੀ ਦੇ ਉਚਾਰਨ ਸਥਾਨ ਅਤੇ ਇਤਿਹਾਸਕ ਪੱਖ ਤੇ ਵੀ ਚਾਨਣਾ ਪੈਂਦਾ ਹੈ।

੪. ਸਿਧ ਗੋਸ਼ਟ ਆਦਿ ਬਾਣੀਆਂ ਤੇ ਹੋਰ ਕਈ ਸ਼ਬਦਾਂ ਵਿਚ ਪ੍ਰਸ਼ਨਾਂ ਉੱਤਰਾਂ ਨੂੰ ਟੀਕਾਕਾਰਾਂ ਨੇ ਰਲਗਡ ਕਰ ਦਿੱਤੇ ਹਨ। ਪਰ ਇਸ ਟੀਕੇ ਵਿਚ ਪ੍ਰਸ਼ਨਾਂ ਤੇ ਨੰਬਰ ਲਾ ਕੇ ਉਨ੍ਹਾਂ ਹੀ ਨੰਬਰਾਂ ਹੇਠ ਉੱਤਰ ਲਿਖ ਕੇ ਪਾਠਕਾਂ ਤੇ ਵਿਦਿਆਰਥੀਆਂ ਨੂੰ ਕਾਫ਼ੀ ਔਕੜ ਤੋਂ ਬਚਾ ਲਿਆ ਗਿਆ ਹੈ।

੫. ਮਨ ਵਾਂਛਿਤ ਤੁਕ ਜਾਂ ਸ਼ਬਦ ਦਾ ਅਰਥ ਛੇਤੀ ਲੱਭਣ ਦੇ ਖਿਆਲ ਨਾਲ ੧੪੩੦ ਪੰਨੇ ਵਾਲੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਪੰਨਾ ਜਿੱਥੋਂ ਕਿ ਓਹ ਆਰੰਭ ਹੁੰਦਾ ਹੈ। ਮੋਟੇ ਅੱਖਰਾਂ ਵਿਚ ਛਾਪ ਦਿੱਤਾ ਹੈ ਅਤੇ ਨਾਲ ਹੀ ਪੰਨੇ ਦੇ ਉੱਪਰ ਲਕੀਰ ਤੋਂ ਬਾਹਰ ਵਾਰ ਹਾਸ਼ੀਏ ਵਿਚ ਵੀ ਬਰੀਕ ਅੱਖਰਾਂ ਵਿਚ ਛਾਪਿਆ ਹੋਇਆ ਹੈ ਜਿਸ ਨਾਲ ਪਾਠਕਾਂ ਤੇ ਵਿਦਿਆਰਥੀਆਂ ਨੂੰ ਅਰਥ ਛੇਤੀ ਲੱਭਣ ਵਿਚ ਕਾਫ਼ੀ ਸੌਖ ਹੋ ਗਿਆ ਹੈ।

੬. ਕਈਆਂ ਸ਼ਬਦਾਂ ਦੇ ਬਾਹਲੇ ਤੇ ਅੰਤ੍ਰੀਵ ਦੋ ਦੋ ਅਰਥ ਤੇ ਕਈ ਥਾਂ ਇਸ ਤੋਂ ਵੀ ਵਧੀਕ ਅਰਥ ਲਿਖ ਕੇ ਗੁਰਬਾਣੀ ਦੀ ਗੰਭੀਰਤਾ ਪ੍ਰਗਟਾਉਣ ਦਾ ਯਤਨ ਕੀਤਾ ਹੈ ਜਿਸ ਨਾਲ ਵਿਦਿਆਰਥੀਆਂ ਦੀ ਬੁੱਧੀ ਵੀ ਸਾਨ ਤੇ ਚੜ੍ਹ ਜਾਂਦੀ ਹੈ ਤੇ ਪ੍ਰਤਿਭਾ ਵਿਚ ਵਾਧਾ ਹੁੰਦਾ ਹੈ।

੭. ਗੁਰਬਾਣੀ ਵਿਚ ਆਈਆਂ ਗਿਣਤੀਆਂ, ਸਾਖੀਆਂ, ਸ਼ਾਸਤ੍ਰਾਂ ਤੇ ਅਨਯ ਮੱਤਾਂ ਦੀ ਵਾਕਫ਼ੀਅਤ ਵੀ ਥਾਂ ਥਾਂ ਸਿਰ ਦਰਜ ਕਰ ਦਿੱਤੀ ਹੈ ਤਾਂ ਜੋ ਹੋਰ ਕਿਸੇ ਗ੍ਰੰਥ ਨੂੰ ਵੇਖਣ ਦੀ ਲੋੜ ਨ ਰਹੇ।

**ਇਸੇ ਕਲਮ ਦੇ ਹੋਰ ਸਟੀਕ-** ਇਸ ਸੰਪੂਰਨ ਸੰਪ੍ਰਦਾਈ ਸਟੀਕ ਨੂੰ ਲਿਖ ਕੇ ਛਾਪਣ ਤੋਂ ਪਹਿਲਾਂ ਵਿਦਵਾਨ ਤੇ ਸੁਘੜ ਲੇਖਕ ਜੀ ਨੇ ਮੁਸ਼ਕਲ ਬਾਣੀਆਂ ਦੇ ਕਾਫ਼ੀ ਸਟੀਕ ਲਿਖ ਕੇ ਪ੍ਰਕਾਸ਼ਤ ਕੀਤੇ ਹਨ ਜਿਨ੍ਹਾਂ ਦੀ ਸੰਗਤਾਂ ਵੱਲੋਂ ਹੱਦੋਂ ਵੱਧ ਕਦਰ ਤੇ ਪ੍ਰਸੰਸਾ ਕੀਤੀ ਗਈ ਹੈ। ਜਿਨ੍ਹਾਂ ਬਾਣੀਆਂ ਦੇ ਸਟੀਕ ਛਪ ਚੁੱਕੇ ਹਨ ਉਹ ਇਹ ਹਨ :-

| | | |
|---|---|---|
| ੧. ਜਪੁਜੀ ਸਾਹਿਬ | ੨. ਰਹਰਾਸਿ | ੩. ਕੀਰਤਨ ਸੋਹਿਲਾ |
| ੪. ਸ਼ਬਦ ਹਜ਼ਾਰੇ | ੫. ਬਾਰਹ ਮਾਹਾ ਮਾਝ | ੬. ਬਾਰਹ ਮਾਹਾ ਤੁਖਾਰੀ |
| ੭. ਭਗਤ ਬਾਣੀ (ਤਿੰਨ ਭਾਗ) | ੮. ਆਸਾ ਦੀ ਵਾਰ | ੯. ਅਨੰਦ ਸਾਹਿਬ |
| ੧੦. ਰਾਮਕਲੀ ਸੱਦ | ੧੧. ਸਲੋਕ ਮਹਲਾ ੯ ਅਤੇ ਰਾਗ ਮਾਲਾ | ੧੨. ਜ਼ਫਰਨਾਮਾ |

ਮੈਂ ਸਤਿਗੁਰਾਂ ਦੇ ਪਵਿੱਤ੍ਰ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਜੀ ਗਿਆਨੀ ਜੀ ਦੇ ਸੀਸ ਤੇ ਆਪਣਾ ਮਿਹਰ ਤੇ ਬਖਸ਼ਿਸ਼ ਭਰਿਆ ਹੱਥ ਰੱਖਣ। ਇਨ੍ਹਾਂ ਨੂੰ ਪੂਰਨ ਤੰਦਰੁਸਤੀ, ਉੱਦਮ ਉਤਸ਼ਾਹ, ਲਗਨ ਹਿੰਮਤ ਤੇ ਆਪਣੀ ਪ੍ਰੇਰਨਾ ਬਖਸ਼ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਸੰਪੂਰਨ ਸੰਪ੍ਰਦਾਈ ਸਟੀਕ ਦੀ ਇਹ ਆਪਣੀ ਸੇਵਾ ਆਪ ਹੀ ਕਰਵਾ ਲੈਣ ਤਾਂ ਕਿ ਸਿੱਖ ਸੰਗਤਾਂ ਅਤੇ ਗੁਰਮਤਿ ਵਿਦਿਆਰਥੀ ਗੁਰਬਾਣੀ ਦੇ ਅਰਥਾਂ ਦਾ ਲਾਭ ਪ੍ਰਾਪਤ ਕਰ ਸਕਣ।

ਸਿੱਖ ਸੰਗਤਾਂ ਅਤੇ ਵਿਦਿਆਰਥੀਆਂ ਨੂੰ ਵੀ ਮੈਂ ਪੁਰਜ਼ੋਰ ਅਪੀਲ ਕਰਾਂਗਾ ਕਿ ਉਹ ਗੁਰਬਾਣੀ ਦੇ ਉਪਰੋਕਤ ਸਟੀਕਾਂ ਤੇ ਅੱਗੋਂ ਛਪਣ ਵਾਲੇ ਇਨ੍ਹਾਂ ਸੰਪ੍ਰਦਾਈ ਸਟੀਕਾਂ ਨਾਲ ਆਪਣੇ ਘਰਾਂ, ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਨੂੰ ਸ਼ਿੰਗਾਰਨ। ਤਾਂ ਕਿ ਲੇਖਕ ਜੀ ਦੀ ਹੌਂਸਲਾ ਅਫਜ਼ਾਈ ਹੋ ਸਕੇ ਤੇ ਉਹ ਇਸ ਤੋਂ ਵੀ ਵਧ ਚੜ੍ਹ ਕੇ ਸਿੱਖ ਸੰਗਤਾਂ ਦੀ ਇਹ ਮਹਾਨ ਪਰਉਪਕਾਰੀ ਸੇਵਾ ਕਰ ਸਕਣ।

ਪ੍ਰਾਰਥਕ :-

**ਕਿਰਪਾਲ ਸਿੰਘ**

੯-੧੧-੭੦

# ਸਿਰੀਰਾਗੁ

## ਭੂਮਿਕਾ

ਜਿਸ ਵੇਲੇ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਮਾਲਵੇ ਦੀ ਪਾਵਨ ਧਰਤੀ ਵਿਚ ਚਰਨ ਪਾ ਕੇ ਦਮਦਮੇ ਸਾਹਿਬ (ਜ਼ਿਲ੍ਹਾ ਬਠਿੰਡਾ) ਗੁਰੂ ਕੀ ਕਾਂਸ਼ੀ ਆ ਕੇ ਬਿਰਾਜੇ ਹਨ, ਤੇ ਸਿੱਖਾਂ ਦੀ ਬੇਨਤੀ ਪ੍ਰਵਾਨ ਕਰਕੇ ੧੭੬੨ ਬਿਕ੍ਰਮੀ ਕੱਤਕ ਸੁਦੀ ਪੂਰਨਮਾਸ਼ੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਅਰਥਾਂ ਸਮੇਤ ਸੁਣਾਨੀ ਆਰੰਭ ਕੀਤੀ। ਸਭ ਤੋਂ ਪਹਿਲੇ ਜਪੁਜੀ, ਰਹਰਾਸਿ, ਕੀਰਤਨ ਸੋਹਿਲਾ ਰੂਪ ਤਿੰਨ ਬਾਣੀਆਂ ਸੁਣਾ ਕੇ ਫਿਰ ਸਿਰੀਰਾਗੁ ਸੁਣਾਇਆ, ਹਜ਼ੂਰ ਨੇ ਸੰਸਿਆਂ ਦੀ ਨਵਿਰਤੀ ਲਈ ਆਪ ਹੀ ਸਮਝਾ ਦਿੱਤਾ ਕਿ ਅਖੀਰ ਰਾਗ ਮਾਲਾ ਦੇ ਆਰੰਭ ਵਿਖੇ ਸਭ ਤੋਂ ਪਹਿਲਾਂ ਭੈਰਉ ਰਾਗ ਲਿਖਿਆ ਹੈ।

ਯਥਾ- ਪ੍ਰਥਮ ਰਾਗ ਭੈਰਉ ਵੈ ਕਰਹੀ॥ ਪੰਚ ਰਾਗਨੀ ਸੰਗਿ ਉਚਰਹੀ॥*

*(ਰਾਗ ਮਾਲਾ, ਪੰਨਾ ੧੪੨੯)*

ਪਰ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸਭ ਰਾਗਾਂ ਤੋਂ ਪਹਿਲਾਂ ਸਿਰੀਰਾਗੁ ਭਾਈ ਸਾਹਿਬ ਭਾਈ ਗੁਰਦਾਸ ਜੀ ਪਾਸੋਂ ਲਿਖਵਾਇਆ ਹੈ।

ਇਸ ਦਾ ਅਸਲ ਕਾਰਨ ਤਾਂ ਇਹ ਹੈ, ਜਿਵੇਂ ਦੀਪਕ ਰਾਗ ਦੇ ਗਾਣ ਨਾਲ ਸਾਰੇ ਦੀਵੇ ਆਪੇ ਜਗ ਪੈਂਦੇ ਹਨ। ਮਲਾਰ ਰਾਗ ਦੇ ਗਾਵਣ ਨਾਲ ਬੱਦਲ ਆਪੇ ਆ ਕੇ ਵਰਖਾ ਕਰਨ ਲਗ ਪੈਂਦੇ ਹਨ।

ਭੈਰਉ ਰਾਗ ਦੇ ਗਾਉਣ ਨਾਲ ਕੋਹਲੂ ਆਪੇ ਚਲਦੇ ਹਨ, ਤੇ ਤਿਲਾਂ ਚੋਂ ਤੇਲ ਨਿਕਲ ਆਉਂਦਾ ਹੈ।

ਤਿਵੇਂ ਪੂਰਾ ਪੂਰਾ ਸਿਰੀਰਾਗ ਗਾਉਣ ਨਾਲ ਮੁਰਦੇ ਆਪੇ ਜਿਊ ਉੱਠਦੇ ਹਨ। ਸਿਰੀਰਾਗ ਵਿਖੇ ਤਿੰਨੇ ਸਪੱਤਕ ਲਗਦੇ ਹਨ ਅਤੇ ਬੜੀ ਉੱਚੀ ਸੁਰ ਵਿਚ ਗਾਇਆ ਜਾਂਦਾ ਹੈ।

---

**(੧) ਇਸ ਦਾ ਇਕ ਕਾਰਨ ਤਾਂ ਇਹ ਹੈ, ਜਿਸ ਵੇਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਪਾਸ ਛੇ ਰਾਗ ਚਲ ਕੇ ਆਏ ਹਨ ਤਿਸ ਵੇਲੇ ਸਾਰਿਆਂ ਰਾਗਾਂ ਤੋਂ ਅੱਗੇ ਭੈਰਉ ਰਾਗ ਆਪਣੇ ਪ੍ਰਵਾਰ ਸਮੇਤ ਆ ਕੇ ਬੈਠਾ ਸੀ। ਓਸੇ ਨੇ ਹੀ ਸਾਰਿਆਂ ਰਾਗਾਂ ਵੱਲੋਂ ਮੋਹਰੇ ਹੋ ਕੇ ਆਪਣਿਆਂ ਦੁਖਾਂ ਦੀ ਨਵਿਰਤੀ ਲਈ ਬੇਨਤੀ ਕੀਤੀ ਸੀ ਏਸ ਕਾਰਨ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਰਾਗ ਮਾਲਾ ਵਿਚ ਭੈਰਉ ਰਾਗ ਦਾ ਨਾਮ ਸਭ ਤੋਂ ਪਹਿਲੇ ਲਿਖਿਆ ਹੈ।*

*(੨) ਦੂਜਾ ਕਾਰਨ ਇਹ ਭੀ ਹੈ! ਕਿ ਭੈਰਉ ਰਾਗ ਸਭ ਰਾਗਾਂ ਤੋਂ ਪਹਿਲੇ ਅੰਮ੍ਰਿਤ ਵੇਲੇ ਗਾਇਆ ਜਾਂਦਾ ਹੈ। ਅੰਮ੍ਰਿਤ ਵੇਲੇ ਦਾ ਸਮਾਂ ਮਿਲਣ ਕਰਕੇ "ਭੈਰਉ ਰਾਗ" ਨੂੰ ਪ੍ਰਿਥਮ ਰਾਗ ਲਿਖਿਆ। ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਭ ਤੋਂ ਪਹਿਲੇ 'ਸਿਰੀਰਾਗ' ਹੈ ਅਤੇ ਭੈਰਉ ਰਾਗ ਦਾ ਚੌਬੀਹਵਾਂ ਨੰਬਰ ਹੈ।*

ਮੁਰਦਿਆਂ ਦੇ ਜਿਵਾਉਣ ਵਾਲਾ ਹੋਣ ਕਰਕੇ ਸਭ ਰਾਗਾਂ ਤੋਂ ਪਹਿਲਾਂ ਸਿਰੀਰਾਗ* ਰੱਖਿਆ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਭੀ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਫੁਰਮਾਇਆ ਹੈ।

*ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ॥*
*ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥*

*(ਸਿਰੀਰਾਗੁ ਕੀ ਵਾਰ, ਪੰਨਾ ੮੩)*

ਤਥਾ- ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ ਮੇਰ ਮਹਿ ਸੁਮੇਰ ਬਡੋ ਜਗਤ ਬਖਾਨਿ ਹੈ॥
ਤਰਵਰ ਵਿਖੇ ਜੈਸੇ ਚੰਦਨ ਬਿਰਖ ਬਡੋ, ਧਾਤ ਮੈ ਕਨਕ ਅਤਿ ਉਤਕ ਕੈ ਮਾਨਿ ਹੈ॥
ਪੰਛੀਅਨ ਮੈ ਹੰਸ, ਮ੍ਰਿਗ ਰਾਜਨ ਮੈ ਸਾਰਦੂਲ,
ਰਾਗਨ ਮਹਿ ਸਿਰੀ ਰਾਗ ਪਾਰਸ ਪਖਯਾਨ ਹੈ॥ ੩੭੬॥ *(ਭਾਈ ਗੁਰਦਾਸ ਜੀ)*

ਅਗਲਿਆਂ ਰਾਗਾਂ ਦੇ ਆਰੰਭ ਵਿਚ ਵੱਡਾ ਮੰਗਲ ਲਿਖਿਆ ਹੋਇਆ ਹੈ ਪਰ ਸਿਰੀਰਾਗੁ ਦੇ ਆਰੰਭ ਵਿਚ ਛੋਟਾ ਮੰਗਲ ਕਿਉਂ ਲਿਖਿਆ ਹੈ?

ਇਸ ਦਾ ਇਕ ਭਾਵ ਤਾਂ ਇਹ ਹੈ ਪ੍ਰਿਥਮ ਜਪੁਜੀ, ਰਹਰਾਸਿ, ਕੀਰਤਨ ਸੋਹਿਲਾ ਰੂਪ ਤਿੰਨ ਬਾਣੀਆਂ ਲਿਖੀਆਂ ਹਨ, ਉਹ ਤਿੰਨੇ ਮੰਗਲ ਰੂਪ ਹਨ ਏਸ ਕਾਰਨ ਛੋਟਾ ਮੰਗਲ ਰੱਖਿਆ ਹੈ। ਦੂਜਾ ਕਾਰਨ ਇਹ ਹੈ ਕਿ ਸਿਰੀਰਾਗੁ ਆਪ ਹੀ ਮੰਗਲ ਰੂਪ ਹੈ ਏਸ ਕਾਰਨ ਇਸ ਦੇ ਆਰੰਭ ਵਿਚ ਛੋਟਾ ਮੰਗਲ ਲਿਖਿਆ ਹੈ।

'ਮੋਤੀ ਤ ਮੰਦਰ ਊਸਰਹਿ' ਵਾਲਾ ਏਹ ਪਹਿਲਾ ਸ਼ਬਦ ਕਲਜੁਗ ਦੇ ਪ੍ਰਤੀ ਉਚਾਰਨਾ ਕੀਤਾ ਹੈ।

(ਕਈ ਲੋਕ ਸੰਸਾ ਕਰਦੇ ਹਨ, ਕਿ ਗਰੀਬ ਨਿਵਾਜ਼ ਜੀ ਨੇ ਇਹ ਕਲਜੁਗ ਵਾਲਾ ਸ਼ਬਦ ਪਹਿਲੇ ਕਿਉਂ ਰੱਖਿਆ ਹੈ? ਇਸ ਦਾ ਉੱਤਰ ਇਹ ਹੈ- ਕਿ ਸ਼ਰਧਾ ਭਾਵ ਨਾਲ ਇਸ ਸ਼ਬਦ ਦਾ ਪਾਠ ਕਰਨੇ ਕਰਕੇ ਕਲਜੁਗ ਦਾ ਜ਼ੋਰ ਨਹੀਂ ਪੈਂਦਾ।

ਏਸ ਕਾਰਨ ਇਹ ਸ਼ਬਦ ਪਹਿਲੇ ਰੱਖਿਆ ਹੈ। ਪ੍ਰੇਮੀਆਂ ਨੂੰ ਅੰਮ੍ਰਿਤ ਵੇਲੇ ਇਸ ਸ਼ਬਦ ਦਾ ਪਾਠ ਰੋਜ਼ਾਨਾ ੧੫ ਵੇਰ ਕਰਨਾ ਚਾਹੀਦਾ ਹੈ ਤਾਂ ਕਿ ਕਲਜੁਗ ਦਾ ਪ੍ਰਭਾਵ ਅਸਾਡੇ ਤੇ ਨਾ ਪਵੇ।

**ਉਥਾਨਕਾ:-** ਜਿਸ ਵੇਲੇ ਗਰੀਬ ਨਿਵਾਜ਼ ਸਤਿਗੁਰ ਨਾਨਕ ਦੇਵ ਜੀ (ਜਗਨ ਨਾਥ ਦੇ ਪੰਡਤਾਂ ਨੂੰ) *ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥* ਵਾਲੇ ਸ਼ਬਦ ਦੁਆਰਾ ਉਪਦੇਸ਼ ਦੇ ਕੇ ਮੰਗੂ ਮਟ ਤੋਂ ਅੱਗੇ ਗਏ ਹਨ ਤਾਂ ਸਮੁੰਦਰ ਦੇ ਕਿਨਾਰੇ ਬੜੀ ਭਿਆਨਕ ਉਜਾੜ ਵਿਖੇ ਜਾ ਬੈਠੇ ਤਿਸ ਵੇਲੇ ਕਲਜੁਗ ਨੇ ਵਿਚਾਰਿਆ ਕਿ ਮੇਰੇ ਰਾਜ ਵਿਖੇ ਇਹ ਅਵਤਾਰ ਰੂਪ ਗੁਰੂ ਨਾਨਕ ਜੀ ਹੋਏ ਹਨ ਇਨ੍ਹਾਂ ਨੂੰ ਮੈਂ ਆਪਣੇ ਵਸ ਵਿਚ ਲਿਆਵਾਂ। ਗੁਰੂ ਸਾਹਿਬ ਜੀ ਨੂੰ ਆਪਣੇ ਵਸੀਕਾਰ ਕਰਨ ਵਾਸਤੇ ਕਲਜੁਗ ਨੇ ਗੇਰੂ ਰੰਗ ਵਰਗੀ ਬੜੀ ਲਾਲ ਰੰਗ ਦੀ ਹਨੇਰੀ ਚਲਾਈ ਜਿਸ ਕਰਕੇ ਸਾਰਾ ਅਕਾਸ਼ ਕੰਕਰਾਂ ਤੇ ਧੂੜ ਨਾਲ ਭਰ ਗਿਆ, ਤੇ ਜ਼ਮੀਨ 'ਚੋਂ ਕਿਤਨੇ ਹੀ ਬ੍ਰਿੱਛ ਪੁਟੀਕੇ ਦੌੜਨ ਲਗ ਪਏ। *ਯਥਾ:-*

---

**ਅਤੇ ਸਿਰੀਰਾਗ ਦੇ ਗੈਣ ਕਰਨ ਦਾ ਸਮਾਂ ਲੌਢਾ ਵੇਲਾ ਹੈ। ਹਨੂਮੰਤ ਦੇ ਮਤ ਅਨੁਸਾਰ ਇਹ ਪੰਜਵਾਂ ਰਾਗ ਹੈ ਏਸੇ ਕਾਰਨ ਰਾਗਮਾਲਾ ਵਿਚ ਇਸਨੂੰ ਪੰਜਵੀਂ ਜਗ੍ਹਾ ਮਿਲੀ ਹੈ।*

*(੧) ਪਹਿਲਾ ਭੈਰਉ ਰਾਗ ਹੈ। (੨) ਦੂਜਾ ਮਾਲ ਕਉਸਕ ਰਾਗ ਹੈ।*
*(੩) ਤੀਜਾ ਹਿੰਡੋਲ ਰਾਗ ਹੈ। (੪) ਚੌਥਾ ਦੀਪਕ ਰਾਗ ਹੈ।*
*(੫) ਪੰਜਵਾਂ ਸਿਰੀਰਾਗ ਹੈ। (੬) ਛੇਵਾਂ ਮੇਘ ਰਾਗ ਹੈ।*

ਦੋਹਿਰਾ॥ ਬਿਰਖ ਚਲੇ ਜਿਹ ਸੰਗ ਉਡ ਹੋਯੋ ਤਿਮਰ ਗੁਬਾਰ॥
ਹਾਥ ਪਸਾਰ ਨ ਸੂਝਈ ਦੁਖ ਬਹੁ ਦੇਵਨ ਹਾਰ॥ ੨੪॥

ਅਜੇਹੀ ਦਸ਼ਾ ਵਿਖੇ ਭਾਈ ਮਰਦਾਨੇ ਨੇ ਭੈ ਭੀਤ ਹੋ ਕੇ ਕਿਹਾ, ਗੁਰੂ ਜੀ ਕਿੱਥੇ ਲਿਆ ਮਾਰਿਆ ਜੇ, ਹੁਣ ਤਾਂ ਜਿਊਣ ਦੀ ਉਮੀਦ ਹੀ ਕੋਈ ਨਹੀਂ। ਤਾਂ ਹਜ਼ੂਰ ਨੇ ਕਿਹਾ ਭਾਈ ਮਰਦਾਨਿਆਂ ਕੋਈ ਫਿਕਰ ਨਾ ਕਰ ਤੇਰੇ ਪਾਸ ਕੁਝ ਵੀ ਨਹੀਂ ਆਏਗਾ।

ਇਤਨੇ ਨੂੰ ਕਲਿਜੁਗ! ਦੈਂਤਾਂ ਵਾਲਾ ਭਿਆਨਕ ਰੂਪ ਧਾਰ ਕੇ ਆ ਗਿਆ।

ਅਕਾਸ਼ ਤੱਕ ਸਿਰ ਤੇ ਪਤਾਲ ਤੱਕ ਲੰਬੇ ਲੰਬੇ ਪੈਰ ਹਨ।

ਦੰਦ ਬੜੇ ਭਿਆਨਕ, ਨਾਸਾਂ ਤੇ ਕੰਨ ਡੂੰਘੇ ਖੂਹ ਵਾਂਗੂੰ ਹਨ।

ਅਜੇਹਾ ਭਿਆਨਕ ਰੂਪ ਵੇਖਕੇ ਮਰਦਾਨੇ ਨੇ ਕਿਹਾ ਹੁਣ ਤਾਂ ਨਹੀਂ ਬਚ ਸਕਦੇ ਇਹ ਦੈਂਤ ਅਸਾਨੂੰ ਖਾ ਜਾਏਗਾ। ਹਜ਼ੂਰ ਨੇ ਕਿਹਾ ਮਰਦਾਨਿਆਂ ਵਾਹਿਗੁਰੂ ਵਾਹਿਗੁਰੂ ਕਰੀ ਜਾ, ਇਹ ਦੈਂਤ ਤੈਨੂੰ ਕੁਝ ਨਹੀਂ ਕਹੇਗਾ। ਮਰਦਾਨਾ ਮੂੰਹ ਤੇ ਕੱਪੜਾ ਪਾ ਕੇ ਵਾਹਿਗੁਰੂ ਵਾਹਿਗੁਰੂ ਕਹਿਣ ਲੱਗ ਪਿਆ।

ਫੇਰ ਕਲਜੁਗ ਅਗਨੀ ਵਾਲਾ ਭੇਖ ਧਾਰ ਕੇ ਆਇਆ ਚਾਰੋਂ ਤਰਫ ਧੂੰਆਂ ਹੀ ਧੂੰਆਂ ਹੋ ਗਿਆ ਅਤੇ ਪੱਥਰਾਂ ਦੇ ਸਮਾਨ ਗੜਿਆਂ ਦੀ ਵਰਖਾ ਕੀਤੀ।

ਗੁਰੂ ਜੀ ਨੇ ਰੰਚਕ ਮਾਤ੍ਰ ਵੀ ਪ੍ਰਵਾਹ ਨਾ ਕੀਤੀ ਤਿਸ ਵੇਲੇ ਕਲਿਜੁਗ ਨੇ ਨਿਸਚੇ ਕੀਤਾ ਕਿ ਇਹ ਸ਼ੁਭ ਗੁਣਾਂ ਦੀ ਖਾਣ ਪੂਰਨ ਅਵਤਾਰ ਹਨ।

ਪੁਨਾ ਕਲਿਜੁਗ ਮਨੁੱਖੀ ਰੂਪ ਵਿਚ ਇਕ ਹੱਥ ਵਿਚ ਜਿਹਵਾ ਦੂਜੇ ਹੱਥ ਵਿਚ ਲਿੰਗ ਫੜ ਕੇ ਆ ਗਿਆ ਗੁਰੂ ਸਾਹਿਬ ਜੀ ਹੱਸ ਕੇ ਆਖਦੇ ਹਨ, ਮਰਦਾਨਿਆਂ ਉੱਠ ਕੇ ਤਮਾਸ਼ਾ ਵੇਖ ਧੀਰਜ ਰੱਖ, ਕੋਈ ਫਿਕਰ ਵਾਲੀ ਗੱਲ ਨਹੀਂ। ਮਰਦਾਨਾ ਉੱਠ ਕੇ ਵੇਖਣ ਲੱਗ ਪਿਆ ਤੇ ਗਰੀਬ ਨਿਵਾਜ਼ ਨੇ ਕਿਹਾ।

ਹੇ ਕਲਿਜੁਗ! ਇਹ ਰੂਪ ਤੈਨੇ ਕਿਉਂ ਧਾਰਨਾ ਕੀਤਾ ਹੈ। ਅੱਗੋਂ ਕਲਿਜੁਗ ਨੇ ਕਿਹਾ-

ਯਥਾ- ਅਬ ਲੱਛਨ ਨਰ ਜੈਸੇ ਕਰਹੀਂ। ਤੈਸੇ ਬੇਖ ਆਯੋ ਮੈਂ ਧਰਿਹੀਂ॥
ਦੈਵ ਸੰਪਦਾ ਤਜਿ ਕਰਿ ਸਾਰੀ॥ ਦ੍ਵੈ ਇੰਦ੍ਰੈ ਸ੍ਵਾਦਨ ਬਸਿ ਕਾਰੀ॥ ੪੦॥

*(ਨਾਨਕ ਪ੍ਰਕਾਸ਼ ਉੱਤਰਾਰ੍ਧ ਅਧਿ : ੧੦)*

ਮੇਰੀ ਸ੍ਰਿਸ਼ਟੀ ਵਿਚ ਜਿਵੇਂ ਸਾਰੇ ਮਨੁੱਖ ਦੋ ਇੰਦ੍ਰੀਆਂ ਦੇ ਵਸੀਕਾਰ ਹਨ ਤਿਵੇਂ ਮੈਂ ਰੂਪ ਧਾਰ ਕੇ ਆਪ ਜੀ ਨੂੰ ਛਲਣ ਵਾਸਤੇ ਆ ਗਿਆ ਹਾਂ। ਪਰ ਮੈਂ ਬੜਾ ਭਾਰੀ ਗੁਨਾਹ ਕੀਤਾ ਹੈ, ਆਪ ਜੀ ਦਾ ਬਿਰਦ ਬਖਸ਼ਣਹਾਰ ਹੈ ਆਪ ਮੈਨੂੰ ਬਖਸ਼ ਲਓ। ਕਰਤਾਰ ਵਿਚ ਤੇ ਆਪ ਜੀ ਵਿਚ ਕੋਈ ਭੇਦ ਨਹੀਂ ਹੈ।

ਮੇਰੀ ਭੇਟਾ ਲੈ ਕੇ ਮੈਨੂੰ ਕ੍ਰਿਤਾਰਥ ਕਰੋ। ਆਪ ਜੀ ਹੁਕਮ ਦਿਓ ਤਾਂ ਬੜੇ ਸੁੰਦਰ ਮੰਦਰ ਆਪ ਜੀ ਦੀ ਰਿਹਾਇਸ਼ ਵਾਸਤੇ ਤਿਆਰ ਕਰਵਾ ਦਿਆਂ। ਇਹ ਗੱਲ ਸੁਣਕੇ ਹਜ਼ੂਰ ਨੇ ਫੁਰਮਾਇਆ:-

ਹੇ ਕਲਿਜੁਗ ਤੂੰ ਤਾਂ ਇੱਟਾਂ ਦੇ ਸੁੰਦਰ ਮੰਦਰ ਬਨ੍ਹਵਾਕੇ ਦੇਂਦਾ ਹੈਂ ਪਰ ਅਸੀਂ ਆਖਦੇ ਹਾਂ ਚਾਹੇ :-



## ੧ੴ ਸਤਿਗੁਰ ਪ੍ਰਸਾਦਿ ॥
## ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ ॥
## ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥

ਸੋਨੇ ਦੀਆਂ ਇੱਟਾਂ ਹੋਵਣ, ਤੇ ਸੁੱਚੇ ਮੋਤੀਆਂ ਨੂੰ ਪੀਸ ਕੇ ਉਨ੍ਹਾਂ ਦਾ ਚੂਨਾ ਬਣਿਆ ਹੋਵੇ। ਇਸ ਤਰ੍ਹਾਂ ਦੇ ਮੰਦਰ ਉਸਰੇ ਹੋਏ ਹੋਵਣ, ਅਤੇ ਕੰਧਾਂ ਵਿਚ ਰਤਨ ਜੜਾਉ=ਜੜਤਕਾਰੀ ਕੀਤੇ ਹੋਵਣ।

## ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥

ਚਾਹੇ ਕਸਤੂਰੀ, ਕੁੰਗੂ=ਕੇਸਰ, ਅਗਰਿ ਚੰਦਨਿ=ਬਾਵਨ ਚੰਦਨ ਨਾਲ ਕੰਧਾਂ ਲਿੰਬੀਆਂ ਹੋਣ।

ਅਥਵਾ:- ਕਸਤੂਰੀ ਛੱਤ ਨਾਲ, ਕੇਸਰ ਕੰਧਾਂ ਨਾਲ ਲਿਪਿਆ ਹੋਵੇ, ਤੇ ਅਗਰਿ ਚੰਦਨਿ=ਬਾਵਨ ਚੰਦਨਿ ਧਰਤੀ ਉੱਪਰ ਛਿੜਕਿਆ ਹੋਵੇ, ਜਿਸ ਨੂੰ ਵੇਖਦਿਆਂ ਹੀ ਜਾਂ ਮੰਦਰ ਵਿਚ ਪ੍ਰਵੇਸ਼ ਕਰਦਿਆਂ ਹੀ ਮਨ ਵਿਚ ਚਾਉ ਚੜ੍ਹ ਆਵੇ।

## ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੧॥

ਹੇ ਸ਼ੁਭ ਮਤੀ ਤੋਂ ਭੁੱਲੇ ਹੋਇ ਕਲਿਜੁਗ ! ਤੂੰ ਤਾਂ ਕਹਿੰਦਾ ਹੈਂ ਇਨ੍ਹਾਂ ਮੰਦਰਾਂ ਜਾਂ ਪਦਾਰਥਾਂ ਵੱਲ ਵੇਖ, ਪਰ ਅਸੀਂ ਕਹਿੰਦੇ ਹਾਂ ਇਨ੍ਹਾਂ ਪਦਾਰਥਾਂ ਵੱਲ ਦੇਖਣ ਕਰਕੇ ਪ੍ਰਮਾਤਮਾ ਦਾ ਨਾਮ ਵੀਸਰੈ=ਭੁੱਲ ਜਾਂਦਾ ਹੈ। ਇਸ ਕਰਕੇ ਤੇਰਾ ਕਲਿਜੁਗਾ ਨਾਮ ਮਾਤ੍ਰ ਭੀ ਅਸਾਨੂੰ ਚੇਤੇ ਨਾ ਆਵੇ।

ਅਥਵਾ :- ਪ੍ਰਮਾਤਮਾ ਅੱਗੇ ਬੇਨਤੀ ਕਰਦੇ ਹਨ।

ਹੇ ਪ੍ਰਭੂ ! ਮਤਾਂ ਇਨ੍ਹਾਂ ਪਦਾਰਥਾਂ ਨੂੰ ਵੇਖ ਕੇ ਭੁੱਲ ਜਾਈਏ, ਕਿਉਂਕਿ
ਮੈਂ ਵੀਸਰੈ=ਭੁੱਲੇ ਹੋਇ ਨੂੰ ਫਿਰ ਆਪ ਜੀ ਦਾ ਨਾਮ ਚੇਤੇ ਨਹੀਂ ਆਵੇਗਾ ॥ ੧ ॥

ਸ਼ੰਕਾ :- ਸੰਬਾਦ ਤਾਂ ਕਲਜੁਗ ਦੇ ਨਾਲ ਹੋ ਰਿਹਾ ਹੈ ਤੇ ਪ੍ਰਭੂ ਦੇ ਸਨਮੁਖ ਬੇਨਤੀ ਕਿਉਂ ਕੀਤੀ ਹੈ ?

ਉੱਤਰ :- ਜਿਵੇਂ ਮਿਕਨਾਤੀਸ ਦੀ ਸੂਈ ਧ੍ਰੂਅ ਵੱਲ ਹੀ ਰਹਿੰਦੀ ਹੈ ਮਨੁੱਖ ਭਾਵੇਂ ਕਿਸ਼ੇ ਪਾਸੇ ਫਿਰਦਾ ਰਵ੍ਹੇ। ਤਿਵੇਂ ਸੰਬਾਦ ਭਾਵੇਂ ਕਿਸੇ ਨਾਲ ਹੋਵੇ, ਪਰ ਗੁਰੂ ਸਾਹਿਬਾਂ ਦਾ ਮੁਖ ਪ੍ਰਮਾਤਮਾ ਦੇ ਸਨਮੁਖ ਹੀ ਰਹਿੰਦਾ ਹੈ।

## ਹਰਿ ਬਿਨੁ ਜੀਉ ਜਲਿ ਬਲਿ ਜਾਉ ॥

ਹਰੀ ਨਾਮ ਜਪੇ ਤੋਂ ਬਿਨਾਂ ਇਹ ਜੀਵ ਜਲਿ ਬਲਿ ਜਾਉ=ਨਿਸਫਲ ਜਾ ਰਿਹਾ ਹੈ।

## ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥ ੧ ॥ ਰਹਾਉ ॥

ਮੈਂ ਆਪਣੇ ਗੁਰੂ 'ਮਹਾਂ ਵਿਸ਼ਨੂੰ' ਜੀ ਪਾਸੋਂ ਪੁੱਛਿਆ ਹੈ ਤੇ ਵਿਚਾਰਕੇ ਭੀ ਵੇਖਿਆ ਹੈ ਕਿ ਪ੍ਰਭੂ ਦੇ ਨਾਮ ਤੋਂ ਬਿਨਾਂ ਹੋਰ ਕੋਈ ਸੁਖਾਂ ਦਾ ਥਾਂ ਨਹੀਂ ਹੈ।

ਅਥਵਾ :- ਮੈਂ ਆਪਣੇ ਗੁਰਾਂ ਤੋਂ ਪੁੱਛ ਵੇਖਿਆ ਹੈ ਤੇ ਨਿਸਚੇ ਕਰ ਲਿਆ ਹੈ ਕਿ ਪ੍ਰਭੂ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ ਹੈ॥ ੧ ॥ ਰਹਾਉ॥

ਫੇਰ ਕਲਜੁਗ ਨੇ ਵਿਚਾਰਕੇ ਕਿਹਾ, ਜੇ ਆਪ ਮੰਦਰ ਨੂੰ ਪਸੰਦ ਨਹੀਂ ਕਰਦੇ ਤਾਂ ਖੁਲ੍ਹੀ ਜ਼ਮੀਨ ਉੱਪਰ ਥੜਾ ਬਣਵਾ ਕੇ ਉੱਪਰ ਪਲੰਘ ਵਿਛਾ ਦੇਂਦਾ ਹਾਂ, ਉਸ ਉੱਪਰ ਬੈਠ ਕੇ ਆਪ ਸਮਾਧੀ ਲਗਾਇਆ ਕਰੋ। ਤਾਂ ਗੁਰੂ ਸਾਹਿਬ ਜੀ ਨੇ ਕਿਹਾ-

## ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥

ਚਾਹੇ ਸੋਨੇ ਦੀ ਧਰਤੀ ਹੋਵੇ ਤੇ ਹੀਰਿਆਂ ਲਾਲਾਂ ਨਾਲ ਜੜਤਕਾਰੀ ਕੀਤੀ ਹੋਵੇ। ਧਰਤੀ ਉੱਤੇ ਜੋ ਪਲੰਘ ਹੈ ਚਾਹੇ ਉਹ ਭੀ ਲਾਲਾਂ ਨਾਲ ਜੜਤਕਾਰੀ ਹੋਵੇ।

## ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥

ਉਸ ਪਲੰਘ ਉੱਤੇ ਮੋਹਣੀ=ਇਸਤ੍ਰੀ ਐਸੀ ਹੋਵੇ ਜਿਸ ਦੇ ਮੁਖ ਦੀ ਸੋਹੈ=ਸੋਭਾ ਮਣੀ ਵਾਂਙ ਚਮਕਦੀ ਹੋਵੇ। ਅਤੇ ਰੰਗਿ=ਪ੍ਰੇਮ ਨੂੰ ਵਧਾਉਣ ਵਾਲੇ ਪਸਾਉ=ਹਾਵ ਭਾਵ ਨੂੰ ਕਰੇ।

ਅਥਵਾ:- ਇਸਤ੍ਰੀ ਦੇ ਮੂੰਹ ਤੇ ਜੋ ਗਹਿਣੇ ਹਨ ਉਨ੍ਹਾਂ ਵਿਚ ਮਣੀਆਂ ਸੋਭਦੀਆਂ ਹੋਵਣ, ਤੇ ਰੰਗਾਂ ਰੰਗਾਂ ਦੇ ਪਸਾਰੇ ਪਸਾਰਨ,

ਅਥਵਾ :- ਰੰਗਾਂ ਰੰਗਾਂ ਦੇ ਚਾਹੇ ਪਸਾਉ=ਪੁਸ਼ਾਕੇ ਭੀ ਪਹਿਰਨਾ ਕਰੇ।

## ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੨ ॥

ਹੇ ਸ਼ੁਭ-ਮਤੀ ਤੋਂ ਭੁੱਲੇ ਹੋਇ ਕਲਜੁਗ ! ਤੂੰ ਤਾਂ ਕਹਿੰਦਾ ਹੈਂ ਇਨ੍ਹਾਂ ਪਦਾਰਥਾਂ ਵੱਲ ਵੇਖ, ਪਰ ਅਸੀਂ ਕਹਿੰਦੇ ਹਾਂ ਇਨ੍ਹਾਂ ਪਦਾਰਥਾਂ ਵੱਲ ਵੇਖਣ ਕਰਕੇ ਪ੍ਰਮਾਤਮਾ ਦਾ ਨਾਮ ਭੁੱਲ ਜਾਂਦਾ ਹੈ। ਇਸ ਕਰਕੇ ਤੇਰਾ ਕਲਜੁਗ ਨਾਮ ਮਾਤ੍ਰ ਭੀ ਅਸਾਨੂੰ ਚੇਤੇ ਨਾ ਆਵੇ।

ਅਥਵਾ:- ਪ੍ਰਮਾਤਮਾ ਅੱਗੇ ਬੇਨਤੀ ਕਰਦੇ ਹਨ।

ਹੇ ਪ੍ਰਭੂ ! ਮਤਾਂ ਇਨ੍ਹਾਂ ਪਦਾਰਥਾਂ ਨੂੰ ਵੇਖਕੇ ਭੁੱਲ ਜਾਈਏ, ਕਿਉਂਕਿ

ਮੈਂ ਵੀਸਰੈ=ਭੁੱਲੇ ਹੋਇ ਨੂੰ ਫਿਰ ਆਪ ਜੀ ਦਾ ਨਾਮ ਚੇਤੇ ਨਹੀਂ ਆਵੇਗਾ॥ ੨॥

ਫਿਰ ਕਲਜੁਗ ਨੇ ਵਿਚਾਰਕੇ ਕਿਹਾ-ਆਪ ਰਮਤੇ ਫ਼ਕੀਰ ਹੋ, ਫ਼ਕੀਰ ਪਾਸ ਰਿੱਧੀਆਂ ਸਿੱਧੀਆਂ ਜ਼ਰੂਰ ਹੋਣੀਆਂ ਚਾਹੀਦੀਆਂ ਹਨ, ਆਪ ਮੇਰੇ ਪਾਸੋਂ ਰਿੱਧੀਆਂ ਸਿੱਧੀਆਂ ਲੈ ਲਵੋ। ਤਾਂ ਗੁਰੂ ਜੀ ਨੇ ਕਿਹਾ :-

## ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥

ਚਾਹੇ ਸਿੱਧ ਹੋ ਕੇ ਸਿੱਧੀਆਂ ਨੂੰ ਭੀ ਲਗਾ ਲਵਾਂ (ਸਿੱਧੀ ਦਾ ਸਰੂਪ ਅਗਲੀ ਪੰਗਤੀ ਵਿਚ ਹੈ) ਅਤੇ ਰਿੱਧੀਆਂ ਨੂੰ ਭੀ ਆਖਾਂ ਤੁਸੀਂ ਅਸਾਡੇ ਪਾਸ ਆ ਜਾਓ ਉਹ ਭੀ ਆਉਣ ਤੋਂ ਇਨਕਾਰ ਨਾ ਕਰਨ।

## ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥

ਗੁਪਤ ਜਗ੍ਹਾ ਤੇ ਪ੍ਰਗਟ ਹੋ ਕੇ ਬੈਠ ਜਾਵਾਂ, ਅਤੇ ਪ੍ਰਗਟ ਜਗ੍ਹਾ ਤੋਂ ਗੁਪਤ ਹੋ ਜਾਵਾਂ, (ਏਹੋ ਸਿੱਧੀ ਦਾ ਸਰੂਪ ਹੈ) ਅਤੇ ਇਕ ਸੇਰ ਆਟਾ ਹੋਵੇ ਤੇ ਹਜ਼ਾਰਾਂ ਆਦਮੀਆਂ ਨੂੰ ਰੋਟੀ ਖੁਆ ਦੇਵਾਂ, (ਇਹ ਰਿੱਧੀ ਦਾ ਸਰੂਪ ਹੈ) ਇਸ ਤਰ੍ਹਾਂ ਦਾ ਕੌਤਕ ਵੇਖਕੇ, ਚਾਹੇ ਦੁਨੀਆਂ ਦੇ ਸਾਰੇ ਲੋਕ ਮੇਰੇ ਨਾਲ ਭਾਉ=ਪ੍ਰੇਮ ਰੱਖਣ।

## ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੩ ॥

ਹੇ ਸ਼ੁਭ-ਮਤੀ ਤੋਂ ਭੁੱਲੇ ਹੋਇ ਕਲਜੁਗ ! ਤੂੰ ਤਾਂ ਕਹਿੰਦਾ ਹੈਂ ਇਨ੍ਹਾਂ ਪਦਾਰਥਾਂ ਵੱਲ ਵੇਖ, ਪਰ ਅ ਕਹਿੰਦੇ ਹਾਂ ਇਨ੍ਹਾਂ ਪਦਾਰਥਾਂ ਵੱਲ ਵੇਖਣ ਕਰਕੇ ਪਰਮੇਸ਼ਰ ਦਾ ਨਾਮ ਭੁੱਲ ਜਾਂਦਾ ਹੈ। ਇਸ ਕਰਕੇ ਤੇ ਕਲਜੁਗਾ ਨਾਂ ਮਾਤ੍ਰ ਭੀ ਅਸਾਨੂੰ ਚੇਤੇ ਨਾ ਆਵੇ॥ ੩॥

ਫਿਰ ਕਲਜੁਗ ਨੇ ਕਿਹਾ- ਮੈਂ ਇਸ ਵੇਲੇ ਸਾਰੇ ਸੰਸਾਰ ਦਾ ਬਾਦਸ਼ਾਹ ਹਾਂ।

ਆਪ ਮੇਰੇ ਪਾਸੋਂ ਕਿਸੇ ਪ੍ਰਗਣੇ ਦਾ ਰਾਜ ਭਾਗ ਲੈ ਕੇ ਸਾਰਿਆਂ ਉੱਪਰ ਹੁਕਮ ਹਾਸਲ ਕਰੋ।

ਤਾਂ ਗੁਰੂ ਸਾਹਿਬ ਜੀ ਨੇ ਕਿਹਾ-ਤੂੰ ਤਾਂ ਕਿਸੇ ਇਲਾਕੇ ਦਾ ਰਾਜ ਦੇਂਦਾ ਹੈਂ ਪਰ ਮੈਂ ਜੇਕਰ-

## ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥

ਚੱਕਰਵਰਤੀ ਬਾਦਸ਼ਾਹ ਵੀ ਹੋ ਜਾਵਾਂ, ਤੇ ਚਾਰ ਪ੍ਰਕਾਰ ਦੀ ਲਸਕਰ=ਸੈਨਾ ਵੀ ਇਕੱਠੀ ਕਰ ਲਵਾਂ, 'ਰ ਤਖਤ' ਉੱਤੇ ਅਜਿਹਾ ਪੈਰ ਰੱਖਾਂ ਜੋ ਕੋਈ ਦੁਸ਼ਮਨ ਉਠਾ ਭੀ ਨਾ ਸਕੇ।

## ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥

ਚਾਹੇ ਆਪਣੇ ਹੁਕਮ ਨਾਲ ਹੀ ਜਗਤ ਦੀਆਂ ਸਾਰੀਆਂ ਚੀਜ਼ਾਂ ਹਾਸਲੁ=ਪ੍ਰਾਪਤ ਕਰ ਬੈਠੀਏ।

ਅਥਵਾ:- ਘਰ ਬੈਠਿਆਂ ਹੀ ਹੁਕਮ ਕਰਕੇ ਚਾਹੇ ਸਾਰੇ ਪਦਾਰਥ ਹਾਸਲੁ=ਪ੍ਰਾਪਤ ਕਰ ਲਵਾਂ, ਪਰ ਗੁ ਜੀ ਕਥਨ ਕਰਦੇ ਹਨ ਇਹ ਰਾਜ ਭਾਗ ਆਦਿਕ ਸਾਰੇ ਪਦਾਰਥ ਵਾਉ=ਹਵਾ ਦੇ ਬੁੱਲੇ ਵਾਂਗੂੰ ਨਾਸਵੰਤ ਹ ਅਥਵਾ:- ਵਾਉ=ਵਿਅਰਥ ਹਨ। ਇਸ ਲਈ ਮੈਂ ਇਨ੍ਹਾਂ ਨੂੰ ਚਾਹੁੰਦਾ ਨਹੀਂ ਹਾਂ।

## ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੪॥ ੧॥

ਹੇ ਸ਼ੁਭ-ਮਤੀ ਤੋਂ ਭੁੱਲੇ ਹੋਇ ਕਲਜੁਗ ਤੂੰ ਤਾਂ ਕਹਿੰਦਾ ਹੈਂ ਇਨ੍ਹਾਂ ਪਦਾਰਥਾਂ ਵੱਲ ਵੇਖ, ਪਰ ਅਸੀਂ ਕਹਿੰ ਹਾਂ ਇਨ੍ਹਾਂ ਪਦਾਰਥਾਂ ਵੱਲ ਦੇਖਣ ਕਰਕੇ ਪ੍ਰਮਾਤਮਾ ਦਾ ਨਾਮ ਭੁੱਲ ਜਾਂਦਾ ਹੈ,

ਇਸ ਕਰਕੇ ਤੇਰਾ ਕਲਜੁਗਾ ਨਾਮ ਭੀ ਅਸਾਨੂੰ ਚੇਤੇ ਨਾ ਆਵੇ।

ਅਥਵਾ:-ਪ੍ਰਮਾਤਮਾ ਅੱਗੇ ਬੇਨਤੀ ਕਰਦੇ ਹਨ।

ਹੇ ਪ੍ਰਭੂ ! ਮਤਾਂ ਇਨ੍ਹਾਂ ਪਦਾਰਥਾਂ ਨੂੰ ਦੇਖਕੇ ਭੁੱਲ ਜਾਈਏ ਕਿਉਂਕਿ ਮੈਂ ਵੀਸਰੈ=ਭੁੱਲੇ ਹੋਇ ਨੂੰ ਫਿਰ ਆਪ ਜੀ ਦਾ ਨਾਮ ਚੇਤੇ ਨਹੀਂ ਆਵੇਗਾ॥ ੪॥ ੧॥

ਗੁਰੂ ਸਾਹਿਬਾਂ ਨੂੰ ਅਜਿੱਤ ਸਮਝਕੇ ਪੁਨਾ ਕਲਜੁਗ ਨੇ ਕਿਹਾ, ਆਪ ਜੀ ਨੇ ਕੋਈ ਭੀ ਭੇਟਾ ਗ੍ਰਹਿਣ ਨਹੀ ਕੀਤੀ ਮੇਰਾ ਫਿਰ ਉਧਾਰ ਕਿਵੇਂ ਹੋਵੇਗਾ, ਤਾਂ ਹਜ਼ੂਰ ਨੇ ਕਿਹਾ ਪਹਿਲੇ ਤੂੰ ਇਕ ਬਚਨ ਅਸਾਡਾ ਮੰਨ, ਸਤਸੰਗਤ ਵਿਚ ਜਾ ਕੇ ਅਸਾਡੇ ਸਿੱਖਾਂ ਨੂੰ ਤੂੰ ਦੁਖ ਨਾ ਦੇਵੀਂ, ਕਲਜੁਗ ਨੇ ਹੱਥ ਜੋੜਕੇ ਬੇਨਤੀ ਕੀਤੀ ਸੱਚੇ ਪਾਤਸ਼ਾਹ ਜੀਉ ! ਆਪ ਸਿੱਖਾਂ ਨੂੰ ਤਾਂ ਉਪਦੇਸ਼ ਦੇਂਦੇ ਹੋ ਕਿ ਸਤਸੰਗਤ ਜ਼ਰੂਰ ਕੀਤਾ ਕਰੋ। ਸਤਸੰਗਤ ਤੋਂ ਬਿਨਾਂ ਉਧਾਰ ਨਹੀਂ ਹੁੰਦਾ ਤੇ ਮੈਨੂੰ ਆਖਦੇ ਹੋ ਸਤਸੰਗਤ ਵਿਚ ਜਾਇਆ ਨਾ ਕਰ, ਫਿਰ ਮੇਰਾ ਕਿਵੇਂ ਉਧਾਰ ਹੋਵੇਗਾ। ਸ਼ਰਨ ਆਏ ਦੀ ਲਾਜ ਰੱਖੋ, ਤਾਂ ਹਜ਼ੂਰ ਨੇ ਫੁਰਮਾਇਆ ਅਰਦਾਸੇ ਹੋ ਜਾਨ ਪਿੱਛੋਂ ਜਿਸ ਵੇਲੇ ਕੜਾਹ ਪ੍ਰਸ਼ਾਦ ਵਰਤੇ ਉਸ ਵੇਲੇ ਆ ਕੇ ਦਰਸ਼ਨ ਕਰ ਲਿਆ ਕਰ। ਇਤਨੇ ਵਿਚ ਕਲਜੁਗ ਪ੍ਰਸੰਨ ਹੋ ਕੇ ਚਲਾ ਗਿਆ। ਸੋ ਵੇਖ ਲਓ ਕੜਾਹ ਪ੍ਰਸ਼ਾਦ ਵਰਤਣ ਵੇਲੇ ਕਲਜੁਗ ਆ ਹੀ ਜਾਂਦਾ ਹੈ ਆਪਣੇ ਉਧਾਰ ਲਈ।

## ਸਿਰੀਰਾਗੁ ਮਹਲਾ ੧ ॥

**ਉਥਾਨਕਾ:-** ਜਿਸ ਵੇਲੇ ਗੁਰੂ ਸਾਹਿਬ ਜੀ ਸੱਚਖੰਡ ਵਿਖੇ ਪ੍ਰਭੂ ਦੇ ਦਰਸ਼ਨਾਂ ਨੂੰ ਗਏ ਹਨ ਤਾਂ ਬਿਅੰਤ-ਤਾਈ ਨੂੰ ਮੁਖ ਰੱਖਦਿਆਂ ਹੋਇਆਂ ਇਹ ਸ਼ਬਦ ਭਗਵਾਨ ਦੇ ਸਨਮੁਖ ਉਚਾਰਨਾ ਕੀਤਾ :-

### ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥

ਹੇ ਪ੍ਰਭੂ! ਚਾਹੇ ਕੋਟਾਨ ਕੋਟ ਵਰ੍ਹੇ ਮੇਰੀ ਆਰਜਾ=ਅਵਸਥਾ (ਉਮਰਾ) ਹੋ ਜਾਵੇ ਪਵਣੁ=ਹਵਾ ਦਾ ਹੀ ਪੀਣਾ ਤੇ ਹਵਾ ਦਾ ਹੀ ਅਪਿਆਉ=ਭੋਜਨ ਖਾਣਾ ਹੋਵੇ।

ਅਪਿਆਉ ਦਾ ਅਰਥ ਭੋਜਨ ਹੈ:-

*ਯਥਾ-* ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥

ਸਾਸਿ ਸਾਸਿ ਸੰਮ੍ਹਾਲਤਾ ਮੇਰਾ ਪ੍ਰਭੁ ਸੋਈ ॥ ੨ ॥ *(ਪੰਨਾ ੬੭੮)*

*ਤਥਾ-* ਮੁਖ ਅਪਿਆਉ ਬੈਠ ਕਉ ਦੈਨ ॥ (ਸੁਖਮਨੀ ਸਾਹਿਬ)

### ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥

ਫਿਰ ਮੈਂ ਅਜਿਹੀ ਗੁਫਾ ਵਿਚ ਬੈਠਕੇ ਤਪ ਕਰਾਂ, ਜਿਥੇ ਚੰਦ੍ਰਮਾ ਸੂਰਜ ਇਨ੍ਹਾਂ ਦੋਹਾਂ ਨੂੰ ਵੇਖ ਨ ਸਕਾਂ, ਵਾ-ਇਹ ਦੋਨੋਂ ਮੈਨੂੰ ਨਾ ਵੇਖ ਸਕਣ, ਫਿਰ ਉਹ ਗੁਫਾ ਇਤਨੀ ਤੰਗ ਹੋਵੇ ਜਿੱਥੇ ਸੁਪਨੇ ਵਿਚ ਵੀ ਸੌਣ ਨੂੰ ਜਗ੍ਹਾ ਨਾ ਮਿਲੇ। ਵਾ ਸੁਪਨੈ=ਕਦਾਚਿੱਤ ਵੀ ਸੰਸਾਰ ਸੁਪਨੇ ਵਿਖੇ ਸੌਣ ਨੂੰ ਜਗ੍ਹਾ ਨਾ ਮਿਲੇ। ਭਾਵੇਂ ਇਤਨੀ ਸ਼ਕਤੀ ਭੀ ਹੋ ਜਾਵੇ :-

### ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੧ ॥

ਤਦ ਵੀ ਆਪ ਜੀ ਦੀ ਕੀਮਤ ਨਹੀਂ ਪੈਂਦੀ, ਮੈਂ ਆਪ ਜੀ ਦੇ ਨਾਮ ਨੂੰ ਕੇਡਾ ਕੁ ਵੱਡਾ ਆਖਾਂ। ਅਥਵਾ:- ਹਉ=ਮੈਂ ਕੇਡਾ ਕੁ ਵੱਡਾ ਹਾਂ ਜੋ ਆਪ ਜੀ ਦੇ ਨਾਮਾਂ ਨੂੰ ਆਖ ਸਕਾਂ ॥ ੧ ॥

### ਸਾਚਾ ਨਿਰੰਕਾਰੁ ਨਿਜ ਥਾਇ ॥

ਹੇ ਨਿਰੰਕਾਰ! ਤੂੰ ਸੱਚਾ ਹੈਂ ਅਤੇ ਸਾਧ ਸੰਗਤ, ਹਰੀ ਮੰਦਰ ਸਾਹਿਬ ਸੱਚਖੰਡ ਇਹ ਤੇਰੇ ਆਪਣੇ ਰਹਿਣ ਦਾ ਅਸਲੀ ਅਸਥਾਨ ਹੈ।

### ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥ ੧ ॥ ਰਹਾਉ ॥

ਇਹ ਜੀਵ! ਇਕ ਦੂਜੇ ਤੋਂ ਸੁਣ ਸੁਣ ਕੇ, ਵਾ ਸੁਣਿ=ਕੰਨਾਂ ਦੁਆਰੇ ਸੁਣ ਕੇ ਚਾਹੇ ਕਿਤਨੇ ਹੀ ਆਖਣੁ=ਅਖਿਆਣਾ=ਪ੍ਰਸੰਗਾਂ ਨੂੰ ਆਖਣਾ ਕਰੇ।

ਵਾ:-ਆਖਣੁ=ਮੁਖ ਦੁਆਰਾ ਆਖਣਾ ਕਰੇ।

ਵਾ-ਆਖਣੇ ਵਾਲਾ ਹੋ ਕੇ ਚਾਹੇ ਕਿਤਨੇ ਹੀ ਗ੍ਰੰਥਾਂ ਨੂੰ ਆਖਣਾ ਕਰੇ ਤੌਭੀ ਤੂੰ ਪ੍ਰਾਪਤ ਨਹੀਂ ਹੁੰਦਾ।

ਹੇ ਪ੍ਰਭੂ ! ਜੇਕਰ ਜੀਵ ਆਪ ਜੀ ਨੂੰ ਭਾ ਜਾਵੇ ਤਾਂਹੀਂ ਆਪ ਤਮਾਇ=ਦਾਤ ਦੇਣੀ ਕਰਦੇ ਹੋ।

*ਅਥਵਾ:-* ਹੇ ਸੱਚੇ ਨਿਰੰਕਾਰ ! ਤੂੰ ਆਪਣੀ ਉਪਮਾ ਦੀ ਥਾਂ ਆਪ ਹੀ ਹੈਂ।

ਅਰਥਾਤ ਤੂੰ ਆਪ ਹੀ ਉਪਮੇਯ ਰੂਪ ਹੈਂ, ਆਪ ਹੀ ਉਪਮਾਨ ਰੂਪ ਹੈਂ।

ਸੁਣੇ ਸੁਣਾਏ ਆਖਣੁ=ਪ੍ਰਸੰਗਾਂ ਨੂੰ ਸਭ ਕੋਈ ਆਖਦਾ ਹੈ,

ਜੇ ਤੂੰ ਭਾਵੈ=ਚਾਹਵੇਂ ਤਾਂਹੀਂ ਜੀਵ ਨੂੰ ਨਾਮ ਦੀ ਤਮਾਇ=ਦਾਤ ਦੇਣੀ ਕਰਦਾ ਹੈਂ॥ ੧॥ ਰਹਾਉ॥

## ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ॥

**ਪਹਿਲਾ ਅਰਥ:**-ਚਾਹੇ ਆਪਣੇ ਸਰੀਰ ਨੂੰ ਕੁਸਾ=ਕੋਹਾਂ, ਫਿਰ ਉਸ ਨੂੰ ਵਾਰੰ ਵਾਰ ਕੱਟਕੇ ਪੀਸਣਿ=ਚੱਕੀ ਵਿਚ ਪਾ ਕੇ ਪੀਸਾਂ। ਪੀਸੇ ਜਾ ਚੁੱਕੇ ਹੋਇ ਮਾਸ ਨੂੰ ਫਿਰ-

## ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ॥

ਅੱਗ ਨਾਲ ਸਾੜ ਦੇਵਾਂ, ਅਤੇ ਭਸਮ ਸੇਤੀ=ਸੁਆਹ ਨਾਲ ਮਿਲ ਜਾਵਾਂ।

## ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੨॥

ਏਨਾ ਕੁਝ ਕਰ ਲੈਣ ਨਾਲ ਭੀ ਆਪ ਜੀ ਦੀ ਕੀਮਤ ਨਹੀਂ ਪੈਂਦੀ, ਹਉ=ਮੈਂ ਆਪ ਜੀ ਦੇ ਨਾਮ ਨੂੰ ਕੇਡਾ ਕੁ ਵਡਾ ਆਖਣਾ ਕਰਾਂ॥ ੨॥

**ਦੂਜਾ ਅਰਥ:-**

ਚਾਹੇ ! ਕੁਸਾ=ਕਾਂਸ਼ੀ ਦਾ ਕਲਵਤ੍ਰ ਲੈ ਲਵਾਂ,

ਚਾਹੇ ! **ਕਟੀਆ ਵਾਰ ਵਾਰ**=ਵਾਰੰਵਾਰ ਵਾ ਰੋਮ ਰੋਮ ਆਪਣੇ ਆਪ ਨੂੰ ਕੱਟ ਕੇ ਹਮਨ ਕਰ ਦੇਵਾਂ।

ਚਾਹੇ ! **ਪੀਸਣਿ ਪੀਸਾ ਪਾਇ**=ਹਿਮਾਲੇ ਪਰਬਤ ਰੂਪ ਚੱਕੀ ਵਿਚ ਪਾ ਕੇ ਆਪਣੇ ਆਪ ਨੂੰ ਪਿਸਾ ਦੇਵਾਂ, ਭਾਵ ਪਾਂਡਵਾਂ ਦੀ ਨਿਆਈਂ ਗਾਲ ਸੁੱਟਾਂ।

ਚਾਹੇ ! **ਅਗੀ ਸੇਤੀ ਜਾਲੀਆ**=ਅੱਗ ਦੇ ਨਾਲ ਆਪਣੇ ਆਪ ਨੂੰ ਸਾੜਨਾ ਕਰਾਂ, ਭਾਵ ਪੰਜ ਧੂਣੀਆਂ ਤਪ ਲਵਾਂ।

ਚਾਹੇ ! **ਭਸਮ ਸੇਤੀ ਰਲਿ ਜਾਉ**=ਸੁਆਹ ਨਾਲ ਰਲ ਜਾਵਾਂ ਭਾਵ ਇਨ੍ਹਾਂ ਸਾਧਨਾਂ ਦਾ ਹੰਕਾਰ ਨਾ ਕਰਾਂ।

**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੨॥**

ਇਤਨੀ ਸ਼ਕਤੀ ਪ੍ਰਾਪਤ ਹੋਣ ਨਾਲ ਭੀ ਆਪ ਜੀ ਦੀ ਕੀਮਤ ਨਹੀਂ ਪੈਂਦੀ ਹਉ=ਮੈਂ ਆਪ ਜੀ ਦੇ ਨਾਮ ਨੂੰ ਕੇਡਾ ਕੁ ਵਡਾ ਆਖਾਂ॥ ੨॥

**ਤੀਜਾ ਅਰਥ:-**

**ਕੁਸਾ ਕਟੀਆ ਵਾਰ ਵਾਰ**=ਚਾਹੇ ਬਾਹਰ ਜਾ ਕੇ ਕੁਸਾ=ਕਾਹੀ (ਦੱਭ) ਨੂੰ ਵਾਰੰਵਾਰ ਕੱਟ ਕੇ ਘਰ ਲਿਆ ਕੇ ਉਸਦੀਆਂ ਸਫਾਂ ਬਣਾ ਕੇ ਸਤਸੰਗਤ ਵਿਚ ਲਿਆ ਕੇ ਵਿਛਾਵਾਂ।

**ਪੀਸਣਿ ਪੀਸਾ ਪਾਇ**=ਚਾਹੇ ਪੀਸਣਿ=ਚੱਕੀ ਵਿਚ ਦਾਣੇ ਪਾ ਕੇ ਆਟਾ ਪੀਹ ਕੇ ਪ੍ਰਸ਼ਾਦੇ ਪਕਾ ਕੇ ਸੰਤਾਂ ਅਭਿਆਗਤਾਂ ਨੂੰ ਛਕਾਵਾਂ।

**ਅਗੀ ਸੇਤੀ ਜਾਲੀਆ**=ਚਾਹੇ ਅੱਗ ਦੇ ਨਾਲ, ਲੱਕੜਾਂ ਲਿਆ ਕੇ ਬਾਲਣਾ ਕਰਾਂ, ਭਾਵ ਅੰਗੀਠੀਆਂ ਵਿਚ ਅੱਗ ਬਾਲ ਕੇ ਸਰਦੀ ਦੇ ਮੌਸਮ ਵਿਚ ਮਹਾਤਮਾ ਨੂੰ ਸਿਕਾਵਾਂ , ਅਥਵਾ ਚੁੱਲ੍ਹਿਆਂ ਵਿਚ ਲੱਕੜਾਂ ਬਾਲਕੇ ਲੰਗਰ ਤਿਆਰ ਕਰਕੇ ਛਕਾਵਾਂ।

**ਭਸਮ ਸੇਤੀ ਗਲਿ ਜਾਉ**= ਚਾਹੇ ਝਾੜੂ ਦੇਂਦਿਆਂ, ਅਥਵਾ ਲੰਗਰ ਦੇ ਭਾਂਡੇ ਮਾਂਜਦਿਆਂ ਸੁਆਹ ਨਾਲ ਰਲ ਜਾਵਾਂ।

**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੨॥**

ਇਤਨੀ ਨਿੰਮ੍ਰਤਾ ਹੋਣ ਨਾਲ ਭੀ ਆਪ ਜੀ ਦੀ ਕੀਮਤ ਨਹੀਂ ਪੈਂਦੀ,

ਹਉ=ਮੈਂ ਆਪ ਜੀ ਦੇ ਨਾਮ ਨੂੰ ਕੇਡਾ ਕੁ ਵਡਾ ਆਖਾਂ ॥ ੨॥

## ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥

ਜੇਕਰ ਮੈਂ ਪੰਖੀ ਰੂਪ ਹੋ ਕੇ ਭੀ ਸੈਂਕੜੇ ਅਸਮਾਨਾਂ ਵਿਖੇ ਭਵਾ ਜਾਉ=ਉੱਡਦਾ ਜਾਵਾਂ।

ਵਾ ਅਸਮਾਨ ਵਿਖੇ ਸੈਂਕੜੇ ਕੋਹ ਲਗਾਤਾਰ ਭਵਾ ਜਾਉ=ਉੱਡਦਾ ਜਾਵਾਂ।

## ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥

ਇਤਨਾ ਉੱਡ ਜਾਵਾਂ! ਕਿਸੇ ਨੂੰ ਨਜ਼ਰ ਹੀ ਨਾ ਆਵਾਂ। ਨਾ ਕੁਝ ਪੀਵਾਂ ਤੇ ਨਾਹੀ ਖਾਵਾਂ।

## ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੩॥

ਤੋਭੀ ਆਪ ਜੀ ਦੀ ਕੀਮਤ ਨਹੀਂ ਪੈਂਦੀ, ਹਉ=ਮੈਂ ਆਪ ਜੀ ਦੇ ਨਾਮ ਨੂੰ ਕੇਡਾ ਕੁ ਵੱਡਾ ਆਖਾਂ॥ ੩॥

[ਪੰਨਾ ੧੫]

## ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥
## ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ! ਚਾਹੇ ਲੱਖਾਂ ਮਣ ਕਾਗਜ਼ ਭੀ ਇਕੱਠੇ ਹੋ ਜਾਣ, ਮਸੂ=ਸ਼ਾਹੀ ਦਾ ਭੀ ਘਾਟਾ ਨਾ ਆਵੇ, ਲੇਖਣਿ=ਕਲਮ ਭੀ ਹਵਾ ਵਾਂਗੂੰ ਲਿਖਦੀ ਚਲੇ।

ਇਤਨੇ ਗ੍ਰੰਥ ਲਿਖ ਕੇ ਆਪ ਪੜ੍ਹੀਏ, ਅਤੇ ਭਾਉ=ਪ੍ਰੇਮ ਨਾਲ ਹੋਰਨਾਂ ਨੂੰ ਭੀ ਪੜ੍ਹਾਈਏ।

ਅਥਵਾ- ਬਹੁਤ ਸਾਰੇ ਗ੍ਰੰਥ ਪੜ੍ਹ ਲਈਏ, ਪੜ੍ਹਕੇ ਫਿਰ ਉਨ੍ਹਾਂ ਨਾਲ ਭਾਉ=ਪ੍ਰੇਮ ਕੀਤਾ ਜਾਵੇ।

ਅਰਥਾਤ ਗ੍ਰੰਥਾਂ ਵਿਚ ਜੋ ਪ੍ਰਕਰਨ ਲਿਖੇ ਹੋਇ ਹਨ ਉਨ੍ਹਾਂ ਦੀ ਧਾਰਨਾ ਭਾਵ ਕਮਾਈ ਕੀਤੀ ਜਾਵੇ।

## ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੪॥ ੨॥

ਫਿਰ ਭੀ ਆਪ ਜੀ ਦੀ ਕੀਮਤ ਨਹੀਂ ਪੈਂਦੀ, ਹਉ=ਮੈਂ ਆਪ ਜੀ ਦੇ ਨਾਮ ਨੂੰ ਕੇਡਾ ਕੁ ਵੱਡਾ ਆਖਾਂ॥ ੪॥ ੨॥

ਯਥਾ - ਹਰਿ ਕੀ ਕੀਮਤਿ ਨਾ ਪਵੈ ਹਰਿ ਜਸੁ ਲਿਖਣੁ ਨ ਜਾਇ॥ (ਪੰਨਾ ੭੫੬)

## ਸਿਰੀਰਾਗੁ ਮਹਲਾ ੧ ॥

**ਉਥਾਨਕਾ:-** ਇਕ ਦਿਨ ਪਿਤਾ ਕਾਲੂ ਜੀ ਪੜ੍ਹਣ ਦਾ ਸਮਾਂ ਜਾਣਕੇ ਆਪਣੇ ਪੁੱਤਰ ਗੁਰੂ ਨਾਨਕ ਨੂੰ ਗੁਪਾਲ ਪਾਂਧੇ ਪਾਸ ਬਿਠਾ ਆਏ। ਜਿਵੇਂ ਪਾਂਧਾ ਬੋਲਦਾ ਸੀ, ਸ੍ਰੀ ਗੁਰੂ ਨਾਨਕ ਦੇਵ ਜੀ ਝੱਟ ਓਸੇ ਤਰ੍ਹਾਂ ਬੋਲੀ ਜਾਂਦੇ ਸਨ, ਪਾਂਧੇ ਨੇ ਵਿਚਾਰਿਆ ਇਹ ਲੜਕਾ ਬੜਾ ਹੋਣਹਾਰ ਹੈ। ਜਲਦੀ ਪੜ੍ਹ ਜਾਏਗਾ ਤੇ ਮੈਨੂੰ ਇਸ ਦੇ

ਪਟਵਾਰੀ ਪਿਤਾ ਪਾਸੋਂ ਬਹੁਤ ਸਾਰਾ ਇਨਾਮ ਮਿਲੇਗਾ। ਜਦ ਗੁਰੂ ਜੀ ਦੂਜੇ ਦਿਨ ਪਾਂਧੇ ਪਾਸ ਗਏ, ਉਹ ਤਾਂ ਬੜੀ ਤਵੱਜੋ ਨਾਲ ਪੜ੍ਹਾਵੇ ਪਰ ਗੁਰੂ ਜੀ ਬੋਲਣ ਹੀ ਨਾ, ਆਖਿਰ ਪਾਂਧੇ ਨੇ ਕਿਹਾ ਆਪ ਜੀ ਦਾ ਪਿਤਾ ਪਟਵਾਰੀ ਦਾ ਕੰਮ ਕਰਦਾ ਹੈ। ਤੁਸਾਂ ਨੇ ਓਹੀ ਕੰਮ ਸੰਭਾਲਣਾ ਹੋਇਆ ਤੇ ਪਟਵਾਰੀ ਦਾ ਕੰਮ ਲੇਖਾ ਸਿੱਖੇ ਤੋਂ ਬਗੈਰ ਨਹੀਂ ਆ ਸਕਦਾ, ਆਪ ਜੀ ਨੂੰ ਲੇਖਾ ਜ਼ਰੂਰ ਸਿੱਖਣਾ ਚਾਹੀਦਾ ਹੈ।

ਲੇਖੇ ਦੇ ਸਿੱਖਣ ਨਾਲ ਹੀ ਆਪ ਜੀ ਨੂੰ ਬਹੁਤ ਸਾਰੀ ਮਾਇਆ ਮਿਲਿਆ ਕਰੇਗੀ।

ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ:-

***ਬਾਬਾ ਮਾਇਆ ਰਚਨਾ ਧੋਹੁ॥***

ਬਾਬਾ=ਹੇ ਪਾਂਧਾ ਜੀ ! ਜਿਤਨੀਕੁ ਮਾਇਆ ਦੀ ਰਚਨਾ ਹੈ ਇਹ ਸਾਰੀ ਜੀਵ ਨੂੰ ਧੋਹੁ=ਛਲ ਜਾਣ ਵਾਲੀ ਹੈ।

ਅਥਵਾ -ਸਾਰਿਆਂ ਦਾ ਬਾਬਾ ਜੋ ਪ੍ਰਮਾਤਮਾ ਹੈ ਉਸ ਦੀ ਜੋ ਮਾਇਆ ਹੈ, ਤਿਸ ਮਾਇਆ ਦੀ ਸਭ ਰਚਨਾ ਜੀਵ ਨੂੰ ਧੋਹੁ=ਛਲ ਜਾਣ ਵਾਲੀ ਹੈ।

***ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹ॥ ੧॥ ਰਹਾਉ॥***

ਜਿਸ ਅੰਧੈ=ਅਗਿਆਨੀ ਨੇ ਮਾਇਆ ਦੇ ਮਗਰ ਲਗ ਕੇ ਪ੍ਰਭੂ ਦੇ ਨਾਮ ਨੂੰ ਭੁਲਾ ਦਿੱਤਾ ਹੈ। ਤਿਸ ਨੂੰ ਨਾ ਇਸ ਲੋਕ ਦਾ ਸੁਖ, ਨਾਹੀ ਓਹ=ਪ੍ਰਲੋਕ ਦਾ ਸੁਖ ਪ੍ਰਾਪਤ ਹੁੰਦਾ ਹੈ॥ ੧॥ ਰਹਾਉ॥

ਪਾਂਧੇ ਨੇ ਕਿਹਾ ਆਪ ਜੀ ਦੀ ਗੱਲ ਭਾਵੇਂ ਯਥਾਰਥ ਹੈ, ਪਰ ਆਪ ਜੀ ਨੂੰ ਲੇਖਾ ਜ਼ਰੂਰ ਸਿੱਖਣਾ ਚਾਹੀਦਾ ਹੈ। ਗੁਰੂ ਜੀ ਨੇ ਕਿਹਾ-

ਅਸੀਂ ਲੇਖਾ ਕੀ ਸਿੱਖਣਾ ਹੈ ਸਾਰਾ ਸੰਸਾਰ ਹੀ ਲੇਖੇ ਵਿਚ ਹੈ-

## ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ॥

ਹੇ ਪਾਂਧਾ ਜੀ ! ਬੋਲਣੁ=ਬਚਨਾਂ ਦਾ ਬੋਲਨਾ ਵੀ ਲੇਖੇ ਵਿਚ ਹੈ।

ਖਾਣਾ=ਭੋਜਨ ਦਾ ਖਾਣਾ ਵੀ ਲੇਖੇ ਵਿਚ ਹੈ।

## ਲੇਖੈ ਵਾਟ ਚਲਾਈਆ

ਵਾਟ=ਰਾਹ ਵਿਚ ਚਲਨਾ (ਤੁਰਨਾ) ਵੀ ਲੇਖੇ ਵਿਚ ਹੈ।

## ਲੇਖੈ ਸੁਣਿ ਵੇਖਾਉ॥

ਬਚਨਾਂ ਦਾ ਸੁਣਨਾਂ, ਅਤੇ ਨੇਤ੍ਰਾਂ ਨਾਲ ਰੂਪ ਆਦਿਕਾਂ ਦਾ ਵੇਖਣਾ ਵੀ ਲੇਖੇ ਵਿਚ ਹੈ।

## ਲੇਖੈ ਸਾਹ ਲਵਾਈਅਹਿ

ਜਿਤਨੇ ਕੁ ਰਾਤ ਦਿਨ ਵਿਖੇ ਸੁਆਸ ਲਈਂਦੇ ਹਨ ਉਹ ਸਭ ਲੇਖੇ ਵਿਚ ਹਨ।

## ਪੜੇ ਕਿ ਪੁਛਣ ਜਾਉ॥ ੧॥

ਜੇਕਰ ਅਸਾਡੇ ਬਚਨਾਂ ਤੇ ਭਰੋਸਾ ਨਹੀਂ ਹੈ, ਤਾਂ ਪੜ੍ਹੇ ਹੋਇ ਜੋ ਪੰਡਿਤ ਲੋਕ ਹਨ ਉਨ੍ਹਾਂ ਤੋਂ ਜਾ ਕੇ ਪੁੱਛਣਾ ਕਰ।

ਵਾ:-ਪੜ੍ਹਿਆਂ ਹੋਇਆਂ ਪੰਡਿਤਾਂ ਪਾਸੋਂ ਕੀ ਜਾ ਕੇ ਪੁੱਛਣਾ ਹੈ ਅਸਾਂ ਨੇ ਜੋ ਕਿਹਾ ਸੋ ਠੀਕ ਕਿਹਾ ਹੈ॥ ੧॥

## ਬਾਬਾ ਮਾਇਆ ਰਚਨਾ ਧੋਹੁ॥
## ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹ॥ ੧॥ ਰਹਾਉ॥

ਇਨ੍ਹਾਂ ਤੁਕਾਂ ਦਾ ਅਰਥ ਸ਼ੁਰੂ ਵਿਚ ਹੋ ਚੁੱਕਾ ਹੈ॥ ਰਹਾਉ॥

## ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ॥

ਜੀਵਣੇ ਅਤੇ ਮਰਨੇ ਉੱਪਰ ਜਾ ਕੇ ਅਰਥਾਤ ਜੇ ਕਿਸੇ ਦੇ ਘਰ ਲੜਕਾ ਜੀਵਣ=ਜੰਮਿਆਂ ਤਾਂ ਓਥੇ ਵਧਾਈਆਂ ਦੇਣ ਚਲੇ ਗਏ, ਜੇ ਕਿਸੇ ਦੇ ਘਰ ਕੋਈ ਮਰਣਾ=ਮਰ ਗਿਆ ਤਾਂ ਓਥੇ ਅਫਸੋਸ ਕਰਨ ਲਈ ਚਲਾ ਗਿਆ, ਆਪਣੀ ਜ਼ਿੰਦਗੀ ਦਾ ਕਾਲਿ=ਸਮਾਂ ਸਾਰਾ ਏਥੇ ਹੀ ਖਾ ਲਿਆ। ਪਾਵ ਨਿਸਫਲ ਹੀ ਬਤੀਤ ਕਰ ਦਿੱਤਾ।

*ਅਥਵਾ:-* ਜੀਵਣ ਕਾਲਿ=ਆਪਣੀ ਜ਼ਿੰਦਗੀ ਦਾ ਸਮਾਂ ਜਨਮ ਕਾਲ ਤੋਂ ਲੈ ਕੇ ਮਰਣਾ ਜਾਇ ਕੈ=ਮਰਨੇ ਪ੍ਰਜੰਤ ਏਥੈ=ਇਸ ਲੋਕ ਵਿਚ ਸੰਬੰਧੀਆਂ ਨਾਲ ਮਿਲ ਕੇ ਪਦਾਰਥ ਖਾਂਦਾ ਰਿਹਾ।

## ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ॥

ਜਿਥੈ ਬਹਿ=ਜਿਥੇ ਪ੍ਰਲੋਕ ਵਿਚ ਬੈਠਕੇ ਇਸਦੇ ਕੀਤੇ ਕਰਮਾਂ ਦਾ ਲੇਖਾ ਸਮਝਾਇਆ ਜਾਂਦਾ ਹੈ, ਓਥੇ ਪ੍ਰਲੋਕ ਵਿਚ ਜੀਵ ਦੇ ਨਾਲ ਕੋਈ ਸਾਕ ਮਿੱਤਰ ਨਹੀਂ ਜਾਂਦਾ।

## ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ॥ ੨॥

ਪ੍ਰਾਣੀ ਦੇ ਮਰ ਜਾਣ ਮਗਰੋਂ ! ਜਿਤਨੇ ਕੁ ਸਾਕ ਮਿਤ੍ਰ ਰੋਣ ਵਾਲੇ ਹਨ, ਉਹ ਸਰੀਰ ਨੂੰ ਸ੍ਵਾਸਾਂ ਤੋਂ ਪਰਾਲਿ=ਖਾਲੀ ਜਾਣ ਕੇ ਫੱਟੇ ਤੇ ਪਾ ਕੇ ਪੰਡ ਵਾਂਗੂ ਸੂਤੜੀ ਨਾਲ ਬੰਨ ਦੇਂਦੇ ਹਨ ਮੋਢੇ ਤੇ ਚੁੱਕਕੇ ਬਾਹਰ ਮਸਾਨ ਭੂਮਿਕਾ ਵਿਚ ਲੈ ਜਾਦੇ ਹਨ, ਨਾਲ ਪਰਾਲੀ ਦੀ ਪੰਡ ਬੰਨਕੇ ਲੈ ਜਾਂਦੇ ਹਨ ਛੇਤੀ ਅੱਗ ਲਾਣ ਵਾਸਤੇ।

*ਅਥਵਾ:-* ਰੋਣ ਵਾਲੇ ਜਿੰਨੇ ਮਿਤ੍ਰ ਸਾਕ ਹਨ, ਉਹ ਸਾਰੇ ਪਲਾਲਾਂ ਦੀ ਪੰਡ ਬੰਨ੍ਹਦੇ ਹਨ। ਕਿ ਅਸਾਨੂੰ ਖਟ ਕਮਾਕੇ ਖੁਆਂਦਾ ਸੀ ਉਹ ਬੱਘੀਆਂ ਵਾਲਾ ਤੇ ਕਾਰਾਂ ਵਾਲਾ ਕਿੱਥੇ ਚਲਾ ਗਿਆ ਹੈ।

*ਯਥਾ-* ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ॥
ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ॥

*(ਵਡਹੰਸ ਮਹਲਾ ੧, ਪੰਨਾ ੫੭੯)*

**ਦੂਜਾ ਅਰਥ:-** ਕਾਲ ਦਾ ਅਭਾਵ ਕਿਸਨੇ ਕੀਤਾ ਹੈ ? *ਗੁਰ ਉੱਤਰ:-*

***ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ॥***

ਜਿਸਨੇ ਸੰਸਾਰ ਵਿਚ ਜਾਇ ਕੈ=ਉਤਪੰਨ ਹੋ ਕੇ, ਵਾ ਸਤਸੰਗਤ ਵਿਖੇ ਜਾ ਕੇ ਗੁਰ ਉਪਦੇਸ਼ ਦੁਆਰਾ ਜੀਵਣ ਮਰਣਾ=ਜੀਵਤ ਭਾ ਸੇ ਮਰਨਾ ਕੀਤਾ ਹੈ, ਉਸਨੇ ਕਾਲ ਨੂੰ ਏਥੇ ਹੀ ਖਾ ਲਿਆ ਹੈ।

*ਯਥਾ-* ਗਿਆਨੀ ਕਾਲ ਕੋ ਬਚਨ ਕਰੇ-ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ॥

ਜਿਥੇ ਬੈਠਕੇ ਪ੍ਰਲੋਕ ਵਿਚ ਲੇਖਾ ਸਮਝਾਇਆ ਜਾਂਦਾ ਹੈ, ਓਥੇ ਪ੍ਰਲੋਕ ਵਿਚ ਬ੍ਰਹਮ ਗਿਆਨੀ ਦੇ ਨਾਲ ਕੋਈ ਵੀ ਇੰਦ੍ਰਾ ਚਲਕੇ ਨਹੀਂ ਜਾਂਦਾ। ਤੱਤਾਂ ਵਿਚ ਤੱਤ ਮਿਲ ਜਾਂਦੇ ਹਨ, ਚੇਤਨ ਵਿਖੇ ਚੇਤਨ ਲੀਨ ਹੋ ਜਾਂਦਾ ਹੈ।

*ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ॥ ੨॥*

ਜਿਤਨੇ ਕੁ ਰੋਨ ਵਾਲੇ ਜਮਦੂਤ ਹਨ ਉਹ ਸਾਰੇ ਪਰਾਲਿ=ਪਲਾਲਾਂ ਦੀ ਹੀ ਪੰਡ ਬੰਨ੍ਹਦੇ ਹਨ, ਕਿ ਇਹ ਅਸਾਡਾ ਭੱਖ ਸੀ, ਪਰ ਨਾਮ ਜਪਕੇ ਅਸਾਡੇ ਹੱਥੋਂ ਨਿਕਲ ਗਿਆ ਹੈ॥ ੨॥

*ਪ੍ਰਸ਼ਨ:-* ਪ੍ਰਭੂ ਦੇ ਜਸ ਨੂੰ ਕੋਈ ਆਖਦਾ ਹੈ ਜਾਂ ਨਹੀਂ ? *ਗੁਰ ਉੱਤਰ-*

## ਸਭੁ ਕੋ ਆਖੈ ਬਹੁਤੁ ਬਹੁਤੁ ਘਟਿ ਨ ਆਖੈ ਕੋਇ॥

ਪਰਮੇਸ਼ੁਰ ਦੇ ਜਸ ਨੂੰ ਸਭ ਕੋਈ ਬਹੁਤ ਸੇ ਬਹੁਤ ਆਖਦਾ ਹੈ, ਆਪਣੀ ਵੱਲੋਂ ਕੋਈ ਘੱਟ ਨਹੀਂ ਆਖਦਾ।

## ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ ਹੋਇ॥

ਪਰ ਉਸ ਦੀ ਕੀਮਤ ਕਿਸੇ ਨੇ ਨਹੀਂ ਪਾਈ।

*ਪ੍ਰਸ਼ਨ*-ਪ੍ਰਭੂ ਦਾ ਜਸ ਕਹਿਣ ਨਾਲ ਪ੍ਰਭੂ ਵੱਡਾ ਹੋ ਜਾਂਦਾ ਹੋਵੇਗਾ?

ਨਿੰਦਿਆ ਕਰਨ ਨਾਲ ਘਟ ਜਾਂਦਾ ਹੋਵੇਗਾ ?

*ਗੁਰ ਉੱਤਰ:-*

ਜਸ ਕਥਨ ਕਰਨ ਨਾਲ ਪ੍ਰਭੂ ਵੱਡਾ ਨਹੀਂ ਹੁੰਦਾ।

ਨਿੰਦਿਆ ਕਰਨ ਨਾਲ ਘਟ ਨਹੀਂ ਜਾਂਦਾ।

*ਯਥਾ* - ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥ *(ਦਸਮ ਗ੍ਰੰਥ)*

## ਸਾਚਾ ਸਾਹਬੁ ਏਕੁ ਤੂ ਹੋਰਿ ਜੀਆ ਕੇਤੇ ਲੋਅ॥ ੩॥

ਹੇ ਪਾਂਧੇ ਤੂੰ ਐਸੇ ਨਿਸਚੇ ਕਰ ਇਕ ਪ੍ਰਭੂ ਹੀ ਸੱਚਾ ਸਾਹਿਬ ਹੈ, ਹੋਰ ਕਿਤਨੇ ਹੀ ਜੀਅ ਲੋਕਾਂ ਦੇ ਪੈਦਾ ਕਰਨ ਵਾਲਾ ਹੈ। ਵਾ:- ਹੋਰ ਕਿਤਨੇ ਹੀ ਜੀਆਂ ਦੇ ਅੰਦਰ ਗਿਆਨ ਦਾ ਲੋਅ=ਪ੍ਰਕਾਸ਼ ਕਰਨ ਵਾਲਾ ਹੈ॥ ੩॥

ਪਾਂਧੇ ਨੇ ਕਿਹਾ ਮੈਂ ਕਿਸ ਦੀ ਸੰਗਤ ਕਰਾਂ? *ਗੁਰ ਉੱਤਰ:-*

## ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥

ਤਿੰਨਾਂ ਵਰਨਾਂ ਦੀ ਉਪੇਖਿਆ ਅੰਦਰ ਨੀਚ ਕੌਣ-ਸ਼ੂਦਰ, ਸ਼ੂਦਰਾਂ 'ਚੋਂ ਨਾਮਦੇਵ ਜੀ

ਸ਼ੂਦਰਾਂ ਤੋਂ ਨੀਚ ਜਾਤੀ ਵਾਲੇ ਕੌਣ-ਜੁਲਾਹੇ ਜੁਲਾਹਿਆਂ 'ਚੋਂ ਕਬੀਰ ਜੀ

ਜੁਲਾਹਿਆਂ ਤੋਂ ਨੀਚ ਜਾਤੀ ਵਾਲੇ ਕੌਣ-ਚਮਿਆਰੁ ਚਮਿਆਰਾਂ 'ਚੋਂ ਰਵਿਦਾਸ ਜੀ

ਅਤਿ ਨੀਚੁ=ਅਤੀਅੰਤ ਨੀਚ ਜਾਤੀ ਵਾਲੇ ਕੌਣ-ਚੰਡਾਲ ਚੰਡਾਲਾਂ 'ਚੋਂ ਭੀਲਣੀ ਤੇ ਬਾਲਮੀਕ

## ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥

ਗੁਰੂ ਜੀ ਕਥਨ ਕਰਦੇ ਹਨ ਹੇ ਪਾਂਧਾ ਜੀ ਤਿਨ੍ਹਾਂ ਭਗਤਾਂ ਦੇ ਸੰਗ ਦਾ ਸਾਥੀ ਹੋ, ਵੱਡੇ ਜੇਹੜੇ ਜਾਤੀ ਅਭਿਮਾਨ ਵਾਲੇ ਹਨ ਉਨ੍ਹਾਂ ਨਾਲ ਕੀ ਰੀਸ ਕਰਨੀ ਹੈ।

**ਦੂਜਾ ਅਰਥ :-**

ਨੀਚਾ ਅੰਦਰਿ=ਜੋ ਅੰਦਰਲੇ ਗੁਣਾਂ ਦੇ ਅਭਿਮਾਨ ਨੂੰ ਤਿਆਗਕੇ ਨੀਚ=ਨੀਵੇਂ ਹੋਇ ਹਨ,

ਨੀਚ ਜਾਤਿ=ਜੋ ਜਾਤੀ ਦੇ ਅਭਿਮਾਨ ਨੂੰ ਤਿਆਗਕੇ ਨੀਚ=ਨੀਵੇਂ ਹੋਇ ਹਨ,

ਨੀਚੀ ਹੂ=ਜੋ ਧਨ ਦੇ ਅਭਿਮਾਨ ਨੂੰ ਤਿਆਗ ਕੇ ਨੀਚ=ਨੀਵੇਂ ਹੋਇ ਹਨ,

ਅਤਿ ਨੀਚੁ=ਜੋ ਵਿਦਿਆ ਦੇ ਅਭਿਮਾਨ ਨੂੰ ਤਿਆਗ ਕੇ ਨੀਚ=ਨੀਵੇਂ ਹੋਇ ਹਨ,

ਨਾਨਕੁ ਤਿਨ ਕੈ ਸੰਗਿ ਸਾਥਿ=ਗੁਰੂ ਜੀ ਕਥਨ ਕਰਦੇ ਹਨ ਤਿਨ੍ਹਾਂ ਨਿੰਮ੍ਰਤਾ ਵਾਲਿਆਂ ਦੇ ਸੰਗ ਦਾ ਸਾਥੀ ਹੋ,

ਵਡਿਆ ਸਿਉ ਕਿਆ ਰੀਸ=ਵਡੇ ਜੇਹੜੇ ਧਨ, ਵਿਦਿਆ ਦੇ ਹੰਕਾਰ ਵਾਲੇ ਹਨ ਉਨ੍ਹਾਂ ਨਾਲ ਕੀ ਰੀਸ ਕਰਨੀ ਹੈ।

**ਤੀਜਾ ਅਰਥ :-**

ਨੀਚਾ ਅੰਦਰਿ=ਜੋ ਅੰਦਰਲੇ ਗੁਣਾਂ ਦੇ ਅਭਿਮਾਨ ਕਰਕੇ ਨੀਚ ਹੋਇ ਹਨ,

ਨੀਚ ਜਾਤਿ=ਜੋ ਜਾਤੀ ਦੇ ਅਭਿਮਾਨ ਕਰਕੇ ਨੀਚ ਹੋਏ ਹਨ,

ਨੀਚੀ ਹੂ=ਜੋ ਧਨ ਦੇ ਅਭਿਮਾਨ ਕਰਕੇ ਨੀਚ ਹੋਇ ਹਨ,

ਅਤਿ ਨੀਚੁ=ਜੋ ਵਿਦਿਆ ਦੇ ਅਭਿਮਾਨ ਕਰਕੇ ਨੀਚ ਹੋਇ ਹਨ,

ਨਾਨਕੁ ਤਿਨ ਕੈ ਸੰਗਿ ਸਾਥਿ=ਗੁਰੂ ਜੀ ਕਥਨ ਕਰਦੇ ਹਨ ਧਨ, ਵਿਦਿਆ ਦੇ ਅਭਿਮਾਨ ਕਰਕੇ ਜੋ ਨੀਚ ਹੋਇ ਹਨ ਸਾਰਾ ਜਗਤ ਉਨ੍ਹਾਂ ਦੇ ਸੰਗ ਦਾ ਸਾਥੀ ਹੈ।

ਵਡਿਆ ਸਿਉ ਕੀਆ ਰੀਸ=ਧਨ, ਵਿਦਿਆ ਦੇ ਅਭਿਮਾਨ ਤੋਂ ਰਹਿਤ ਜੋ ਵਡੇ ਮਹਾਤਮਾ ਹਨ ਉਨ੍ਹਾਂ ਨਾਲ ਕੀ ਰੀਸ ਕਰਨੀ ਹੈ।

**ਚੌਥਾ ਅਰਥ :-**

ਨੀਚਾ ਅੰਦਰਿ=ਬ੍ਰਹਮ ਦੀ ਉਪੇਖਿਆ ਅੰਦਰ ਨੀਚ=ਨੀਵੀਂ ਮਾਇਆ ਹੈ,

ਨੀਚ ਜਾਤਿ=ਮਾਇਆ ਤੋਂ ਨੀਚ=ਨੀਵੇਂ ਮਹਿਤਤ ਜਾਤਿ=ਜਾਨਣਾ ਕਰੋ,

ਨੀਚੀ ਹੂ=ਮਹਿਤਤ ਤੋਂ ਨੀਚੀ=ਨੀਵਾਂ ਤ੍ਰਿਧਾ ਹੰਕਾਰ ਤੇ ਪੰਜ ਤਨ ਮਾਤ੍ਰਾ (ਸੂਖਮ ਤੱਤ)

ਅਤਿ ਨੀਚੁ=ਤ੍ਰਿਧਾ ਹੰਕਾਰ ਤੇ ਪੰਜ ਸੂਖਮ ਤੱਤਾਂ ਕਰਕੇ ਰਚਿਆ ਹੋਇਆ ਜੋ ਸਰੀਰ ਹੈ ਇਸ ਸਰੀਰ ਕਰਕੇ ਜੋ ਦੇਹ ਅਧਿਆਸ ਕਰਦਾ ਹੈ ਉਹ ਅਤੀ ਨੀਚ ਹੈ।

ਨਾਨਕੁ ਤਿਨ ਕੈ ਸੰਗਿ ਸਾਥਿ=ਗੁਰੂ ਜੀ ਕਥਨ ਕਰਦੇ ਹਨ ਸਾਰਾ ਜਗਤ ਦੇਹ ਅਧਿਆਸੀਆਂ ਦੇ ਸੰਗ ਦਾ ਸਾਥੀ ਹੈ।

ਵਡਿਆ ਸਿਉ ਕਿਆ ਰੀਸ=ਦੇਹ ਅਧਿਆਸ ਤੋਂ ਰਹਿਤ ਜੋ ਵਡੇ ਮਹਾਤਮਾ ਹਨ ਉਨ੍ਹਾਂ ਨਾਲ ਕੀ ਰੀਸ ਕਰਨੀ ਹੈ।

**ਪੰਜਵਾਂ ਅਰਥ :-**

ਨੀਚਾ ਅੰਦਰਿ=ਬ੍ਰਹਮ ਦੀ ਉਪੇਖਿਆ ਅੰਦਰ ਨੀਚ=ਨੀਵੀਂ ਮਾਇਆ ਹੈ।

ਨੀਚ ਜਾਤਿ=ਮਾਇਆ ਤੋਂ ਨੀਚ=ਨੀਵੇਂ ਮਹਿਤਤ ਜਾਤਿ=ਜਾਨਣਾ ਕਰੋ।

ਨੀਚੀ ਹੂ=ਮਹਿਤਤ ਤੋਂ ਨੀਚੀ=ਨੀਵਾਂ ਤ੍ਰਿਧਾ ਹੰਕਾਰ ਤੇ ਪੰਜ ਤਨ ਮਾਤ੍ਰਾਂ (ਸੂਖਮ ਤੱਤ)

ਅਤਿ ਨੀਚੁ=ਤ੍ਰਿਧਾ ਹੰਕਾਰ ਤੇ ਪੰਜ ਸੂਖਮ ਤੱਤਾਂ ਕਰਕੇ ਰਚਿਆ ਹੋਇਆ ਜੋ ਸਰੀਰ ਹੈ ਇਸ ਸਰੀਰ ਦੇ ਅਧਿਆਸ ਨੂੰ ਤਿਆਗਕੇ ਜੋ ਅਤੀ ਨੀਚੁ=ਨਿੰਮ੍ਰਤਾ ਵਾਲੇ ਹੋਇ ਹਨ।

ਨਾਨਕੁ ਤਿਨ ਕੈ ਸੰਗਿ ਸਾਥਿ=ਗੁਰੂ ਜੀ ਕਥਨ ਕਰਦੇ ਹਨ ਹੇ ਪਾਂਧੇ! ਤੂੰ ਉਨ੍ਹਾਂ ਮਹਾਤਮਾ ਦੇ ਸੰਗ ਦਾ ਸਾਥੀ ਹੋ।

ਵਡਿਆ ਸਿਉ ਕਿਆ ਰੀਸ=ਦੇਹ ਅਧਿਆਸ ਕਰਕੇ ਜੋ ਵਡੇ ਹੰਕਾਰੀ ਹਨ ਉਨ੍ਹਾਂ ਨਾਲ ਕੀ ਰੀਸ ਕਰਨੀ ਹੈ। ਉਨ੍ਹਾਂ ਤੋਂ ਦੂਰ ਹਟਕੇ ਰਹਿਣਾ ਚਾਹੀਦਾ ਹੈ।

## ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥ ੪ ॥ ੩ ॥

ਜਿਸ ਜਗ੍ਹਾ ਉੱਪਰ ਨੀਚ-ਨੀਵੀਂ ਜਾਤ ਵਾਲੇ ਨਾਮ-ਰਸੀਏ ਕਬੀਰ, ਰਵਿਦਾਸ ਆਦਿਕ ਭਗਤ ਸਮ੍ਹਾਲੇ ਜਾਂਦੇ ਹਨ, ਤਿਸ ਜਗ੍ਹਾ ਹੇ ਨਦਰੀ ਪ੍ਰਮਾਤਮਾ! ਤੇਰੀ ਨਦਰਿ=ਕਿਰਪਾ ਦ੍ਰਿਸ਼ਟੀ ਕਰਕੇ ਬਖਸ਼ਸ਼ਾਂ ਦੀ ਪ੍ਰਾਪਤੀ ਹੁੰਦੀ ਹੈ।

ਅਥਵਾ:- ਜਿਸ ਜਗ੍ਹਾ ਜਾਤੀ ਧਨ ਵਿਦਿਆ, ਅਭਿਮਾਨ ਵਾਲੇ ਨੀਚ ਪੁਰਸ਼ ਸਮ੍ਹਾਲੇ ਜਾਂਦੇ ਹਨ ਤਿੱਥੇ ਉਨ੍ਹਾਂ ਦੀ ਬੁਰੀ ਹਾਲਤ ਹੁੰਦੀ ਹੈ।

ਪ੍ਰਸ਼ਨ:- ਉਹ ਕਿਸੀ ਤਰ੍ਹਾਂ ਬਖਸ਼ੇ ਵੀ ਜਾ ਸਕਦੇ ਹਨ ਕਿ ਨਹੀਂ?

ਉੱਤਰ- ਤਿਸ ਨਦਰੀ ਪ੍ਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਹੋ ਜਾਵੇ ਤਾਂ ਉਨ੍ਹਾਂ ਦੇ ਔਗੁਣ ਬਖਸ਼ੇ ਜਾਂਦੇ ਹਨ॥ ੪ ॥ ੩ ॥

## ਸਿਰੀਰਾਗੁ ਮਹਲਾ ੧ ॥

**ਉਥਾਨਕਾ:-** ਜਿਸ ਵੇਲੇ ਹਰਿਦੁਆਰ ਕੁੰਭ ਦੇ ਮੌਕੇ ਚਾਰੋਂ ਦਿਸ਼ਾਂ ਦੇ ਲੋਕ ਆਉਣ ਤੇ ਬੜੀ ਭਾਰੀ ਭੀੜ ਹੋ ਗਈ, ਤਿਸ ਮੌਕੇ ਸ੍ਰੀ ਗੁਰੂ ਨਾਨਕ ਦੇਵ ਜੀ ਭੀ ਓਥੇ ਪਹੁੰਚ ਗਏ।

ਓਥੇ ਜਾ ਕੇ ਗੁਰੂ ਸਾਹਿਬਾਂ ਨੇ ਸਾਰਿਆਂ ਦੇ ਮਨ ਮਲੀਨ ਵੇਖਕੇ ਉਪਦੇਸ਼ ਦੇਣਾ ਚਾਹਿਆ, ਹਜ਼ੂਰ ਨੇ ਵਿਚਾਰਿਆ ਕੋਈ ਅਜੇਹਾ ਕੌਤਕ ਕਰੀਏ ਜਿਸ ਕਰਕੇ ਇਥੋਂ ਦੇ ਨਿਵਾਸੀ ਲੋਕ ਆਪੇ ਬੁਲਾਉਣ।

ਰਾਤ ਬਤੀਤ ਹੋਣ ਤੇ ਜਦ ਸਵੇਰ ਹੋਈ ਤਾਂ ਸਭਨਾਂ ਨੇ ਗੰਗਾ ਨਦੀ ਵਿਚ ਇਸ਼ਨਾਨ ਕਰਕੇ ਸੂਰਜ ਨੂੰ ਪਾਣੀ ਦੇਣਾ ਸ਼ੁਰੂ ਕਰ ਦਿੱਤਾ, ਇਤਨੇ ਨੂੰ ਗੁਰੂ ਸਾਹਿਬਾਂ ਨੇ ਭੀ ਇਸ਼ਨਾਨ ਕਰਕੇ ਪਸ਼ਚਮ ਦੀ ਤਰਫ ਪਾਣੀ ਦੇਣਾ ਸ਼ੁਰੂ ਕਰ ਦਿੱਤਾ। ਲੋਕ ਵੇਖਕੇ ਬੜੇ ਅਸਚਰਜ ਹੋਏ ਤੇ ਆਪਸ ਵਿਚ ਆਖਦੇ ਹਨ-

ਇਹ ਹਿੰਦੂ ਹੈ ਜਾਂ ਮੁਸਲਮਾਨ ਇਸ ਦੀ ਗਤੀ ਦਾ ਕੁਝ ਪਤਾ ਨਹੀਂ ਲਗਦਾ, ਇਕ ਨੇ ਆ ਕੇ ਪੁੱਛ ਹੀ ਲਿਆ, ਆਪ ਕੌਣ ਹੋ? ਹਿੰਦੂ ਹੋ ਜਾਂ ਮੁਸਲਮਾਨ?

ਜੇ ਆਪ ਮੁਸਲਮਾਨ ਹੋ ਤਾਂ ਗੰਗਾ ਵਿਖੇ ਹਿੰਦੂਆਂ ਨਾਲ ਰਲਕੇ ਕਿਉਂ ਇਸ਼ਨਾਨ ਕਰਦੇ ਹੋ?

ਜੇ ਆਪ ਹਿੰਦੂ ਹੋ ਤਾਂ ਪਸ਼ਚਮ ਦੀ ਤਰਫ਼ ਮੂੰਹ ਕਰਕੇ ਜਲ ਨੂੰ ਕਿਉਂ ਦੇਂਦੇ ਹੋ?

ਤਾਂ ਹਜ਼ੂਰ ਨੇ ਪੁੱਛਿਆ! ਤੁਸੀਂ ਪੂਰਬ ਵੱਲ ਮੂੰਹ ਕਰਕੇ ਜਲ ਕਿਸਨੂੰ ਦੇਂਦੇ ਹੋ?

ਤਾਂ ਲੋਕਾਂ ਨੇ ਆਖਿਆ ਅਸੀਂ ਆਪਣੇ ਪਿਤਰਾਂ ਨੂੰ ਪਾਣੀ ਦੇਂਦੇ ਹਾਂ।

ਹਜ਼ੂਰ ਨੇ ਪੁੱਛਿਆ ਉਹ ਤੁਹਾਡੇ ਪਿਤਰ ਕਿਤਨੀ ਦੂਰ ਹਨ ਜਿਨ੍ਹਾਂ ਨੂੰ ਤੁਸੀਂ ਜਲ ਦੇ ਰਹੇ ਹੋ। ਸਿਆਣੇ ਲੋਕਾਂ ਨੇ ਕਿਹਾ ਉਹ ਤਾਂ ਕਿਤਨੇ ਹੀ ਹਜ਼ਾਰਾਂ ਕੋਹਾਂ ਤੇ ਬੈਠੇ ਹਨ ਜਿਸ ਦਾ ਹਿਸਾਬ ਹੀ ਨਹੀਂ।

ਇਹ ਦੱਸੋ ਤੁਸੀਂ ਪਾਣੀ ਕਿਸਨੂੰ ਦੇ ਰਹੇ ਹੋ?

ਤਾਂ ਹਜ਼ੂਰ ਨੇ ਕਿਹਾ ਜਿਸ ਵੇਲੇ ਅਸੀਂ ਹਰਿਦੁਆਰ ਆਉਣ ਲਗੇ ਸਾਂ ਤਾਂ ਖੇਤੀ ਬੀਜ ਕੇ ਆਇ ਸਾਂ। ਪਿੱਛੇ ਖੇਤੀ ਨੂੰ ਪਾਣੀ ਦੇਣ ਵਾਲਾ ਕੋਈ ਨਹੀਂ ਹੈ, ਅਸੀਂ ਆਪਣੀ ਖੇਤੀ ਨੂੰ ਪਾਣੀ ਦੇ ਰਹੇ ਹਾਂ।

ਤਾਂ ਲੋਕਾਂ ਆਖਿਆ ਖੇਤੀ ਨੂੰ ਪਾਣੀ ਕਿਵੇਂ ਪਹੁੰਚ ਸਕਦਾ ਹੈ ਇਹ ਅਨੁਚਿਤ ਗੱਲ ਹੈ।

ਹਜ਼ੂਰ ਨੇ ਫ਼ੁਰਮਾਇਆ ਮੇਰਾ ਖੇਤ ਤਾਂ ਨਜ਼ਦੀਕ ਹੈ ਜੇ ਓਥੇ ਪਾਣੀ ਨਹੀਂ ਪਹੁੰਚ ਸਕਦਾ ਤੁਹਾਡੇ ਪਿਤਰ ਤਾਂ ਦੂਰ ਬੈਠੇ ਹਨ ਉਨ੍ਹਾਂ ਨੂੰ ਪਾਣੀ ਕਿਵੇਂ ਪਹੁੰਚ ਸਕੇਗਾ?

ਯਥਾ:- ਸ੍ਰੀ ਪਰਮੇਸ਼ੁਰ ਤੁਮਹਿ ਭੁਲਾਯੋ। ਭਾਉ ਭਗਤਿ ਬਿਨ ਮਨ ਭਰਮਾਯੋ।
ਮੇਰੋ ਅਹੈ ਸਮੀਪ ਕਿਦਾਰਾ। ਤਾਂਕੋ ਪਹੁੰਚ ਨ ਸਕਈ ਬਾਰਾ। ੨੨।
ਤੁਮਰੇ ਪਿਤਰ ਦੂਰ ਅਧਿਕਾਈ। ਸੋ ਜਲ ਲੈ ਕੈਸੇ ਤ੍ਰਿਪਤਾਈ।
ਮੁਝੇ ਅਜਾਨ ਭਨਤਿ ਹੋ ਕੈਸੇ। ਬਡੇ ਅਜਾਨ ਭਏ ਤੁਮ ਐਸੇ। ੨੩।

(ਨਾਨਕ ਪ੍ਰਕਾਸ਼ ਉੱਤਰਾਰਧ ਅਧਿ : ੮)

ਇਤਨੀ ਗੱਲ ਆਖਕੇ ਹਜ਼ੂਰ ਚੁੱਪ ਕਰਕੇ ਬੈਠ ਗਏ।

ਉਸ ਵੇਲੇ ਕਈ ਲੋਕ ਸੰਧਯਾ ਕਰਨ ਲਗ ਪਏ, ਕਈ ਤਰਪਣ ਕਰਨ ਲਗ ਪਏ। ਕਈ ਮਾਲਾ ਲੈ ਕੇ ਜਾਪ ਕਰਨ ਲੱਗ ਪਏ, ਪਰ ਮਨ ਕਿਸੇ ਦਾ ਵੀ ਇਸਥਿਤ ਨਹੀਂ।

ਇਹ ਗੱਲ ਵੇਖਕੇ ਹਜ਼ੂਰ ਨੇ ਕਿਹਾ ਤੁਸੀਂ ਸਭ ਨਰਕਾਂ ਦੇ ਅਧਿਕਾਰੀ ਹੋ।

ਜੇਕਰ ਤੁਹਾਡਾ ਮਨ ਇਸਥਿਤ ਨਹੀਂ ਹੈ ਤਾਂ ਬਾਹਰਲੀ ਕਿਰਿਆ ਕਿਵੇਂ ਫਲ ਦੇਵੇਗੀ। ਜਦ ਗਰੀਬ ਨਿਵਾਜ਼ ਨੇ ਨਿਰਣਾ ਕਰਕੇ ਦੱਸਿਆ ਕਿ ਤੇਰਾ ਮਨ ਮੁਲਤਾਨ ਵਿਚ ਗਿਆ ਹੈ, ਤੇਰਾ ਕਾਬਲ ਵਿਚ ਗਿਆ ਹੈ, ਤੇਰਾ ਦਿੱਲੀ ਵਿਖੇ ਗਿਆ ਹੈ, ਤੇਰਾ ਬਨਾਰਸ ਵਿਚ ਗਿਆ ਹੋਇਆ ਹੈ।

ਇਹ ਗੱਲ ਸੁਣਕੇ ਸਭ ਹੈਰਾਨ ਹੋ ਗਏ ਤੇ ਗੁਰੂ ਸਾਹਿਬਾਂ ਨੂੰ ਪ੍ਰਮੇਸ਼ਰ ਰੂਪ ਜਾਣ ਕੇ ਚਰਨੀਂ ਆ ਪਏ, ਤੇ ਆਖਿਆ ਅਸਾਨੂੰ ਸ਼ੁਭ ਸਿੱਖਿਆ ਦੇ ਕੇ ਆਪਣੀ ਚਰਨ. ਲਗਾ ਲਓ।

ਪਤਿਤ ਪਾਵਨ ਗਰੀਬ ਨਿਵਾਜ਼ ਨੇ ਆਪਣੇ ਕੋਮਲ ਬਚਨਾਂ ਦੁਆਰੇ ਉਪਦੇਸ਼ ਦੇ ਕੇ ਸਭਨਾਂ ਨੂੰ ਨਿਹਾਲ ਕੀਤਾ। ਬਾਅਦ ਵਿਖੇ ਸਭਨਾਂ ਨੇ ਗੁਰੂ ਸਾਹਿਬਾਂ ਦੇ ਜੈਜੈ ਸ਼ਬਦ ਉਚਾਰ ਕੇ ਉਸਤਤੀ ਕੀਤੀ।

ਉਸ ਵੇਲੇ ਇਕ ਪੰਡਿਤ ਭੋਜਨ ਮਨਾ ਕੇ ਗੁਰੂ ਸਾਹਿਬਾਂ ਨੂੰ ਆਪਣੇ ਘਰ ਲੈ ਗਿਆ। ਰਾਹ ਵਿਚ ਜਾਂਦਿਆਂ ਗੁਰੂ ਸਾਹਿਬਾਂ ਨੇ ਸਭ ਪੰਡਿਤਾਂ ਦੇ ਚੌਂਕੇ ਭਿੰਨ ਭਿੰਨ ਵੇਖ ਕੇ ਇਕ ਚੌਂਕੇ ਦੇ ਅੰਦਰ ਆਪਣਾ ਚਰਨ ਰੱਖ ਦਿੱਤਾ। ਉਹ ਪੰਡਿਤ ਭੜਕ ਉੱਠਿਆ ਇਹ ਤੁਸਾਂ ਨੇ ਕੀ ਕੀਤਾ ਹੈ ਜੋ ਅਸਾਡਾ ਚੌਂਕਾ ਭ੍ਰਸ਼ਟ ਕਰ ਦਿੱਤਾ ਹੈ। ਹਜ਼ੂਰ

ਨੇ ਫੁਰਮਾਇਆ ਪੰਡਿਤ ਜੀ ਅਸਾਂ ਭਲਾ ਕੀ ਭ੍ਰਸ਼ਟ ਕਰਨਾ ਹੈ ਤੁਹਾਡੇ ਚੌਂਕੇ ਅੰਦਰ ਤਾਂ ਅੱਗੇ ਹੀ ਕੁੱਤੇ, ਚੂੜ੍ਹੇ ਚੰਡਾਲ ਆਦਿਕ ਬੈਠੇ ਹੋਇ ਹਨ। ਪੰਡਿਤ ਨੇ ਕਿਹਾ ਰਾਮ, ਰਾਮ, ਰਾਮ, ਰਾਮ, ਅਸਾਡੇ ਚੌਂਕੇ ਅੰਦਰ ਕਿਹੜੇ ਕੁੱਤੇ, ਚੂਹੜੇ ਬੈਠੇ ਹੋਇ ਹਨ- ਉਸ ਵੇਲੇ ਗਰੀਬ ਨਿਵਾਜ਼ ਸਤਿਗੁਰੂ ਨਾਨਕ ਦੇਵ ਜੀ ਨੇ ਦੱਸਿਆ :-

## ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥

ਤੁਹਾਡੇ ਅੰਤਹਕਰਨ ਰੂਪ ਚੌਂਕੇ ਅੰਦਰ ਪਦਾਰਥਾਂ ਦੇ ਇਕੱਤ੍ਰ ਕਰਨ ਦਾ ਜੋ ਲਬੁ (ਲੋਭ) ਹੈ ਇਹ ਕੁੱਤਾ ਹੈ। ਜੇਹੜਾ ਝੂਠ ਬੋਲਣਾ ਕਰਦੇ ਹੋ ਇਹ ਚੂਹੜਾ ਹੈ।

ਜੇਹੜਾ ਤੁਸੀਂ ਲੋਕਾਂ ਨੂੰ ਠੱਗ ਕੇ ਖਾਂਦੇ ਹੋ ਏਹੋ ਤੁਸੀਂ ਮੁਰਦਾਰੁ=ਮੋਏ ਹੋਇ ਪਸ਼ੂ ਦਾ ਖਾਣਾ ਕਰਦੇ ਹੋ।

## ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥

ਜੇਹੜੀ ਮੂੰਹ ਨਾਲ ਪਰਾਈ ਨਿੰਦਿਆ ਕਰਦੇ ਹੋ ਏਹੀ ਸੁਧੀ=ਸ਼ੁੱਧ (ਨਿਰੋਲ)

ਪਰ+ਮਲੁ=ਦੂਜੇ ਦੀ ਵਿਸ਼ਟਾ (ਗੰਦਗੀ) ਖਾਂਦੇ ਹੋ।

ਜਿਸ ਵੇਲੇ ਕ੍ਰੋਧੁ=ਗੁੱਸਾ ਆਉਂਦਾ ਹੈ ਪਹਿਲੇ ਆਪਣੇ ਅੰਤਹਕਰਨ ਨੂੰ ਸਾੜਦਾ ਹੈ ਇਸ ਤੇ ਅਗਨੀ ਦੇ ਸਮਾਨ ਹੈ (ਕ੍ਰੋਧ ਦਹੈ ਨਿਜ ਆਸਰੈ)। ਫਿਰ ਕਰੋਧ ਕਰਕੇ ਦੂਜਿਆਂ ਨੂੰ ਗਾਲੀਆਂ ਕੱਢਦਾ ਤੇ ਮਾਰਦਾ ਹੈ। ਇਸ ਕਰਕੇ ਕ੍ਰੋਧ ਚੰਡਾਲ ਦੇ ਸਦ੍ਰਸ ਹ।*

## ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥੧॥

ਹੇ ਮੇਰੇ ਕਰਤਾਰ ਵਾਹਿਗੁਰੂ! ਜੀਵਾਂ ਦੇ ਏ ਕਰਮ=ਇਸ ਤਰ੍ਹਾਂ ਦੇ ਭੈੜੇ ਕਰਮ ਹਨ, ਰਸਾਂ ਕਸਾਂ ਨੂੰ ਖਾ ਕੇ ਵਾ ਕਸ=ਕਸੀਸ ਦੇ ਕੇ ਕੱਢੇ ਹੋਇ ਜੋ ਰਸ ਹਨ ਸ਼ਰਾਬ ਆਦਿਕ, ਉਨ੍ਹਾਂ ਨੂੰ ਖਾ ਪੀ ਕੇ ਫਿਰ ਆਪਣੀ ਸ਼ਲਾਘਾ ਕਰਦੇ ਹਨ ਕਿ ਅਸੀਂ ਸਭ ਤੋਂ ਚੰਗੇ ਹਾਂ॥ ੧॥

## ਬਾਬਾ ਬੋਲੀਐ ਪਤਿ ਹੋਇ ॥

ਹੇ ਭਾਈ! ਐਸਾ ਬਚਨ ਬੋਲਣਾ ਚਾਹੀਦਾ ਹੈ ਜਿਸ ਕਰਕੇ ਪਤ ਅਬਰੋ ਹੋਵੇ।

## ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥੧॥ ਰਹਾਉ ॥

ਜੋ ਭਜਨ ਸਿਮਰਨ ਰੂਪ ਉਤਮ ਕਰਮਾਂ ਨੂੰ ਕਰਨ ਵਾਲੇ ਹਨ, ਸੇ=ਓਹੀ ਮਨੁੱਖ ਪ੍ਰਭੂ ਦੇ ਦਰਬਾਰ ਵਿਚ ਉੱਤਮ ਕਹੇ ਜਾਂਦੇ ਹਨ।

ਨੀਚ ਕਰਮਾਂ ਦੇ ਕਰਨ ਵਾਲੇ ਪੁਰਸ਼ ਜਿੱਥੇ ਭੀ ਬੈਠਦੇ ਹਨ ਓਥੇ ਹੀ ਰੋਂਦੇ ਪਿੱਟਦੇ ਹਨ, ਵਾ ਰੋਣੇ ਵਿਚ ਬੈਠਦੇ ਹਨ॥ ੧॥ ਰਹਾਉ॥

ਪ੍ਰਸ਼ਨ:- ਅਸਾਡੇ ਹਿਰਦੇ ਵਿਚ ਨਾਮ ਕਿਉਂ ਨਹੀਂ ਠਹਿਰਦਾ? ਉੱਤਰ-

## ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥

ਤੁਹਾਡੇ ਅੰਦਰ ਸੋਨੇ ਦੇ ਗਹਿਣੇ ਬਨਾਵਣ ਦਾ ਰਸ ਹੈ, ਰੁਪਾ=ਚਾਂਦੀ ਦੇ ਭਾਂਡੇ ਬਨਾਵਣ ਦਾ ਰਸ ਹੈ, ਕਾਮਣਿ-ਇਸਤ੍ਰੀ ਨਾਲ ਪਰੇਮ ਕਰਨ ਦਾ ਰਸ ਹੈ।

---

*ਕਾਲ ਕੂਟ ਅਰ ਕ੍ਰੋਧ ਮੈ ਬੜੋ ਅੰਤਰੋ ਆਹਿ। ਕ੍ਰੋਧ ਨਿਜਾਸਾਰੈ ਕੋ ਦਹੈ ਬਿ ਨ ਸ੍ਰਾਸੈ ਦਾਹਿ॥

ਸਰੀਰ ਉੱਪਰ ਪਰਮਲ=ਚੰਦਨ ਦੀ ਵਾਸ਼ਨਾ ਲਗਾਵਣ ਦਾ ਰਸ ਹੈ।

## ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥

ਘੋੜਿਆਂ ਤੇ ਚੜ੍ਹਕੇ ਸੈਲ ਕਰਨ ਦਾ ਰਸ ਹੈ, ਚੰਗੀਆਂ ਚੰਗੀਆਂ ਸਿਹਜਾ ਉੱਪਰ ਸੌਣ ਦਾ ਰਸ ਹੈ, ਸੋਹਣੇ ਹਣੇ ਮੰਦਰਾਂ ਦੇ ਬਨਾਵਣ ਦਾ ਰਸ ਹੈ।

ਮਿੱਠੇ ਮਿੱਠੇ ਪਦਾਰਥਾਂ ਦੇ ਖਾਵਣ ਦਾ ਰਸ ਹੈ, ਮਾਸ ਸ਼ਰਾਬ ਆਦਿਕਾਂ ਦੇ ਖਾਣ ਪੀਣ ਦਾ ਰਸ ਹੈ।

## ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥ ੨ ॥

ਜਦ ਕਿ ਸਰੀਰ ਦੇ ਅੰਦਰ ਇਤਨੇ ਮੁਖ ਮੁਖ ਰਸ ਪੈਦਾ ਹੋ ਰਹੇ ਹਨ, ਤਾਂ ਪ੍ਰਭੂ ਦਾ ਨਾਮ ਘਟ ਦੇ ਕੈ=ਕਿਸ ਅਸਥਾਨ ਉੱਪਰ ਨਿਵਾਸ ਕਰੇ ਅਰਥਾਤ ਇਨ੍ਹਾਂ ਰਸਾਂ ਦੀ ਪ੍ਰਬਲਤਾ ਹੋਣ ਕਰਕੇ ਹੀ ਪ੍ਰਭੂ ਦਾ ਨਾਮ ਹਿਰਦੇ ਵਿਚ ਨਹੀਂ ਠਹਿਰਦਾ।

ਅਥਵਾ:- ਕੈ ਘਟਿ-ਕੋਈ ਰਸ ਨਿਊਣ ਹੋਵੇ ਤਾਂ ਹੀ ਪ੍ਰਭੂ ਦਾ ਨਾਮ ਅੰਦਰ ਨਿਵਾਸ ਕਰ ਸਕਦਾ ਹੈ॥ ੨ ॥

## ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥

ਜਿਨ੍ਹਾਂ ਬਚਨਾਂ ਦੇ ਬੋਲਣ ਨਾਲ ਪਤ ਅਬਰੋ ਪਾਈਂਦੀ ਹੈ ਉਹ ਬਚਨ ਬੋਲਿਆ ਪ੍ਰਮਾਣੀਕ ਹੈ।

## ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥

ਹੇ ਮਨ ਦੇ ਅਗਿਆਤ ਮੂਰਖ ਪੁਰਸ਼ਾ! ਸੁਣਨਾ ਕਰ ਫਿੱਕਾ ਬਚਨ ਬੋਲ ਕੇ ਮਗਰੋਂ ਵਿਗੁਚਣਾ=ਖਰਾਬ ਭਾਵ ਪਸਚਾਤਾਪ ਕਰਨਾ ਪੈਂਦਾ ਹੈ।

## ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ ॥ ੩ ॥

ਜੋ=ਜੇਹੜੇ ਮਨੁੱਖ ਤਿਸ ਪ੍ਰਮਾਤਮਾ ਨੂੰ ਭਾਉਂਦੇ ਹਨ ਉਹ ਚੰਗੇ ਹਨ, ਨਾਮ ਤੋਂ ਬਿਨਾਂ ਹੋਰ ਵਖਾਣ= ਪ੍ਰਸੰਗਾਂ ਦੇ ਕਹਿਣ ਦਾ ਕੀ ਲਾਭ ਹੈ॥ ੩ ॥

## ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ ॥

ਤਿਨ੍ਹਾਂ ਦੀ ਮਤਿ=ਅਕਲ ਚੰਗੀ ਹੈ, ਤਿਨ੍ਹਾਂ ਦੀ ਪਤ ਅਬਰੋ ਸ੍ਰੇਸ਼ਟ ਹੈ, ਤਿਨ੍ਹਾਂ ਦੇ ਪੱਲੇ ਪ੍ਰਤੱਖ ਧਨ ਹੈ, ਵਾ ਤਿਨ੍ਹਾਂ ਦੇ ਬੁੱਧੀ ਰੂਪ ਪੱਲੇ ਵਿਚ ਸ਼ੁਭ ਗੁਣਾਂ ਰੂਪੀ ਧਨ ਹੈ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਸਮਾ ਰਿਹਾ ਹੈ।

## ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ ॥

ਪ੍ਰਸ਼ਨ- ਤਿਨ੍ਹਾਂ ਮਹਾਤਮਾ ਦਾ ਕਿਆ=ਕੀ ਕਰੇ?

ਉੱਤਰ- ਸਲਾਹੁਣਾ ਕਰੇ, ਕਿਉਂਕਿ ਮਹਾਤਮਾ ਤੋਂ ਬਿਨਾਂ ਹੋਰ ਕੌਣ ਸਲਾਹਣੇ ਜੋਗ ਹੈ ਕਿੰਤੂ ਕੋਈ ਨਹੀਂ।

ਅਥਵਾ:- ਮਹਾਤਮਾ ਤੋਂ ਬਿਨਾਂ ਅਵਰ-ਹੋਰ ਜੋ ਮਨਮੁਖ ਪੁਰਸ਼ ਹਨ ਉਨ੍ਹਾਂ ਦਾ ਕਾਇ=ਕੀ ਸਲਾਹੁਣਾ ਹੈ ਭਾਵ ਮਨਮੁਖਾਂ ਨੂੰ ਨਹੀਂ ਸਲਾਹੁਣਾ ਚਾਹੀਦਾ।

## ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ ॥ ੪ ॥ ੪ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ। ਜੋ ਮਨਮੁਖ ਪ੍ਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਤੋਂ ਬਾਹਰ ਹਨ, ਓਹ ਦਾਨੁ=ਦਾਤਾਂ ਵਿਚ ਰਚਦੇ ਹਨ, ਨ ਨਾਇ=ਨਾਮ ਨਹੀਂ ਜਪਦੇ।

ਯਥਾ:- ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥ ੨॥

(ਧਨਾਸਰੀ ਮਹਲਾ ੫, ਪੰਨਾ ੬੭੬)

ਅਥਵਾ:- ਲੋਕਾਂ ਪਾਸੋਂ ਦਾਨ ਲੈਣ ਵਿਚ ਰਚਦੇ ਹਨ, ਨ ਨਾਇ=ਨਾਮ ਨਹੀਂ ਜਪਦੇ।

ਅਥਵਾ:- ਗਰੀਬਾਂ ਨੂੰ ਦਾਨ ਦੇਣ ਵਿਖੇ ਨਹੀਂ ਰਚਦੇ, ਸਿਰਫ ਨਾਇ=ਇਸ਼ਨਾਨ ਹੀ ਕਰਦੇ ਰਹਿੰਦੇ ਹਨ।

ਅਥਵਾ:- ਪਰਮੇਸ਼੍ਰ ਦੇ ਦਾਨਿ=ਜਾਨਣ ਵਿਖੇ ਨਹੀ ਰਚਦੇ, ਨਾਮ ਰੂਪ ਪ੍ਰਪੰਚ ਵਿਚ ਰਚਦੇ ਹਨ।

ਅਥਵਾ:- ਨਾ ਇਸ਼ਨਾਨ ਕਰਦੇ ਹਨ, ਨਾ ਦਾਨ ਦੇਂਦੇ ਹਨ, ਨਾਹੀ ਨਾਮ ਜਪਨੇ ਵਿਚ ਰਚਦੇ ਹਨ।

[ਹੁਣ ਗੁਰਮੁਖਾਂ ਦੀ ਗੱਲ ਸੁਣੋ]

ਗੁਰੂ ਸਾਹਿਬ ਜੀ ਕਥਨ ਕਰਦੇ ਹਨ! ਵਾਹਿਗੁਰੂ ਦੀ ਨਦਰੀ=ਕ੍ਰਿਪਾ ਦ੍ਰਿਸ਼ਟੀ ਕਰਕੇ ਜੋ ਸੰਸਾਰ ਤੋਂ ਬਾਹਰ ਹੋਇ ਹਨ ਉਹ ਦਾਨਿ=ਦਾਤਾਂ ਵਿਖੇ ਨਹੀਂ ਰਚਦੇ, ਨਾਮ ਜਪਣ ਵਿਚ ਰਚਦੇ ਹਨ।

ਅਥਵਾ:- ਦਾਨ ਲੈਣ ਵਿਖੇ ਨਹੀਂ ਰਚਦੇ ਕੇਵਲ ਨਾਮ ਚਿੰਤਨ ਕਰਨ ਵਿਚ ਰਚਦੇ ਹਨ।

ਅਥਵਾ:- ਪ੍ਰਮੇਸ਼੍ਰ ਦੇ ਦਾਨਿ=ਜਾਨਣ ਵਿਚ ਰਚੇ ਹਨ, ਨ ਨਾਇ=ਨਾਮ ਰੂਪ ਪ੍ਰਪੰਚ ਵਿਚ ਨਹੀਂ ਰਚਦੇ।

ਅਥਵਾ:- ਗੁਰਮੁਖ ਨ=ਪੁਰਸ਼, ਇਸ਼ਨਾਨ, ਦਾਨ ਤੇ ਨਾਮ ਜਪਣ ਵਿਚ ਰਚਦੇ ਹਨ। ਕਿਉਂਕਿ ਗੁਰਮੁਖਾਂ ਦਾ ਲਖਸ਼ਣ ਏਹੋ ਹੈ, ਯਥਾ:- ਗੁਰਮੁਖਿ ਨਾਮੁ ਦਾਨੁ ਇਸਨਾਨੁ॥ ੪॥ ੪॥

## ਸਿਰੀਰਾਗੁ ਮਹਲਾ ੧॥

**ਉਥਾਨਕਾ:-** ਇਕ ਜੋਗੀ ਨੇ ਆਕੇ ਕਿਹਾ ਆਪ ਅਫੀਮ ਦਾ ਮਾਵਾ ਛਕਿਆ ਕਰੋ ਤਾਂ ਦਸਮ ਦੁਆਰ ਦੇ ਵਿਚ ਇਕ ਰਸ ਅਡੋਲ ਬਿਰਤੀ ਲੱਗੀ ਰਹੇਗੀ। ਇਹ ਗੱਲ ਸੁਣਕੇ ਗਰੀਬ ਨਿਵਾਜ਼ ਨੇ ਕਿਹਾ :- ਅਸਾਂ ਨੇ ਕੀ ਛਕਣਾ ਹੈ ਅਫੀਮ ਦਾ ਮਾਵਾ ਸਾਰਾ ਜਗਤ ਹੀ ਛਕ ਰਿਹਾ ਹੈ ਉਹ ਤੂੰ ਸੁਣ:-

### ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥

ਕੂੜ=ਝੂਠ ਬੋਲਨੇ ਰੂਪੀ ਅਮਲੁ ਗਲੋਲਾ=ਅਫੀਮ ਦਾ ਗੋਲਾ (ਮਾਵਾ) ਦੇਵਣਹਾਰਿ= ਪ੍ਰਮਾਤਮਾ ਨੇ ਕਰਮਾਂ ਦੇ ਅਨੁਸਾਰ ਸਭਨਾਂ ਨੂੰ ਦਿੱਤਾ ਹੋਇਆ ਹੈ।

ਅਥਵਾ:- ਦੇਵਣ ਹਾਰਿ=ਪ੍ਰਮਾਤਮਾ ਨੇ ਜੋ ਕਰਮਾਂ ਅਨੁਸਾਰ ਕੂੜਾ ਗਲੋਲਾ=ਸਰੀਰ ਦਿੱਤਾ ਹੈ, ਏਸੇ ਸਰੀਰ ਦਾ ਇਸ ਜੀਵ ਨੂੰ ਅਮਲ ਚੜ੍ਹ ਰਿਹਾ ਹੈ।

### ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥

ਝੂਠ ਵਿਚ ਮਤੀ=ਮਸਤ ਹੋ ਕੇ, ਵਾ ਸਰੀਰ ਦੀ ਮਸਤੀ ਕਰਕੇ ਇਸਨੇ ਮਰਨਾ ਭੁਲਾ ਦਿੱਤਾ ਹੈ, ਜ਼ਿੰਦਗੀ ਦੇ ਚਾਰ ਕੁ ਦਿਨਾਂ ਵਿਚ ਸੰਸਾਰਕ ਖੁਸ਼ੀਆਂ ਮਾਨਣਾ ਕੀਤੀਆਂ।

### ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ॥ ੧॥

ਜੇਹੜੇ ਝੂਠ ਰੂਪ ਅਮਲ ਨੂੰ ਨਹੀਂ ਖਾਂਦੇ ਤਿਨ੍ਹਾਂ ਸੋਫੀਆ=ਬਿਅਮਲੀਆਂ ਨੂੰ ਸੱਚਾ ਪ੍ਰਮਾਤਮਾ ਮਿਲਿਆ

ਹੈ, ਸਤਸੰਗ ਵਾ ਸਰੂਪ ਰੂਪੀ ਦਰਵਾਜ਼ੇ ਦੇ ਰੱਖਦੇ ਨੂੰ॥ ੧।

## ਨਾਨਕ ਸਾਚੇ ਕਉ ਸਚੁ ਜਾਣੁ॥

ਗੁਰੂ ਜੀ ਕਥਨ ਕਰਦੇ ਹਨ ਸੱਚੇ ਪ੍ਰਮਾਤਮਾ ਨੂੰ ਸੱਚਾ ਕਰਕੇ ਜਾਨਣਾ ਕਰੋ।

## ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ॥ ੧॥ ਰਹਾਉ॥

ਜਿਸ ਪ੍ਰਭੂ ਦੀ ਸੇਵਾ ਕੀਤਿਆਂ ਆਤਮ ਸੁਖ ਪ੍ਰਾਪਤ ਹੁੰਦਾ ਹੈ, ਅਤੇ ਤੇਰੀ=ਤਿਸਦੀ ਦਰਗਾਹ ਵਿਚ ਮਾਣਤਾ ਚਲਦੀ ਹੈ॥ ੧॥ ਰਹਾਉ॥

ਅਥਵਾ:- ਹੇ ਪੁਰਸ਼ਾ! ਪ੍ਰਭੂ ਦੀ ਦਰਗਾਹ ਵਿਚ ਤੇਰੀ ਮਾਣਤਾ ਚਲੇਗੀ॥ ੧॥

ਪੁਨਾ ਜੋਗੀ ਨੇ ਕਿਹਾ- ਅਸਾਡੇ ਮੱਤ ਵਿਚ ਸ਼ਰਾਬ ਪੀਂਦੇ ਹਨ, ਆਪ ਕਿਹੜੀ ਸ਼ਰਾਬ ਪੀਂਦੇ ਹੋ?

## ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ॥

ਸੱਚ ਦਾ ਨਿਸਚੇ ਕਰਨੇ ਰੂਪੀ ਸਰਾ=ਸ਼ਰਾਬ ਹੈ, ਜੋ ਸ਼ਰਾਬ ਗੁੜ ਬਾਹਰਾ=ਬਾਹਲੇ (ਬਹੁਤੇ) ਗੁੜ ਵਾਲੀ ਹੈ,

ਪ੍ਰਸ਼ਨ- ਬਹੁਤਾ ਗੁੜ ਕੇਹੜਾ ਹੈ? ਉੱਤਰ- ਸੱਚਾ ਨਾਮ ਹੀ ਜਿਸ ਵਿਚ ਬਹੁਤਾ ਗੁੜ ਹੈ।

ਜੋਗੀ ਨੇ ਕਿਹਾ- ਬਹੁਤੇ ਗੁੜ ਵਾਲੀ ਸ਼ਰਾਬ ਚੰਗੀ ਨਹੀਂ ਹੁੰਦੀ ਕੋਈ ਚੰਗੀ ਸ਼ਰਾਬ ਦਾ ਵਰਣਨ ਕਰੋ।

ਗੁਰੂ ਜੀ ਨੇ ਕਿਹਾ- ਸਚੁ ਸਰਾ=ਸੱਚ ਦਾ ਨਿਸ਼ਚੇ ਕਰਨਾ ਵਾ ਸੱਚਾ ਗਿਆਨ ਹੋਣਾ ਏਹੀ ਸ਼ਰਾਬ ਹੈ।

ਗੁੜ ਬਾਹਰਾ=ਇਹ ਸ਼ਰਾਬ ਮਾਇਆ ਰੂਪੀ ਗੁੜ ਤੋਂ ਬਾਹਰ ਹੈ।

ਜਿਸੁ ਵਿਚਿ ਸਚਾ ਨਾਉ=ਸੱਚਾ ਨਾਮ ਜਪਣਾ ਹੀ ਜਿਸ ਵਿਚ ਕਿੱਕਰ ਦੇ ਸੱਕ ਹਨ।

[ਪੰਨਾ ੧੬]

## ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ॥

ਜਿਤਨੇ ਕੁ ਪੁਰਸ਼ ਇਸ ਅੰਤ੍ਰੀਵ ਸ਼ਰਾਬ ਦੇ ਸੁਣਨ ਵਾਲੇ ਤੇ ਕਥਨ ਕਰਨ ਵਾਲੇ ਹਨ, ਮੈਂ ਉਨਾਂ ਸਾਰਿਆਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ।

## ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ॥ ੨॥

ਅੰਤ੍ਰੀਵ ਸ਼ਰਾਬ ਵਿਖੇ ਮਨ ਨੂੰ ਤਾਂਹੀਂ ਖੀਵਾ=ਮਸਤ ਹੋਇਆ ਜਾਣੀਐ=ਜਾਣਨਾ ਕਰੀਏ ਜਾਂ ਮਹਲੀ=ਜਗਿਆਸੂ ਸਰੂਪ ਥਾਂ ਨੂੰ ਪਾਣਾ ਕਰੇ॥ ੨॥

ਜੋਗੀ ਨੇ ਕਿਹਾ ਅਸਾਡੇ ਮੱਤ ਵਿਚ ਸ਼ਰਾਬ ਦਾ ਨਸ਼ਾ ਉੱਤਰਨ ਤੋਂ ਬਾਅਦ, ਇਸ਼ਨਾਨ ਕਰਕੇ ਚੰਗੇ ਕਪੜੇ ਪਹਿਨਦੇ ਹਨ ਤੇ ਖੁਸ਼ਬੋਈਆਂ ਲਾਉਂਦੇ ਹਨ। ਆਪ ਜੀ ਦੇ ਮੱਤ ਵਿਖੇ ਇਸ਼ਨਾਨ ਵਗੈਰਾ ਕਰਦੇ ਹਨ ਕਿ ਨਹੀਂ? *ਗੁਰ ਉੱਤਰ-*

## ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ॥

ਚੰਗਿਆਂ ਕਰਮਾਂ ਦੇ ਕਰਨ ਰੂਪੀ ਜਲ ਵਿਖੇ ਨਾਉ=ਇਸ਼ਨਾਨ ਕਰਦੇ ਹਨ।

ਅਥਵਾ:- ਨਾਉ ਨੀਰੁ= ਨਾਮ ਰੂਪ ਜਲ ਹੈ, ਚੰਗਿਆਂ ਕਰਮਾਂ ਦਾ ਜੋ ਕਰਨਾ ਹੈ ਇਹ ਇਸ਼ਨਾਨ ਹੈ। ਸਤੁ=ਸੱਚ ਦਾ ਬੋਲਣਾ, ਵਾ ਸੱਚ ਦਾ ਨਿਸਚੇ ਕਰਨਾ ਏਹੋ ਸਰੀਰ ਤੇ ਪਰਮਲੁ ਵਾਸੁ= ਚੰਦਨ ਦੀ ਵਾਸ਼ਨਾ ਮਲੀ ਹੈ।

## ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ॥

ਜਾਂ ਲੱਖਾਂ ਦਾਤਾਂ ਚੋਂ ਇਕ ਨਾਮ ਦੀ ਦਾਤ ਮਿਲੇ ਤਾਂਹੀਂ ਜੀਵ ਦਾ ਮੂੰਹ ਦਰਗਾਹ ਵਿਚ ਉੱਜਲਾ ਹੋਵੇਗਾ।

ਅਥਵਾ:- ਲਖ ਦਾਤੀ ਜੋ ਪ੍ਰਮਾਤਮਾ ਹੈ ਤਿਸ ਦੇ ਨਮਿੱਤ ਇਕ ਦਾਤ ਦੇਵੇ ਤਾਂਹੀ ਜੀਵ ਦਾ ਮੂੰਹ ਉੱਜਲਾ ਹੋਵੇਗਾ।

ਅਥਵਾ:- ਲੱਖਾਂ ਦਾਤਿਆਂ ਚੋਂ ਇਕ ਪਰਮੇਸ਼੍ਰ ਦਾਤੇ ਨੂੰ ਨਿਸਚੇ ਕਰੇ ਤਾਂਹੀਂ ਜੀਵ ਦਾ ਮੂੰਹ ਉੱਜਲਾ ਹੋਵੇਗਾ।

## ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ॥ ੩॥

ਆਪਣੇ ਦੁੱਖ ਤਿਸ ਦੇ ਪਾਸ ਕਹਿਣੇ ਚਾਹੀਦੇ ਹਨ ਜਿਸ ਦੇ ਕੋਲ ਅੱਗੇ ਸੁੱਖ ਹੋਵਣ।

ਸੁਖ ਸਰੂਪ ਤਾਂ ਇਕ ਪ੍ਰਭੂ ਹੀ ਹੈ ਇਸ ਲਈ ਪ੍ਰਭੂ ਅੱਗੇ ਬੇਨਤੀ ਕਰਨੀ ਚਾਹੀਦੀ ਹੈ। ਜਿਹੜਾ ਆਪ ਹੀ ਦੁੱਖਾਂ ਕਰਕੇ ਗ੍ਰਸਿਆ ਹੋਇਆ ਹੋਵੇ, ਉਸ ਅੱਗੇ ਆਪਣੇ ਦੁੱਖ ਵਰਨਣ ਨਾ ਕਰੇ।

ਯਥਾ:-ਰੋਗੀ ਕਉ ਭਾਸੈ ਉਭੈ ਵੈਦੇ ਭਾਸੇ ਤੀਨ॥

### ਸਾਖੀ

ਇਕ ਲੜਕੇ ਦੇ ਨੇਤ੍ਰਾਂ ਵਿਖੇ ਬੜਾ ਭਾਰੀ ਰੋਗ ਸੀ, ਇਕ ਆਦਮੀ ਬੈਠਾ ਹੋਵੇ.ਤਾਂ ਉਸਨੂੰ ਦੋ ਪ੍ਰਤੀਤ ਹੁੰਦੇ ਸਨ। ਇਸ ਦੋਸ਼ ਦੀ ਨਵਿਰਤੀ ਲਈ ਜਦ ਉਹ ਕਿਸੇ ਹਕੀਮ ਦੇ ਪਾਸ ਆਇਆ, ਤੇ ਆਖਿਆ ਹਕੀਮ ਜੀ ਮੈਨੂੰ ਕੋਈ ਅਜੇਹੀ ਦਵਾਈ ਅੱਖਾਂ ਵਿਚ ਪਾਉਣ ਵਾਸਤੇ ਦਿਓ, ਜਿਸ ਕਰਕੇ ਮੇਰੇ ਨੇਤ੍ਰਾਂ ਦਾ ਰੋਗ ਦੂਰ ਹੋ ਜਾਵੇ। ਅੱਗੋਂ ਹਕੀਮ ਨੇ ਕਿਹਾ ਤੇਰੇ ਨਾਲ ਜਿਹੜੇ ਦੋ ਆਦਮੀ ਬੈਠੇ ਹਨ ਪਹਿਲੇ ਤੂੰ ਇਨ੍ਹਾਂ ਨੂੰ ਉਠਾ ਦੇ ਫਿਰ ਮੈਂ ਤੇਰੇ ਨਾਲ ਗੱਲ ਕਰਾਂਗਾ। ਇਹ ਸੁਣਕੇ ਉਹ ਲੜਕਾ ਹੈਰਾਨ ਹੋ ਗਿਆ ਕਿ ਮੇਰੇ ਨਾਲ ਤਾਂ ਕੋਈ ਭੀ ਨਹੀਂ ਹੈ, ਪਰ ਇਸਨੂੰ ਜਿਹੜੇ ਮੇਰੇ ਨਾਲ ਦੋ ਹੋਰ ਮਨੁੱਖ ਬੇਠੇ ਹੋਏ ਪ੍ਰਤੀਤ ਹੋ ਰਹੇ ਹਨ। ਇਸ ਤੋਂ ਮਲੂਮ ਹੁੰਦਾ ਹੈ ਇਹ ਵੈਦ ਆਪ ਭੀ ਰੋਗੀ ਹੈ। ਮੈਨੂੰ ਤਾਂ ਦੋ ਪ੍ਰਤੀਤ ਹੁੰਦੇ ਹਨ ਪਰ ਇਸਨੂੰ ਤਿੰਨ ਪ੍ਰਤੀਤ ਹੋ ਰਹੇ ਹਨ। ਇਹ ਤਾਂ ਮੇਰੇ ਤੋਂ ਭੀ ਅੱਗੇ ਟੱਪ ਗਿਆ ਹੈ ਇਸਨੇ ਭਲਾ ਮੇਰਾ ਕੀ ਇਲਾਜ ਕਰਨਾ ਹੈ ਉੱਠਕੇ ਚਲਾ ਗਿਆ।

ਇਸੀ ਪ੍ਰਕਾਰ ਜਗਿਆਸੂ! ਕਿਸੇ ਪਖੰਡੀ ਗੁਰੂ ਪਾਸ ਚਲਿਆ ਗਿਆ ਜਾਕੇ ਆਖਦਾ ਹੈ ਗੁਰੂ ਜੀ ਜੀਵ ਦੇ ਈਸ਼੍ਵਰ ਦੋਨੋਂ ਭਿੰਨ ਭਿੰਨ ਪ੍ਰਤੀਤ ਹੋ ਰਹੇ ਹਨ। ਆਪ ਕਿਰਪਾ ਕਰਕੇ ਇਨ੍ਹਾਂ ਦੋਹਾਂ ਦੀ ਅਭੇਦਤਾ ਦਾ ਉਪਦੇਸ਼ ਦੇਣਾ ਕਰੋ। ਅੱਗੋਂ ਗੁਰਾਂ ਨੇ ਕਿਹਾ ਇਹ ਕਿਵੇਂ ਅਭੇਦ ਹੋ ਸਕਦੇ ਹਨ। ਜਿਵੇਂ ਜੀਵ ਈਸ਼੍ਵਰ ਭਿੰਨ ਹਨ ਤਿਵੇਂ ਸੰਸਾਰ ਵੀ ਭਿੰਨ ਹੈ, ਮਾਇਆ ਵੀ ਭਿੰਨ ਹੈ। ਇਸ ਤਰ੍ਹਾਂ ਦੀਆਂ ਗੱਲਾਂ ਸੁਣਾ ਕੇ ਪਖੰਡੀ ਗੁਰਾਂ ਨੇ ਸਗੋਂ ਹੋਰ ਭੇਦ ਪਾ ਦਿੱਤਾ। ਇਸ ਲਈ ਆਪਣਾ ਦੁੱਖ ਉਸ ਪਾਸ ਆਖਣਾ ਚਾਹੀਦਾ ਹੈ ਜਿਸ ਕੋਲ ਅੱਗੇ ਸੁੱਖ ਹੋਵਣ॥ ੩॥

## ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ॥

ਜੀਅ ਵਿਖੇ ਜਿਸ ਪ੍ਰਭੂ ਦੇ ਪ੍ਰਾਣ ਆਦਿਕ ਦਿੱਤੇ ਹੋਇ ਹਨ, ਉਸ ਪ੍ਰਭੂ ਨੂੰ ਮਨ ਚੋਂ ਕਿਸ ਵਾਸਤੇ ਭੁਲਾਵਣਾ ਹੈ।

## ਤਿਸੁ ਵਿਣੁ ਸਭੁ ਅਪਵਿਤੁ ਹੈ ਜੇਤਾ ਪਹਿਨਣੁ + ਖਾਣੁ॥

ਉਸ ਵਾਹਿਗੁਰੂ ਦੇ ਸਿਮਰਨ ਤੋਂ ਬਿਨਾਂ ਜਿਤਨਾ ਕੁ ਕੱਪੜਿਆਂ ਦਾ ਪਹਿਰਨਾ, ਤੇ ਪਦਾਰਥਾਂ ਦਾ ਖਾਣਾ ਹੈ ਉਹ ਸਾਰਾ ਹੀ ਅਪਵਿਤ੍ਰ ਹੈ।

## ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ॥ ੪॥ ੫॥

ਸਿਮਰਨ ਤੋਂ ਬਿਨਾਂ ਹੋਰ ਜਿੰਨੀਆਂ ਵੀ ਗੱਲਾਂ ਕਰਨੀਆਂ ਹਨ ਉਹ ਝੂਠੀਆਂ ਹਨ, ਜੇਹੜੀ ਨਾਮ ਜਪਣ ਵਾਲੀ ਗੱਲ ਤਿਸ ਪ੍ਰਮਾਤਮਾ ਨੂੰ ਭਾਂਵਦੀ ਹੈ ਓਹੀ ਪ੍ਰਮਾਣੀਕ ਹੈ॥ ੪॥ ੫॥

## ਸਿਰੀਰਾਗੁ ਮਹਲਾ ੧॥

**ਉਥਾਨਕਾ:**- ਇਹ ਸ਼ਬਦ ਵੀ ਗੁਰੂ ਸਾਹਿਬਾਂ ਨੇ ਗੋਪਾਲ ਨਾਮੇ ਪਾਂਧੇ ਦੇ ਪ੍ਰਤੀ ਉਚਾਰਨਾ ਕੀਤਾ ਹੈ। ਜਿਸ ਵੇਲੇ ਪਾਂਧੇ ਨੇ ਕਿਹਾ ਆਪ ਜੀ ਦਾ ਪਿਤਾ ਪਟਵਾਰੀ ਹੈ ਪਟਵਾਰੀ ਦਾ ਕੰਮ ਸਵਾਏ, ਡਿਉਡੇ, ਢਾਈਏ, ਆਉਂਟੇ ਆਦਿਕ ਪਹਾੜੇ ਸਿੱਖੇ ਬਗੈਰ ਨਹੀਂ ਆ ਸਕਦਾ। ਇਸ ਲਈ ਆਪ ਮੇਰੇ ਕਹੇ ਅਨੁਸਾਰ ਪਹਾੜੇ ਲਿਖਣੇ ਸ਼ੁਰੂ ਕਰ ਦਿਓ, ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ ਪਾਂਧਾ ਜੀ! ਇਹ ਲੇਖਾ ਕਿਸੇ ਕੰਮ ਆਉਣ ਵਾਲਾ ਨਹੀਂ ਹੈ, ਤੁਹਾਨੂੰ ਉਹ ਲੇਖਾ ਲਿਖਣਾ ਚਾਹੀਦਾ ਹੈ ਜੋ ਪ੍ਰਲੋਕ ਵਿਖੇ ਪ੍ਰਾਣੀ ਦੇ ਕੰਮ ਆਵੇ। ਪਾਂਧੇ ਨੇ ਕਿਹਾ ਉਹ ਕੇਹੜਾ ਲੇਖਾ ਹੈ? ਤਾਂ ਗੁਰੂ ਜੀ ਨੇ ਕਿਹਾ-ਬਾਬਾ ਏਹੁ ਲੇਖਾ ਲਿਖਿ ਜਾਣੁ॥

ਬਾਬਾ=ਹੇ ਪਾਂਧਾ ਜੀ ਆਪ ਇਸ ਲੇਖੇ ਨੂੰ ਲਿਖ ਜਾਨਣਾ ਕਰੋ।

*ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥ ੧॥*

ਪਹਿਲੇ ਪ੍ਰਭੂ ਦਾ ਨਾਮ ਲਿਖਣਾ ਕਰ, ਤੇ ਉਸ ਦੀ ਸ਼ਲਾਘਾ ਲਿਖਣਾ ਕਰ ਫਿਰ ਇਹ ਲਿਖਣਾ ਕਰ ਕਿ ਉਸ ਪ੍ਰਭੂ ਦੇ ਪਾਰਾਵਾਰ ਦਾ ਅੰਤ ਨਹੀਂ ਆਉਂਦਾ।

ਅਥਵਾ:- ਉਸ ਦੇ ਪਾਰਾਵਾਰੁ=ਗਿਆਨ ਵੈਰਾਗ ਦਾ, ਅਤੇ ਲੋਕ ਪ੍ਰਲੋਕ ਦਾ ਅੰਤ ਨਹੀਂ ਆਉਂਦਾ।

*ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥ ੧॥ ਰਹਾਉ॥*

ਜਿਸ ਪ੍ਰਲੋਕ ਦਰਗਾਹ ਵਿਚ ਜੀਵ ਪਾਸੋਂ ਲੇਖਾ ਮੰਗਿਆ ਜਾਣਾ ਹੈ।

ਤਿਥੈ=ਤਿਸ ਪ੍ਰਲੋਕ ਦਰਗਾਹ ਵਿਚ ਨਾਮ ਜਪਿਆ ਹੋਇਆ ਸਚਾ ਨੀਸਾਣੁ=ਪ੍ਰਵਾਨਾ ਹੋਵੇਗਾ। ਪਾਂਧੇ ਨੇ ਕਿਹਾ ਲੇਖਾ ਤਾਂ ਲਿਖਿਆ ਜਾਂਦਾ ਹੈ ਜੇ ਕਰ ਸ਼ਾਹੀ ਕਲਮ ਦ੍ਵਾਤ ਤੇ ਕਾਗਜ਼ ਹੋਵੇ। ਏਧਰ ਨਾਮ ਲੇਖੇ ਦੇ ਲਿਖਣ ਵਾਸਤੇ ਸ਼ਾਹੀ ਕਿਹੜੀ ਹੈ, ਕਲਮ ਕਿਹੜੀ ਹੈ, ਕਾਗਜ਼ ਕਿਹੜਾ ਹੈ? ਉੱਤਰ:-

## ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥

ਇਸਤ੍ਰੀ, ਪੁਤ੍ਰ ਆਦਿਕ ਸਬੰਧੀਆਂ ਦੇ ਮੋਹ ਨੂੰ ਜੇਹੜਾ ਜਾਲਿ=ਸਾੜਨਾ ਹੈ, ਇਹ ਫੂਲਾ ਕਰ ਜੇਹੜਾ ਵਾਰੰਵਾਰ ਉਸ ਪ੍ਰਭੂ ਦਾ ਵਿਚਾਰ ਜਾਂ ਅਭਿਆਸ ਕਰਨਾ ਹੈ, ਏਹੋ ਮਸੁ=ਸ਼ਾਹੀ ਦਾ ਘਸਾਣਾ ਕਰ। ਸਾਰੁ=ਸ੍ਰੇਸ਼ਟ ਆਤਮ ਵਿਸ਼ੇਣੀ ਬੁੱਧੀ ਨੂੰ ਕਾਗਜ਼ ਬਨਾਵਣਾ ਕਰ।

---

*ਪਾਠਾਂਤ੍ਰ:- ਅਪਵਿਤ੍ਰੁ +ਪੈਨਣੁ

ਆਤਮ ਵਿਸ਼ੇਣੀ ਬੁੱਧੀ ਨੂੰ ਕਾਗਜ਼ ਬਨਾਵਣਾ ਕਰ।

## ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥

ਭਾਉ=ਪ੍ਰੇਮ ਨੂੰ ਕਲਮ ਸਮਝਣਾ ਕਰ, ਸ਼ੁੱਧ ਚਿੱਤ ਨੂੰ ਲਿਖਾਰੀ ਕਰ।

ਪੂਰਨ ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤਰੀ ਗੁਰੂ ਪਾਸੋਂ ਪੁੱਛ ਕੇ ਸੱਤ ਅਸੱਤ ਦੇ ਨਿਰਣੇ ਰੂਪ ਵਿਚਾਰ ਨੂੰ ਲਿਖਣਾ ਕਰ।

## ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥ ੧ ॥

ਸਤਿਨਾਮੁ ਵਾਹਿਗੁਰੂ ਨਾਮ ਲਿਖਣਾ ਕਰ, ਉਸ ਪ੍ਰਭੂ ਦੀ ਸਿਫਤੋ ਸ਼ਲਾਘਾ ਲਿਖਣਾ ਕਰ। ਫਿਰ ਇਹ ਲਿਖਣਾ ਕਰ ਕਿ ਉਸਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ॥ ੧ ॥

## ਬਾਬਾ ਏਹੁ ਲੇਖਾ ਲਿਖਿ ਜਾਣੁ ॥

ਬਾਬਾ=ਹੇ ਪਾਂਧਾ ਜੀ ਇਸ ਤਰ੍ਹਾਂ ਦੇ ਲੇਖੇ ਨੂੰ ਲਿਖ ਜਾਨਣਾ ਕਰ।

## ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥ ੧ ॥ ਰਹਾਉ ॥

ਜਿਥੈ=ਜਿਸ ਪ੍ਰਲੋਕ ਦਰਗਾਹ ਵਿਚ ਜੀਵ ਪਾਸੋਂ ਲੇਖਾ ਮੰਗਿਆ ਜਾਣਾ ਹੈ,

ਤਿਥੈ=ਤਿਸ ਪ੍ਰਲੋਕ ਦਰਗਾਹ ਵਿਚ ਨਾਮ ਜਪਿਆ ਹੋਇਆ ਜੀਵ ਪਾਸ ਸੱਚਾ ਪ੍ਰਵਾਨਾ ਹੋਵੇਗਾ॥ ੧॥

## ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥

ਨਾਮ ਰੂਪ ਲੇਖੇ ਦੇ ਲਿਖਣ ਵਾਲਾ ਪੁਰਸ਼ ਜਿਥੇ ਭੀ ਜਾਏਗਾ ਉਸਨੂੰ ਓਥੇ ਹੀ ਵਡਿਆਈਆਂ ਮਿਲਣਗੀਆਂ। ਉਸ ਦੇ ਮਨ ਵਿਚ ਸਦਾ ਖੁਸ਼ੀਆਂ ਹੋਣਗੀਆਂ, ਅਤੇ ਉਸ ਦੇ ਤਨ ਵਿਚ ਵੀ ਸਦਾ ਚਾਉ= ਉਤਸ਼ਾਹ ਹੋਵੇਗਾ।

ਅਥਵਾ:- ਸਦਾ ਖੁਸ਼ੀਆਂ ਵਾਲਾ ਜੋ ਪ੍ਰਭੂ ਹੈ ਉਸ ਦਾ ਮਨ ਵਿਚ ਸਦਾ ਚਾਉ=ਉਤਸ਼ਾਹ ਹੋਵੇਗਾ।

## ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥

ਹੇ ਪਾਂਧਾ ਜੀ! ਜਿਨ੍ਹਾਂ ਦੇ ਮਨ ਵਿਚ ਸੱਚਾ ਨਾਮ ਵਸਿਆ ਹੈ, ਤਿਨ੍ਹਾਂ ਦੇ ਮੂੰਹ ਪਰ ਜਸ ਰੂਪ ਟਿੱਕੇ ਨਿਕਲਦੇ ਹਨ।

ਅਥਵਾ:- ਤਿਨ੍ਹਾਂ ਦੇ ਮੁਖ ਹੀ ਟਿੱਕੇ ਰੂਪ ਹੋ ਕੇ ਭਾਵ ਸ਼੍ਰੋਮਣੀ ਹੋ ਕੇ ਨਿਕਲਦੇ ਹਨ।

## ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥ ੨ ॥

ਪੂਰਬਲਾ ਸ੍ਰੇਸ਼ਟ ਕਰਮ ਫਲ ਦੇਣ ਨੂੰ ਮਿਲੇ, ਜਾਂ ਪੂਰਨ ਗੁਰਾਂ ਦਾ ਕਰਮਿ=ਅਨੁਗ੍ਰਹੁ ਮਿਲੇ ਤਾਂ ਪ੍ਰਭੂ ਦਾ ਨਾਮ ਪਾਈਦਾ ਹੈ।

ਨਾਹੀ=ਜੇ ਪਲੇ ਨਾਮ ਨਹੀਂ ਹੈ, ਤਾਂ ਹੋਰ ਸਾਰੀਆਂ ਗੱਲਾਂ, ਵਾਉ ਦੁਆਉ=ਵਾਵੈਲੀਆ ਭਾਵ ਵਿਅਰਥ ਹਨ।

ਅਥਵਾ:- ਕਿਸੇ ਨੂੰ ਦੁਆ=ਅਸ਼ੀਰਵਾਦ, ਤੇ ਕਿਸੇ ਨੂੰ ਬਦ ਦੁਆ=ਬਦ ਅਸੀਸ ਦੇਣੀ ਵੀ

ਵਾਉ=ਵਿਅਰਥ ਹੈ॥ ੨॥

## ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥

ਸੰਸਾਰ ਵਿਖੇ ਇਕ ਜੰਮ ਕੇ ਆਉਂਦੇ ਹਨ, ਇਕ ਉੱਠ ਕੇ ਤੁਰ ਜਾਂਦੇ ਹਨ, ਇਕ ਆਪਣਾ ਨਾਮ ਸਲਾਰ=ਸ੍ਰਦਾਰ ਰਖਾ ਲੈਂਦੇ ਹਨ।

## ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ॥

ਇਕਨਾਂ ਨੂੰ ਮੰਗਤੇ ਪੈਦਾ ਕੀਤਾ ਹੈ, ਅਤੇ ਇਕਨਾਂ ਨੂੰ ਵਡੇ ਦਰਬਾਰ ਵਾਲਾ ਬਣਾਇਆ ਹੈ।

## ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ॥ ੩॥

ਇਹ ਭੇਦ ਅਗੈ=ਪ੍ਰਲੋਕ ਵਿਚ ਗਿਆਂ ਜਾਣਿਆ ਜਾਵੇਗਾ ਕਿ ਇਨ੍ਹਾਂ ਚੋਂ ਵੱਡਾ ਕੌਣ ਹੈ ਤੇ ਛੋਟਾ ਕੌਣ ਹੈ। ਅਸੀਂ ਤਾਂ ਏਹੋ ਜਾਣਦੇ ਹਾਂ ਕਿ ਪ੍ਰਭੂ ਦੇ ਨਾਮ ਤੋਂ ਬਿਨਾਂ ਸਾਰੇ ਪੁਰਸ਼ ਵੇਕਾਰ=ਨਿਕੰਮੇ ਹਨ॥ ੩॥

## ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥

ਹੇ ਪਾਂਧੇ! ਤੇਰੇ ਕੋ ਪ੍ਰਮੇਸ਼ਰ ਦਾ ਭੈ ਹੈ ਕਿ ਨਹੀਂ, ਸਾਨੂੰ ਤਾਂ ਉਸ ਦਾ ਅਗਲਾ=ਬਹੁਤਾ ਡਰ ਹੈ। ਤੇਰੀ ਦੇਹ ਵਿਹਾਰਕ ਕੰਮਾਂ ਵਿਖੇ ਖਪ ਖਪ ਕੇ ਛਿਜੈ=ਕ੍ਰਿਸ ਹੁੰਦੀ ਜਾ ਰਹੀ ਹੈ।

ਪੁਨਾ ਪਾਂਧੇ ਨੇ ਕਿਹਾ-ਜਮਾਂ ਦਾ ਡਰ ਕਿਵੇਂ ਨਵਿਰਤ ਹੋਵੇ? *ਉੱਤਰ:-*

ਭੈ ਤੇਰੈ=ਤਿਸ ਪ੍ਰਮਾਤਮਾ ਦੇ ਭੈ ਧਾਰਨ ਨਾਲ।

ਡਰੁ ਅਗਲਾ=ਅਗਲਾ ਜੋ ਜਮਾਂ ਦਾ ਡਰ ਹੈ ਉਹ ਦੂਰ ਹੋ ਜਾਂਦਾ ਹੈ।

*ਯਥਾ:-*ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ॥

ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ॥ *(ਗਉੜੀ ਮ: ੧, ਪੰਨਾ ੧੫੧)*

ਖਪਿ ਖਪਿ ਛਿਜੈ ਦੇਹ=ਖਪਾਣੇ ਵਾਲੇ ਕਾਮ ਆਦਿਕਾਂ ਵਿਚ ਖਪ ਕੇ ਦੇਹ ਛਿਜ ਜਾਂਦੀ ਹੈ।

*ਅਥਵਾ:-* ਹੇ ਪਾਧੇ ! ਤੇਰੇ ਮਨ ਵਿਚ ਅਗਲਾ=ਅੱਗੇ ਦਾ ਡਰ ਹੈ ਕਿ ਨਹੀਂ। ਮੇਰੀ ਦੇਹ ਤਾਂ ਉਸ ਡਰ ਨਾਲ ਖਪ ਖਪ ਕੇ ਛਿਜੈ=ਕ੍ਰਿਸ ਹੋ ਰਹੀ ਹੈ।

## ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥

ਜਿਨ੍ਹਾ ਦੇ ਨਾਂ ਸੁਲਤਾਨ=ਬਾਦਸ਼ਾਹ ਅਤੇ ਖਾਨ=ਦਸ ਹਜ਼ਾਰੀ, ਪੰਜ ਹਜ਼ਾਰੀ ਸੀ ਉਹ ਸਾਰੇ ਮੈਨੇ ਖੇਹ ਹੁੰਦੇ ਵੇਖੇ ਹਨ।

## ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥ ੪॥ ੬॥

ਗੁਰੂ ਜੀ ਕਥਨ ਕਰਦੇ ਹਨ ਹੇ ਪਾਂਧੇ! ਜਿਸ ਵੇਲੇ ਇਹ ਜੀਵ ਉੱਠ ਕੇ ਤੁਰਿਆ, ਤਾਂ ਸਾਰੇ ਝੂਠੇ ਨੇਹ=ਪ੍ਰੇਮ ਟੁੱਟ ਜਾਣਗੇ॥ ੪॥ ੬॥

## ਸਿਰੀਰਾਗੁ ਮਹਲਾ ੧॥

**ਉਥਾਨਕਾ:-** ਇਹ ਸ਼ਬਦ ਗੁਰੂ ਜੀ ਨੇ ਆਪਣੇ ਮਾਤਾ ਪਿਤਾ ਜੀ ਦੇ ਪ੍ਰਥਾਇ ਉਚਾਰਿਆ ਹੈ। ਜਿਸ ਵੇਲੇ

ਦੇਸਾਂ ਦਿਸਾਂਤ੍ਰਾਂ ਵਿਚ ਰਟਨ ਕਰਦੇ ਹੋਇ ਤਲਵੰਡੀ ਤੋਂ ਬਾਹਰ ਭਾਈ ਬਾਲੇ ਸੰਧੂ ਦੇ ਪਿਤਾ ਚੰਦੂ ਭਾਨ ਦੇ ਖੂਹ ਤੇ ਉੱਤਰੇ, ਤੇ ਭਾਈ ਮਰਦਾਨਾ ਗੁਰੂ ਜੀ ਤੋਂ ਆਗਿਆ ਲੈ ਕੇ ਆਪਣੇ ਘਰ ਗਿਆ, ਤਿਸ ਵੇਲੇ ਪਿਤਾ ਕਾਲੂ ਤੇ ਮਾਤਾ ਤ੍ਰਿਪਤਾ ਜੀ ਨੂੰ ਪਤਾ ਲੱਗ ਗਿਆ ਕਿ ਅਸਾਡਾ ਪੁਤ੍ਰ ਵੀ ਬਾਹਰ ਖੂਹੇ ਤੇ ਆਇਆ ਬੈਠਾ ਹੈ। ਚਿੱਤ ਵਿਚ ਬੜੀ ਪ੍ਰਸੰਨਤਾ ਆਈ, ਉਸ ਵੇਲੇ ਚੰਗੇ ਚੰਗੇ ਪਕਵਾਨ ਤੇ ਸੋਹਣੇ ਸੋਹਣੇ ਕਪੜੇ ਲੈ ਕੇ ਘੋੜੇ ਤੇ ਅਸਵਾਰ ਹੋ ਕੇ ਪੁਤ੍ਰ ਵੱਲ ਚਲ ਪਏ। ਜਦ ਖੂਹੇ ਦੇ ਨਜ਼ੀਕ ਪਹੁੰਚੇ ਤਾਂ ਗੁਰੂ ਸਾਹਿਬਾਂ ਨੇ ਦੂਰੋਂ ਵੇਖਿਆ ਤੇ ਸ਼ਾਸਤ੍ਰ ਮਰਯਾਦਾ ਅਨੁਸਾਰ ਆਪ ਅੱਗੇ ਆਕੇ ਮਿਲੇ, ਮਾਤਾ ਤੇ ਪਿਤਾ ਦੋਹਾਂ ਦੇ ਚਰਨਾਂ ਉੱਪਰ ਮੱਥਾ ਟੇਕਿਆ ਮੁੜ ਖੂਹੇ ਤੇ ਆ ਬੈਠੇ ਤਦ ਮਾਤਾ ਜੀ ਨੇ ਚੰਗੇ ਚੰਗੇ ਪਕਵਾਨ ਅੱਗੇ ਰੱਖ ਕੇ ਕਿਹਾ ਪੁਤ੍ਰ ਜੀ ਆਪ ਛਕਣਾ ਕਰੋ।

ਹਜ਼ੂਰ ਨੇ ਕਿਹਾ ਇਨ੍ਹਾਂ ਪਦਾਰਥਾਂ ਦੇ ਖਾਣ ਦੀ ਜ਼ਰੂਰਤ ਨਹੀਂ ਅਸੀਂ ਤਾਂ ਇਨ੍ਹਾਂ ਤੋਂ ਚੰਗੇ ਚੰਗੇ ਪਦਾਰਥ ਅੱਗੇ ਖਾ ਰਹੇ ਹਾਂ, ਪਿਤਾ ਜੀ ਨੇ ਕਿਹਾ ਪੁਤ੍ਰ ਜੀ ਸਾਨੂੰ ਵੀ ਦੱਸੋ ਉਹ ਚੰਗੇ ਚੰਗੇ ਪਦਾਰਥ ਕਿਹੜੇ ਖਾ ਰਹੇ ਹੋ? *ਗੁਰ ਉੱਤਰ-*

## ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥

ਗੁਰਾਂ ਪਾਸੋਂ ਜਿਹੜਾ ਪ੍ਰਭੂ ਦਾ ਨਾਮ ਸੁਣਿਆ ਹੈ ਇਹ ਸਲੂਣੇ ਯਾਨੇ ਨਮਕੀਨ ਰਸ ਵਾਲੇ ਪਦਾਰਥ ਹਨ। ਅਤੇ ਜੇਹੜਾ ਪ੍ਰਭੂ ਦਾ ਨਾਮ ਮੰਨਣ ਕੀਤਾ ਹੈ ਇਹ ਸਾਰੇ ਮਿਠੇ ਰਸਾਂ ਵਾਲੇ ਪਦਾਰਥ ਹਨ।

## ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥

ਮੂੰਹ ਤੋਂ ਜਿਹੜਾ ਪ੍ਰਭੂ ਦਾ ਨਾਮ ਬੋਲਣਾ ਕੀਤਾ ਹੈ ਇਹ ਖਟ ਤੁਰਸੀ=ਖੱਟੇ ਮਿੱਠੇ ਚਟਣੀ ਆਦਿਕ ਖਟ ਤੁਰਸ਼ ਰਸ ਹਨ। ਸਿੱਖਾਂ ਨੂੰ ਪ੍ਰਭੂ ਦੀ ਪ੍ਰਾਪਤੀ ਦਾ ਜੋ ਨਾਦ=ਉਪਦੇਸ਼ ਦੇਣਾ ਕੀਤਾ ਹੈ ਇਹ ਮਾਰਣ=ਮਸਾਲੇ ਪਾਏ ਹਨ। ਪਹਿਲੀ ਤੁਕ ਵਿਚ ਸ੍ਰਵਨ ਤੇ ਮਨਨ ਆ ਚੁੱਕਾ ਹੈ ਹੁਣ ਨਿਧਿਆਸਣ ਦੀ ਵਾਰੀ ਹੈ। ਇਸ ਕਰਕੇ ਇਹ ਅਰਥ ਕਰਨਾ ਕਿ ਜਿਹੜਾ ਨਾਦ=ਨਿਧਿਆਸਣ ਕੀਤਾ ਹੈ ਏਹੋ ਇਸ ਭੋਜਨ ਵਿਚ ਮਾਰਣ= ਮਸਾਲੇ ਪਾਏ ਹਨ।

## ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥ ੧ ॥

ਇਕ ਅਕਾਲ ਪੁਰਖ ਵਿਖੇ ਜੇਹੜਾ ਭਾਉ=ਪ੍ਰੇਮ ਕਰਨਾ ਹੈ।

*ਅਥਵਾ:-* ਇਕ ਅਕਾਲ ਪੁਰਖ ਦਾ ਜੋ ਅਸਾਨੂੰ ਭਾਉ=ਗਿਆਨ ਹੋਇਆ ਹੈ ਏਹੀ ਛੱਤੀ ਪ੍ਰਕਾਰ ਦੇ ਅੰਮ੍ਰਿਤ ਭੋਜਨ ਹਨ, ਮਾਤਾ ਪਿਤਾ ਜੀ ਨੇ ਕਿਹਾ- ਇਹ ਭੋਜਨ ਖਾਣੇ ਕਿਸਨੂੰ ਪ੍ਰਾਪਤ ਹੁੰਦੇ ਹਨ?

*ਗੁਰ ਉੱਤਰ-* ਜਾਕਉ=ਜਿਨ੍ਹਾਂ ਉੱਤੇ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਨ੍ਹਾਂ ਨੂੰ ਇਹ ਅੰਤ੍ਰੀਵ ਭੋਜਨ ਖਾਣੇ ਪ੍ਰਾਪਤ ਹੁੰਦੇ ਹਨ॥ ੧ ॥

## ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥

ਬਾਬਾ=ਹੇ ਪਿਤਾ ਸਾਹਿਬ ਜੀ ਨਾਮ ਤੋਂ ਬਿਨਾਂ ਹੋਰ ਪ੍ਰਤੱਖ ਖੁਸ਼ੀਆਂ ਪੂਰਬਕ ਪਦਾਰਥਾਂ ਦਾ ਖਾਣਾ ਇਸ ਨੂੰ ਖੁਆਰੁ=ਖਰਾਬ ਕਰਦਾ ਹੈ।

## ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥

ਜਿਸ ਪਦਾਰਥ ਦੇ ਖਾਧਿਆਂ ਸਰੀਰ ਪੀੜਤ ਹੁੰਦਾ ਹੈ, ਅਤੇ ਮਨ ਵਿਚ ਕਈ ਤਰ੍ਹਾਂ ਦੇ ਵਿਕਾਰ ਚਲਦੇ ਹਨ।

ਅਥਵਾ:- ਜਿਸ ਦੇ ਖਾਧਿਆਂ ਮਨ=ਜੀਵ ਪ੍ਰਲੋਕ ਵਿਖੇ ਪਿੜੀਂਦਾ ਹੈ, ਅਤੇ ਤਨ ਵਿਖੇ ਨਾਨਾ ਪ੍ਰਕਾਰ ਦੇ ਵਿਕਾਰ ਚਲਦੇ ਹਨ॥ ੧॥ ਰਹਾਉ॥

ਫਿਰ ਮਾਤਾ ਜੀ ਨੇ ਕਿਹਾ ਪੁਤ੍ਰ ਇਹ ਭਗਵੇਂ ਕੱਪੜੇ ਲਾਹ ਦਿਓ। ਆਪ ਜੀ ਵਾਸਤੇ ਰੰਗ ਬਰੰਗੀ, ਸੋਹਣੀਆਂ ਪੁਸ਼ਾਕਾਂ ਲਿਆਂਦੀਆਂ ਹਨ ਉਹ ਪਾ ਲਓ।

ਗੁਰੂ ਜੀ ਨੇ ਕਿਹਾ ਰੰਗ ਬਿਰੰਗੀ ਪੁਸ਼ਾਕਾਂ ਵੀ ਅਸਾਂ ਨੇ ਪਹਿਰੀਆਂ ਹੋਈਆਂ ਹਨ।

ਪਿਤਾ ਜੀ ਨੇ ਕਿਹਾ ਅਸਾਂ ਨੇ ਤਾਂ ਨਹੀਂ ਵੇਖੀਆਂ ਆਪ ਨੇ ਕਿਹੜੀਆਂ ਪੁਸ਼ਾਕਾਂ ਪਹਿਨੀਆਂ ਹਨ?

ਉੱਤਰ-

## ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ॥

ਪ੍ਰਭੂ ਦੇ ਨਾਮ ਸਿਮਰਨ ਵਿਖੇ ਜੇਹੜਾ ਮਨ ਰਤਾ=ਤਦਾਕਾਰ ਹੋਇਆ ਹੈ ਏਹ ਅਸਾਂ ਨੇ ਰਤਾ=ਲਾਲ ਪੁਸ਼ਾਕ ਦਾ ਪਹਿਰਣਾ ਕੀਤਾ ਹੈ। ਅਤੇ ਜੇਹੜਾ ਸੱਚੇ ਨਾਮ ਦਾ ਦਾਨ ਸਿੱਖਾਂ ਨੂੰ ਦੇਣਾ ਕੀਤਾ ਹੈ।

ਅਥਵਾ:- ਜੇਹੜਾ ਸੱਚ ਦਾ ਦਾਨੁ=ਜਾਨਣਾ ਕੀਤਾ ਹੈ।

ਅਥਵਾ:- ਸੱਚ ਦੇ ਨਮਿੱਤ ਜੇਹੜਾ ਪ੍ਰਤੱਖ ਦਾਨ ਕੀਤਾ ਹੈ-ਏਹ ਅਸਾਂ ਨੇ ਸੁਪੇਦੀ=ਚਿੱਟੀ ਪੁਸ਼ਾਕ ਦਾ ਪਹਿਰਣਾ ਕੀਤਾ ਹੈ।

## ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥

ਸਿਆਹੀ = ਪਾਪਾਂ ਦਾ, ਅਥਵਾ:- ਅਵਿਦਿਆ ਦਾ ਜੇਹੜਾ ਕਦਾ ਕਰਣੀ=ਕੱਟਣਾ ਕੀਤਾ ਹੈ। ਏਹ ਅਸਾਂ ਨੇ ਨੀਲੀ ਪੁਸ਼ਾਕ ਦਾ ਪਹਿਰਣਾ ਕੀਤਾ ਹੈ।

ਜੇਹੜਾ ਵਾਹਿਗੁਰੂ ਦੇ ਚਰਨਾਂ ਦਾ ਧਿਆਨ ਧਾਰਨਾ ਕੀਤਾ ਹੈ ਏਹੁ ਅਸਾਂ ਨੇ ਪਹਿਰਣੁ=ਚੋਗੇ ਦਾ ਪਹਿਰਣਾ ਕੀਤਾ ਹੈ। ਅਥਵਾ:- ਸਾਰਿਆਂ ਕੱਪੜਿਆਂ ਦਾ ਪਹਿਰਣਾ ਕੀਤਾ ਹੈ।

## ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥ ੨॥

ਜਥਾ ਲਾਭ ਤਥਾ ਸੰਤੁਸ਼ਟ ਰਹਿਣਾ ਅਜੇਹੇ ਸੰਤੋਖ ਦਾ ਧਾਰਨਾ ਏਹ ਅਸਾਂ ਨੇ ਕਮਰਬੰਦੁ=ਕਮਰਕੱਸਾ ਕੀਤਾ ਹੈ। ਤੇਰਾ ਨਾਮੁ=ਤਿਸ ਪ੍ਰਭੂ ਦਾ ਨਾਮ ਜਪਣਾ ਏਹੀ ਧਨ ਤੇ ਜੋਬਨ ਅਵਸਥਾ ਹੈ।

ਅਥਵਾ:- ਤਿਸ ਪ੍ਰਭੂ ਦਾ ਨਾਮ ਜਪਣਾ ਏਹਦਾ ਅਸਾਡੇ ਪਾਸ ਧਨ ਹੈ ਅਤੇ ਸ਼ੋਕ ਅਵਸਥਾ ਰੂਪੀ ਜੋਬਨ ਹੈ॥ ੨॥

## ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥

ਬਾਬਾ=ਹੇ ਪਿਤਾ ਜੀ! (ਅੰਤ੍ਰੀਵ ਕੱਪੜਿਆਂ ਤੋਂ ਬਿਨਾਂ) ਜੇਹੜਾ ਪ੍ਰਤੱਖ ਰੰਗ ਬਰੰਗੇ ਕੱਪੜਿਆਂ ਦਾ ਖੁਸ਼ੀਆਂ ਪੂਰਬਕ ਪਹਿਰਣਾ ਹੈ ਇਸ ਜੀਵ ਨੂੰ ਅੰਤ ਸਮੇਂ ਖੁਆਰੁ=ਖਰਾਬ ਕਰਦਾ ਹੈ।

## ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥

ਜਿਨ੍ਹਾਂ ਕੱਪੜਿਆਂ ਦੇ ਪਹਿਰਣ ਕਰਕੇ ਸਰੀਰ ਪੀੜਤ ਹੁੰਦਾ ਹੈ, ਅਤੇ ਮਨ ਵਿਚ ਕਈ ਤਰ੍ਹਾਂ ਦੇ ਵਿਕਾਰ ਚਲਦੇ ਹਨ।

ਅਥਵਾ:- ਜਿਨ੍ਹਾਂ ਕੱਪੜਿਆਂ ਦੇ ਪਹਿਰਣ ਕਰਕੇ ਪ੍ਰਲੋਕ ਵਿਚ ਮਨ=ਜੀਵ ਪੀੜਿਆ ਜਾਂਦਾ ਹੈ, ਅਤੇ ਤਨ ਵਿਖੇ ਨਾਨ੍ਹਾ ਪ੍ਰਕਾਰ ਦੇ ਵਿਕਾਰ ਚਲਦੇ ਹਨ॥ ੧ ॥ ਰਹਾਉ ॥

ਫਿਰ ਪਿਤਾ ਜੀ ਨੇ ਕਿਹਾ-ਆਪ ਖੂਬ ਸ਼ਸਤ੍ਰ ਪਹਿਨ ਕੇ ਘੋੜੇ ਉੱਪਰ ਅਸਵਾਰ ਹੋ ਕੇ ਜਿਸ ਪਾਸੇ ਮਰਜ਼ੀ ਆਵੇ ਸੈਲ ਕਰੋ।

ਤਾਂ ਗੁਰੂ ਜੀ ਨੇ ਕਿਹਾ, ਅਸੀਂ ਅੰਤ੍ਰੀਵ ਘੋੜੇ ਉੱਪਰ ਅਸਵਾਰ ਹਾਂ, ਆਪ ਸੁਣੋ:-

## ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ॥

ਤੇਰੀ ਵਾਟ=ਤਿਸ ਪ੍ਰਭੂ ਦੀ ਭਗਤੀ ਰੂਪੀ ਵਾਟ ਦਾ ਜੇਹੜਾ ਬੁੱਝਣਾ ਕੀਤਾ ਹੈ।

ਏਹੀ ਘੋੜਾ ਹੈ, ਏਹੀ ਸੁਇਨੇ=ਸੋਨੇ ਦੀ ਪਾਖਰ=ਕਾਠੀ ਸਾਖਤਿ=ਬਣੀ ਹੋਈ ਹੈ।

**ਦੂਜਾ ਅਰਥ**-ਧਰਮ ਘੋੜਾ ਸਤ ਜੀਂਨ ਕਰ ਜਤੁ ਕੀ ਪਾਖਰ ਮਾਨ॥

ਦੇ ਅਨੁਸਾਰ ਇੰਞ ਅਰਥ ਕਰਨਾ-

ਧਰਮ ਰੂਪ ਘੋੜਾ ਹੈ, ਸੱਚ ਦਾ ਬੋਲਣਾ ਇਹ ਜੀਂਨ=ਕਾਠੀ ਹੈ, ਜਤੁ=ਜਤਿੰਦ੍ਰ ਰਹਿਣਾ ਇਹ ਪਾਖਰ+ ਹੈ। ਕਰੁਣਾ ਮੈਤ੍ਰੀ ਮੁਦਤਾ ਇਹ ਸੋਨੇ ਦੀ ਸਾਖਤਿ=ਪੂੰਜੀ ਹੈ।

ਤਿਸ ਪ੍ਰਮੇਸ਼ਰ ਦੀ ਭਗਤੀ ਰੂਪ ਵਾਟ ਦਾ ਜੇਹੜਾ ਬੁੱਝਣਾ ਕੀਤਾ ਹੈ-ਇਸ ਵਾਟ ਉੱਪਰ ਅਸਾਂ ਨੇ ਚਲਣਾ ਕੀਤਾ ਹੈ।

ਅਥਵਾ:-ਕਾਠੀ ਦੇ ਹੇਠਾਂ ਘੋੜੇ ਦੀ ਪਿੱਠ ਤੇ ਜੋ ਕੱਪੜਾ (ਨਮਦਾ) ਪਾਂਦੇ ਹਨ ਉਸਨੂੰ ਭੀ ਪਾਖਰ ਕਹਿੰਦੇ ਹਨ।

## ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ॥

ਪ੍ਰਭੂ ਦੀ ਪ੍ਰਾਪਤੀ ਦੇ ਸ਼ੁਭ ਗੁਣਾਂ ਨੂੰ ਜੇਹੜਾ ਧਾਰਨਾ ਕੀਤਾ ਹੈ।

ਏਹੀ ਤਰਕਸ=ਭੱਥਾ ਹੈ, ਏਹੀ ਤੀਰ ਕਮਾਣ ਹੈ, ਏਹੀ ਸਾਂਗ=ਬਰਛੀ ਹੈ, ਏਹੀ ਤੇਗਬੰਦ=ਤਲਵਾਰ ਦਾ ਬੰਨਣਾ ਕੀਤਾ ਹੈ, ਏਹੀ ਧਾਤੁ=ਧਾਵਣੀ ਹੈ।

ਅਥਵਾ:- ਸੰਤੋਖ ਵਸ਼ਿਸ਼ਟ ਹਿਰਦਾ ਇਹ ਤਰਕਸ=ਭੱਥਾ ਹੈ। ਪਰੇਮ ਰੂਪੀ ਤੀਰ=ਬਾਣ ਹੈ।

ਯਥਾ- ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥

ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ॥ ੧ ॥ *(ਗੋਂਡ ਮਹਲਾ ੪, ਪੰਨਾ ੮੬੧)*

ਸ੍ਰੇਸ਼ਟ ਆਤਮ ਵਿਸ਼ੈਣੀ ਬੁੱਧੀ ਇਹ ਕਮਾਣ ਹੈ। ਮਨ ਨੂੰ ਸ਼ੁੱਧ ਕਰਨਾ ਇਹ ਧਨੁੱਖ ਹੈ। ਸ਼ਾਂਤੀ ਰੂਪੀ ਸਾਂਗ=ਬਰਛੀ ਹੈ। ਬ੍ਰਹਮ ਗਿਆਨ ਰੂਪੀ ਤੇਗ=ਤਲਵਾਰ ਨੂੰ ਬੰਨ੍ਹਿਆ ਹੈ। ਸ਼ੁਭ ਗੁਣਾਂ ਦੀ ਤਰਫ ਦੌੜਣਾ ਏਹੀ ਧਾਤੁ=ਧਾਵਣੀ ਹੈ।

## ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ॥ ੩ ॥

ਕਰਮੁ ਤੇਰਾ=ਤਿਸ ਪ੍ਰਮਾਤਮਾਂ ਦਾ ਜੋ ਅਨੁਗ੍ਰਹੁ ਹੋਇਆ ਹੈ, ਏਹੀਂ ਮੇਰਾ ਵਾਜਾ ਹੈ, ਏਹੀ ਨੇਜਾ ਹੈ, ਏਹੀ

+ਨੋਟ:- ਜ਼ੰਜੀਰਦਾਰ ਲੋਹੇ ਦਾ ਝੁੱਲ ਹਾਥੀ ਅਤੇ ਘੋੜਿਆਂ ਉੱਤੇ ਪਾਇਆ ਜਾਂਦਾ ਹੈ ਜਿਸ ਕਰਕੇ ਰਣਿ ਭੂਮਿਕਾ ਵਿਚ ਸਰੀਰ ਦੀ ਰੱਖਿਆ ਹੁੰਦੀ ਹੈ ਉਸਨੂੰ ਪਾਖਰ ਕਹਿੰਦੇ ਹਨ।

ਪੱਤ ਅਬਰੋ ਦੇ ਨਾਲ ਪ੍ਰਗਟ ਹੋਣਾ ਹੈ, ਏਹੀ ਮੇਰੀ ਜਾਤੀ ਹੈ।

ਅਥਵਾ:- ਸਤਿਨਾਮੁ ਰੂਪੀ ਵਾਜਾ ਹੈ। ਨਿਸਚੇ ਰੂਪੀ ਨੇਜਾ ਹੈ।

ਪਤੀ ਪ੍ਰਮਾਤਮਾਂ ਦੇ ਸਹਿਤ ਹੋਣਾ ਏਹੀ ਅਸਾਡਾ ਪ੍ਰਗਟ ਹੋਣਾ ਹੈ।

ਤੇਰਾ=ਤਿਸ ਪ੍ਰਭੂ ਦਾ ਕਰਮੁ ਅਨੁਗ੍ਰਹੁ ਹੋਣਾ ਏਹੀ ਮੇਰੀ ਜਾਤੀ ਹੈ॥ ੩॥

## ਬਾਬਾ ਹੋਰੁ ਚੜਣਾ ਖੁਸੀ ਖੁਆਰੁ॥

ਬਾਬਾ=ਹੇ ਪਿਤਾ ਸਾਹਿਬ ਜੀ ਅੰਤ੍ਰੀਵ ਧਰਮ ਘੋੜੇ ਤੋਂ ਬਿਨਾਂ ਜੇਹੜਾ ਹੋਰ ਪ੍ਰਤੱਖ ਘੋੜਿਆਂ ਉੱਪਰ ਖੁਸ਼ੀਆਂ ਪੂਰਬਕ ਚੜ੍ਹਣਾ ਹੈ ਇਹ ਇਸਨੂੰ ਖੁਆਰੁ=ਖਰਾਬ ਕਰਦਾ ਹੈ।

## ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥

ਜਿਸ ਘੋੜੇ ਉੱਤੇ ਚੜ੍ਹਿਆਂ ਸਰੀਰ ਪੀੜਤ ਹੁੰਦਾ ਹੈ ਅਤੇ ਮਨ ਵਿਚ ਕਈ ਤਰ੍ਹਾਂ ਦੇ ਵਿਕਾਰ ਚਲਦੇ ਹਨ।

ਅਥਵਾ:- ਜਿਸ ਘੋੜੇ ਉੱਤੇ ਚੜ੍ਹਿਆਂ ਮਨ=ਜੀਵ ਪੀੜਿਆ ਜਾਂਦਾ ਹੈ,

ਅਤੇ ਤਨ ਵਿਖੇ ਨਾਨਾ ਪ੍ਰਕਾਰ ਦੇ ਵਿਕਾਰ ਚਲਦੇ ਹਨ॥ ੧॥ ਰਹਾਉ॥

ਆਖਿਰ ਮਾਤਾ ਪਿਤਾ ਨੇ ਕਿਹਾ, ਆਪ ਜੀ ਵਾਸਤੇ ਹੁਣ ਪੱਕੇ ਮਕਾਨ (ਮੰਦਰ) ਪਾਏ ਹਨ ਆਪ ਉਨ੍ਹਾਂ ਮੰਦਰਾਂ ਵਿਚ ਚਲ ਕੇ ਰਿਹਾਇਸ਼ ਕਰੋ ਤੇ ਪ੍ਰਵਾਰ ਵਿਖੇ ਰਲ ਮਿਲ ਕੇ ਬੈਠੋ ਅਸੀਂ ਤੁਹਾਨੂੰ ਕੋਈ ਕੰਮ ਨਹੀਂ ਆਖਾਂਗੇ ਸਗੋਂ ਤੁਸੀਂ ਅਸਾਡੇ ਤੇ ਹੁਕਮ ਕਰਨਾ! ਇਹ ਗੱਲਾਂ ਸੁਣ ਕੇ ਗੁਰੂ ਜੀ ਨੇ ਕਿਹਾ-

## ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ॥

ਪ੍ਰਭੂ ਦੇ ਨਾਮ ਜਪਣ ਦੀ ਜਿਹੜੀ ਖੁਸ਼ੀ ਅਸਾਨੂੰ ਪ੍ਰਾਪਤ ਹੋਈ ਹੈ ਏਹ ਅਸਾਡੇ ਲਈ ਘਰ ਤੇ ਮੰਦਰ ਹਨ। ਘਰ ਕੱਚੇ ਤੇ ਮੰਦਰ ਪੱਕੇ ਹੁੰਦੇ ਹਨ।

ਅਥਵਾ:- ਸਰੀਰ ਘਰ ਦੇ ਮੰਦਰ=ਅੰਦਰ ਜੋ ਨਾਮ ਦੀ ਖੁਸ਼ੀ ਪ੍ਰਾਪਤ ਹੋਈ ਹੈ।

ਅਸਾਡੇ ਲਈ ਏਹੀ ਮੰਦਰ ਹੈ।

ਨਦਰਿ ਤੇਰੀ=ਤਿਸ ਪ੍ਰਮਾਤਮਾਂ ਦੀ ਜੋ ਕਿਰਪਾ ਦ੍ਰਿਸ਼ਟੀ ਹੋਈ ਹੈ ਏਹੀ ਅਸਾਡਾ ਪ੍ਰਵਾਰ ਹੈ।

[ਪੰਨਾ ੧੭]

## ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ॥

ਤਿਸ ਪ੍ਰਮਾਤਮਾਂ ਨੂੰ ਜੇਹੜਾ ਭਾਵਸੀ=ਭਾ ਜਾਣਾ ਹੈ, ਸਾਡੇ ਲਈ ਏਹੋ ਹੁਕਮ ਦਾ ਕਰਨਾ ਹੈ। ਬਹੁਤਿਆਂ ਪੁਰਸ਼ਾਂ ਨਾਲ ਮਿਲਕੇ ਹੋਰ ਜੇਹੜਾ ਅਪਾਰੁ=ਬਿਅੰਤ ਗੱਲਾਂ ਦਾ ਕਰਨਾ ਹੈ ਇਹ ਨਿਸਫਲ ਹੈ।

## ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ॥ ੪॥

ਗੁਰੂ ਜੀ ਕਥਨ ਕਰਦੇ ਹਨ ਉਹ ਪ੍ਰਭੂ ਸੱਚਾ ਪਾਤਸ਼ਾਹ ਹੈ ਜੋ ਕਿਸੇ ਪਾਸੋਂ ਪੁੱਛ ਕੇ ਕੋਈ ਵਿਚਾਰ ਨਹੀਂ ਕਰਦਾ, ਜੋ ਵੀ ਕਰਦਾ ਹੈ ਆਣੇ ਸੁਤੰਤ੍ਰਪਣੇ ਵਿਚ ਕਰਦਾ ਹੈ।

ਯਥਾ:- ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥ ੨॥ (ਪੰਨਾ ੮੬੩)

ਤਥਾ:-ਦੋਮ ਨ ਸੋਮ ਏਕ ਸੋ ਆਹੀ॥ (ਪੰਨਾ ੩੪੫)

ਅਥਵਾ:-ਜੋ ਪ੍ਰਭੂ ਸੱਚਾ ਪਾਤਸ਼ਾਹ ਹੈ ਮੈਂ ਉਸ ਦੀ ਨੌਕਰੀ ਕਰਦਾ ਹਾਂ ਕਿਉਂਕਿ ਉਹ ਵਿਚਾਰਕੇ ਮੁੜ ਕੋਈ ਗੱਲ ਪੁੱਛਦਾ ਨਹੀਂ ਹੈ।

ਏਸੇ ਕਾਰਨ ਰਾਇ ਬੁਲਾਰ ਦੀ ਨੌਕਰੀ ਨਾਲੋਂ ਅਸਾਨੂੰ ਉਸ ਪ੍ਰਭੂ ਦੀ ਨੌਕਰੀ ਕਰਨੀ ਚੰਗੀ ਹੈ॥ ੪॥

## ਬਾਬਾ ਹੋਰੁ ਸਉਣਾ ਖੁਸੀ ਖੁਆਰੁ॥

ਬਾਬਾ=ਹੇ ਪਿਤਾ ਜੀ ! ਨਾਮ ਤੋਂ ਬਿਨਾਂ ਹੋਰ ਖੁਸ਼ੀਆਂ ਪੂਰਬਕ ਜੇਹੜਾ ਸੋਹਣਿਆਂ ਮੰਦਰਾਂ ਵਿਚ ਚੰਗੀਆਂ ਸਿਹਜਾ ਤੇ ਸੌਣਾ ਹੈ ਇਹ ਇਸ ਜੀਵ ਨੂੰ ਖੁਆਰੁ=ਖਰਾਬ ਕਰਦਾ ਹੈ।

## ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ਰਹਾਉ॥੪॥੭॥

ਜਿਸ ਸੋਹਣੇ ਮੰਦਰ ਵਿਚ ਚੰਗੀਆਂ ਸਿਹਜਾਂ ਉੱਤੇ ਸੌਣ ਕਰਕੇ ਸਰੀਰ ਪੀੜਤ ਹੁੰਦਾ ਹੈ ਅਤੇ ਮਨ ਵਿਚ ਕਈ ਤਰ੍ਹਾਂ ਦੇ ਵਿਕਾਰ ਚਲਦੇ ਹਨ।

ਅਥਵਾ:- ਮਨ ਵਸ਼ਿਸਟ ਜੀਵ ਪੀੜਿਆ ਜਾਂਦਾ ਹੈ ਅਤੇ ਤਨ ਵਿਖੇ ਕਈ ਤਰ੍ਹਾਂ ਦੇ ਵਿਕਾਰ ਚਲਦੇ ਹਨ।

## ਸਿਰੀਰਾਗੁ ਮਹਲਾ ੧॥

ਇਕ ਪ੍ਰੇਮੀ ਸਿੱਖ ਨੇ ਬੇਨਤੀ ਕੀਤੀ ਪ੍ਰਮੇਸ਼ਰ ਦਾ ਨਾਮ ਕਿਸ ਮਤੀ ਦੁਆਰੇ ਸਲਾਹਵੇ?

*ਗੁਰ ਉੱਤਰ:-* (ਰਹਾਉ ਦੀ ਪੰਗਤੀ ਤੋਂ ਅਰਥ ਉਠਾਨਾ) ਬਾਬਾ ਹੋਰ ਮਤਿ ਹੋਰ ਹੋਰ॥

ਬਾਬਾ=ਹੇ ਭਾਈ ! ਨਾਮ ਸਿਮਰਨ ਵਾਲੀ ਮਤਿ=ਬੁੱਧੀ ਤੋਂ ਬਿਨਾਂ ਹੋਰ ਬੁੱਧੀ ਜੀਵ ਨੂੰ ਹੋਰ ਹੋਰ ਪਾਸੇ ਲਗਾਣ ਵਾਲੀ ਹੈ। ਇਸ ਵਾਸਤੇ ਜੀਵ ਨੂੰ ਚਾਹੀਦਾ ਹੈ ਕਿ ਹੋਰ ਮਤੀ ਜੋ ਹੋਰ ਪਾਸੇ ਲਗਾਣ ਵਾਲੀ ਹੈ। ਉਸ ਵੱਲੋਂ ਆਪਣੇ ਆਪ ਨੂੰ ਹੋਰ=ਮੋੜਨਾ ਕਰੇ।

*ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ॥ ੧॥*

ਓਤੁ=ਉਸ ਸ਼ੁੱਧ ਮਤੀ ਦੁਆਰਾ ਗੁਣਤਾਸੁ=ਸ਼ੁਭ ਗੁਣਾਂ ਦੇ ਖਜ਼ਾਨੇ ਪ੍ਰਭੂ ਦੇ ਸੱਚੇ ਨਾਮ ਨੂੰ ਸਲਾਹੁਣਾ ਕਰੇ।

*ਪ੍ਰਸ਼ਨ:-* ਕਿਸ ਬੁੱਧੀ ਦੁਆਰੇ ਨਾਮ ਨੂੰ ਸਲ੍ਹਾਵੇਂ ? *ਉੱਤਰ-*

## ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ॥

ਕਾਂਇਆ-ਬੁੱਧੀ ਨੂੰ ਕੁੰਗੂ=ਕੇਸਰ ਦੀ ਨਿਆਈਂ ਪਵਿੱਤ੍ਰ ਕਰੇ,

ਲਲਿਤਾ=ਜਿਹਵਾ ਰਤਨਾਂ ਦੀ ਤਰ੍ਹਾਂ ਅਮੋਲਕ ਵੈਰਾਗ ਸਬੰਧੀ ਬਚਨਾਂ ਦੇ ਉਚਾਰਨ ਵਾਲੀ ਕਰੇ-

*ਯਥਾ:-*ਸੋਰਠਿ ਰਾਗ ਵਿਚ ਲਲਿਤਾ ਨਾਮ ਜਿਹਵਾ ਦਾ ਹੈ।

ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ॥
ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ॥ *(ਸੋਰਠਿ ਮਹਲਾ ੧, ਪੰਨਾ ੬੩੬)*

ਅਗਰਿ ਵਾਸੁ=ਚੰਦਨ ਦੀ ਵਾਸ਼ਨਾਂ ਵਾਂਗੂੰ ਸੀਤਲ ਤੇ ਖੁਸ਼ਬੂਦਾਰ ਤਨ ਵਿਚੋਂ ਸ੍ਵਾਸ ਨਿਕਲਣ ਅਰਥਾਤ ਭਗਤੀ ਰੂਪ ਸੁਗੰਧੀ ਨਾਲ ਮਿਲੇ ਹੋਇ ਸ੍ਵਾਸ ਨਿਕਲਣ।

## ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥

ਜਿਸ ਪੁਰਸ਼ ਦੇ ਘਟਿ ਵਿਖੇ ਅਜੇਹੀ ਵਿਗਾਸੁ=ਪ੍ਰਕਾਸ਼ ਵਾਲੀ ਮਤੀ ਪ੍ਰਗਟ ਹੋਈ ਹੈ,

ਤਿਤੁ=ਤਿਸ ਪੁਰਸ਼ ਦੇ ਮੂੰਹ ਉੱਪਰ ਅਠਾਠ ਤੀਰਥਾਂ ਦੇ ਇਸ਼ਨਾਨ ਕਰਨੇ ਦਾ ਫਲ ਰੂਪ ਟਿੱਕਾ ਲੱਗਦਾ ਹੈ। ਅਰਥਾਤ ਘਰ ਬੈਠਿਆਂ ਹੀ ਉਸ ਨੂੰ ਅਠਾਠ ਤੀਰਥਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

ਅਥਵਾ:- ਅਠਾਠ ਤੀਰਥਾਂ ਦੇ ਪਾਪਾਂ ਦੀ ਨਵਿਰਤੀ ਕਰਨੇ ਨੂੰ ਉਹ ਮੁਖੀ ਟਿਕਾਇਆ ਗਿਆ ਹੈ।

## ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥ ੧ ॥

ਉਸ ਸ਼ੁੱਧ ਬੁੱਧੀ ਦੁਆਰਾ ! ਗੁਣਤਾਸੁ=ਪ੍ਰਮਾਤਮਾਂ ਦੇ ਸੱਚੇ ਨਾਮ ਨੂੰ ਸਲਾਹੁਣਾ ਕਰੇ ॥੧॥

## ਬਾਬਾ ਹੋਰ ਮਤਿ ਹੋਰ ਹੋਰ ॥

ਬਾਬਾ=ਹੇ ਭਾਈ ਹੋਰ ਸੰਸਾਰਕ ਮਤੀ ਜੋ ਹੋਰ ਪਾਸੇ ਅਰਥਾਤ ਵਿਸ਼ਿਆਂ ਵੱਲ ਲਗ ਰਹੀ ਹੈ ਉਸਨੂੰ ਤੂੰ ਹੋਰ=ਮੋੜਨਾ ਕਰ।

## ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥ ੧ ॥ ਰਹਾਉ ॥

ਹੋਰ ਮੱਤ ਨੂੰ ! ਜੇਕਰ, ਸਉ ਵੇਰ=ਸੈਂਕੜੇ ਵਾਰ ਵੀ ਕਮਾਈਏ ਤਾਂ ਇਹ ਨਿਯਮ ਸਮਝ ਲਓ। ਝੂਠਿਆਂ ਦਾ ਝੂਠਾ ਹੀ ਜੋਰੁ=ਬਲ ਹੈ। ਵਾ ਝੂਠੇ ਪੁਰਸ਼ ਝੂਠ ਵਿਚ ਹੀ ਜੋਰੁ=ਜੋੜਦੇ ਹਨ॥ ੧ ॥ ਰਹਾਉ ॥

## ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥

ਹੋਰ ਸੰਸਾਰਕ ਮਤਿ ਕਰਕੇ ਚਾਹੇ ਹਿੰਦੂ ਲੋਕ ਪੂਜਾ ਕਰਨ ਲਗ ਜਾਣ, ਅਤੇ ਮੁਸਲਮਾਨ ਭੀ ਪੀਰ ਪੀਰ ਕਰਕੇ ਆਖਣ, ਚਾਹੇ ਸਾਰਾ ਸੰਸਾਰ ਵੀ ਭੇਟਾ ਲੈ ਕੇ ਅੱਗੋਂ ਉੱਠਕੇ ਮਿਲੇ।

ਅਥਵਾ:- ਕਿਸੇ ਰਿਆਸਤ ਵੱਲੋਂ ਵੀ ਪੂਜਾ ਲਗ ਜਾਵੇ ਸਾਰਿਆਂ ਕਰਕੇ ਵੀ ਪੀਰੁ=ਪੂਜਨੀਕ ਆਖਿਆ ਜਾਵੇ, ਸਾਰਾ ਸੰਸਾਰ ਵੀ ਅੱਗੋਂ ਉੱਠਕੇ ਸਵਾਗਤ ਲਈ ਮਿਲੇ।

## ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥

ਆਪਣਾ ਨਾਂ ਭੀ ਵਡਾ ਅਵਤਾਰਾਂ ਵਾਲਾ ਸਦਵਾ ਲਵੇ, ਚਾਹੇ ਸਿੱਧਾਂ ਵਿਚ ਵੀ ਸੁਮਾਰੁ=ਗਿਣਤੀ ਹੋ ਜਾਵੇ।

## ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ ॥ ੨ ॥

ਜਾ=ਜੇਕਰ ਪਤਿ=ਪਤੀ ਪ੍ਰਮਾਤਮਾਂ ਦੇ ਦਰਬਾਰ ਵਿਚ ਇਸ ਦੀ ਪੱਤਅਬਰੋ ਲੇਖੇ ਵਿਚ ਨਹੀਂ ਪੈਂਦੀ, ਤਾਂ ਪੂਜਾ ਕਰਵਾਉਣ ਆਦਿਕ ਸਾਰੇ ਕਰਤੱਬ ਇਸਨੂੰ ਖੁਆਰੁ=ਖਰਾਬ ਕਰਦੇ ਹਨ॥ ੨ ॥

## ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ ॥

ਜਿਨ੍ਹਾਂ ਗੁਰਮੁਖਾਂ ਨੂੰ ਸਤਿਗੁਰਾਂ ਨੇ ਉੱਚ ਪਦਵੀ ਉੱਪਰ ਅਸਥਾਪਨ ਕੀਤਾ ਹੈ, ਤਿਨ੍ਹਾਂ ਦੀ ਉੱਚ ਪਦਵੀ ਨੂੰ ਕੋਈ ਭੀ ਮੇਟ ਨਹੀਂ ਸਕਦਾ।

## ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ॥

ਕਿਉਂਕਿ ਉਨ੍ਹਾਂ ਦੇ ਅੰਦਰ ਨਿਧੀਆਂ ਦਾ ਖਜ਼ਾਨਾ ਨਾਮ ਹੈ, ਨਾਮ ਕਰਕੇ ਹੀ ਉਹ ਸਾਰੇ ਜਗਤ ਵਿਚ ਪਰਗਟ ਹੋਇ ਹਨ।

## ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥ ੩ ॥

ਉਹ ਸੱਚਾ ਪ੍ਰਭੂ ਜੋ ਸਦੀਵ ਕਾਲ ਅਖੰਡੁ=ਭੇਦ ਭਾਵ ਤੋਂ ਰਹਿਤ ਹੈ ਉਸ ਦੇ ਨਾਮ ਨੂੰ ਉਹ ਗੁਰਮੁਖ ਪੂਜਦੇ ਹਨ ਓਸੇ ਦੇ ਨਾਮ ਨੂੰ ਹੀ ਮੰਨਦੇ ਹਨ॥ ੩ ॥

(ਤਿੰਨ੍ਹਾਂ ਪੰਗਤੀਆਂ ਦਾ ਅਰਥ ਫਿਰ ਕਰਨਾ)

*ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ॥*

ਸਤਿਗੁਰਾਂ ਨੇ ਪ੍ਰਕਾਸ਼ ਵਾਲੀ ਮਤਿ ਦੇ ਕੇ ਜਿਨ੍ਹਾਂ ਨੂੰ ਨਾਮ ਗਿਆਨ ਅੰਦਰ ਅਸਥਾਪਨ ਕੀਤਾ ਹੈ, ਤਿਨ੍ਹਾਂ ਦੇ ਤੇਜ ਪ੍ਰਤਾਪ ਨੂੰ ਕੋਈ ਮੇਟ ਨਹੀਂ ਸਕਦਾ।

*ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ॥*

ਉਨ੍ਹਾਂ ਦੇ ਅੰਦਰ ਨਿਧੀਆਂ ਦਾ ਖਜ਼ਾਨਾ ਨਾਮ ਹੈ।

*ਪ੍ਰਸ਼ਨ:* ਆਪ ਜੀ ਨੇ ਕਿਵੇਂ ਜਾਣਿਆ ਕਿ ਉਨ੍ਹਾਂ ਦੇ ਅੰਦਰ ਨਾਮ ਖਜ਼ਾਨਾ ਹੈ ?

*ਉੱਤਰ:-* ਉਨ੍ਹਾਂ ਦੇ ਮੂੰਹ ਵਿਚੋਂ ਹਰ ਵੇਲੇ ਨਾਮ ਹੀ ਪਰਗਟ ਹੋ ਰਿਹਾ ਹੈ, ਇਸ ਕਰਕੇ ਅਸਾਂ ਨੇ ਜਾਣਿਆ ਹੈ ਕਿ ਉਨ੍ਹਾਂ ਦੇ ਅੰਦਰ ਨਾਮ ਖਜ਼ਾਨਾ ਹੈ।

*ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ॥ ੩ ॥*

ਉਹ ਸੱਚਾ ਪ੍ਰਭੂ ਜੋ ਸਦਾ ਅਖੰਡੁ=ਭੇਦ ਭਾਵ ਤੋਂ ਰਹਿਤ ਹੈ, ਉਸ ਦੇ ਨਾਮ ਕਰਕੇ ਹੀ ਉਹ ਪੂਜੇ ਜਾਂਦੇ ਹਨ, ਉਸ ਦੇ ਨਾਮ ਕਰਕੇ ਹੀ ਉਹ ਸਾਰੇ ਮੰਨੇ ਜਾਂਦੇ ਹਨ॥ ੩ ॥

## ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ ॥

ਖੇਹ ਆਦਿਕ ਪੰਜਾਂ ਤੱਤਾਂ ਰਚਤ ਦੇਹ ਜਦ ਅੰਤ ਨੂੰ ਮਸਾਣ ਭੂਮਿਕਾ ਵਿਖੇ ਸੜਕੇ ਖੇਹ ਰਲਾਈਐ=ਮਿੱਟੀ ਵਿਖੇ ਰਲ ਗਈ ਤਾਂ ਮਨਮੁਖਾਂ ਨੂੰ ਆਈਏ ਜੀ, ਅਜੇਹੇ ਸਤਿਕਾਰ ਦੇ ਸ਼ਬਦ ਕਿਵੇਂ ਪ੍ਰਾਪਤ ਹੋਣਗੇ।

*ਅਥਵਾ:-* ਪ੍ਰਲੋਕ ਵਿਖੇ ਜਾ ਕੇ ਮਨਮੁਖ ਜੀਵ ਦਾ ਪਤਾ ਨਹੀਂ ਕੀ ਹਾਲ ਹੋਵੇਗਾ, ਭਾਵ ਬੁਰਾ ਹਾਲ ਹੋਵੇਗਾ।

## ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ॥

ਅੰਤ ਨੂੰ ਮਨਮੁਖਾਂ ਦੀਆਂ ਸਭ ਸਿਆਣਪਾਂ ਜਲੀਆ=ਸੜ ਜਾਣਗੀਆਂ।

*ਯਥਾ:-* ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥ *(ਜਪੁਜੀ ਸਾਹਿਬ)*

ਰੋਂਦਾ ਹੋਇਆ ਕਰਮ ਫਲ ਭੋਗਣ ਵਾਸਤੇ ਜਮਾਂ ਨਾਲ ਇੱਥੋਂ ਉੱਠਕੇ ਚਲਿਆ ਜਾਵੇਗਾ।

## ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ ॥ ੪ ॥ ੮ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਨਾਮੀ ਪ੍ਰਭੂ ਦੇ ਨਾਮ ਭੁਲਾਣ ਕਰਕੇ ਪ੍ਰਲੋਕ ਦਰਗਾਹ ਵਿਚ ਗਿਆਂ

ਹੋਇਆਂ ਪਤਾ ਨਹੀਂ ਇਸ ਮਨਮੁਖ ਪਾਪੀ ਦਾ ਕੀ ਹਾਲ ਹੋਣਾ ਹੈ॥ ੪॥ ੮॥

## ਸਿਰੀਰਾਗੁ ਮਹਲਾ ੧ ॥

ਇਕ ਜਗਿਆਸੂ ਨੇ ਬੇਨਤੀ ਕੀਤੀ ਪ੍ਰਭੂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਉੱਤਰ:-

**ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ ॥**

ਸਤ ਸੰਤੋਖ ਆਦਿਕ ਸ਼ੁਭ ਗੁਣਾਂ ਵਾਲੀ ਜੋ ਮਹਾਤਮਾ ਰੂਪ ਸਖੀ ਹੈ, ਉਹ ਤਾਂ ਸ਼ੁਭ ਗੁਣਾਂ ਨੂੰ ਹੀ ਵਿਸਥੀਰਨ ਕਰਦੀ ਹੈ, ਅਤੇ ਔਗੁਣਾਂ ਵਾਲੀ ਮਨਮੁਖ ਇਸਤ੍ਰੀ ਹਮੇਸ਼ਾਂ ਝੁਰਦੀ ਰਹਿੰਦੀ ਹੈ।

**ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ ॥**

ਹੇ ਜਗਿਆਸੂ ਰੂਪ ਕਾਮਣੀ=ਇਸਤ੍ਰੀ ! ਜੇ ਤੂੰ ਪ੍ਰਮਾਤਮਾਂ ਰੂਪ ਵਰੁ=ਪਤੀ ਦੀ ਪ੍ਰਾਪਤੀ ਨੂੰ ਲੋੜਹਿ=ਚਾਹੁੰਦੀ ਹੈਂ, ਤਾਂ ਇਹ ਨਿਯਮ ਸਮਝ ਲੈ ਕਿ ਕੂਰਿ=ਝੂਠ ਬੋਲਣ ਕਰਕੇ ਪਤੀ ਪ੍ਰਮਾਤਮਾ ਨਹੀਂ ਮਿਲਦਾ, ਤਾਂਤੇ ਝੂਠ ਨੂੰ ਛੱਡ ਦੇ।

**ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ ॥ ੧ ॥**

ਤੇਰੇ ਪਾਸ ਆਸ਼ਾ ਤ੍ਰਿਸ਼ਨਾਂ ਰੂਪ ਨਦੀ ਤੋਂ ਪਾਰ ਹੋਣ ਵਾਸਤੇ ਭਗਤੀ ਰੂਪ ਬੇੜੀ ਨਹੀਂ ਹੈ। ਸੰਕਲਪਾਂ ਵਿਕਲਪਾਂ ਰੂਪ ਨਾਲਿਆਂ ਤੋਂ ਪਾਰ ਹੋਣ ਵਾਸਤੇ ਤੇਰੇ ਪਾਸ ਪ੍ਰੇਮ, ਵਾ ਅਦ੍ਵੈਤ ਨਿਸਚਾ ਰੂਪ ਤੁਲਹਾ ਨਹੀਂ ਹੈ। ਸੰਸਾਰ ਸਮੁੰਦਰ ਤੋਂ ਪਾਰ ਹੋਣ ਵਾਸਤੇ ਨਾ ਹੀ ਤੂੰ ਨਾਮ ਗਿਆਨ ਰੂਪੀ ਜਹਾਜ਼ ਪ੍ਰਾਪਤ ਕਰ ਸਕਦੀ ਹੈਂ। ਇਸ ਕਰਕੇ ਤੇਰੇ ਪਾਸੋਂ ਉਹ ਪਤੀ ਪ੍ਰਮਾਤਮਾ ਦੂਰ ਹੈ॥ ੧॥

**ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥**

ਮੇਰੇ ਠਾਕੁਰ=ਮੇਰਾ ਸੁਆਮੀ ਪ੍ਰਮਾਤਮਾ ਸਾਰੇ ਪੂਰਨ ਹੈ, ਤਖਤਿ=ਆਸਰਾ ਰੂਪ ਹੈ ਅਤੇ ਅਡੋਲੁ=ਡੋਲਣ ਤੋਂ ਰਹਿਤ ਹੈ।

ਅਥਵਾ:- ਮੇਰੇ ਪੂਰੇ ਠਾਕੁਰ ਦਾ ਅਡੋਲ ਤਖਤਿ=ਸਤਸੰਗ ਵਾ ਸੱਚਖੰਡ ਹੈ।

**ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲ ॥ ੧ ॥ ਰਹਾਉ ॥**

ਜੇਕਰ ਮੁਖੀ ਗੁਰਦੇਵ ਜੀ ਪੂਰਾ ਨਾਮ ਗਿਆਨ ਦੇਣਾ ਕਰਨ, ਤਾਂ ਸੱਚਾ ਅਤੋਲ ਪ੍ਰਭੁ ਪ੍ਰਾਪਤ ਹੁੰਦਾ ਹੈ॥ ੧॥ ਰਹਾਉ॥

**ਪ੍ਰਭੁ ਹਰਿ ਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥**
**ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥**
**ਬਿਨੁ ਪਉੜੀ ਗੜਿ ਕਿਉ ਚੜਉ**

**ਪਹਿਲਾ ਅਰਥ:**-ਪ੍ਰਭੁ ਹਰਿ ਮੰਦਰੁ ਸੋਹਣਾ=ਹਰੀ ਪ੍ਰਭੂ ਦਾ ਸੋਹਣਾ ਮੰਦਰ ਸਤਸੰਗ ਹੈ।

ਤਿਸੁ ਮਹਿ ਮਾਣਕ ਲਾਲ=ਤਿਸ ਸਤਸੰਗ ਵਿਚ ਮਾਣਕ=ਸ੍ਰਵਨ ਮਨਨ ਨਿਧਿਆਸਣ ਤੇ ਲਾਲ-ਪਰੇਮ।

ਮੋਤੀ=ਸ਼ੁੱਧਤਾ, ਹੀਰਾ ਨਿਰਮਲਾ=ਨਾਮ ਹੈ।

ਕੰਚਨ ਕੋਟ ਰੀਸਾਲ=ਸੋਨੇ ਦੇ ਕਿਲ੍ਹੇ ਵਾਂਗੂੰ ਇਹ ਸੁੰਦਰ ਤੇ ਪਵਿੱਤ੍ਰ ਹੈ।

ਬਿਨੁ ਪਉੜੀ=ਸ਼ਰਧਾ ਰੂਪ ਪੌੜੀ ਤੋਂ ਬਿਨਾਂ

ਗੜਿ ਕਿਉ ਚੜਉ=ਸਤਸੰਗ ਰੂਪ ਗੜ੍ਹੇ ਉੱਪਰ ਕਿਵੇਂ ਚੜ੍ਹ ਸਕਦਾ ਹੈ।

**ਦੂਜਾ ਅਰਥ:**-ਪ੍ਰਭੁ ਹਰਿ ਮੰਦਰੁ ਸੋਹਣਾ=ਹਰੀ ਪ੍ਰਭੂ ਦਾ ਸੋਹਣਾ ਮੰਦਰ (ਹਰੀ ਮੰਦਰ ਸਾਹਿਬ) ਤਿਸੁ ਮਹਿ ਮਾਣਕ ਲਾਲ=ਤਿਸ ਹਰੀ ਮੰਦਰ ਸਾਹਿਬ ਵਿਚ ਪ੍ਰਤੱਖ ਮਾਣਕ ਤੇ ਲਾਲ ਜੜਤਕਾਰੀ ਕੀਤੇ ਹੋਇ ਹਨ,

ਮੋਤੀ ਹੀਰਾ ਨਿਰਮਲਾ=ਮੋਤੀ ਲਗੇ ਹੋਇ ਹਨ, ਨਿਰਮਲ ਹੀਰੇ ਖਚਤ ਹਨ।

ਕੰਚਨ ਕੋਟ ਰੀਸਾਲ=ਇਹ ਹਰੀ ਮੰਦਰ ਸਾਹਿਬ ਪ੍ਰਤੱਖ ਸੋਨੇ ਦਾ ਸੁੰਦਰ ਕੋਟ ਹੈ।

ਬਿਨੁ ਪਉੜੀ=ਸ਼ਰਧਾ ਰੂਪ ਪੌੜੀ ਤੋਂ ਬਿਨਾਂ

ਗੜਿ ਕਿਉ ਚੜਉ=ਹਰੀ ਮੰਦਰ ਸਾਹਿਬ ਗੜ੍ਹੇ ਉੱਪਰ ਕਿਵੇਂ ਚੜ੍ਹ ਸਕਦਾ ਹੈ।

**ਤੀਜਾ ਅਰਥ:**-ਪ੍ਰਭੁ ਹਰਿ ਮੰਦਰੁ ਸੋਹਣਾ=ਹਰੀ ਪ੍ਰਭੂ ਦਾ ਸੋਹਣਾ ਮੰਦਰ ਮਨੁੱਖਾ ਦੇਹ ਹੈ।

ਤਿਸੁ ਮਹਿ ਮਾਣਕ ਲਾਲ=ਤਿਸ ਮਨੁੱਖਾ ਦੇਹ ਵਿਖੇ ਮਾਣਕ=ਸ੍ਰਵਨ ਮਨਨ ਨਿਧਿਆਸਣ ਤੇ ਲਾਲ=ਪਰੇਮ।

ਮੋਤੀ ਹੀਰਾ ਨਿਰਮਲਾ=ਮੋਤੀ=ਸ਼ੁਧਤਾ, ਨਿਰਮਲ ਹੀਰਾ=ਨਾਮ।

ਕੰਚਨ ਕੋਟ ਰੀਸਾਲ=ਸੋਨੇ ਦੇ ਕੋਟ ਵਾਂਗੂੰ ਇਹ ਮਨੁੱਖਾ ਦੇਹ ਸੁੰਦਰ ਹੈ।

ਬਿਨੁ ਪਉੜੀ= ਭਗਤੀ ਰੂਪ ਪੌੜੀ ਤੋਂ ਬਿਨਾਂ

ਗੜਿ ਕਿਉ ਚੜਉ=ਮਨੁੱਖਾ ਦੇਹ ਰੂਪ ਗੜ੍ਹੇ ਉੱਪਰ ਕਿਵੇਂ ਚੜ੍ਹ ਸਕਦਾ ਹੈ ਭਾਵ ਕਿਵੇਂ ਸਫਲਾ ਕਰ ਸਕਦਾ ਹੈ।

**ਚੌਥਾ ਅਰਥ:**-ਪ੍ਰਭੁ ਹਰਿ ਮੰਦਰੁ ਸੋਹਣਾ=ਹਰੀ ਪ੍ਰਭੂ ਦਾ ਸੋਹਣਾ ਮੰਦਰ ਵੈਰਾਟ ਹੈ।

ਤਿਸੁ ਮਹਿ ਮਾਣਕ ਲਾਲ=ਤਿਸ ਵੈਰਾਟ ਰੂਪ ਮੰਦਰ ਵਿਚ ਪ੍ਰਤੱਖ ਮਾਣਕ ਤੇ ਲਾਲ ਹਨ।

ਮੋਤੀ ਹੀਰਾ ਨਿਰਮਲਾ=ਪ੍ਰਤੱਖ ਹੀ ਮੋਤੀ ਤੇ ਨਿਰਮਲ ਹੀਰੇ ਹਨ।

ਕੰਚਨ ਕੋਟ ਰੀਸਾਲ=ਪ੍ਰਤੱਖ ਹੀ ਕਈ ਸੋਨੇ ਦੇ ਮੰਦਰ ਹਨ।

ਬਿਨੁ ਪਉੜੀ=ਚਤੁਰਥ ਭੂਮਿਕਾ ਰੂਪ ਪੌੜੀ ਤੋਂ ਬਿਨਾਂ

ਗੜਿ ਕਿਉ ਚੜਉ=ਵੈਰਾਟ ਰੂਪ ਗੜ੍ਹੇ ਉੱਪਰ ਕਿਵੇਂ ਚੜ੍ਹ ਸਕਦਾ ਹੈ।

## ਗੁਰ ਹਰਿ ਧਿਆਨ ਨਿਹਾਲ ॥੨॥

ਜੇਕਰ ਪੂਰਨ ਗੁਰਾਂ ਦੁਆਰੇ ਹਰੀ ਦਾ ਧਿਆਨ ਧਾਰੇ ਤਾਂ ਪ੍ਰਭੂ ਨੂੰ ਵੇਖਕੇ ਕ੍ਰਿਤ ਕ੍ਰਿਤ ਹੁੰਦਾ ਹੈ॥ ੨॥

## ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ ॥

ਗੁਰੂ ਹੀ ਪੌੜੀ ਹਨ, ਗੁਰੂ ਹੀ ਬੜੀ ਹਨ, ਗੁਰੂ ਹੀ ਤੁਲਹਾ ਹਨ, ਗੁਰੂ ਆਪ ਹੀ ਹਰੀ ਨਾਮ ਰੂਪ ਜਹਾਜ਼ ਹਨ।

*ਅਥਵਾ:*- ਗੁਰਾਂ ਪਾਸ ਸ਼ਰਧਾ ਰੂਪ ਪੌੜੀ ਹੈ, ਸਤਸੰਗ ਅਤੇ ਹਰੀ ਮੰਦਰ ਸਾਹਿਬ ਰੂਪ ਗੜ੍ਹੇ ਉੱਪਰ ਚੜ੍ਹਣ ਵਾਸਤੇ। ਗੁਰਾਂ ਪਾਸ ਭਗਤੀ ਰੂਪ ਪੌੜੀ ਹੈ, ਮਨੁੱਖਾ ਦੇਹ ਰੂਪ ਗੜ੍ਹੇ ਉੱਪਰ ਚੜ੍ਹਣ ਵਾਸਤੇ। ਗੁਰਾਂ ਪਾਸ ਚਤੁਰਥ

ਭੂਮਿਕਾ ਰੂਪ ਪੌੜੀ ਹੈ, ਵੈਰਾਗ ਰੂਪ ਗੜ੍ਹੇ ਉੱਪਰ ਚੜ੍ਹਨ ਵਾਸਤੇ, ਗੁਰਾਂ ਪਾਸ ਭਗਤੀ ਰੂਪ ਬੇੜੀ ਹੈ ਆਸਾ ਤ੍ਰਿਸ਼ਨਾ ਰੂਪ ਨਦੀ ਤੋਂ ਪਾਰ ਕਰਨ ਲਈ, ਗੁਰਾਂ ਪਾਸ ਪ੍ਰੇਮ, ਵਾ ਅਦ੍ਵੈਤ ਨਿਸਚਾ ਰੂਪ ਤੁਲਹਾ ਹੈ ਸੰਕਲਪਾਂ ਵਿਕਲਪਾਂ ਰੂਪ ਨਾਲਿਆਂ ਤੋਂ ਪਾਰ ਕਰਨ ਲਈ।

## ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥

ਗੁਰਾਂ ਪਾਸ ਜੋ ਹਰੀ ਨਾਮ ਹੈ ਏਹੋ ਜਹਾਜ਼ ਦੇ ਸਰੁ=ਸਦ੍ਰਸ ਹੈ ਸੰਸਾਰ ਸਮੁੰਦਰ ਤੋਂ ਪਾਰ ਲੰਘਾਨ ਵਾਸਤੇ।

ਪੁਨਾ ਗੁਰੂ ਸਾਹਿਬ ਜੀ ਦਰੀਆਉ=ਚਲਦੇ ਤੀਰਥ ਹਨ ਅਰਥਾਤ ਪ੍ਰਤੱਖ ਤੀਰਥਾਂ ਉੱਪਰ ਤਾਂ ਯਾਤ੍ਰੀ ਤੁਰਕੇ ਜਾਂਦੇ ਹਨ। ਪਰ ਗੁਰੂ ਰੂਪ ਤੀਰਥ ਜਿੱਥੇ ਕੋਈ ਅਰਾਧਦਾ ਹੈ ਓਥੇ ਆਪ ਤੁਰਕੇ ਜਾਂਦੇ ਹਨ ਤੇ ਸਿੱਖਾਂ ਦੀ ਸਹਾਇਤਾ ਕਰਦੇ ਹਨ।

## ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ ॥ ੩ ॥

ਜੇਕਰ ਜੀਵ ਰੂਪ ਇਸਤ੍ਰੀ ਤਿਸ ਪ੍ਰਮੇਸ਼੍ਵਰ ਦੇ ਭਾਣੇ ਨੂੰ ਮੰਨੇ, ਵਾ ਤਿਸਨੂੰ ਭਾ ਜਾਵੇ। ਤਾਂ ਸਤ ਸੰਤੋਖ ਆਦਿਕ ਸ਼ੁਭ ਗੁਣਾਂ ਦੇ ਸਰਿ=ਸਰੋਵਰ ਜੋ ਗੁਰੂ ਸਾਹਿਬ ਜੀ ਹਨ ਤਿਸ ਵਿਚ ਇਸ਼ਨਾਨ ਕਰਨ ਜਾਂਦੀ ਹੈ। ਇਸ਼ਨਾਨ ਤੋਂ ਬਾਅਦ ਫਿਰ ਇਸ ਦੀ ਬੁੱਧੀ ਉੱਜਲ ਹੋ ਜਾਂਦੀ ਹੈ॥ ੩ ॥

## ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ ॥

**ਪਹਿਲਾ ਅਰਥ ਚੱਕ੍ਰਕਾ:**-ਪੂਰੇ ਪਰਮਾਤਮਾ ਅੱਗੇ ਪੂਰਨ ਬੇਨਤੀਆਂ ਕਰੀਏ, ਤਾਂ ਸਤਿਸੰਗ ਰੂਪ ਪੂਰੇ ਤਖ਼ਤ ਉੱਪਰ ਨਿਵਾਸ ਹੁੰਦਾ ਹੈ। ਫਿਰ ਸਤਿਸੰਗ ਦੀ ਮਦਦ ਨਾਲ ਪੂਰੇ ਪ੍ਰਮਾਤਮਾ ਦੇ ਪੂਰੇ ਨਾਮ ਨੂੰ ਆਖੀਏ ਤਾਂ ਅੰਤ੍ਰਮੁਖਤਾ ਰੂਪ ਪੂਰੇ ਤਖਤ ਉੱਪਰ ਨਿਵਾਸ ਹੁੰਦਾ ਹੈ। ਪੁਨਾ ਜਿਸ ਪ੍ਰਮਾਤਮਾ ਨੂੰ ਪੂਰਾ ਆਖੀਦਾ ਹੈ ਉਸ ਦਾ ਪੂਰਾ ਗਿਆਨ ਹੋਇਆ, ਗਿਆਨ ਦੇ ਬਲ ਨਾਲ ਫਿਰ ਸਰੂਪ ਰੂਪੀ ਪੂਰੇ ਤਖਤ ਉੱਪਰ ਨਿਵਾਸ ਹੋਇਆ। ਜਾਂ ਸਰੂਪ ਵਿਚ ਨਿਵਾਸ ਹੋਇਆ ਤਾਂ ਇਸਨੂੰ ਸਾਰੇ ਲੋਕ ਪੂਰਾ ਪੂਰਾ ਆਖਣ ਲਗ ਜਾਂਦੇ ਹਨ। ਪੁਨਾ ਇਸ ਦੀ ਇਹ ਦ੍ਰਿਸ਼ਟੀ ਹੋ ਜਾਂਦੀ ਹੈ ਕਿ ਸੰਸਾਰ ਤਖਤ ਉੱਪਰ ਪੂਰਾ ਪ੍ਰਭੂ ਆਪ ਹੀ ਨਿਵਾਸ ਕਰ ਰਿਹਾ ਹੈ।

**ਦੂਜਾ ਅਰਥ:**-ਪੂਰੇ ਪ੍ਰਭੂ ਦੇ ਪੂਰੇ ਨਾਮ ਨੂੰ ਆਖੀਏ, ਤਾਂ ਸਰੂਪ ਰੂਪੀ ਪੂਰੇ ਤਖਤ ਉੱਪਰ ਨਿਵਾਸ ਹੁੰਦਾ ਹੈ।

## ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ ॥

ਸੁਹਾਵਣੈ=ਸੋਹਣੇ ਸਰੂਪ ਰੂਪੀ ਪੂਰੇ ਅਸਥਾਨ ਉੱਪਰ ਇਸਥਿਤ ਹੋਣ ਕਰਕੇ ਜਿਨ੍ਹਾਂ ਵੱਲੋਂ ਨਿਰਾਸ ਸੀ ਉਹ ਸਭ ਆਸਾਂ ਪੂਰਨ ਹੋ ਗਈਆਂ।

ਅਥਵਾ:- ਪੂਰੇ ਪ੍ਰਭੂ ਨੂੰ ਪਾ ਕੇ ਆਸਾ ਤੋਂ ਨਿਰਾਸਾ ਹੋ ਗਿਆ। ਅਥਵਾ:-ਨਿਰਾਸਿਆਂ ਦੀ ਆਸਾ ਪੂਰਨ ਕਰਨ ਵਾਲਾ ਹੋ ਗਿਆ।

## ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣਤਾਸ ॥ ੪ ॥ ੯ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਜੇਕਰ ਜਗਿਆਸੂ ਨੂੰ ਪੂਰਾ ਗੁਰੂ ਵਾ ਪੂਰਾ ਨਾਮ ਗਿਆਨ ਮਿਲ ਜਾਵੇ, ਤਾਂ ਤਾਸ=ਤਿਸ ਦੇ ਸ਼ੁਭ ਗੁਣ ਕਿਵੇਂ ਘਟਨਗੇ ਅਰਥਾਤ ਨਹੀਂ ਘਟਨਗੇ ਸਗੋਂ ਸ਼ੁਭ ਗੁਣ ਵਧਣਗੇ॥ ੪ ॥ ੯ ॥

## ਸਿਰੀਰਾਗੁ ਮਹਲਾ ੧ ॥

ਦੇਸਾਂ ਦਿਸਾਂਤਰਾਂ ਵਿਚ ਰਟਨ ਕਰਦੇ ਹੋਇ ਜਦ ਗੁਰੂ ਸਾਹਿਬ ਜੀ ਪਾਕ ਪਟਨ ਵਿਖੇ ਸ਼ੇਖ ਬ੍ਰਹਮ ਦੇ ਪਾਸ ਪਹੁੰਚੇ ਹਨ। ਤੇ ਉਸਨੇ ਪ੍ਰਭੂ ਦੀ ਪ੍ਰਾਪਤੀ ਦੀ ਖ੍ਵਾਹਸ਼ ਪ੍ਰਗਟ ਕੀਤੀ। ਤਾਂ ਗੁਰੂ ਸਾਹਿਬ ਜੀ ਨੇ ਇਹ ਸ਼ਬਦ ਉਚਾਰਿਆ:-

## ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥

**ਪਹਿਲਾ ਅਰਥ** :-ਹੇ ਭੈਣੇ ਆਵੋ! ਅਸੀਂ ਆਪਸ ਵਿਚ ਰਲਕੇ ਗਲ ਨਾਲ ਮਿਲੀਏ ਭਾਵ ਇਕ ਮਿਕ ਹੋ ਜਾਈਏ ਕਿਉਂਕਿ ਅੰਕਿ ਸਹੇਲੜੀਆਹ=ਇੱਕੋ ਪਤੀ ਦੀਆਂ ਜੋ ਸਹੇਲੀਆਂ ਹੋਈਆਂ।

**ਦੂਜਾ ਅਰਥ** :-ਹੇ ਭੈਣੇ ਆਵੋ ਪਤੀ ਦੀਆਂ ਗੱਲਾਂ ਬਾਤਾਂ ਵਿਚ ਮਿਲੀਏ, ਅਸੀਂ ਅੰਕਿ=ਹਿਰਦੇ ਦੀਆਂ ਸਹੇਲੀਆਂ ਜੋ ਹੋਈਆਂ, ਕਿਉਂਕਿ ਜੋ ਤੇਰੇ ਹਿਰਦੇ ਦਾ ਅੱਭਿਪਰਾ ਹੈ ਓਹੀ ਮੇਰਾ ਤਾਤਪ੍ਰਜ ਹੈ।

## ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥

ਸਰਬ ਕਲਾ ਸਮਰੱਥ ਜੋ ਪਤੀ ਹੈ ਉਸ ਕੀਆਹ=ਦੀਆਂ ਕਹਾਣੀਆ=ਗੱਲਾਂ ਬਾਤਾਂ ਤੂੰ ਤੇ ਮੈਂ ਆਪਸ ਵਿਚ ਮਿਲਕੇ ਕਰੀਏ।

## ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥ ੧ ॥

ਸੱਚੇ ਸਾਹਿਬ ਵਿਖੇ ਤਾਂ ਸਾਰੇ ਸ਼ੁਭ ਗੁਣ ਹਨ, ਅਤੇ ਅਸਾਹ=ਅਸਾਡੇ ਵਿਚ ਸਾਰੇ ਔਗੁਣ ਹਨ॥ ੧॥

## ਕਰਤਾ ਸਭੁ ਕੋ ਤੇਰੈ ਜੋਰਿ ॥

ਹੇ ਸਿਰਜਨਹਾਰ ਕਰਤੇ! ਸਾਰਿਆਂ ਨੂੰ ਤੇਰਾ ਹੀ ਜੋਰਿ=ਬਲ ਦਿੱਤਾ ਹੋਇਆ ਹੈ।

ਅਥਵਾ:- ਸਾਰਿਆਂ ਨੂੰ ਆਪ ਜੀ ਦਾ ਹੀ ਜੋਰਿ=ਆਸਰਾ ਹੈ।

## ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥ ੧ ॥ ਰਹਾਉ ॥

ਇਕ ਗੁਰ ਉਪਦੇਸ਼ ਦੇ ਵਿਚਾਰਨ ਨਾਲ ਜਾਂ ਤੂੰ ਪ੍ਰਾਪਤ ਹੋਇਆ ਤਾਂ ਫਿਰ ਹੋਰ ਕਿਸੇ ਦੀ ਕੀ ਲੋੜ ਹੈ॥ ੧॥ ਰਹਾਉ॥

ਪੁਨਾ ਸ਼ੇਖ ਬ੍ਰਹਮ ਨੇ ਕਿਹਾ:- ਸਾਈਂ ਜੀ! ਪ੍ਰਭੂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?

ਗੁਰੂ ਜੀ ਨੇ ਕਿਹਾ-ਹੇ ਸ਼ੇਖ ਬ੍ਰਹਮ!

## ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥

ਜਿਨ੍ਹਾਂ ਨੂੰ ਪਰਮੇਸ਼ੁਰ ਪਤੀ ਦੀ ਪ੍ਰਾਪਤੀ ਹੋਈ ਹੈ, ਉਨ੍ਹਾਂ ਸੁਹਾਗਵੰਤੀਆਂ ਪਾਸੋਂ ਜਾ ਕੇ ਪੁੱਛਣਾ ਕਰ। ਕਿ ਤੁਸਾਂ ਨੇ ਕਿੰਨੀ=ਕੇਹੜਿਆਂ ਗੁਣਾਂ ਕਰਕੇ ਪਤੀ ਪ੍ਰਮਾਤਮਾ ਨੂੰ ਰਾਵਿਆ=ਪਾਇਆ ਹੈ। ਇਹ ਗੱਲ ਸੁਣਕੇ ਸ਼ੇਖ ਬ੍ਰਹਮ ਨੇ ਕਿਹਾ ਆਪ ਹੀ ਕਿਰਪਾ ਕਰਕੇ ਦੱਸੋ, ਤਾਂ ਗੁਰੂ ਜੀ ਨੇ ਕਿਹਾ-

## ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥

[ਪੰਨਾ ੧੮]

## ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ॥ ੨ ॥

(ਅੰਨਵੇਂ ਅੱਖਰਾਂ ਵੱਲ ਧਿਆਨ ਰੱਖਣਾ)

ਜਾਂ ਗੁਰਾਂ ਦੇ ਉਪਦੇਸ਼ ਨੂੰ ਸੁਣਕੇ ਸਹਜਿ=ਸ਼ਾਂਤੀ ਤੇ ਸੰਤੋਖ ਆਦਿਕ ਗੁਣਾਂ ਨਾਲ ਆਪਣੇ ਆਪ ਨੂੰ ਸ਼ਿੰਗਾਰਕੇ ਹਰਇਕ ਨੂੰ ਮਿੱਠਾ ਬਚਨ ਬੋਲਣਾ ਕਰੇ ਤਾਂ ਹੀ ਰੀਸਾਲੂ=ਸੁੰਦਰ ਪਤੀ ਪ੍ਰਮਾਤਮਾ ਮਿਲਦਾ ਹੈ॥ ੨ ॥

## ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ॥

ਹੇ ਅਕਾਲ ਪੁਰਖ! ਆਪ ਜੀ ਦੀਆਂ ਸ਼ਕਤੀਆਂ (ਤਾਕਤਾਂ) ਕਿੰਨੀਆਂ ਹੀ ਹਨ, ਅਤੇ ਆਪ ਜੀ ਦੀ ਦਾਤ ਵੀ ਕੇਡੀ ਵਡੀ ਹੈ ਜੋ ਮੂੰਹ ਤੋਂ ਕਹੀ ਨਹੀਂ ਜਾਂਦੀ।

## ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ॥

ਆਪ ਜੀ ਦੇ ਰਚੇ=ਬਨਾਏ ਹੋਇ ਛੋਟੇ ਵੱਡੇ ਜੀਆ ਜੰਤੂ ਭੀ ਕਿਤਨੇ ਹੀ ਹਨ, ਜੋ ਰਾਤ ਦਿਨ ਆਪ ਜੀ ਦੀ ਹੀ ਸਿਫਤ ਕਰ ਰਹੇ ਹਨ।

## ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ॥ ੩ ॥

ਆਪ ਜੀ ਦੇ ਬਨਾਏ ਹੋਇ ਰੂਪ ਰੰਗ ਕਿਤਨੇ ਹੀ ਹਨ,

ਜਾਤਿ=ਬ੍ਰਾਹਮਣ ਖਤ੍ਰੀ ਆਦਿਕ ਉਚੀਆਂ ਜਾਤੀਆਂ ਵਾਲੇ ਭੀ ਕਿਤਨੇ ਹਨ, ਅਤੇ ਸ਼ੂਦਰ ਆਦਿਕ ਅਜਾਤਿ=ਨੀਚ ਜਾਤੀਆਂ ਵਾਲੇ ਭੀ ਕਿਤਨੇ ਹਨ।

ਅਥਵਾ:- ਜਾਤਿ=ਗਿਆਤ ਗੋਅ, ਅਜਾਤਿ=ਅਗਿਆਤ ਵਾਲੇ ਭੀ ਕਿਤਨੇ ਹਨ॥ ੩ ॥

## ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ॥

ਹੇ ਸ਼ੇਖ ਬ੍ਰਹਮ! ਸੱਚੀ ਸਤਸੰਗਤ ਦੇ ਮਿਲਣ ਕਰਕੇ, ਸੱਚੀ ਧਾਰਨਾ ਉਤਪੰਨ ਹੁੰਦੀ ਹੈ।

ਹਿਰਦੇ ਵਿਚ ਸੱਚ ਨਾਮ ਸਿਮਰਨ ਹੋਣ ਕਰ ਕੇ ਸਾਚਿ ਸਮਾਇ=ਸੱਚੇ ਸਰੂਪ ਵਿਚ ਸਮਾਂਵਦਾ ਹੈ।

## ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ॥

ਸੁਰਤਿ=ਗਿਆਤ ਵਾ ਸ੍ਰੇਸ਼ਟ ਪ੍ਰੀਤੀ ਦੇ ਹੋਣ ਕਰਕੇ, ਗੁਰ ਸਿੱਖਿਆ ਦੁਆਰੇ ਪ੍ਰਭੂ ਦੇ ਡਰ ਨੂੰ ਧਾਰੇ, ਤਾਂ ਪਤਿ ਊਗਵੈ=ਪਤੀ ਪ੍ਰਮਾਤਮਾ ਦੀ ਪ੍ਰਗਟਤਾ ਹੁੰਦੀ ਹੈ।

## ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ॥ ੪ ॥ ੧੦ ॥

ਗੁਰੂ ਜੀ ਕਥਨ ਕਰਦੇ ਹਨ ਸੱਚਾ ਪਾਤਸ਼ਾਹ ਅਕਾਲ ਪੁਰਖ ਉਸ ਗੁਰਮੁਖ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ॥ ੪ ॥ ੧੦ ॥

## ਸਿਰੀਰਾਗੁ ਮਹਲਾ ੧ ॥

ਗੁਰੂ ਸਾਹਿਬ ਜੀ ਜਗਿਆਸੂ ਮਹਾਤਮਾਂ ਦੇ ਸੰਬਾਦ ਦੁਆਰਾ ਉਪਦੇਸ਼ ਦੇਣਾ ਕਰਦੇ ਹਨ ਜਗਿਆਸੂ ਨੇ ਆ ਕੇ ਮਹਾਤਮਾਂ ਤੋਂ ਪੁੱਛਿਆ। ਆਪ ਜੀ ਨੂੰ ਵਾਹਿਗੁਰੂ ਦੀ ਪ੍ਰਾਪਤੀ ਕਿਵੇਂ ਹੋਈ ਹੈ? ਮਹਾਤਮਾਂ ਆਪਣੀ

ਬਿਵਸਥਾ ਸੁਣਾਉਂਦੇ ਹਨ:- ਹੇ ਜਗਿਆਸੂ!

**ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ॥**

ਭਲੀ ਸਰੀ=ਚੰਗੀ ਗੱਲ ਹੋਈ ਹੈ ਜੋ ਮੈਂ ਇਨ੍ਹਾਂ ਵਿਕਾਰਾਂ ਤੋਂ ਉਬਰੀ=ਬਚ ਗਈ ਹਾਂ ਹਉਮੈ=ਹੰਗਤਾ ਮਮਤਾ ਜੋ ਰਿਦੇ ਘਰ ਵਿਖੇ ਆਈ ਹੋਈ ਸੀ, ਅਥਵਾ:-ਜੋ ਘਰਾਹੁ=ਚੌਧਰਾਣੀ ਬਣੀ ਹੋਈ ਸੀ ਉਹ ਭੀ ਮਰ ਗਈ ਹੈ।

**ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥**

ਜਦ ਹਿਰਦੇ ਵਿਚ ਪੂਰਿਆਂ ਸਤਿਗੁਰਾਂ ਦਾ ਵੇਸਾਹੁ=ਭਰੋਸਾ ਹੋ ਗਿਆ ਤਾਂ ਫਿਰ ਕਾਮ ਆਦਿਕ ਦੂਤ ਚਾਕਰੀ ਕਰਨ ਵਿਚ ਲਗ ਗਏ।

**ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ ॥ ੧ ॥**

ਬੇਪ੍ਰਵਾਹ ਪ੍ਰਭੂ ਨੂੰ ਸੱਚਾ ਨਿਸਚੇ ਕਰਦਿਆਂ ਹੋਇਆਂ, ਬਾਦਿ=ਵਿਅਰਥ ਕਲਪਣਾ ਤਿਆਗ ਦਿੱਤੀ॥ ੧॥

**ਮਨ ਰੇ ਸਚੁ ਮਿਲੈ ਭਉ ਜਾਇ ॥**

ਹੇ ਭਾਈ! ਸੱਚ ਨਾਮ ਵਿਖੇ ਮਿਲਣ ਕਰਕੇ ਜਮਾਂ ਦਾ ਭਉ=ਡਰ ਦੂਰ ਹੋ ਜਾਂਦਾ ਹੈ।

**ਭੈ ਬਿਨੁ ਨਿਰਭਉ ਕਿਉ ਥੀਐ ॥**

ਪ੍ਰਭੂ ਦੇ ਡਰ ਧਾਰੇ ਬਿਨਾਂ ਇਹ ਜੀਵ ਜਮਾਂ ਦੇ ਡਰ ਤੋਂ ਰਹਿਤ ਕਿਵੇਂ ਹੋ ਸਕਦਾ ਹੈ।

**ਗੁਰਮੁਖਿ ਸਬਦਿ ਸਮਾਇ ॥ ੧ ॥ ਰਹਾਉ ॥**

ਪ੍ਰਭੂ ਦਾ ਡਰ ਧਾਰਨ ਲਈ, ਮੁਖੀ ਗੁਰਾਂ ਦੇ ਉਪਦੇਸ਼ ਵਿਚ ਸਮਾ ਰਹਿਣਾ ਕਰੇ।

ਅਥਵਾ:-ਗੁਰਾਂ ਦੁਆਰੇ ਸਬਦਿ=ਬ੍ਰਹਮ ਵਿਖੇ ਸਮਾਉਣਾ ਕਰੇ॥ ੧ ॥ ਰਹਾਉ॥

**ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ ॥**

ਪ੍ਰਮਾਤਮਾ ਦਾ ਚਾਹੇ ਕਿਤਨਾ ਹੀ ਆਖਣੁ=ਜਸ ਆਖਣਾ ਕਰੇ, ਪਰ ਆਖਣਿ=ਕਥਨ ਕਰਨ ਨਾਲ ਉਸ ਦੇ ਜਸ ਦਾ ਘਾਟਾ ਨਹੀਂ ਹੁੰਦਾ।

**ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ ॥**

ਪ੍ਰਮਾਤਮਾ ਦੇ ਦਰਬਾਰ ਤੋਂ ਮੰਗਣ ਵਾਲੇ ਕਿਤਨੇ ਹੀ ਜੀਵ ਹਨ, ਪ੍ਰੰਤੂ ਸਾਰਿਆਂ ਦਾ ਦਾਤਾ ਇਕ ਪ੍ਰਭੂ ਆਪ ਹੀ ਹੈ।

**ਜਿਸ ਕੇ ਜੀਅ ਪਰਾਣ ਹੈ ਮਨਿ ਵਸਿਐ ਸੁਖੁ ਹੋਇ ॥ ੨ ॥**

ਜਿਸ ਪ੍ਰਭੂ ਦੇ ਆਸਰੇ ਜੀਅ ਤੇ ਪ੍ਰਾਨ ਟਿਕੇ ਹੋਇ ਹਨ। ਅਥਵਾ:-ਜੀਵ ਨੂੰ ਪ੍ਰਾਨ ਆਦਿਕ ਜਿਸ ਪ੍ਰਭੂ ਦੇ ਦਿੱਤੇ ਹੋਏ ਹਨ ਉਹ ਮਨ ਵਿਚ ਵਸ ਜਾਵੇ ਤਾਂ ਹੀ ਸੁਖ ਪ੍ਰਾਪਤ ਹੁੰਦਾ ਹੈ॥ ੨॥

**ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥**

ਜਗਤ ਦੀ ਬਨੀ=ਖੇਡ ਸੁਪਨੇ ਵਾਂਗੂੰ ਤੇ ਬਾਜੀਗਰ ਦੀ ਬਨੀ=ਖੇਡ ਵਾਂਗੂ ਮਿੱਥਿਆ ਹੈ, ਇਹ ਸਾਰਾ ਖੇਲ

ਇਕ ਖਿਨ ਵਿਖੇ ਖਿੱਲਰ ਜਾਣੇ ਵਾਲਾ ਹੈ।

## ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ॥

ਜਿਸ ਵੇਲੇ ਸੰਜੋਗੀ ਕਰਮ ਅੱਗੇ ਆਉਂਦਾ ਹੈ ਤਾਂ ਇਹ ਜੀਵ ਪਦਾਰਥਾਂ ਨਾਲ ਵਾ ਸੰਬੰਧੀਆਂ ਨਾਲ ਮਿਲਕੇ ਏਕਸੇ=ਇਕਮਿਕ ਭਾਵ ਇਕ ਰੂਪ ਹੋ ਜਾਂਦਾ ਹੈ। ਤੇ ਜਿਸ ਵੇਲੇ ਵਿਜੋਗੀ ਕਰਮ ਆਉਂਦਾ ਹੈ ਤਾਂ ਜੀਵ ਸੰਬੰਧੀਆਂ ਪਾਸੋਂ ਉੱਠਕੇ ਚਲਿਆ ਜਾਂਦਾ ਹੈ।

**ਦੂਜਾ ਅਰਥ** :-ਜੋ ਗੁਰਾਂ ਦੇ ਸੰਜੋਗੀ ਹੋਇ ਹਨ ਉਹ ਪ੍ਰਭੂ ਨਾਲ ਮਿਲਕੇ ਏਕਸੇ=ਇਕਮਿਕ ਹੋਇ ਹਨ। ਜੋ ਗੁਰਾਂ ਤੋਂ ਵਿਜੋਗੀ=ਵਿੱਛੁੜੇ ਹੋਇ ਹਨ, ਉਹ ਉੱਠਕੇ ਭਾਵ ਮਿਰਤੂ ਹੋ ਕੇ ਜਨਮ ਮਰਨ ਦੇ ਚੱਕਰ ਵਿਚ ਜਾਂਦੇ ਹਨ।

## ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ॥ ੩॥

ਜੋ ਤਿਸੁ ਪ੍ਰਭੂ ਦਾ ਭਾਣਾ=ਹੁਕਮ ਹੈ, ਸੋ ਥੀਐ=ਓਹੀ ਹੁੰਦਾ ਹੈ, ਉਸ ਦੇ ਹੁਕਮ ਤੋਂ ਬਿਨਾਂ ਆਪਣੇ ਜ਼ੋਰ ਨਾਲ ਕੁਝ ਕੀਤਾ ਹੀ ਨਹੀਂ ਜਾਂਦਾ ਹੈ॥ ੩॥

## ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ॥

ਗੁਰਾਂ ਦੁਆਰੇ ਵਸਤੂ ਨੂੰ ਵੇਸਾਹੀਐ=ਖਰੀਦਣਾ ਕਰੇ,

ਪ੍ਰਸ਼ਨ:-ਕੌਣ ਸੀ ਵਸਤੂ ਖਰੀਦੇ?

ਉੱਤਰ :- ਸਚੁ ਵਖਰੁ=ਸੱਚ ਨਾਮ ਰੂਪ ਸੌਦੇ ਨੂੰ ਖਰੀਦੇ, ਇਹ ਸੌਦਾ ਕੈਸਾ ਹੈ? ਉੱਤਰ:-ਜੀਵ ਦੀ ਇਹ ਸਚੀ ਰਾਸਿ=ਪੂੰਜੀ ਹੈ।

**ਦੂਜਾ ਅਰਥ** :-ਸਚੁ ਰਾਸਿ=ਸੱਚੀ ਸ਼ਰਧਾ ਰੂਪ ਪੂੰਜੀ ਕਰਕੇ ਮੁਖੀ ਗੁਰਾਂ ਪਾਸੋਂ ਸਚੁ ਵਖਰੁ ਵੇਸਾਹੀਐ=ਸੱਚ ਨਾਮ ਰੂਪੀ ਸੌਦੇ ਨੂੰ ਖਰੀਦੇ ਤਾਂ ਆਤਮ ਵਸਤੂ ਦੀ ਪ੍ਰਾਪਤੀ ਹੁੰਦੀ ਹੈ।

## ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ॥

ਜਿਨ੍ਹਾਂ ਨੇ ਪੂਰਿਆਂ ਗੁਰਾਂ ਦੁਆਰੇ ਸੱਚ ਨਾਮ ਨੂੰ ਵਣੰਜਿਆ=ਖਰੀਦਿਆ ਹੈ ਉਨ੍ਹਾਂ ਨੂੰ ਦਰਗਾਹ ਵਿਚ ਸਾਬਾਸਿ=ਧੰਨਤਾ ਜੋਗ ਪ੍ਰਾਪਤ ਹੁੰਦੀ ਹੈ।

## ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ॥ ੪॥ ੧੧॥

ਗੁਰੂ ਜੀ ਕਥਨ ਕਰਦੇ ਹਨ, ਓਹੀ ਮਨੁੱਖ ਆਤਮ ਵਸਤੂ ਨੂੰ ਪਛਾਣਦਾ ਹੈ ਜਿਸ ਗੁਰਮੁਖ ਦੇ ਪਾਸ ਸੱਚ ਨਾਮ ਰੂਪ ਸੌਦਾ ਹੈ॥ ੪॥ ੧੧॥

## ਸਿਰੀਰਾਗੁ ਮਹਲੁ ੧॥

ਜਗਿਆਸੂ ਨੇ ਬੇਨਤੀ ਕੀਤੀ, ਸਿਫਤ ਕਰਨ ਵਾਲਾ ਮਨੁੱਖ ਪ੍ਰਭੂ ਵਿਚ ਕਿਵੇਂ ਅਭੇਦ ਹੁੰਦਾ ਹੈ?

ਗੁਰ ਉੱਤਰ:-

## ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ॥

ਵਾਹਿਗੁਰੂ ਦੀ ਸਿਫਤ ਕਰਨ ਵਾਲਾ ਉੱਤਮ ਅਧਿਕਾਰੀ ਸਿਫਤੀ=ਪ੍ਰਮਾਤਮਾ ਵਿਚ ਇੰਝ ਅਭੇਦ ਹੁੰਦਾ

ਹੈ। ਜਿਵੇਂ ਲੋਹਾ, ਸੋਨਾ, ਤਾਂਬਾ, ਆਦਿਕ ਧਾਤਾਂ ਪਿਘਲ ਕੇ ਆਪਣੀ ਧਾਤ ਨਾਲ ਮਿਲ ਜਾਂਦੀਆਂ ਹਨ।

*ਅਥਵਾ:*-ਧਾਤੁ=ਮਾਇਆ ਨੂੰ ਜਿਵੇਂ ਮਾਇਆ ਮਿਲਦੀ ਹੈ।*

*ਅਥਵਾ:*-ਮਾਇਆਧਾਰੀ ਪੁਰਸ਼ ਮਾਇਆ ਵਿਖੇ ਜਿਵੇਂ ਅਭੇਦ ਹੁੰਦਾ ਹੈ।

*ਅਥਵਾ:*-ਜਿਵੇਂ ਰਕਤ ਬੀਰਜ ਰੂਪ ਧਾਤ ਸੇ ਪੈਦਾ ਹੋਇ ਹੋਇ ਬੱਚੇ ਬੱਚੀਆਂ ਮਾਤਾ ਪਿਤਾ ਦੀ ਧਾਤ ਨਾਲ ਹੀ ਮਿਲਦੇ ਹਨ, ਅਰਥਾਤ ਬੱਚੇ ਬੱਚੀਆਂ ਜਿਵੇਂ ਮਾਪਿਆਂ ਦੀ ਸ਼ਕਲ ਉੱਤੇ ਜਾਂਦੇ ਹਨ ਤਿਵੇਂ ਵਾਹਿਗੁਰੂ ਦੀ ਸਿਫਤ ਕਰਨ ਵਾਲੇ ਗੁਰਮੁਖ ਪ੍ਰਭੂ ਵਿਚ ਅਭੇਦ ਹੁੰਦੇ ਹਨ।

## ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥

**ਪਹਿਲਾ ਅਰਥ:**-ਜੋ ਵਾਹਿਗੁਰੂ ਦੀ ਸਿਫਤ ਕਰਦੇ ਹਨ! ਉਨ੍ਹਾਂ ਨੂੰ ਮਨ ਕਰਕੇ ਲਾਲ ਰੰਗ ਚੜ੍ਹਿਆ ਹੈ, ਬਾਣੀ ਕਰਕੇ ਗੁਲਾਲ ਰੰਗ ਚੜ੍ਹਿਆ ਹੈ, ਤਨ ਕਰਕੇ ਗਹਬਰਾ=ਗੂੜ੍ਹਾ ਸੱਚੇ ਦੇ ਰੰਗ ਦਾ ਚੜ੍ਹਾ ਚੜ੍ਹਿਆ ਹੈ।

**ਦੂਜਾ ਅਰਥ:**-ਇਸ ਲੋਕ ਦੇ ਪਦਾਰਥਾਂ ਦੀ ਇੱਛਾ ਤਿਆਗਣ ਕਰਕੇ ਲਾਲ ਰੰਗ ਚੜ੍ਹਿਆ ਹੈ। ਸੁਰਗ ਲੋਕ ਦੇ ਪਦਾਰਥਾਂ ਦੀ ਇੱਛਾ ਤਿਆਗਣ ਕਰਕੇ ਗੁਲਾਲ ਰੰਗ ਚੜ੍ਹਿਆ ਹੈ। ਬ੍ਰਹਮ ਲੋਕ ਦੇ ਪਦਾਰਥਾਂ ਦੀ ਇੱਛਾ ਤਿਆਗਣ ਕਰਕੇ ਗਹਬਰਾ=ਗੂੜ੍ਹਾ ਸੱਚੇ ਦੇ ਰੰਗ ਦਾ ਚੜ੍ਹਾ ਚੜ੍ਹਿਆ ਹੈ।

**ਤੀਜਾ ਅਰਥ:**-ਸ੍ਰਵਨ ਕਰਕੇ ਲਾਲ ਰੰਗ ਚੜ੍ਹਿਆ ਹੈ, ਮਨਨ ਕਰਕੇ ਗੁਲਾਲ ਰੰਗ ਚੜ੍ਹਿਆ ਹੈ ਨਿਧਿਆਸਣ ਕਰਕੇ ਗਹਬਰਾ=ਗੂੜ੍ਹਾ ਸੱਚੇ ਦੇ ਰੰਗ ਦਾ ਚੜ੍ਹਾ ਚੜ੍ਹਿਆ ਹੈ।

**ਚੌਥਾ ਅਰਥ:**-ਨਿਸ਼ਕਾਮ ਕਰਮਾਂ ਦੇ ਕਰਨੇ ਕਰਕੇ ਲਾਲ ਰੰਗ ਚੜ੍ਹਿਆ ਹੈ, ਉਪਾਸ਼ਨਾ ਦੇ ਕਰਨ ਨਾਲ ਗੁਲਾਲ ਰੰਗ ਚੜ੍ਹਿਆ ਹੈ। ਬ੍ਰਹਮ ਗਿਆਨ ਕਰਕੇ ਗਹਬਰਾ=ਗੂੜ੍ਹਾ ਸੱਚ ਦੇ ਰੰਗ ਦਾ ਚੜ੍ਹਾ ਚੜ੍ਹਿਆ ਹੈ।

**ਪੰਜਵਾਂ ਅਰਥ:**-ਜਿਵੇਂ ਲਾਲੁ=ਲਾਲੇ (ਪੋਸਤ) ਦੇ ਗੁਲਾਲੁ=ਫੁੱਲ ਦਾ ਗਹਬਰਾ=ਸੰਘਨਾ ਰੰਗ ਹੁੰਦਾ ਹੈ ਤਿਵੇਂ ਪ੍ਰਮਾਤਮਾ ਦੇ ਗੂੜ੍ਹੇ ਰੰਗ ਦਾ ਚੜ੍ਹਾ ਚੜ੍ਹਿਆ ਹੈ।

## ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥ ੧ ॥

ਯਥਾ ਲਾਭ ਤਥਾ ਸੰਤੁਸ਼ਟ ਰਹਿਣ ਵਾਲੇ ਸੰਤੋਖੀਆਂ ਨੂੰ ਸੱਚਾ ਵਾਹਿਗੁਰੂ ਮਿਲਦਾ ਹੈ। ਜਿਨ੍ਹਾਂ ਸੰਤੋਖੀਆਂ ਨੇ ਏਕੈ ਭਾਇ=ਇਕ ਰਸ, ਵਾ ਇਕ ਪ੍ਰੇਮ ਨਾਲ ਹਰੀ ਨਾਮ ਜਪਿਆ ਹੈ॥ ੧ ॥

## ਭਾਈ ਰੇ ਸੰਤ ਜਨਾ ਕੀ ਰੇਣੁ ॥

ਹੇ ਭਾਈ! ਪੂਰਨ ਸੰਤ ਜਨਾਂ ਦੇ ਚਰਨਾਂ ਦੀ ਰੇਣੁ=ਧੂੜ ਗ੍ਰਹਿਣ ਕਰ।

## ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ ॥ ੧ ॥ ਰਹਾਉ ॥

**ਕਿਉਂਕਿ ਸੰਤ ਸਭਾ ਦੇ ਵਿਚੋਂ ਹੀ ਪੂਰਨ ਗੁਰੂ ਪਾਈਦੇ ਹਨ ਜੋ ਗੁਰੂ ਮੁਕਤੀ ਪਦਾਰਥ ਦੇਣ ਨੂੰ ਕਾਮਧੇਣ ਗਊ ਵਾਂਗੂੰ ਹਨ।**

**ਦੂਜਾ ਅਰਥ:**-ਵਿਆਕਰਨ ਦੀ ਰੀਤੀ ਅਨੁਸਾਰ ਤ, ਥ, ਦ, ਧ, ਨ, ਇਹ ਪੰਜ ਅੱਖਰ ਸੁਵੱਰਨੀ ਹਨ ਧੇਣ ਦੀ ਜਗ੍ਹਾ ਅਰਥ ਵਾਸਤੇ ਦੇਣ ਕਰ ਲੈਣਾ। ਕਿ ਗੁਰੂ ਸਾਹਿਬ ਜੀ ਮੁਕਤੀ ਪਦਾਰਥ ਦੇ ਦੇਣ ਵਾਲੇ ਹਨ।

---

**ਯਥਾ:- ਮਾਇਆ ਕੋ ਮਾਇਆ ਮਿਲੇ ਕਰ ਕਰ ਲੰਬੇ ਹਾਥ।*
*ਤੁਲਸੀ ਦਾਸ ਗਰੀਬ ਕੀ ਕੋਇ ਨ ਪੂਛੇ ਬਾਤ।*

ਜੇ ਕੋਈ ਸ਼ੰਕਾ ਕਰੇ, ਕਾਮਧੇਨ ਗਊ ਹੋਰ ਸਭ ਪਦਾਰਥ ਦੇਂਦੀ ਹੈ ਪਰ ਮੁਕਤੀ ਨਹੀਂ ਦੇਂਦੀ, ਇਸ ਦੇ ਉੱਤਰ ਵਿਚ ਇੰਞ ਅਰਥ ਕਰਨਾ-

ਗੁਰੂ ਸਾਹਿਬ ਜੀ ਸਾਰਿਆਂ ਪਦਾਰਥਾਂ ਦੇ ਦੇਣ ਨੂੰ ਕਾਮਧੇਨ ਗਊ ਵਾਂਗੂੰ ਹਨ ਤੇ ਮੁਕਤੀ ਪਦਾਰਥ ਝੂੰਗੇ ਵਿਚ ਹੀ ਦੇ ਦੇਂਦੇ ਹਨ॥ ੧ ॥

## ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ॥

**ਪਹਿਲਾ ਅਰਥ:**-ਸਾਰੀਆਂ ਜੂਨੀਆਂ ਤੋਂ ਊਚਾ ਸੋਹਣਾ ਅਸਥਾਨ ਹੈ। 'ਮਨੁੱਖ ਦੇਹ' ਇਸ ਦੇ ਉੱਪਰ ਮੁਰਾਰੀ ਦਾ ਮਹਲ ਹੈ 'ਅੰਤਹ ਕਰਨ'।

**ਦੂਜਾ ਅਰਥ:**-ਊਚਉ ਥਾਨੁ ਸੁਹਾਵਣਾ-ਸਾਰਿਆਂ ਅੰਗਾਂ ਸੇ ਊਚਾ ਸੁਹਾਵਣਾ ਅਸਥਾਨ ਹੈ 'ਅੰਤਹ ਕਰਨ'।

ਊਪਰਿ ਮਹਲੁ ਮੁਰਾਰਿ-ਉਸ ਦੇ ਉੱਪਰ ਮੁਰਾਰੀ ਮਹਲੀ ਆਪ ਇਸਥਿਤ ਹੈ।

**ਤੀਜਾ ਅਰਥ:**-ਊਚਉ ਥਾਨੁ ਸੁਹਾਵਣਾ-ਸਾਰੀਆਂ ਜੂਨੀਆਂ ਤੋਂ ਊਚਾ ਸੁਹਾਵਣਾ ਅਸਥਾਨ ਹੈ 'ਮਨੁੱਖਾ ਦੇਹ'।

ਊਪਰਿ ਮਹਲੁ ਮੁਰਾਰਿ-ਇਸ ਦੇ ਉੱਪਰ ਮੁਰਾਰੀ ਦਾ ਮਹਲ ਹੈ 'ਦਸਮ ਦੁਆਰ'।

ਵਾ:- ਸਾਰੇ ਸਰੀਰ ਤੋਂ ਊਚਾ ਸੁਹਾਵਣਾ ਅਸਥਾਨ ਹੈ। 'ਦਸਮ ਦੁਆਰ'।

ਇਸ ਦੇ ਉੱਪਰ ਮੁਰਾਰੀ ਮਹਲੀ ਆਪ ਇਸਥਿਤ ਹੈ।

**ਚੌਥਾ ਅਰਥ:**- ਊਚਉ ਥਾਨੁ ਸੁਹਾਵਣਾ-ਸਾਰੀ ਧਰਤੀ ਤੋਂ ਊਚਾ ਸੁਹਾਵਣਾ ਅਸਥਾਨ ਹੈ ਭਾਰਤ ਖੰਡ ਦੀ ਭੂਮੀ।

ਊਪਰਿ ਮਹਲੁ ਮੁਰਾਰਿ-ਇਸ ਦੇ ਉੱਪਰ ਮੁਰਾਰੀ ਦਾ ਮਹਲ ਹੈ ਸਤਿਸੰਗ।

ਵਾ:-ਸਾਰਿਆਂ ਤੋਂ ਊਚਾ ਸੁਹਾਵਣਾ ਅਸਥਾਨ ਹੈ ਸਤਿਸੰਗ, ਇਸ ਦੇ ਉੱਪਰ ਮੁਰਾਰੀ ਮਹਲੀ ਆਪ ਇਸਥਿਤ ਹੈ।

**ਪੰਜਵਾਂ ਅਰਥ:**-ਊਚਉ ਥਾਨੁ ਸੁਹਾਵਣਾ-ਸਾਰਿਆਂ ਤੋਂ ਊਚਾ ਸੁਹਾਵਣਾ ਅਸਥਾਲ ਹੈ 'ਸੁਮੇਰ ਪ੍ਰਬਤ'।

ਊਪਰਿ ਮਹਲੁ ਮੁਰਾਰਿ-ਇਸ ਦੇ ਉੱਪਰ ਮੁਰਾਰੀ ਦਾ ਮਹਲ ਹੈ 'ਬੈਕੁੰਠ ਧਾਮ'।

**ਛੇਵਾਂ ਅਰਥ:**-ਊਚਉ ਥਾਨੁ ਸੁਹਾਵਣਾ-ਸਾਰਿਆਂ ਤੋਂ ਊਚਾ ਸੁਹਾਵਣਾ ਅਸਥਾਨ ਹੈ 'ਬੈਕੁੰਠ ਧਾਮ'।

ਊਪਰਿ ਮਹਲੁ ਮੁਰਾਰਿ-ਇਸ ਦੇ ਉੱਪਰ ਮੁਰਾਰੀ ਮਹਲੀ ਆਪ ਇਸਥਿਤ ਹੈ।

## ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ॥

ਸੱਚੀ ਭਗਤੀ ਰੂਪੀ ਕਰਣੀ ਦੇ ਕਰਨ ਨਾਲ ਅੰਤਹਕਰਨ ਰੂਪੀ ਘਰ ਦੇ ਅੰਦਰ ਹੀ ਮਹਲੁ ਪਿਆਰਿ= ਪਰਮੇਸ਼ਰ ਦਾ ਪਿਆਰ ਪਾਈਦਾ ਹੈ।

## ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ॥ ੨ ॥

ਆਤਮ=ਜੀਵ ਆਤਮਾ ਤੇ ਰਾਮੁ=ਪਰਮੇਸੂਰ ਦੋਹਾਂ ਦੇ ਅਭੇਦਤਾ ਦਾ ਵਿਚਾਰ ਗੁਰਾਂ ਦੁਆਰੇ ਆਪਣੇ ਮਨ ਨੂੰ ਸਮਝਾਣਾ ਕਰੀਏ॥ ੨ ॥

## ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥

ਨਾਮ ਸਿਮਰਨ ਤੋਂ ਬਿਨਾਂ ਰਾਜਸੀ, ਸਾਤਕੀ, ਤਾਮਸ਼ੀ, ਅਥਵਾ:-ਕਾਇਕ ਵਾਚਕ ਮਾਨਸ ਰੂਪ ਤ੍ਰਿਬਿਧਿ=ਤਿੰਨ ਪ੍ਰਕਾਰ ਦੇ ਕਰਮਾਂ ਦੇ ਕਮਾਵਨ ਕਰਕੇ ਪਹਿਲੇ ਸੂਰਗ ਲੋਕ ਵਿਖੇ ਜਾਣ ਦੀ ਆਸਾ ਹੁੰਦੀ ਹੈ।

ਜਿੰਨੇ ਸਾਲ ਸੂਰਗ ਲੋਕ ਦਾ ਸੁਖ ਭੋਗਨਾ ਹੁੰਦਾ ਹੈ ਉਤਨੇ ਫੁੱਲਾਂ ਦੀ ਮਾਲਾ ਇਸ ਦੇ ਗੱਲ ਵਿਚ ਪਾਈ ਜਾਂਦੀ ਹੈ, ਇਕ ਸਾਲ ਪਿੱਛੋਂ ਉਹ ਇਕ ਫੁੱਲ ਸੁੱਕ ਜਾਂਦਾ ਹੈ। ਜਿਉਂ ਜਿਉਂ ਉਹ ਫੁੱਲ ਸੁੱਕਦੇ ਜਾਂਦੇ ਹਨ। ਤਿਉਂ ਤਿਉਂ ਇਸਨੂੰ ਸੂਰਗ ਲੋਕ 'ਚੋਂ ਡਿਗਨ ਦਾ ਅੰਦੇਸਾ=ਸੰਸਾ ਹੋ ਜਾਂਦਾ ਹੈ।*

## ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥

ਤਿੰਨ ਪ੍ਰਕਾਰ ਦੇ ਕਰਮਾਂ ਦੇ ਕਰਨੇ ਰੂਪੀ ਤ੍ਰਿਕੁਟੀ, ਅਥਵਾ:-ਧਿਆਤਾ, ਧਿਆਨ, ਧੇਯ ਰੂਪ ਤ੍ਰਿਕੁਟੀ ਪੂਰਨ ਗੁਰਾਂ ਤੋਂ ਬਿਨਾਂ ਕਿਵੇਂ ਛੁੱਟ ਸਕਦੀ ਹੈ। ਸਹਜਿ=ਗਿਆਨ ਦੇ ਮਿਲਿਆਂ ਹੀ ਆਤਮ ਸੁਖ ਹੁੰਦਾ ਹੈ।

## ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ ॥ ੩ ॥

ਜਦ ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਕੇ ਰਾਗ ਦ੍ਵੈਸ਼ ਵਾ ਪਾਪਾਂ ਰੂਪੀ ਮੈਲ ਨੂੰ ਧੋਣਾ ਕਰਨ। ਤਦ ਇਹ ਜੀਵ ਆਪਣੇ ਅੰਤਹਕਰਨ ਰੂਪ ਘਰ ਦੇ ਵਿਚ ਹੀ ਮਹਲੁ=ਸਰੂਪ ਨੂੰ ਪਛਾਣ ਲੈਂਦਾ ਹੈ।

## ਬਿਨੁ ਗੁਰ ਮੈਲੁ ਨ ਉੱਤਰੈ ਬਿਨੁ ਹਰਿ ਕਿਉ ਘਰ ਵਾਸੁ ॥

ਇਹ ਨਿਯਮ ਹੈ-ਗੁਰਾਂ ਤੋਂ ਬਿਨਾਂ ਹਰੀ ਨਾਮ ਪ੍ਰਾਪਤ ਨਹੀਂ ਹੁੰਦਾ, ਹਰੀ ਨਾਮ ਤੋਂ ਬਿਨਾਂ ਪਾਪਾਂ ਰੂਪੀ ਮੈਲ ਨਹੀਂ ਉੱਤਰਦੀ, ਮੈਲ ਉੱਤਰੇ ਬਿਨਾਂ ਸਰੂਪ ਰੂਪੀ ਘਰ ਵਿਚ ਕਿਵੇਂ ਵਾਸਾ ਹੋਵੇਗਾ।

## ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ ॥

ਇਸ ਲਈ ਹੋਰ ਸਭ ਪਦਾਰਥਾਂ ਦੀ ਆਸਾ ਛੱਡਕੇ ਇਕੋ ਗੁਰਾਂ ਦੇ ਉਪਦੇਸ਼ ਨੂੰ ਵਿਚਾਰਨਾ ਕਰੋ।

## ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ॥ ੪ ॥ ੧੨ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਜੋ ਪੂਰਨ ਗੁਰੂ ਦੇਖਿ ਦਿਖਾਈਐ=ਗਿਆਨ ਦ੍ਰਿਸ਼ਟੀ ਵਿਖਾਂਦੇ ਹਨ। ਅਥਵਾ:-ਜੋ ਗੁਰੂ ਪਹਿਲੇ ਆਪ ਪਰਮੇਸ਼ੂਰ ਨੂੰ ਵੇਖਦੇ ਹਨ ਫਿਰ ਹੋਰਨਾਂ ਨੂੰ ਵਿਖਾਉਂਦੇ ਹਨ ਮੈਂ ਉਨ੍ਹਾਂ ਤੋਂ ਸਦਾ ਹੀ ਬਲਿਹਾਰ ਕੁਰਬਾਣ ਜਾਂਦਾ ਹਾਂ॥ ੪॥ ੧੨॥

## ਸਿਰੀਰਾਗੁ ਮਹਲਾ ੧ ॥

ਇਸ ਸ਼ਬਦ ਦੁਆਰਾ ਸਤਿਗੁਰੂ ਜੀ ਸੁਹਾਗਣ ਤੇ ਦੁਹਾਗਣ ਇਸਤ੍ਰੀਆਂ ਦਾ ਜ਼ਿਕਰ ਕਰਦੇ ਹੋਇ ਉਪਦੇਸ਼

---

*ਜਿਤਨੇ ਭੀ ਕਰਮ ਹਨ ਸਾਰਿਆਂ ਵਿਚ ਤਿੰਨ ਦੋਸ਼ ਹਨ :- ੧. ਅਸਹਿਤਾ, ੨. ਖੀਣਤਾ, ੩. ਖਯਤਾ।

੧. ਜੋ ਇਕ ਗ੍ਰਾਮ ਪਤੀ ਹੈ, ਉਸਨੂੰ ਦੇਸ਼ ਪਤੀ ਹੋਣ ਦੀ ਇੱਛਾ ਹੋ ਜਾਂਦੀ ਹੈ, ਜਿਵੇਂ ਜਿਸ ਦੇ ਪਾਸ ੧੦੦ ਰੁਪਇਆ ਹੈ ਉਹ ਆਖਦਾ ਹੈ ਦੋ ਸੌ ਹੋ ਜਾਵੇ, ਜਿਸ ਦੇ ਪਾਸ ੨੦੦ ਰੁਪਇਆ ਹੈ ਉਹ ਆਖਦਾ ਹੈ ਚਾਰ ਸੌ ਹੋ ਜਾਵੇ, ਸੈਂਕੜੇ ਵਾਲਾ ਹਜ਼ਾਰਾਂ ਪਤੀ, ਹਜ਼ਾਰਾਂ ਵਾਲਾ ਲੱਖਪਤੀ ਹੋਣ ਦੀ ਇੱਛਾ ਕਰਦਾ ਹੈ ਅੱਗੇ ਤੋਂ ਅੱਗੇ ਇੱਛਾ ਵਧਦੀ ਰਹਿਣੀ ਇਸ ਦਾ ਨਾਂ 'ਅਸਹਿਤਾ' ਹੈ।

੨. ਦਿਨੋਂ ਦਿਨ ਹੋਰ ਦਾ ਹੋਰ ਹੁੰਦੇ ਜਾਣਾ ਅਰਥਾਤ ਪ੍ਰਨੱਮਦਾ ਜਾਣਾ ਇਸ ਦਾ ਨਾਂ 'ਖੀਣਤਾ' ਹੈ।

੩. ਪ੍ਰਾਪਤ ਹੋਈ ਹੋਈ ਵਸਤੂ ਦਾ ਬਿਲਕੁਲ ਅਭਾਵ ਹੋ ਜਾਣਾ ਇਸ ਦਾ ਨਾਂ 'ਖਯਤਾ' ਹੈ।

ਦਿੰਦੇ ਹਨ। ਦੁਹਾਗਣ ਇਸਤ੍ਰੀਆਂ ਚਾਹੇ ਕਿਤਨੇ ਸ਼ਿੰਗਾਰ ਕਰ ਲੈਣ ਪਰਮੇਸ਼ਰ ਨਾਮ ਤੋਂ ਬਿਨਾਂ ਸਭ ਨਿਸਫਲ ਹਨ।

## ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥

ਦ੍ਰਿਸ਼ਟਾਂਤ:-ਜੋ ਔਰਤ ਦੂਜੇ ਪੁਰਸ਼ ਦੇ ਮਗਰ ਲਗਕੇ, ਪਤੀ ਦੇ ਭਾਇ=ਪਿਆਰ ਵੱਲੋਂ ਮੁਠੀ=ਠੱਗੀ ਗਈ ਹੈ, ਉਸ ਦੋਹਾਗਣੀ=ਛੁੱਟੜ ਔਰਤ ਦੇ ਜਿਊਣੇ ਨੂੰ ਧ੍ਰਿਕਾਰ ਹੈ, ਇਸੀ ਪ੍ਰਕਾਰ ਦੇਵੀ ਦੇਵਤਿਆਂ ਭੂਤਾਂ ਪ੍ਰੇਤਾਂ ਦੇ ਮਗਰ ਲਗਕੇ ਜੋ ਆਪਣੇ ਪਤੀ ਵਾਹਿਗੁਰੂ ਤੋਂ ਬੇਮੁਖ ਹੋਈ ਹੈ ਉਸ ਦੁਹਾਗਣੀ=ਛੁੱਟੜ ਜਗਿਆਸੂ ਇਸਤਰੀ ਦੇ ਜੀਉਣ ਨੂੰ ਧ੍ਰਿਕਾਰ ਹੈ। ਜੋ ਦੂਜੇ ਭਾਇ=ਦ੍ਵੈਤ ਭਾ ਕਰਕੇ ਮੁਠੀ=ਲੁੱਟੀ ਪੁੱਟੀ ਗਈ ਹੈ।

## ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ॥

ਜਿਵੇਂ ਕੱਲਰ ਦੀ ਬਣੀ ਹੋਈ ਕੰਧ ਅਹਿਨਿਸਿ=ਦਿਨ ਰਾਤ ਕਿਰ ਕਿਰ ਕੇ ਢੈਹ ਪੈਂਦੀ ਹੈ, ਤਿਵੇਂ ਵਾਹਿਗੁਰੂ ਤੋਂ ਵਿੱਛੁੜਣੇ ਕਰਕੇ ਦੁਹਾਗਣਾਂ ਦਾ ਸਰੀਰ ਨਿਸਫਲ ਨਾਸ ਹੋ ਜਾਂਦਾ ਹੈ।

## ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ ॥ ੧ ॥

ਗੁਰ ਉਪਦੇਸ਼ ਤੋਂ ਬਿਨਾਂ ਪਤੀ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ, ਪਿਰੀ ਦੇ ਮੇਲ ਹੋਏ ਤੋਂ ਬਿਨਾ ਸੁਖੁ ਨਾ ਥੀਐ=ਆਤਮ ਸੁਖ ਨਹੀਂ ਹੁੰਦਾ, ਆਤਮ ਸੁਖ ਹੋਏ ਤੋਂ ਬਿਨਾਂ ਜਨਮ ਮਰਨ ਦਾ ਦੁੱਖ ਨਹੀਂ ਜਾਂਦਾ॥ ੧ ॥

## ਮੁੰਧੇ ਪਿਰ ਬਿਨੁ ਕਿਆ ਸੀਗਾਰੁ

ਜਿਵੇਂ ਪਤੀ ਨੂੰ ਮਿਲੇ ਤੋਂ ਬਿਨਾਂ ਇਸਤਰੀ ਨੂੰ ਸ਼ਿੰਗਾਰ ਕੀਤੇ ਦਾ ਕੀ ਸੁਖ ਹੈ, ਤਿਵੇਂ ਹੇ ਜਗਿਆਸੂ ਰੂਪ ਇਸਤਰੀਏ! ਪਤੀ ਪ੍ਰਮਾਤਮਾ ਵਿਖੇ ਸ਼ਰਧਾ ਭਾਵ ਤੋਂ ਬਿਨਾਂ ਜਪ ਤਪ ਰੂਪ ਸ਼ਿੰਗਾਰ ਕਰਨ ਦੀ ਕੀ ਲੋੜ ਹੈ। ਅਜਿਹੇ ਸ਼ਿੰਗਾਰ ਦਾ ਭਲਾ ਕੀ ਸੁਖ ਹੋਣਾ ਹੈ।

[ਪੰਨਾ ੧੯]

## ਦਰਿ ਘਰਿ ਢੋਈ ਨਾ ਲਹੈ ਦਰਗਹ ਝੂਠੁ ਖੁਆਰੁ ॥ ੧ ॥ ਰਹਾਉ ॥

ਤੂੰ ਸਰੂਪ ਰੂਪੀ ਘਰ ਦੇ ਅੰਦਰ ਢੋਈ=ਜਗ੍ਹਾ ਨਹੀਂ ਲਵੇਂਗੀ, ਝੂਠ ਬੋਲਣ ਕਰਕੇ ਵਾ ਝੂਠੇ ਪਦਾਰਥਾਂ ਵਿਚ ਲੱਗਣ ਕਰਕੇ ਤੂੰ ਦਰਗਾਹ ਵਿਖੇ ਖੁਆਰ ਹੋਵੇਂਗੀ॥ ੧॥ ਰਹਾਉ॥

## ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ॥

**ਪਹਿਲਾ ਅਰਥ :-** ਉਹ ਸੱਚਾ ਪ੍ਰਭੂ ਵੱਡਾ ਕਿਰਸਾਣੁ=ਜ਼ਿਮੀਂਦਾਰ ਹੈ (ਸਾਰਾ ਜਗਤ ਜਿਸਦੀ ਖੇਤੀ ਹੈ) ਫਿਰ ਉਹ ਆਪ ਵੱਡਾ ਸੁਜਾਣੁ=ਚਤੁਰ ਹੈ। ਜੋ ਕਿਸੇ ਬੂਟੇ ਨੂੰ ਭੁੱਲਦਾ ਨਹੀਂ ਹੈ। ਜੇ ਤੂੰ ਉਸ ਨਾਲ ਮੇਲ ਕੀਤਾ ਚਾਹੁੰਦਾ ਹੈਂ ਤਾਂ ਤੂੰ ਕਾਮਾ ਬਣ ਕੇ ਜ਼ਿਮੀਂਦਾਰੇ ਵਾਲਾ ਕੰਮ ਕਰ ਲੈ।

## ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ ॥

ਸਭ ਤੋਂ ਪਹਿਲਾਂ ਬੁੱਧੀ ਰੂਪੀ ਧਰਤੀ ਸਾਧਿ ਕੈ=ਸ਼ੁੱਧ ਕਰਕੇ ਫਿਰ ਸੱਚ ਨਾਮੁ ਰੂਪ ਦਾਣਾ ਬੀਜ ਦੇਣਾ ਕਰ।

## ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ ॥ ੨ ॥

ਤਾਂ ਨੌ ਨਿਧੀ ਰੂਪ ਇਕ ਨਾਮੀ ਪ੍ਰਮਾਤਮਾ ਪ੍ਰਗਟ ਹੋਵੇਗਾ।

**ਦੂਜਾ ਅਰਥ:**-ਆਪਿ ਸੁਜਾਣੁ ਨ ਭੁਲਈ-ਗੁਰੂ ਸਾਹਿਬ ਜੀ ਆਪ ਸੁਜਾਣੁ=ਚਤੁਰ ਹਨ ਕਿਸੀ ਮੌਕੇ ਨਾਮ ਨੂੰ ਭੁੱਲਦੇ ਨਹੀਂ।

ਸਚਾ ਵਡ ਕਿਰਸਾਣੁ:-ਪੁਨਾ ਸੱਚੇ ਦਾ ਸਰੂਪ ਹਨ ਤੇ ਵੱਡੇ ਜ਼ਿਮੀਂਦਾਰ ਹਨ।

ਪਹਿਲਾ ਧਰਤੀ ਸਾਧਿ ਕੈ:-ਜਗਿਆਸੂ ਦੀ ਪਹਿਲੇ ਬੁੱਧੀ ਰੂਪ ਪ੍ਰਿਥਵੀ ਸ਼ੁੱਧ ਕਰਕੇ

ਸਚੁ ਨਾਮੁ ਦੇ ਦਾਣੁ:-ਫਿਰ ਸਤਿਨਾਮੁ ਰੂਪੀ ਸੱਚਾ ਬੀਜ, ਬੀਜ ਦਿੰਦੇ ਹਨ।

ਨਉ ਨਿਧਿ ਉਪਜੈ ਨਾਮੁ ਏਕੁ:-ਇਕ ਨਾਮ ਦੀ ਸ਼ਕਤੀ ਨਾਲ ਨਉ ਨਿਧਿ=ਨੌਧਾ ਭਗਤੀ ਰੂਪ ਖੇਤੀ ਉਤਪੰਨ ਹੁੰਦੀ ਹੈ। ਭਗਤੀ ਦੇ ਪ੍ਰਤਾਪ ਕਰਕੇ-

ਪ੍ਰਭੂ ਦੀ ਕਰਮਿ=ਕਿਰਪਾ ਰੂਪੀ ਨਿਸ਼ਾਣੀ ਪੈਂਦੀ ਹੈ॥ ੨॥

## ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ॥

ਜੋ ਗੁਰਾਂ ਦੇ ਪ੍ਰਤਾਪ ਨੂੰ ਜਾਣ ਕੇ ਭੀ ਗੁਰਾਂ ਦੇ ਉਪਕਾਰ ਨੂੰ ਨਹੀਂ ਜਾਣਦੇ,

ਅਥਵਾ:-ਜੋ ਗੁਰਾਂ ਨੂੰ ਬ੍ਰਹਮ ਰੂਪ ਕਰਕੇ ਨਹੀਂ ਜਾਣਦੇ ਤਿਸ ਪੁਰਸ਼ ਦੇ ਚਜੁ ਅਚਾਰੁ=ਸ੍ਰੇਸ਼ਟ ਕਰਤਬ (ਭਲੇ ਕਰਮ) ਕੀਤੇ ਹੋਏ ਕਿਸ ਅਰਥ ਹਨ, ਭਾਵ ਨਿਸਫਲ ਹਨ।

## ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧੁ ਗੁਬਾਰੁ॥

ਅੰਧੁ ਗੁਬਾਰੁ=ਅਗਿਆਨ ਰੂਪ ਗਾੜ੍ਹੇ ਹਨੇਰੇ ਕਰਕੇ ਜਿਸ ਮਨਮੁਖ (ਗਿਆਨ ਵੈਰਾਗ ਰੂਪੀ ਨੇਤ੍ਰਾਂ ਤੋਂ ਹੀਣ) ਅੰਨ੍ਹੇ ਨੇ ਪ੍ਰਭੂ ਦਾ ਨਾਮ ਵਿਸਾਰਿਆ=ਭੁਲਾ ਦਿੱਤਾ ਹੈ।

## ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ॥ ੩॥

ਉਸ ਦਾ ਆਉਣਾ ਜਾਣਾ ਅਰਥਾਤ ਜੰਮਨਾ ਮਰਨਾ ਦੂਰ ਨਹੀਂ ਹੁੰਦਾ, ਉਹ ਜੰਮਨ ਮਰਨ ਵਿਚ ਹੀ ਖੁਆਰੁ=ਖਰਾਬ ਹੁੰਦਾ ਹੈ॥ ੩॥

ਜਿਵੇਂ ਪ੍ਰਤੱਖ ਇਸਤਰੀ ਦੇ ਸ਼ਿੰਗਾਰ ਕੀਤੇ ਹੋਇ ਪਤੀ ਨੂੰ ਭਾਏ ਤੋਂ ਬਿਨਾਂ ਨਿਸਫਲ ਹਨ। ਤਿਵੇਂ ਜਗਿਆਸੂ ਰੂਪ ਇਸਤਰੀ ਦੇ ਵੀ ਜਪ ਤਪ ਰੂਪ ਸ਼ਿੰਗਾਰ ਕੀਤੇ ਹੋਇ ਪ੍ਰਭੂ ਨੂੰ ਭਾਏ ਤੋਂ ਬਿਨਾਂ ਨਿਸਫਲ ਹਨ।

## ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ॥

**ਪਹਿਲਾ ਅਰਥ:**-ਜਿਵੇਂ ਕਿਸੇ ਔਰਤ ਨੇ ਚੰਦਨ ਤੇ ਕੁੰਗੂ=ਕੇਸਰ ਨੂੰ ਮੋਲ ਅਣਾਇਆ=ਮੰਗਵਾ ਲਿਆ ਹੈ ਤੇ ਮਾਂਗ ਨੂੰ ਸੰਧੂਰ ਨਾਲ ਭਰਨਾ ਕੀਤਾ ਹੈ।*

## ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ॥

ਚੰਦਨ ਆਦਿਕ ਸੁਗੰਧੀਆਂ ਨੂੰ ਚੁਆ ਕੇ ਬਹੁਤ ਹੀ ਕੱਪੜਿਆਂ ਤੇ ਲਾਇਆ ਹੈ, ਨਾਲੇ ਪਾਨ ਖਾਧੇ, ਅਤੇ

---

*ਜਿਸ ਵੇਲੇ ਚੀਰਣੀ ਪਾ ਕੇ ਕੇਸ ਦੋਹੀਂ ਪਾਸੇ ਕੀਤੇ ਜਾਂਦੇ ਹਨ। ਤਿਸ ਵੇਲੇ ਵਿਚਕਾਰ ਸਿਰ ਦੀ ਤੁਚਾ (ਚਮੜੀ) ਦਿਖਾਈ ਦੇਣ ਲੱਗ ਪੈਂਦੀ ਹੈ ਇਸੇ ਰੇਖਾ ਦਾ ਨਾਂ ਮਾਂਗ ਹੈ। ਸ਼ੋਭਾ ਵਾਸਤੇ ਸੁਹਾਗਵੰਤੀ ਇਸਤ੍ਰੀਆਂ ਏਸੇ ਰੇਖਾ ਉੱਪਰ ਸੰਧੂਰ ਆਦਿ ਰੰਗ ਲਗਾਉਂਦੀਆਂ ਹਨ।

ਯਥਾ - ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥ (ਆਸਾ ਮਹਲਾ ੧, ਪੰਨਾ ੪੧੭)

ਤਥਾ - ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ॥ (ਵਡਹੰਸੁ ਮਹਲਾ ੧, ਪੰਨਾ ੫੫੮)

ਕਪੂਰ ਆਦਿਕ ਘਣਾ=ਬਹੁਤੇ ਸੁਗੰਧਤ ਪਦਾਰਥਾਂ ਦਾ ਭੀ ਸੇਵਨ ਕੀਤਾ ਹੈ। ਗੱਲ ਵਿਚ ਮੁਸ਼ਕ ਕਪੂਰ ਦੀਆਂ ਮਾਲਾਂ ਭੀ ਪਾਈਆਂ ਹਨ।

## ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ ॥ ੪ ॥

ਇਸ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੋਈ ਜੇਕਰ ਧਨ=ਇਸਤਰੀ ਆਪਣੇ ਪਤੀ ਨੂੰ ਭਾਂਵਦੀ ਨਹੀਂ ਅਰਥਾਤ ਚੰਗੀ ਲਹੀਂ ਲੱਗਦੀ ਤਾਂ ਉਸ ਦੇ ਸਾਰੇ ਅਡੰਬਰ=ਬਣਾ ਬਨਾਏ ਹੋਇ ਕੂੜੇ ਭਾਵ ਨਿਕੰਮੇ ਹਨ॥ ੪॥

**ਦੂਜਾ ਅਰਥ :-** ਚੰਦਨੁ ਮੋਲਿ ਅਣਾਇਆ:-

ਚਾਹੇ ਆਸਣ ਲਗਾਣੇ ਸਿੱਖ ਲਵੇ, ਚਰਚਾ ਕਰਨੀ ਸਿੱਖ ਲਵੇ, ਖੜਾਵਾਂ ਦੀ ਜੋੜੀ ਪਾ ਕੇ ਤੁਰਨਾ ਸਿੱਖ ਲਵੇ, ਕੰਨਾਂ ਵਿਚ ਬੁੱਜੇ ਦੇਣੇ ਸਿੱਖ ਲਵੇ।

ਕੁੰਗੂ=ਭੇਖ ਬਨਾ ਲਵੇ, ਮਾਂਗ ਸੰਧੂਰੁ=ਦੁਆਰਕਾ ਦਾ ਤਿਲਕ ਛਾਪਾ ਲਗਾ ਲਵੇ।

ਅਥਵਾ:-ਮਾਂਗ=ਜੜਾਵਾਂ ਵਿਚ ਸੰ=ਭਲੀ ਪ੍ਰਕਾਰ ਧੂਰੁ=ਧੂੜ ਪਾਣੀ ਸਿੱਖ ਲਵੇ।

ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ=ਸਮਾਧੀ ਲਗਾਣੀ ਸਿੱਖ ਲਵੇ। ਚਾਹੇ ਸੁਰਤੀਆਂ ਸਿਮ੍ਰਿਤੀਆਂ ਸਹਤ ਮਹਾਂਵਾਕ ਉਚਾਰਨਾ ਕਰੇ।

**ਤੀਜਾ ਅਰਥ :-** ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ=ਚਾਹੇ ਵਿਸ਼ਨੂੰ ਦੀ ਉਪਾਸ਼ਨਾ ਕਰ ਲਵੇ। ਚਾਹੇ ਮਹਾਂਵਿਸ਼ਨੂੰ ਦੀ ਉਪਾਸ਼ਨਾ ਕਰ ਲਵੇ।

***ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ॥***

ਚਾਹੇ ਈਸ਼੍ਵਰ ਦੀ ਉਪਾਸ਼ਨਾ ਕਰ ਲਵੇ। ਚਾਹੇ ਨਿਰਗੁਨ ਬ੍ਰਹਮ ਦੀ ਉਪਾਸ਼ਨਾ ਕਰ ਲਵੇ।

**ਚੌਥਾ ਅਰਥ :-** ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ॥

ਚਾਹੇ ਸਿੰਮ੍ਰਿਤੀਆਂ ਪੜ੍ਹ ਲਵੇ, ਚਾਹੇ ਪੁਰਾਨ ਪੜ੍ਹ ਲਵੇ।

***ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ॥***

ਚਾਹੇ ਛੇ ਸ਼ਾਂਸਤ੍ਰ ਪੜ੍ਹ ਲਵੇ, ਚਾਹੇ ਚਾਰੇ ਵੇਦ ਪੜ੍ਹ ਲਵੇ।

***ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ॥ ੪॥***

ਇਤਨੇ ਸਾਧਨਾਂ ਦੇ ਹੁੰਦਿਆਂ ਜੇਕਰ ਜੀਵ ਰੂਪ ਇਸਤ੍ਰੀ ਆਪਣੇ ਪਤੀ ਪ੍ਰਮਾਤਮਾ ਨੂੰ ਭਾਂਵਦੀ ਨਹੀਂ ਤਾਂ ਇਸ ਦੇ ਸਾਰੇ ਜਪ ਤਪ ਰੂਪ ਬਣਾ ਬਨਾਏ ਹੋਇ ਕੂੜੇ ਹਨ॥ ੪॥

## ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ॥

ਜਿਵੇਂ ਪਤੀ ਦੀ ਪ੍ਰਸੰਨਤਾ ਤੋਂ ਬਿਨਾਂ ਇਸਤਰੀ ਵਾਸਤੇ ਸਾਰਿਆਂ ਰਸਾਂ ਦਾ ਭੋਗਣਾ ਨਿਸਫਲ ਹੈ ਅਤੇ ਸਾਰੇ ਸ਼ਿੰਗਾਰ ਕਰਨੇ ਵੀ ਵਿਕਾਰ=ਦੁਖ ਰੂਪ ਹਨ।

ਤਿਵੇਂ ਪ੍ਰਭੂ ਦੀ ਪ੍ਰਸੰਨਤਾ ਤੋਂ ਬਿਨਾਂ ਜਗਿਆਸੂ ਵਾਸਤੇ ਸਾਰਿਆਂ ਰਸਾਂ ਦਾ ਭੋਗਣਾ ਅਰਥਾਤ ਸਾਰਿਆਂ ਗ੍ਰੰਥਾਂ ਦਾ ਪੜ੍ਹਣਾ ਨਿਸਫਲ ਹੈ। ਅਤੇ ਜਪ ਤਪ ਆਦਿਕ ਸਾਰਿਆਂ ਸ਼ਿੰਗਾਰਾਂ ਦਾ ਕਰਨਾ ਬਿਕਾਰ ਰੂਪ ਹੈ।

## ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ॥

ਜਿਤਨਾਂ ਚਿਰ ਗੁਰਾਂ ਦੇ ਉਪਦੇਸ਼ ਵਿਚ ਤਦਾਕਾਰ ਨਹੀਂ ਹੁੰਦੀ। ਵਾ ਗੁਰਾਂ ਦੇ ਉਪਦੇਸ਼ ਦੁਆਰਾ ਮਨ ਦੇ ਕਠੋਰ ਸੁਭਾਅ ਨੂੰ ਨਹੀਂ ਵਿੰਨ੍ਹਦੀ ਭਾਵ ਦੂਰ ਨਹੀਂ ਕਰਦੀ, ਉਤਨਾਂ ਚਿਰ ਗੁਰਾਂ ਦੇ ਦੁਆਰੇ ਸਤਿਸੰਗ ਵਿਖੇ ਕਿਵੇਂ ਸੁਭਾਇਮਾਨ ਹੋਵੇਗੀ।

## ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ॥ ੫ ॥੧੩॥

ਗੁਰੂ ਜੀ ਕਥਨ ਕਰਦੇ ਹਨ, ਉਹ ਗੁਰਮੁਖ ਸੁਹਾਗਣ ਇਸਤ੍ਰੀ ਧੰਨਤਾ ਦੇ ਯੋਗ ਹੈ ਜਿਸ ਦਾ ਪਤੀ ਪ੍ਰਮਾਤਮਾ ਦੇ ਨਾਲ ਪਿਆਰ ਹੈ॥ ੫ ॥ ੧੩ ॥

## ਸਿਰੀਰਾਗੁ ਮਹਲਾ ੧ ॥

ਕੋਈ ਦੇਹ ਮਿਰਤੂ ਹੋਈ ਪਈ ਸੀ ਤਿਸਨੂੰ ਵੇਖ ਕੇ ਸਿੱਖਾਂ ਨੂੰ ਸਤਿਗੁਰ ਦੇਵ ਜੀ ਵੈਰਾਗ ਜਨਕ ਉਪਦੇਸ਼ ਦਿੰਦੇ ਹਨ।

## ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ॥

**ਪਹਿਲਾ ਅਰਥ :-** ਜਿਸ ਵੇਲੇ ਦੇਹ ਵਿਚੋਂ ਜੀਵਾਤਮਾ ਨਿਕਲ ਜਾਂਦਾ ਹੈ ਤਾਂ ਇਹ ਦੇਹ ਸੁੰਞੀ=ਖਾਲੀ ਹੋ ਕੇ ਡਰੌਣੀ ਹੋ ਜਾਂਦੀ ਹੈ।

## ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ॥

ਇਸ ਦੇਹ ਵਿਚ ਜੋ ਚੇਤਨ ਸੱਤਾ ਰੂਪੀ ਭਾਹਿ=ਅੱਗ ਬਲ ਰਹੀ ਸੀ ਉਹ ਅਜੇਹੀ ਬੁਝੀ ਹੈ, ਜੋ ਕੋਈ ਭੀ ਪ੍ਰਾਨਾਂ ਰੂਪ ਧੂੰਆਂ ਨਹੀਂ ਨਿਕਲਿਆ।

ਅਥਵਾ:-ਇਸ ਦੇਹ ਵਿਚ ਜੋ ਪ੍ਰਾਨਾਂ ਰੂਪੀ ਅੱਗ ਬਲ ਰਹੀ ਸੀ ਉਹ ਜਿਸ ਵੇਲੇ ਬੁਝੀ ਤਾਂ ਕਾਇ=ਕਾਇਆਂ 'ਚੋਂ ਕਾਇ=ਕੋਈ ਭੀ ਬਚਨਾਂ ਰੂਪ ਧੂੰਆਂ ਨਾ ਨਿਕਲਿਆ।

## ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ॥ ੧ ॥

ਪੰਜੇ ਸੰਬੰਧੀ-(ਮਾਤਾ[੧], ਪਿਤਾ[੨], ਭਰਾ[੩], ਇਸਤ੍ਰੀ[੪], ਪੁੱਤਰ[੫],) ਦੁਖਾਂ ਵਿਚ ਭਰੇ ਹੋਏ ਰੁਦਨ ਕਰਦੇ ਹਨ।

ਅਥਵਾ:-ਪੰਜ ਸੱਤ ਦਸ ਵੀਹ ਸਾਰੇ ਸੰਬੰਧੀ ਦੁੱਖਾਂ ਵਿਚ ਭਰੇ ਹੋਇ ਰੋਣਾ ਕਰਦੇ ਹਨ।

ਅਥਵਾ:-ਪੰਚੇ-ਪੰਜ ਗਿਆਨ ਇੰਦ੍ਰੇ ਦੁਖਾਂ ਵਿਚ ਭਰੇ ਹੋਇ ਰੋਂਦੇ ਹਨ।

ਦ੍ਵੈਤ ਭਾਵ ਵਾਲੇ ਸਾਰੇ ਮਨਮੁਖ ਪੁਰਸ਼ ਨਿਸਫਲ ਹੀ ਬਿਨਸਦੇ ਜਾ ਰਹੇ ਹਨ॥ ੧ ॥

## ਮੂੜੇ ਰਾਮੁ ਜਪਹੁ ਗੁਣ ਸਾਰਿ॥

ਹੇ ਮੂਰਖ ਪੁਰਸ਼ੋ ! ਸਾਰਿ=ਸ੍ਰੇਸ਼ਟ ਗੁਣਾਂ ਵਾਲੇ ਰਾਮ ਨੂੰ ਜਪਨਾ ਕਰੋ।

ਅਥਵਾ-ਰਾਮ ਨੂੰ ਜਪੋ ਅਤੇ ਸ਼ੁਭ ਗੁਣਾਂ ਨੂੰ ਭੀ ਸਾਰਿ=ਸੰਭਾਲਣਾ ਕਰੋ।

## ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ॥ ੧ ॥ ਰਹਾਉ॥

ਹਉ+ਮੈ=ਮੈਂ-ਮੇਰੀ, ਅਥਵਾ-ਦੇਹ ਦੀ ਹੰਗਤਾ ਵਿਖੇ, ਤੇ ਮੋਹਣੀ=ਮਾਇਆ ਦੀ ਮਮਤਾ ਵਿਖੇ, ਅਤੇ

ਜਾਤੀ ਆਦਿਕਾਂ ਦੇ ਹੰਕਾਰ ਵਿਖੇ ਸਾਰੀ ਸ੍ਰਿਸ਼ਟੀ ਮੁਠੀ=ਠੱਗੀ ਗਈ ਹੈ॥ ੧॥ ਰਹਾਉ॥

ਪ੍ਰੇਮੀ ਸਿੱਖਾਂ ਨੇ ਬੇਨਤੀ ਕੀਤੀ ਅਸ਼ੁਭ ਗੁਣਾਂ ਦਾ ਅਭਾਵ, ਤੇ ਸ਼ੁਭ ਗੁਣਾਂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? *ਉੱਤਰ-*

**ਦੂਜਾ ਅਰਥ:**-ਮੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ॥

ਜਾਂ ਹਿਰਦੇ ਵਿਚੋਂ ਜੀਵਤ ਭਾ ਚਲਿਆ ਜਾਵੇ ਤਾਂ ਜੋ ਦੇਹ ਪ੍ਰਿਥਮ ਡਰੌਣੀ ਹੋ ਰਹੀ ਸੀ ਉਹ ਅਸ਼ੁਭ ਗੁਣਾਂ ਤੋਂ ਖਾਲੀ ਹੋ ਗਈ।

***ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ॥***

ਜੋ ਤ੍ਰਿਸ਼ਨਾਂ ਰੂਪ ਭਾਹਿ=ਅੱਗ ਬਲ ਰਹੀ ਸੀ ਉਹ ਜਿਸ ਵੇਲੇ ਬੁਝ ਗਈ, ਤਾਂ ਕੋਈ ਭੀ ਸੰਕਲਪਾਂ ਵਿਕਲਪਾਂ ਰੂਪ ਧੂੰਆਂ ਨਾ ਨਿਕਲਿਆ।

ਪੰਚੇ ਰੁੰਨੇ ਦੁਖਿ ਭਰੇ=ਪੰਜ (ਕਾਮ, ਕਰੋਧ, ਲੋਭ, ਮੋਹ, ਅਹੰਕਾਰ) ਦੁਖਾਂ ਨੂੰ ਭਰਕੇ ਰੋਂਦੇ ਹੋਇ ਕਿ ਅਸਾਡੇ ਪਾਸੋਂ ਇਹ ਗੁਰਮੁਖ ਬਚ ਗਿਆ ਹੈ।

*ਅਥਵਾ:*-ਪੰਜੇ (ਅਜਰਾਈਲ[੧], ਮੈਕਾਈਲ[੨], ਇਸਰਾਈਲ[੩], ਜਬਰਾਈਲ[੪], ਪੰਜਵਾਂ ਜਮ[੫]) ਇਹ ਦੁਖਾਂ ਨੂੰ ਭਰਕੇ ਰੋਂਦੇ ਹੋਏ ਕਿ ਅਸਾਡੇ ਪਾਸੋਂ ਇਹ ਗੁਰਮੁਖ ਬਚ ਗਿਆ ਹੈ।

***ਬਿਨਸੇ ਦੂਜੈ ਭਾਇ॥ ੧॥***

ਦ੍ਵੈਤ ਭਾ ਆਦਿਕ ਅਸ਼ੁਭ ਗੁਣ ਵੀ ਸਾਰੇ ਬਿਨਸ ਗਏ॥ ੧॥

***ਮੂੜੇ ਰਾਮੁ ਜਪਹੁ ਗੁਣ ਸਾਰਿ॥***

ਗੁਣ=ਵਿਚਾਰ ਕੇ, ਵਾ ਸ਼ੁਭ ਗੁਣਾਂ ਨੂੰ ਧਾਰਕੇ ਜਪਨੇ ਜੋਗ ਰਾਮ ਨੂੰ ਜਪਿਆ ਤਾਂ ਮੂੜ੍ਹਤਾ ਸਾਰਿ=ਸੜ ਗਈ।

***ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ॥ ੧॥ ਰਹਾਉ॥***

ਮੋਹਣੀ= ਮਾਇਆ ਦੀ ਹੰਗਤਾ ਮਮਤਾ ਨੂੰ, ਅਤੇ ਹੰਕਾਰ ਆਦਿਕ ਸਾਰਿਆਂ ਨੂੰ ਉਨ੍ਹਾਂ ਗੁਰਮੁਖਾਂ ਨੇ ਮੁਠੀ=ਲੁਠੀ (ਸਾੜ ਦਿੱਤਾ) ਹੈ॥ ੧॥ ਰਹਾਉ॥

## ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ॥

ਜਿਨ੍ਹਾਂ ਨੇ ਦੂਜੀ=ਮਾਇਆ, ਵਾ ਦ੍ਵੈਤ ਦੀ ਕਾਰ ਵਿਖੇ ਲਗ ਕੇ ਨਾਮ ਨੂੰ ਭੁਲਾ ਦਿੱਤਾ ਹੈ।

## ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ॥

ਉਨ੍ਹਾਂ ਦੇ ਅੰਦਰ ਮਾਇਆ ਦੀ ਤ੍ਰਿਸ਼ਨਾਂ ਰੂਪ ਅੱਗ ਹੈ, ਇਸ ਲਈ ਉਹ ਦ੍ਵੈਤ ਦੇ ਕੰਮਾਂ ਵਿਚ ਲਗ ਕੇ ਪਚਿ ਮੁਏ=ਸੜ ਮੋਏ ਹਨ।

## ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ॥ ੨॥

ਜਿਨ੍ਹਾਂ ਨੂੰ ਗੁਰੂ ਨੇ ਰੱਖ ਲਿਆ ਹੈ ਉਹ ਉਬਰੇ=ਬਚ ਗਏ ਹਨ, ਹੋਰ ਸਾਰੀ ਦੁਨੀਆਂ ਨੂੰ ਧੰਧੈ ਰੂਪ ਠੱਗਾਂ ਨੇ ਮੁਠੀ=ਠੱਗ ਲਿਆ ਹੈ॥ ੨॥

## ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ ॥

ਹੁਣ ਤਾਂ ਇਸਤ੍ਰੀ ਦੀ ਪਰੀਤੀ ਮਰ ਗਈ ਹੈ, ਸੰਬੰਧੀਆਂ ਦਾ ਪਿਆਰ ਵੀ ਚਲਾ ਗਿਆ ਹੈ,

ਵਾ:-ਸੰਬੰਧੀਆਂ ਦੀ ਪਰੀਤੀ ਮਰ ਗਈ ਹੈ, ਤੇ ਪਦਾਰਥਾਂ ਦਾ ਪਿਆਰ ਚਲਾ ਗਿਆ ਹੈ, ਵਿਰੋਧ ਪਾ ਵਾਲਾ ਜੋ ਵੈਰ ਸੀ ਉਹ ਭੀ ਮਰ ਗਿਆ ਹੈ।

**ਦੂਜਾ ਅਰਥ:**-ਪਰੀਤੀ ਵਿਸ਼ੇਸ਼ ਹੁੰਦੀ ਹੈ ਉਹ ਮਰ ਗਈ ਹੈ, ਪਿਆਰ ਸਮਾਨ ਤੇ ਹੁੰਦਾ ਹੈ ਉਹ ਭੀ ਚਲ ਗਿਆ ਹੈ।

ਵੈਰ ਅਨਾਦੀ ਕਾਲ ਦਾ ਹੁੰਦਾ ਹੈ ਪਿਤਾ ਪੁਰਖੀ ਵਾਲਾ (ਜਿਵੇਂ ਬਿੱਲੀ ਚੂਹੇ ਦਾ ਹੈ)

ਵਿਰੋਧ ਵਰਤਮਾਨ ਸਮੇਂ ਦਾ ਹੁੰਦਾ ਹੈ ਜੋ ਕਿਸੇ ਕਾਰਨ ਆਪਸ ਵਿਚ ਦੁਸ਼ਮਣੀ ਪੈ ਜਾਣੀ ਇਹ ਸਭ ਮਰ ਗਏ ਹਨ।

## ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ ॥

ਕੁਲ ਦੁਨੀਆਂ ਦਾ ਜੋ ਧੰਧਾ=ਵਿਹਾਰ ਸੀ ਉਹ ਥੱਕ ਗਿਆ ਹੈ, ਹਉ=ਹੰਗਤਾ ਵੀ ਮਰ ਗਈ ਹੈ, ਮਾਇਆ ਦੀ ਮਮਤਾ, ਤੇ ਕਰੋਧ ਆਦਿਕ ਵਿਕਾਰ ਵੀ ਸਾਰੇ ਮਰ ਗਏ ਹਨ।

## ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ ਨਿਰੋਧੁ ॥ ੩ ॥

ਸਭ ਤੋਂ ਪਹਿਲੇ ਆਪਣੇ ਕਰਮ ਚੰਗੇ ਹੋਣ ਤਾਂ ਪ੍ਰਭੂ ਦੀ ਕਰਮਿ=ਕਿਰਪਾ ਕਰਕੇ ਗੁਰਮੁਖਿ ਮਿਲੈ-ਮੁਖੀ ਗੁਰੂ ਮਿਲਦੇ ਹਨ। ਗੁਰਾਂ ਦੀ ਕਿਰਪਾ ਨਾਲ ਜਿਸ ਵੇਲੇ ਸਦਾ ਨਿਰੋਧੁ=ਇੰਦ੍ਰੀਆਂ ਦਾ ਦਮਨ ਕੀਤਾ, ਤਾਂ ਸੱਚੇ ਪ੍ਰਭੂ ਨੂੰ ਪਾਂਵਦਾ ਹੈ॥ ੩ ॥

## ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ ॥

ਬੁੱਧੀ ਰੂਪ ਪੱਲੇ ਵਿਚ ਗੁਰ ਸਿੱਖਿਆ ਪਾ ਕੇ ਜੋ ਭਗਤੀ ਰੂਪ ਸੱਚੀ ਕਾਰ ਨੂੰ ਕਰਦੇ ਹਨ ਓਹੀ ਸੱਚ ਨੂੰ ਮਿਲਦੇ ਹਨ।

## ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ ॥

ਉਹ ਪੁਰਸ਼ ਨਾ ਜੰਮਦਾ ਹੈ, ਨਾ ਮਰਦਾ ਹੈ, ਨਾ ਹੀ ਜੂਨੀਆਂ ਵਿਖੇ ਆਉਂਦਾ ਜਾਂਦਾ ਹੈ।

ਅਥਵਾ:-ਉਹ ਪੁਰਸ਼ ਜੰਮਦਾ ਮਰਦਾ ਨਹੀਂ ਹੈ। ਕਿਉਂਕਿ ਉਸ ਦੇ ਮਨ ਵਿਚ ਨਾ ਕੋਈ ਸੰਕਲਪ ਆਉਂਦਾ ਹੈ, ਅਤੇ ਨਾ ਹੀ ਉਸ ਦਾ ਮਨ ਵਿਕਾਰਾਂ ਵੱਲ ਜਾਂਦਾ ਹੈ।

## ਨਾਨਕ ਦਰਿ ਪਰਧਾਨੁ ਸੋ ਦਰਗਹਿ ਪੈਧਾ ਜਾਇ ॥ ੪ ॥ ੧੪ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਉਹ ਪੁਰਸ਼ ਦਰਿ=ਸੰਸਾਰ ਅੰਦਰ, ਵਾ ਸਤਸੰਗ ਰੂਪ ਦਰਵਾਜ਼ੇ ਅੰਦਰ ਪਰਧਾਨੁ=ਮੁਖੀ ਹੈ, ਅਤੇ ਪ੍ਰਲੋਕ ਦਰਗਾਹ ਵਿਚ ਵੀ ਜਸਰੂਪ ਪੁਸ਼ਾਕ ਨੂੰ ਪਹਿਨਕੇ ਜਾਂਦਾ ਹੈ॥ ੪ ॥ ੧੪ ॥

# ਸਿਰੀਰਾਗੁ ਮਹਲਾ ੧* ॥

ਗੁਰੂ ਸਾਹਿਬ ਜੀ ਕਿਸੇ ਦੇਹ ਨੂੰ ਚਿਖਾ ਉੱਪਰ ਸੜ ਰਹੀ ਵੇਖਕੇ ਇਸ ਸ਼ਬਦ ਦੁਆਰਾ ਵੈਰਾਗ ਜਨਕ ਉਪਦੇਸ਼ ਦੇਂਦੇ ਹਨ।

**ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ॥**

ਹੇ ਭਾਈ ਦੇਖੋ ! ਚਿਖਾ ਉੱਪਰ ਸਰੀਰ ਸੜ ਬਲ ਕੇ ਮਿੱਟੀ ਰੂਪ ਹੋ ਗਿਆ ਹੈ, ਅਤੇ ਮਾਇਆ ਦੇ ਮੋਹ ਵਾਲਾ ਮਨ ਮਨੂਰੁ=ਲੋਹੇ ਦੀ ਮੈਲ ਵਾਂਗੂੰ ਨਿਕੰਮਾਂ ਹੋ ਗਿਆ ਹੈ।

**ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥**

ਇਸ ਦੇ ਕੀਤੇ ਹੋਇ ਔਗੁਣ ਹੀ ਉਲਟਾ ਇਸ ਦੇ ਲਾਗੂ=ਦੁਸ਼ਮਨ ਭਾਵ ਵੈਰੀ ਹੋ ਗਏ ਹਨ, ਕੂਰਿ=ਝੂਠ ਇਸ ਦੇ ਅੱਗੇ ਤੂਰੁ=ਵਾਜੇ ਵਜਾਂਦਾ ਹੈ। ਅਰਥਾਤ ਪ੍ਰਲੋਕ ਵਿਚ ਜਮਾਂ ਦੇ ਸਾਹਮਣੇ ਆਖਦਾ ਹੈ ਇਹ ਜੀਵ ਸਾਰੀ ਉਮਰਾਂ ਝੂਠ ਹੀ ਬੋਲਦਾ ਰਿਹਾ ਹੈ, ਇਸਨੂੰ ਮੈਨੇ ਹੀ ਜਿੱਤਿਆ ਹੈ।

**ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ ॥ ੧ ॥**

ਜੋ ਪੁਰਸ਼ ਗੁਰੂ ਉਪਦੇਸ਼ ਤੋਂ ਬਿਨਾਂ ਹਨ, ਉਹ ਚੁਰਾਸੀ ਦੇ ਗੇੜੇ ਵਿਚ ਭਵਾਏ ਜਾਂਦੇ ਹਨ, ਇਸ ਦੁਬਿਧਾ=ਦ੍ਵੈਤ ਨੇ ਪੂਰਾਂ ਦੇ ਪੂਰ ਨਰਕਾਂ ਵਿਚ ਡੋਬ ਦਿੱਤੇ ਹਨ॥ ੧ ॥

**ਮਨ ਰੇ ਸਬਦਿ ਤਰਹੁ ਚਿਤੁ ਲਾਇ ॥**

ਮਨ ਰੇ=ਹੇ ਪਿਆਰੇ ਗੁਰ ਉਪਦੇਸ਼ ਵਿਖੇ ਚਿੱਤ ਨੂੰ ਲਗਾ ਕੇ ਸੰਸਾਰ ਸਮੁੰਦਰ ਤੋਂ ਤਰਨਾ ਕਰੋ।

**ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ ॥ ੧ ॥ ਰਹਾਉ ॥**

ਜਿਸ ਨੇ ਗੁਰ ਦੁਆਰੇ ਨਾਮ ਨੂੰ ਨਹੀਂ ਜਾਣਿਆ

ਉਹ ਮੁੜ ਮੁੜ ਕੇ ਜਨਮ ਮਰਨ ਵਿਚ ਆਉਂਦਾ ਜਾਂਦਾ ਹੈ॥ ੧ ॥ ਰਹਾਉ ॥

**ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥**

ਉਹ ਸਰੀਰ ਸੂਚਾ=ਪਵਿੱਤ੍ਰ ਕਹਿਣਾ ਚਾਹੀਦਾ ਹੈ ਜਿਸ ਵਿਚ ਸੱਚਾ ਨਾਮ ਵਸਦਾ ਹੈ।

ਅਥਵਾ-ਉਹ ਸੂਖਮਤਨ=ਮਨ ਪਵਿੱਤ੍ਰ ਆਖੀਦਾ ਹੈ ਜਿਸ ਮਨ ਵਿਚ ਸੱਚਾ ਨਾਮ ਵਸਦਾ ਹੈ।

**ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥**

ਉਸ ਦੀ ਦੇਹੁਰੀ=ਬੁੱਧੀ ਸੱਚੇ ਦੇ ਭੈ ਵਿਖੇ ਰਾਤੀ=ਤਦਾਕਾਰ ਹੋਈ ਹੈ, ਅਤੇ ਉਸ ਦੀ ਜੀਭ ਨੂੰ ਭੀ ਸੱਚ ਨਾਮ ਦਾ ਸੁਆਦ ਆ ਰਿਹਾ ਹੈ।

**ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ ॥ ੨ ॥**

ਉਸ ਵੱਲ ਨਦਰਿ=ਨਦਰੀ=ਪ੍ਰਮਾਤਮਾ ਨੇ ਸੱਚੀ ਮੇਹਰ ਦੀ ਨਿਗਾਹ ਨਾਲ ਨਿਹਾਲੀਐ=ਵੇਖਿਆ ਹੈ

---

*ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ ਇਥੇ 'ਮਹਲੁ' ਪਾਠ ਛਪਿਆ ਹੋਇਆ ਹੈ ਪਰ ਦਮਦਮੀ ਬੀੜ ਵਿਚ 'ਮਹਲਾ' ਹੈ।

ਇਸ ਕਰਕੇ ਉਹ ਬਹੁੜਿ=ਫਿਰ (ਮੁੜ ਕੇ) ਸੰਸਾਰਕ ਤਾਉ=ਦੁਖ ਨੂੰ ਵਾ ਜੂਨੀਆਂ ਦੇ ਦੁਖ ਨੂੰ ਨਹੀਂ ਪਾਂਵਦਾ॥ ੨॥

ਇਕ ਸਿੱਖ ਨੇ ਬੇਨਤੀ ਕੀਤੀ ਜਗਤ ਦੀ ਉਤਪਤੀ ਕਿਵੇਂ ਹੋਈ ਹੈ? ਗੁਰ ਉੱਤਰ:-

## ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥

**ਪਹਿਲਾ ਅਰਥ:**-ਸੱਚੇ ਪ੍ਰਮਾਤਮਾ ਤੇ ਪਵਨਾ=ਸ਼ਬਦ ਹੋਇਆ ਏਕੋ ਹੰ ਬਹੁ ਸਯਾਮ ਪਵਨੈ=ਸ਼ਬਦ ਤੋਂ ਜਲ ਆਦਿਕ ਤੱਤ ਹੋਇ ਹਨ।

## ਜਲ ਤੇ ਤ੍ਰਿਭਵਣੁ ਸਾਜਿਆ

ਜਲ ਆਦਿਕਾਂ ਤੱਤਾਂ ਤੋਂ ਤਿੰਨਾਂ ਭਵਨਾਂ ਨੂੰ ਬਣਾਇਆ ਹੈ।

**ਦੂਜਾ ਅਰਥ:**-ਸੱਚੇ ਪ੍ਰਮਾਤਮਾ ਤੋਂ ਪਹਿਲੇ ਸਾਚੇ=ਅਕਾਸ਼ ਹੋਇਆ ਅਕਾਸ਼ ਤੋਂ ਪਵਨ ਹੋਈ, ਪਵਨ ਤੋਂ ਅਗਨੀ ਹੋਈ, ਅਗਨੀ ਤੋਂ ਜਲ ਹੋਇਆ, ਜਲ ਤੋਂ ਬਾਅਦ ਪ੍ਰਿਥਵੀ ਹੋਈ। ਇਸ ਤਰੀਕੇ ਨਾਲ ਪੰਜਾਂ ਤੱਤਾਂ ਤੋਂ ਤਿੰਨੇ ਭਵਨ ਸਾਜਨਾ ਕੀਤੇ ਹਨ।

**ਤੀਜਾ ਅਰਥ:**-ਸੱਚੇ ਪ੍ਰਮਾਤਮਾ ਤੋਂ ਪਵਨਾ ਭਇਆ=ਰਜੋਗੁਣ ਹੋਇਆ ਪਵਨੈ=ਰਜੋਗੁਣ ਤੋਂ ਜਲੁ ਹੋਇ=ਸਤੋਗੁਣ ਹੋਇਆ, ਜਲ ਤੇ=ਸਤੋਗੁਣ ਤੋਂ ਫਿਰ ਤਮੋਗੁਣ ਹੋਇਆ ਇਸ ਤਰੀਕੇ ਨਾਲ ਤਿੰਨਾਂ ਗੁਣਾਂ ਤੋਂ ਹੀ ਤਿੰਨੇ ਭਵਨ ਬਨਾਏ ਹਨ।

## ਘਟਿ ਘਟਿ ਜੋਤਿ ਸਮੋਇ॥

ਫਿਰ ਸਾਰਿਆਂ ਘਟਾਂ ਘਟਾਂ ਵਿਚ ਉਸਨੇ ਜੋਤਿ=ਚੇਤਨ ਸੱਤਾ ਸਮੋਇ=ਮੇਲੀ ਹੈ।

ਵਾ:-ਘਟਾਂ ਘਟਾਂ ਵਿਚ ਜੋਤੀ ਪ੍ਰਭੂ ਆਪ ਸਮੋਇ=ਸਮਾ ਰਿਹਾ ਹੈ।

## ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ॥ ੩॥

ਗੁਰ ਉਪਦੇਸ਼ ਵਿਖੇ ਤਦਾਕਾਰ ਹੋਣ ਨਾਲ ਜਿਸਦਾ ਮਨ ਨਿਰਮਲ ਹੋਇਆ ਹੈ, ਉਹ ਰਾਗ ਦ੍ਵੈਸ਼ ਰੂਪੀ ਮੈਲਾਂ ਕਰਕੇ ਫਿਰ ਮੈਲਾ ਨਹੀਂ ਹੁੰਦਾ, ਏਸੇ ਕਰਕੇ ਉਸ ਦੀ ਪਤਅਬਰੋ (ਇੱਜ਼ਤ) ਹੁੰਦੀ ਹੈ॥ ੩॥

## ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ॥

ਮਾਇਆ ਦੀ, ਤਿਸੁ ਮਾਹਿ=ਤ੍ਰਿਸ਼ਨਾਂ ਵਿਚ ਫਸਿਆ ਹੋਇਆ ਇਹ ਮਨ ਜਿਸ ਵੇਲੇ ਸੱਚ ਵਿਚ ਲੱਗ ਕੇ ਸੰਤੋਖ ਨੂੰ ਪ੍ਰਾਪਤ ਹੋਇਆ, ਤਾਂ ਫਿਰ ਪ੍ਰਮਾਤਮਾ ਆਪ ਹੀ ਇਸ ਉੱਪਰ, ਨਦਰਿ=ਕਿਰਪਾ ਦ੍ਰਿਸ਼ਟੀ ਕਰਦਾ ਹੈ।

[ਪੰਨਾ ੨੦]

## ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ॥

ਪੰਚ ਭੂਤ=ਪੰਜ ਤੱਤ ਜਿਸ ਸੱਚੇ ਦੇ ਡਰ ਵਿਖੇ ਰੱਤੇ ਹੋਇ ਹਨ, ਉਸ ਸੱਚੇ ਦੀ ਜੋਤਿ=ਗਿਆਤ ਮਨ ਵਿਚ ਪ੍ਰਗਟ ਹੋਈ ਤਾਂ ਫਿਰ ਪੰਚ ਭੂਤ=ਪੰਜੇ ਭੂਤਨੇ ਕਾਮ ਆਦਿਕ ਸੱਚੇ ਦੇ ਡਰ ਵਿਚ ਤਦਾਕਾਰ ਹੋ ਗਏ।

## ਨਾਨਕ ਅਉਗਣ ਵੀਸਰੇ ਗੁਰਿ ਰਾਖੇ ਪਤਿ ਤਾਹਿ॥ ੪॥ ੧੫॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਜਿਸ ਦੇ ਗੁਰੂ ਰਾਖੇ ਹੋਏ ਹਨ ਉਸ ਦੇ ਮਨ 'ਚੋਂ ਸਾਰੇ ਔਗੁਣ ਭੁੱਲ

ਗਏ ਹਨ। ਔਗੁਣਾਂ ਦੇ ਭੁੱਲਣ ਕਰਕੇ, ਪਤਿ ਤਾਹਿ=ਤਿਸਨੂੰ ਪਤੀ ਪ੍ਰਮਾਤਮਾ ਦੀ ਪ੍ਰਾਪਤੀ ਹੋਈ ਹੈ। ਪਤੀ ਦੀ ਪ੍ਰਾਪਤੀ ਹੋਣ ਕਰਕੇ ਹੀ ਤਿਸਦੀ ਪਤਆਬਰੋ (ਇੱਜ਼ਤ) ਹੋਈ ਹੈ॥ ੪॥ ੧੫॥

## ਸਿਰੀਰਾਗੁ ਮਹਲਾ ੧ ॥

ਇਕ ਸਿੱਖ ਨੇ ਬੇਨਤੀ ਕੀਤੀ ਸੰਸਾਰ ਤੋਂ ਕਿਵੇਂ ਤਰਨਾ ਹੁੰਦਾ ਹੈ? *ਗੁਰ ਉੱਤਰ:-*

## ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ॥

ਗੁਰੂ ਜੀ ਕਥਨ ਕਰਦੇ ਹਨ ਗੁਰ ਸਿੱਖਿਆ ਦੇ ਵਿਚਾਰ ਦੁਆਰਾ ਸੱਚ ਦੀ ਪ੍ਰਾਪਤ਼ੀ ਕਰਨ ਵਾਲੀ ਭਗਤੀ ਰੂਪੀ ਬੇੜੀ ਕਰਕੇ ਸੰਸਾਰ ਤੋਂ ਤਰਨਾ ਹੁੰਦਾ ਹੈ। ਭਗਤੀ ਤੋਂ ਬਿਨਾਂ -

## ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ॥

ਇਕ ਜੰਮ ਕੇ ਆਉਂਦੇ ਹਨ, ਇਕ ਮਰ ਕੇ ਜਾਂਦੇ ਹਨ, ਅਹੰਕਾਰੀ ਪੁਰਸ਼ਾਂ ਦੇ ਪੂਰਾਂ ਦੇ ਪੂਰ ਭਰੇ ਹੋਇ ਡੁੱਬ ਰਹੇ ਹਨ।

## ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ॥ ੧॥

ਮਨ ਦੀ ਹੱਠ ਵਾਲੀ ਬੁੱਧੀ ਕਰਕੇ ਸੰਸਾਰ ਵਿਚ ਡੁੱਬਣਾ ਹੁੰਦਾ ਹੈ, ਮੁਖੀ ਗੁਰੂ ਸੱਚ ਨਾਮ ਰੂਪੀ ਤਾਰਿ=ਜਹਾਜ਼ ਦੇ ਕੇ ਗੁਰਮੁਖਾਂ ਨੂੰ ਸੰਸਾਰ ਤੋਂ ਤਾਰ ਦੇਂਦੇ ਹਨ॥ ੧॥

## ਗੁਰ ਬਿਨੁ ਕਿਉ ਤਰੀਐ ਸੁਖੁ ਹੋਇ॥

ਪੂਰਨ ਗੁਰਾਂ ਤੋਂ ਬਿਨਾਂ ਇਹ ਜੀਵ ਕਿਵੇਂ ਤਰ ਸਕਦਾ ਹੈ, ਅਤੇ ਆਤਮ ਸੁਖ ਕਿਵੇਂ ਹੋ ਸਕਦਾ ਹੈ।

## ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ॥ ੧॥ ਰਹਾਉ॥

ਇਸ ਲਈ ਬੇਨਤੀ ਕਰੋ ! ਹੇ ਗੁਰੋ ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਮੈਨੂੰ ਰੱਖ ਲਓ, ਆਪ ਜੀ ਤੋਂ ਬਿਨਾਂ ਮੈਨੂੰ ਹੋਰ ਕੋਈ ਦੂਜਾ ਆਸਰਾ ਨਹੀਂ ਹੈ॥ ੧॥ ਰਹਾਉ॥

**ਯਥਾ :-**ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ
ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥ ੨॥ *(ਸੂਹੀ ਮਹਲਾ ੪, ਪੰਨਾ ੭੩੫)*

## ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ॥

**ਪਹਿਲਾ ਅਰਥ:-**ਜਦ ਮੈਂ ਸ਼ਹਿਰ ਤੋਂ ਬਾਹਰ ਅੱਗੇ ਮਸਾਣ ਭੂਮਿਕਾ ਵੱਲ ਦੇਖਦਾ ਹਾਂ, ਤਾਂ ਮੁਰਦੇ ਡਉ ਜਲੈ=ਅੱਗ ਵਿਚ ਸੜ ਰਹੇ ਹਨ, ਪਿੱਛੇ ਸ਼ਹਿਰ ਵੱਲ ਵੇਖਦਾ ਹਾਂ, ਤਾਂ ਹਰੀ ਅੰਗੂਰੀ ਬੱਚੇ ਬੱਚੀਆਂ ਪੈਦਾ ਹੋ ਰਹੇ ਹਨ।

**ਦੂਜਾ ਅਰਥ:-** ਸ਼ਾਸਤ੍ਰ ਦ੍ਰਿਸ਼ਟੀ ਕਰਕੇ ਜਦ ਮੈਂ ਅੱਗੇ ਵੇਖਦਾ ਹਾਂ ਤਾਂ ਪਾਪੀ ਜੀਵ ਨਰਕ ਅਗਨੀ ਵਿਚ ਸੜ ਰਹੇ ਹਨ, ਪਿੱਛੇ ਸੰਸਾਰ ਦੀ ਤਰਫ ਵੇਖਦਾ ਹਾਂ ਤਾਂ ਵਿਸ਼ਿਆ ਰੂਪੀ ਹਰੀ ਅੰਗੂਰੀ ਵਿਚ ਲਗ ਰਹੇ ਹਨ।

**ਤੀਜਾ ਅਰਥ :-**ਆਗੈ=ਸੰਸਾਰ ਵੱਲ ਵੇਖਦਾ ਹਾਂ ਤਾਂ ਬਹੁਤੇ ਜੀਵ ਤ੍ਰਿਸ਼ਨਾਂ ਅਗਨੀ ਵਿਚ ਸੜ ਰਹੇ ਹਨ, ਪਾਛੈ=ਅੰਤ੍ਰਮੁਖ ਬਿਰਤੀ ਕਰਕੇ ਵੇਖਦਾ ਹਾਂ ਤਾਂ ਅੰਗ=ਹੇ ਪਿਆਰੇ ਉਹ ਹਰੀ ਉਰ=ਹਿਰਦੇ ਵਿਚ ਹੀ ਹੈ।

**ਚੌਥਾ ਅਰਥ :-**ਜੋ ਸਰਕੜਾ ਪਹਿਲੇ ਅੱਗ ਨਾਲ ਸੜਿਆ ਵੇਖੀਦਾ ਹੈ, ਕੁਝ ਸਮਾਂ ਪਾ ਕੇ ਜਦ ਵਰਖਾ ਹੁੰਦੀ ਹੈ ਤਾਂ ਪਿੱਛੋਂ ਹਰੀ ਅੰਗੂਰੀ ਪੈਦਾ ਹੋ ਜਾਂਦੀ ਹੈ। ਏਸੇ ਤਰ੍ਹਾਂ ਅੰਤਹਕਰਨ ਰੂਪ ਪ੍ਰਿਥਮੀ ਉੱਪਰ ਜੋ ਵਿਸ਼ਿਆਂ

ਰੂਪ ਸਰਕੜਾ ਹੈ ਉਹ ਨਾਮ ਰੂਪ ਅਗਨੀ ਨਾਲ ਸੜਿਆ ਵੇਖਿਆ, ਤੇ ਪਿੱਛੋਂ ਗੁਰੂ ਰੂਪ ਬੱਦਲ ਨੇ ਉਪਦੇਸ਼ ਜਲ ਦੀ ਵਰਖਾ ਕੀਤੀ ਤਾਂ ਹਰਿਓ ਅੰਗੂਰੁ=ਸ਼ੁਭ ਗੁਣਾਂ ਰੂਪੀ ਹਰੀ ਅੰਗੂਰੀ ਪੈਦਾ ਹੋ ਗਈ।

## ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ॥

**ਪਹਿਲਾ ਅਰਥ:**-ਜਿਸ ਪ੍ਰਮਾਤਮਾ ਦੇ ਸੰਕਲਪ ਤੋਂ ਸੰਸਾਰ ਉਪਜੈ=ਪੈਦਾ ਹੋ ਰਿਹਾ ਹੈ ਓਸੇ ਦੇ ਸੰਕਲਪ ਕਰਕੇ ਹੀ ਬਿਨਸੈ=ਨਾਸ ਹੋ ਰਿਹਾ ਹੈ, ਉਹ ਸੱਚਾ ਘਟਾਂ ਘਟਾਂ ਵਿਖੇ ਪੂਰਨ ਹੋ ਰਿਹਾ ਹੈ।

**ਦੂਜਾ ਅਰਥ:**-ਜਿਸ ਦੇ ਹਿਰਦੇ ਵਿਚ ਸ਼ੁਭ ਗੁਣ ਉਪਜੇ ਹਨ, ਤਿਸ ਦੇ ਹਿਰਦੇ ਵਿਚੋਂ ਅਸ਼ੁਭ ਗੁਣ ਬਿਨਸ ਗਏ ਹਨ, ਉਸ ਦੇ ਘਟਿ=ਅੰਤਹਕਰਨ ਵਿਚ ਅਘਟਿ=ਇਕ ਰਸ ਸੱਚਾ ਪ੍ਰਭੂ ਭਰਪੂਰਿ=ਸਖਿਆਤਕਾਰ ਅਰਥਾਤ ਪ੍ਰਗਟ ਹੋਇਆ ਹੈ।

## ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ॥ ੨॥

ਜਿਸਨੂੰ ਆਪ ਪ੍ਰਮਾਤਮਾ ਗੁਰਾਂ ਦੇ ਮੇਲ ਨਾਲ ਮਿਲਾਂਵਦਾ ਹੈ ਉਹ ਨਾਮ ਚਿੰਤਨ ਦੁਆਰਾ ਸੱਚੇ ਮਹਲਿ=ਪ੍ਰਮਾਤਮਾ ਨੂੰ ਆਪਣੇ ਹਦੂਰਿ=ਪਾਸ ਨਿਸਚੇ ਕਰਦਾ ਹੈ॥ ੨॥

## ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ॥

ਹੇ ਵਾਹਿਗੁਰੂ ਇਹ ਕਿਰਪਾ ਕਰ ਜੋ ਸੁਆਸ ਸੁਆਸ ਆਪ ਜੀ ਨੂੰ ਚੇਤੇ ਕਰਦਾ ਰਵਾਂ, ਆਪ ਜੀ ਨੂੰ ਕਦੇ ਵੀ ਭੁਲਾਵਨਾ ਨਾ ਕਰਾ।

## ਜਿਉ ਜਿਉ ਸਾਹਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ॥

ਹੇ ਸਾਹਿਬ ! ਜਿਉਂ ਜਿਉਂ ਤੂੰ ਮੇਰੇ ਮਨ ਵਿਚ ਵਸੇਂਗਾ, ਤਿਉਂ ਤਿਉਂ ਮੈਂ ਗੁਰਾਂ ਦੁਆਰੇ ਬ੍ਰਹਮਾਨੰਦ ਰੂਪ ਅੰਮ੍ਰਿਤ ਨੂੰ ਪੀਵਾਂਗਾ।

## ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ॥ ੩॥

ਤੇਰਾ ਦਿੱਤਾ ਹੋਇਆ ਹੀ ਮੇਰੇ ਕੋਲ ਮਨ ਤੇ ਤਨ ਹੈ, ਤੂੰ ਮੇਰਾ ਧਣੀ=ਮਾਲਕ ਹੈਂ, ਇਹ ਕਿਰਪਾ ਕਰ ਜੋ ਮੇਰੇ-ਅੰਦਰੋਂ ਗਰਬੁ=ਹੰਕਾਰ ਦੂਰ ਕਰਕੇ ਮੈਨੂੰ ਆਪਣੇ ਵਿਚ ਸਮੇਉ=ਅਭੇਦ ਕਰ ਲਵੋ॥ ੩॥

## ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ॥

ਜਿਸ ਪ੍ਰਭੂ ਨੇ ਇਹ ਸੰਸਾਰ ਪੈਦਾ ਕੀਤਾ ਹੈ, ਉਸ ਨੇ ਤਿੰਨਾਂ ਲੋਕਾਂ ਵਿਚ ਦੇਵਤਾ, ਦੈਂਤ, ਮਨੁੱਖ ਇਨ੍ਹਾਂ ਦੇ ਆਕਾਰੁ=ਸਰੀਰ ਬਣਾਏ ਹਨ।

## ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ॥

ਉਸ ਦੇ ਚਾਨਣੁ=ਗਿਆਨ ਨੂੰ ਗੁਰਮੁਖ ਹੀ ਜਾਣਦੇ ਹਨ, ਮੁਗਧੁ=ਜੜ੍ਹ ਮਨਮੁਖਾਂ ਨੂੰ ਅਗਿਆਨ ਰੂਪ ਹਨੇਰਾ ਹੀ ਪਿਆ ਰਹਿੰਦਾ ਹੈ।

## ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ॥ ੪॥

ਜਿਸ ਨੂੰ ਸਾਰੁ=ਸ੍ਰੇਸ਼ਟ ਗੁਰ ਸਿੱਖਿਆ ਪ੍ਰਾਪਤ ਹੋਈ ਹੈ ਉਸ ਨੇ ਨਿਰੰਤਰੀ=ਇਕ ਰਸ ਸਾਰਿਆਂ ਘਟਾਂ ਘਟਾਂ ਵਿਚ ਪ੍ਰਭੂ ਵੀ ਜੋਤ ਨੂੰ ਬੁੱਝਣਾ ਕੀਤਾ ਹੈ॥ ੪॥

## ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ॥

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਪ੍ਰਭੂ ਨੂੰ ਜਾਣਿਆ ਹੈ ਤਿਨ੍ਹਾਂ ਨੂੰ ਸਾਬਾਸਿ=ਧੰਨਤਾ ਜੋਗ ਉਚਾਰਨਾ ਕਰੋ।

## ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ॥

ਕਿਉਂਕਿ ਗੁਰਮੁਖ ਸੱਚੇ ਪ੍ਰਭੂ ਦੇ ਜਸ ਰੂਪ ਗੁਣਾਂ ਨੂੰ ਪਰਗਾਸਿ=ਉਚਾਰਕੇ ਸੱਚੇ ਦੇ ਨਾਲ ਹੀ ਰਲਿ ਮਿਲੇ=ਅਭੇਦ ਹੋ ਗਏ ਹਨ।

## ਨਾਨਕ ਨਾਮਿ ਸੰਤੋਖੀਆ ਜੀਉ ਪਿੰਡੁ ਪ੍ਰਭ ਪਾਸਿ॥੫॥੧੬॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਸੰਤੋਖੀਆਂ ਨੇ ਨਾਮ ਜਪਕੇ ਆਪਣਾ ਜੀਅ ਪਿੰਡ ਨਾਮੀ ਪ੍ਰਭੂ ਦੇ ਪਾਸ ਅਰਪਨ ਕੀਤਾ ਹੈ, ਕਿਉਂਕਿ ਸੰਤੋਖੀਆਂ ਨੇ ਆਪਣਾ ਕੁਝ ਵੀ ਨਹੀਂ ਮੰਨਿਆ॥ ੫॥ ੧੬॥

## ਸਿਰੀਰਾਗੁ ਮਹਲਾ ੧॥

**ਉਥਾਨਕਾ:**- ਜਿਸ ਵੇਲੇ ਗੁਰੂ ਸਾਹਿਬ ਜੀ ਦੇਸਾਂ ਦਿਸਾਂਤਰਾਂ ਵਿਚ ਨਾਮ **ਬਾਣੀ** ਦਾ ਉਪਦੇਸ਼ ਦਿੰਦੇ ਹੋਇ ਆਪਣੇ ਸਹੁਰੇ ਪਿੰਡ ਪਖੋ ਕੇ ਰੰਧਾਵੇ ਪਹੁੰਚੇ ਹਨ, ਤਾਂ ਪਿੰਡ ਤੋਂ ਬਾਹਰਵਾਰ **ਚੌਧਰੀ** ਅਜਿੱਤੇ ਰੰਧਾਵੇ ਦੇ ਖੂਹ ਉੱਪਰ ਠਹਿਰੇ। ਤਿਸ ਵੇਲੇ ਚੌਧਰੀ ਅਜਿੱਤੇ ਨੇ ਕਿਹਾ, ਮਹਾਰਾਜ ! ਮੈਨੂੰ ਭੀ **ਕੁਝ ਸਿਖ** ਮੱਤ ਦੇਣੀ ਕਰੋ? ਤਾਂ ਗੁਰੂ ਜੀ ਨੇ ਕਿਹਾ:-

## ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥

ਹੇ ਮੇਰੇ ਮਨ ਦੇ ਪਿਆਰੇ ਮਿਤ੍ਰ ਤੂੰ ਸੁਣ, ਏਹ ਮਨੁੱਖਾ ਜਨਮ ਹੀ ਪ੍ਰਭੂ ਦੇ ਨਾਲ ਮਿਲਣ ਦਾ ਵੇਲਾ ਹੈ। *ਯਥਾ:*-ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥

*(ਆਸਾ ਮਹਲਾ ੫, ਪੰਨਾ ੩੭੮)*

*ਅਥਵਾ:*-ਹੇ ਅਜਿੱਤੇ ਤੂੰ ਸੁਣ ! ਮਨ ਦਾ ਪਿਆਰਾ ਮ੍ਰਿਤ ਜੋ ਪ੍ਰਮਾਤਮਾ ਹੈ ਉਸ ਨਾਲ ਮਿਲਣ ਦਾ ਵੇਲਾ ਇਹ ਜੋਬਨ ਅਵਸਥਾ ਹੀ ਹੈ।

## ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ॥

ਜਿਤਨਾ ਚਿਰ ਜੋਬਨ ਅਵਸਥਾ ਦੇ ਸ੍ਵਾਸ ਹਨ, ਉਤਨਾ ਚਿਰ ਇਸ ਤਨ ਨੂੰ ਨਾਮ ਜਪਣ ਵਿਚ ਦੇਣਾ ਕਰ।

*ਅਥਵਾ:*-ਸਰੀਰ ਅੰਦਰ ਜੋ ਸ੍ਵਾਸ ਹਨ, ਜਿਤਨਾ ਚਿਰ ਇਹ ਸ੍ਵਾਸ ਬਣ ਰਹੇ ਹਨ। ਉਤਨਾ ਚਿਰ ਤੂੰ ਨਾਮ ਜਪਣ ਵਿਚ ਇਸ ਤਨ ਨੂੰ ਦੇਣਾ ਕਰ।

## ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ॥੧॥

ਇਹ ਮਨੁੱਖਾ ਦੇਹ ਸ਼ੁਭ ਗੁਣਾਂ ਤੋਂ ਬਿਨਾਂ ਕਿਸੇ ਕੰਮ ਨਹੀਂ ਆਉਂਦੀ, ਅੰਤ ਨੂੰ ਇਸ ਸਰੀਰ ਨੇ ਢਹਿ ਕੇ ਖੇਹ=ਸੁਆਹ ਦੀ ਢੇਰੀ ਹੋ ਜਾਣਾ ਹੈ॥ ੧॥

## ਮੇਰੇ ਮਨ ਲੈ ਲਾਹਾ ਘਰਿ ਜਾਹਿ॥

ਹੇ ਮੇਰੇ ਪਿਆਰੇ ! ਨਾਮ ਦਾ ਲਾਭ ਲੈ ਕੇ ਤੂੰ ਸਰੂਪ ਘਰ ਵਿਚ ਜਾਣਾ ਕਰ।

## ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ ॥ ੧ ॥ ਰਹਾਉ ॥

ਹੇ ਭਾਈ! ਗੁਰਾਂ ਦੁਆਰੇ ਨਾਮ ਨੂੰ ਸਲਾਹੁਣਾ ਕਰ, ਤਾਂ ਹਉਮੈ ਰੂਪੀ ਭਾਹਿ=ਅੱਗ ਨਿਵਿਰਤ ਹੋ ਜਾਏਗੀ॥ ੧ ॥ ਰਹਾਉ ॥

## ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ ॥

ਪ੍ਰਭੂ ਦੇ ਬੁੱਝੇ ਤੋਂ ਬਿਨਾਂ ਜਿਤਨਾਕੁ ਸੁਣ ਸੁਣ ਕੇ ਗੰਢਣਾ ਦਾ ਗੰਢਣਾ ਹੈ, ਅਰਥਾਤ ਆਪਣੇ ਆਪ ਪਦਾਂ ਦਾ ਜੋੜਨਾ ਹੈ। ਅਤੇ ਲਿਖਣਾ ਪੜ੍ਹਨਾ ਹੈ ਇਹ ਸਭ ਕੁਝ ਭਾਰੁ=ਬੋਝ ਰੂਪ ਹੈ।

### ਸਾਖੀ-ਚਾਰ ਜੁਲਾਹਿਆਂ ਦੀ

ਇਕ "ਸਿਕੰਦਰ ਨਾਮੀ ਬਾਦਸ਼ਾਹ" ਹੋਇਆ ਹੈ, ਜੋ ਕਵੀਆਂ ਲੋਕਾਂ ਦੇ ਪਾਸੋਂ ਸੁੰਦਰ ਕਵਿਤਾ ਸੁਣ ਕੇ ਇਨਾਮ ਵਜੋਂ ਇਕ ਸੋਨੇ ਦਾ ਟਕਾ ਦੇਂਦਾ ਹੁੰਦਾ ਸੀ। ਇਕ ਸਮੇਂ ਦਾ ਜ਼ਿਕਰ ਹੈ ਵਰਖਾ ਦੇ ਬਹੁਤ ਹੋਣ ਕਰਕੇ ਜੁਲਾਹਿਆਂ ਦੀਆਂ ਖੱਡੀਆਂ ਜਲ ਨਾਲ ਭਰ ਗਈਆਂ। ਬਹੁਤੇਰਾ ਜਲ ਕੱਢਣ ਪਰ ਫੇਰ ਭਰ ਜਾਣ, ਕਾਰੋਬਾਰ ਬੰਦ ਹੋ ਜਾਣ ਕਰਕੇ ਘਰ ਵਿਚ ਵੇਹਲੇ ਬੈਠੇ ਖਾਂਦਿਆਂ ਖਾਂਦਿਆਂ ਸਭ ਕੁਝ ਮੁਕਾ ਬੈਠੇ। ਜਦ ਭੁੱਖ ਨੇ ਬਹੁਤ ਸਾਰਾ ਸਤਾਇਆ ਤੇ ਘਰ 'ਚੋਂ ਕੁਝ ਖਾਣ ਨੂੰ ਨਾ ਮਿਲਿਆ ਤਾਂ ਚਾਰ ਜੁਲਾਹੇ ਇਕੱਠੇ ਹੋ ਕੇ ਬਾਹਰ ਤੁਰ ਪਏ। ਰਸਤੇ ਵਿਚ ਜਾਂਦਿਆਂ ਜਾਂਦਿਆਂ ਇਨ੍ਹਾਂ ਨੇ ਕਿਸੇ ਪਾਸੋਂ ਇਹ ਗੱਲ ਸੁਣੀ, ਕਿ ਜੋ ਭੀ ਆਦਮੀ "ਸਿਕੰਦਰ ਬਾਦਸ਼ਾਹ" ਨੂੰ ਜਾ ਕੇ ਕਵਿਤਾ ਸੁਣਾਂਵਦਾ ਹੈ। ਉਸ ਨੂੰ ਇਕ ਸੋਨੇ ਦਾ ਟਕਾ ਇਨਾਮ ਮਿਲਦਾ ਹੈ, ਤਾਂ ਬਹੁਤ ਖੁਸ਼ ਹੋਇ ਆਪੋ ਵਿਚ ਆਖਦੇ ਹਨ ਕਿ ਠਹਿਰ ਜਾਉ ਤੇ ਇਕ ਕਵਿਤਾ ਬਣਾ ਲਈਏ। ਇਕ ਬੜੇ ਭਾਰੀ ਬੋਹੜ ਦੇ ਬ੍ਰਿੱਛ ਪਾਸ ਖਲੋ ਕੇ ਇਕ ਜੁਲਾਹੇ ਨੇ ਕਿਹਾ-ਸਭ ਬ੍ਰਿਛਨ ਮੈਂ ਬੁਜਰਗ ਬਰ। ਦੂਜੇ ਨੇ ਕਿਹਾ-ਹਰੂਏ ਹਰੂਏ ਪਤੂਏ, ਲਾਲ ਲਾਲ ਫਰ। ਤੀਜੇ ਨੇ ਕਿਹਾ-ਸੀਸ ਅਕਾਸ ਪਤਾਲ ਹੈ ਜੜ। ਚੌਥੇ ਨੇ ਕਿਹਾ-ਸਾਹ ਸਿਕੰਦਰ ਖਰ ਪਤ ਖਰ।

ਇਹ ਕਵਿਤਾ ਬਣਾ ਕੇ ਟੁਰ ਪਏ, ਜਦ ਸ਼ਾਹੀ ਦਰਵਾਜ਼ੇ ਤੇ ਪਹੁੰਚੇ ਤਾਂ ਅੱਗੋਂ ਵਜ਼ੀਰ ਮਿਲ ਪਿਆ। ਵਜ਼ੀਰ ਨੇ ਇਹਨਾਂ ਪਾਵਲੀਆਂ ਦੀਆਂ ਸ਼ਕਲਾਂ ਦੇਖ ਕੇ ਪੁੱਛਿਆ ਕਿ ਤੁਸੀਂ ਕਿੱਥੇ ਚਲੇ ਹੋ, ਅੱਗੋਂ ਜੁਲਾਹਿਆਂ ਨੇ ਕਿਹਾ-ਅਸੀਂ ਬਾਦਸ਼ਾਹ ਨੂੰ ਕਵਿਤਾ ਸੁਨਾਉਣ ਵਾਸਤੇ ਚਲੇ ਹਾਂ। ਵਜ਼ੀਰ ਨੇ ਸੋਚਿਆ ਇਹ ਤਾਂ ਮੂਰਖ ਜੇਹੇ ਆਦਮੀ ਮਾਲੂਮ ਹੁੰਦੇ ਹਨ, ਇਨ੍ਹਾਂ ਨੇ ਭਲਾ ਕੀ ਕਵਿਤਾ ਸੁਣਾਉਣੀ ਹੈ। ਉਸ ਵੇਲੇ ਵਜ਼ੀਰ ਨੇ ਕਿਹਾ ਪਹਿਲੇ ਕਵਿਤਾ ਮੈਨੂੰ ਸੁਣਾਉ ਤਾਂ ਜੁਲਾਹਿਆਂ ਨੇ ਆਪੋ ਆਪਣਾ ਪਦ ਸੁਣਾ ਦਿੱਤਾ-ਜਦ ਚੌਥੇ ਜੁਲਾਹੇ ਦਾ ਪਦ ਸੁਣਿਆ ਤਾਂ ਵਜ਼ੀਰ ਨੇ ਚਿੱਤ ਵਿਚ ਸੋਚਿਆ ਕਿ ਇਹ ਚੌਥਾ ਪਦ ਸੁਣ ਕੇ ਬਾਦਸ਼ਾਹ ਗੁੱਸੇ ਵਿਚ ਆ ਕੇ ਇਨ੍ਹਾਂ ਨੂੰ ਸਜ਼ਾ ਦੇਵੇਗਾ।

ਉਸ ਵੇਲੇ ਵਜ਼ੀਰ ਨੇ ਰਹਿਮ ਕਰਕੇ ਕਿਹਾ ਕਿ ਤੁਹਾਡੀ ਕਵਿਤਾ ਦਾ ਚੌਥਾ ਪਦ ਠੀਕ ਨਹੀਂ ਹੈ-ਚੌਥਾ ਪਦ ਇਹ ਸੁਣਾਉਣਾ ਕਿ-ਸ਼ਾਹ ਸਿਕੰਦਰ ਨਰਪਤ ਨਰ। ਜੁਲਾਹਿਆਂ ਨੇ ਵਜ਼ੀਰ ਦਾ ਕਹਿਣਾ ਮੰਨ ਕੇ ਬਾਦਸ਼ਾਹ ਦੇ ਪਾਸ ਜਾ ਕੇ ਆਪਣੀ ਕਵਿਤਾ ਸੁਣਾਈ। ਬਾਦਸ਼ਾਹ ਲੋਕ (ਈਸ਼੍ਵਰ ਅੰਸ ਹੋਣ ਕਰਕੇ) ਬੜੇ ਸਿਆਣੇ ਹੁੰਦੇ ਹਨ। ਉਸ ਨੇ ਵਿਚਾਰ ਕੇ ਜੁਲਾਹਿਆਂ ਨੂੰ ਕਿਹਾ ਕਿ ਕਵਿਤਾ ਦਾ ਚੌਥਾ ਪਦ ਤੁਹਾਡਾ ਆਪਣਾ ਨਹੀਂ ਬਣਾਇਆ ਹੋਇਆ। ਤਾਂ ਅੱਗੋਂ ਜੁਲਾਹਿਆਂ ਨੇ ਕਿਹਾ ਅਸੀਂ ਤਾਂ ਠੀਕ ਬਣਾਇਆ ਸੀ ਤੁਹਾਡੇ ਵਜ਼ੀਰ ਨੇ ਇਹ ਦਸ ਦਿੱਤਾ ਹੈ। ਅਸੀਂ ਤਾਂ ਇਹ ਬਣਾਇਆ ਸੀ ਕਿ-ਸ਼ਾਹ ਸਿਕੰਦਰ ਖਰਪਤ ਖਰ। ਸਿਕੰਦਰ

ਬਾਦਸ਼ਾਹ ਸੁਣਕੇ ਬਹੁਤ ਪ੍ਰਸੰਨ ਹੋਇਆ ਤੇ ਉਹਨਾਂ ਪਾਵਲੀਆਂ ਨੂੰ ਭੀ ਇਨਾਮ ਦੇ ਦਿੱਤਾ।

ਲੋਕ ਇਸ ਤਰ੍ਹਾਂ ਦੇ ਪ੍ਰਸੰਗਾਂ, ਟਪਿਆਂ ਨੂੰ ਸੁਣ ਸੁਣ ਕੇ ਗੰਢ ਲੈਂਦੇ ਹਨ।

## ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ॥

ਪਦਾਰਥਾਂ ਦੀ ਤ੍ਰਿਸ਼ਨਾਂ ਅਹਿ+ਨਿਸਿ=ਦਿਨ ਰਾਤ ਅਗਲੀ=ਬਹੁਤੀ ਹੁੰਦੀ ਜਾਂਦੀ ਹੈ ਅਤੇ ਹਉਮੈ ਰੂਪ ਰੋਗ ਕਰਕੇ ਕਈ ਤਰ੍ਹਾਂ ਦੇ ਵਿਕਾਰ ਵੀ ਵਧਦੇ ਜਾਂਦੇ ਹਨ।

## ਉਹ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ* ਸਾਰੁ॥ ੨॥

ਉਹ ਪ੍ਰਭੁ ਬੇਪ੍ਰਵਾਹ ਤੇ ਅਤੋਲਵਾ=ਤੋਲਨ ਤੋਂ ਰਹਿਤ ਹੈ, ਉਸ ਦੀ ਪ੍ਰਾਪਤੀ ਦੀ ਸਾਰੁ=ਖਬਰ ਗੁਰਮਤੀਆਂ (ਕੀ+ਮਤਿ) ਦੀ ਸਿੱਖਿਆ ਕਰਕੇ ਹੁੰਦੀ ਹੈ॥ ੨॥

## ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ॥

ਜੇਕਰ ਲੱਖਾਂ ਤਰ੍ਹਾਂ ਦੀਆਂ ਸਿਆਣਪਾਂ ਭੀ ਪ੍ਰਾਪਤ ਕਰ ਲਈਏ, ਅਤੇ ਲੱਖਾਂ ਹੀ ਪੁਰਸ਼ਾਂ ਨਾਲ ਮਿਲਾਪ ਕਰਕੇ ਪ੍ਰੀਤੀ ਵਧਾ ਲਈਏ। ਤਾਂ ਭੀ:-

## ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ॥

ਸੰਤਾਂ ਦੀ ਸਤਿਸੰਗਤ ਕੀਤੇ ਤੋਂ ਬਿਨਾਂ ਇਹ ਮਨ ਰੱਜਦਾ ਨਹੀਂ ਹੈ ਅਤੇ ਨਾਮ ਸਿਮਰਨ ਤੋਂ ਬਿਨਾਂ ਜਨਮ ਮਰਨ ਦਾ ਦੁਖ ਸੰ+ਤਾਪੁ=ਭਲੀ ਪ੍ਰਕਾਰ ਤਪਾਂਵਦਾ ਹੈ।

## ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ॥ ੩॥

ਹੇ ਜੀਅਰੇ=ਜੀਵ ! ਗੁਰਾਂ ਦਵਾਰੇ ਹਰੀ ਨਾਮ ਨੂੰ ਜਪਕੇ ਆਪਣੇ ਸਰੂਪ ਨੂੰ ਜਾਨਣਾ ਕਰ। ਤਾਂ ਤੇਰਾ ਦੁੱਖਾਂ ਤੋਂ ਛੁਟਕਾਰਾ ਹੋਵੇਗਾ॥ ੩॥

## ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ॥

ਜਿਨ੍ਹਾਂ ਨੇ ਆਪਣਾ ਤਨ ਮਨ ਪੂਰਨ ਗੁਰਾਂ ਪਾਸ ਵੇਚਿਆ ਹੈ, ਉਨ੍ਹਾਂ ਮਹਾਂ ਪੁਰਸ਼ਾਂ ਦੇ ਅੱਗੇ ਮੈਨੇ ਭੀ ਆਪਣੇ ਸਿਰ ਦੇ ਨਾਲ ਮਨ ਅਰਪਨ ਕਰ ਦਿੱਤਾ ਹੈ।

ਅਥਵਾ:-ਮੈਨੇ ਆਪਣਾ ਤਨ ਮਨ ਗੁਰਾਂ ਪਾਸ ਵੇਚਿਆ ਹੈ, ਪਰ ਤਨ ਮਨ ਦੇ ਨਾਲ ਹੀ ਸਿਰੁ ਦੀਆ=ਹੰਕਾਰ ਨੂੰ ਅਰਪਨ ਕਰ ਦਿੱਤਾ ਹੈ।

(ਅਰਥਾਤ ਗੁਰਾਂ ਨੂੰ ਤਨ ਮਨ ਦੇ ਕੇ ਇਸ ਗੱਲ ਦਾ ਹੰਕਾਰ ਭੀ ਨਹੀਂ ਕੀਤਾ ਕਿ ਮੈਨੇ ਗੁਰਾਂ ਨੂੰ ਤਨ ਮਨ ਦਿੱਤਾ ਹੈ)।

## ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ॥

ਖੋਜੀ ਹੋ ਕੇ ਆਪਣੇ ਆਪ ਤਿੰਨਾਂ ਲੋਕਾਂ ਵਿਚ ਉਸਨੂੰ ਢੂੰਢਿਆ ਸੀ ਪਰ ਨਾ ਮਿਲਿਆ, ਜਦ ਗੁਰਾਂ ਦੁਆਰੇ ਖੋਜਿਆ ਤਾਂ ਉਸ ਪ੍ਰਮਾਤਮਾ ਨੂੰ ਵੇਖਕੇ ਨਿਹਾਲ ਹੋ ਗਏ।

---

*(ਸੰਪ੍ਰਦਾਈ ਪਾਠ ਗੁਰਮਤਿ ਕੀ 'ਮਤਿ' ਸਾਰੁ ਹੈ)

## ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ॥ ੪ ॥ ੧੭ ॥

ਉਹ ਪ੍ਰਭੂ ਪ੍ਰਮਾਤਮਾ ਹੈਗਾ ਤਾਂ ਨਾਲ ਸੀ, ਪਰ ਸਤਿਗੁਰਾਂ ਨੇ ਉਸ ਦੇ ਮੇਲ ਨਾਲ ਮਿਲਾਵਣਾ ਕੀਤਾ ਹੈ। ਅਰਥਾਤ ਗੁਰਾਂ ਨੇ ਪ੍ਰਾਪਤੀ ਦੀ ਪ੍ਰਾਪਤੀ ਕਰਾ ਦਿੱਤੀ ਹੈ॥ ੪ ॥ ੧੭ ॥

## ਸਿਰੀਰਾਗੁ ਮਹਲਾ ੧ ॥

ਗੁਰੂ ਸਾਹਿਬ ਜੀ ਇਸ ਸਬਦ ਦੁਆਰਾ ਗੁਰਮੁਖਾਂ ਦੀ ਬਿਵਸਥਾ ਸ੍ਰਵਣ ਕਰਾਉਂਦੇ ਹਨ।

## ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥

ਗੁਰਮੁਖਾਂ ਨੂੰ ਨਾ ਮਰਨ ਦੀ ਚਿੰਤਾ ਹੈ, ਅਤੇ ਨਾਹੀ ਜਿਊਣੇ ਦੀ ਆਸਾ ਹੈ, ਆਪਣੇ ਨਿਸਚੇ ਮੁਤਾਬਕ ਇਸ ਤਰ੍ਹਾਂ ਆਖਦੇ ਹਨ-

## ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥

ਹੇ ਪ੍ਰਭੂ ! ਤੂੰ ਆਪ ਹੀ ਸਾਰਿਆਂ ਜੀਵਾਂ ਦੀ ਪ੍ਰਤਿਪਾਲਾ ਕਰਦਾ ਹੈਂ (ਇਸ ਲੀਏ ਕੋਈ ਭੁੱਖਾ ਨਹੀਂ ਮਰ ਸਕਦਾ) ਬਾਹਰ ਸ੍ਵਾਸ ਨਿਕਲਣੇ ਤੇ ਗਿਰਾਸ=ਅੰਦਰ ਸ੍ਵਾਸ ਜਾਣੇ ਇਹ ਸਭ ਤੇਰੇ ਲੇਖੇ=ਹਿਸਾਬ ਅੰਦਰ ਹੈ।

## ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ ॥ ੧ ॥

ਗੁਰਮੁਖਾਂ ਦੇ ਹਿਰਦੇ ਅੰਦਰ ਤੂਹੀਂ ਵਸ ਰਿਹਾ ਹੈਂ, ਜਿਵੇਂ ਆਪ ਜੀ ਨੂੰ ਭਾਉਂਦਾ ਹੈ ਤਿਵੇਂ ਆਪ ਨਿਰਜਾਸਿ=ਨਿਰਣਾ ਕਰਦੇ ਹੋ॥ ੧ ॥

## ਜੀਅਰੇ ਰਾਮ ਜਪਤ ਮਨੁ ਮਾਨੁ ॥

ਹੇ ਜੀਵ ! ਗੁਰਾਂ ਦੇ ਮਨੁ=ਮੰਤਰ ਨੂੰ ਮੰਨ ਕੇ ਰਾਮ ਨਾਮ ਜਪਨਾ ਕਰ।

[ਪੰਨਾ ੨੧]

## ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ ॥ ੧ ॥ ਰਹਾਉ ॥

ਜਿਸ ਗੁਰਮੁਖ ਨੇ ਗੁਰਾਂ ਦੁਆਰੇ ਗਿਆਨ ਰੂਪ ਜਲ ਪਾਇਆ ਹੈ। ਉਸ ਦੇ ਅੰਦਰ ਤ੍ਰਿਸ਼ਨਾਂ ਰੂਪੀ ਅੱਗ ਦੀ ਜੋ, ਜਲਿ=ਜਲੱਨਤਾ ਲਗ ਰਹੀ ਸੀ ਉਹ ਬੁਝ ਗਈ॥ ੧ ॥ ਰਹਾਉ ॥

## ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ॥

ਸੰਕ=ਸੰਸਿਆਂ ਦੇ ਨਵਿਰਤ ਕਰਨ ਵਾਲੇ ਜੋ ਗੁਰੂ ਜੀ ਹਨ ਉਨ੍ਹਾਂ ਨੂੰ ਸ਼ੰਕਾ ਉਤਾਰਕੇ ਮਿਲੀਏ। ਤਾਂਹੀ ਅੰਤਰ ਕੀ ਗਤਿ=ਅੰਤਰੇ ਭੇਦ ਦੀ ਨਵਿਰਤੀ ਜਾਣੀ ਜਾਂਦੀ ਹੈ।

ਅਥਵਾ:-ਅੰਤਰ=ਅੰਤਹਕਰਨ ਦੇ ਅੰਦਰ ਜੋ ਪ੍ਰਮਾਤਮਾ ਹੈ ਉਸ ਦੀ ਗਤਿ=ਪ੍ਰਾਪਤੀ ਤਾਂ ਜਾਣੀਦੀ ਹੈ। ਜਦੀ ਸ਼ੰਕਾ ਉਤਾਰਕੇ ਗੁਰਾਂ ਨੂੰ ਮਿਲੀਏ। ਦਿਲ ਵਿਚ ਕੋਈ ਭੀ ਗੱਲ ਹੋਵੇ ਸਭ ਗੁਰਾਂ ਨੂੰ ਦੱਸ ਦੇਵੇ ਗੁਰਾਂ ਪਾਸੋਂ ਕੋਈ ਲੁਕਾ ਨਾ ਕਰੇ। ਜਿਵੇਂ ਸ੍ਰੀ ਰਾਮ ਚੰਦ੍ਰ ਜੀ ਨੇ ਆਪਣੇ ਗੁਰਾਂ ਪਾਸੋਂ ਕੋਈ ਲੁਕਾ ਨਹੀਂ ਰੱਖਿਆ।

# ਸਾਖੀ-ਸ੍ਰੀ ਰਾਮਚੰਦ੍ਰ ਜੀ ਦੀ

ਇਕ ਸਮੇਂ ਸੁਆਮੀ 'ਵਿਸ਼ਵਮਿਤ੍ਰ' ਜੀ ਸ੍ਰੀ ਰਾਮਚੰਦ੍ਰ ਜੀ ਨੂੰ ਧਨੁੱਖ ਤੋੜਨ ਵਾਸਤੇ ਮਿਥਲਾ ਪੁਰੀ ਵਿਖੇ ਲੈ ਗਏ। ਕਿਉਂਕਿ ਰਾਜੇ ਜਨਕ ਜੀ ਨੇ ਪ੍ਰਣ ਕਰਕੇ ਸਭ ਰਾਜਿਆਂ ਵੱਲ ਪੱਤ੍ਰਕਾ ਭੇਜੀਆਂ ਹੋਈਆਂ ਸਨ। ਕਿ ਫਲਾਣੇ ਦਿਨ ਮਿਥਲਾ ਪੁਰੀ ਵਿਚ ਪਹੁੰਚ ਕੇ ਜੋ ਧਨੁੱਖ ਤੋੜੇਗਾ ਉਹ ਮੇਰੀ ਪੁਤ੍ਰੀ "ਸੀਤਾ" ਨੂੰ ਵਿਵਾਹ ਕੇ ਲਿਜਾਏਗਾ।

ਸੱਦੇ ਪੱਤ੍ਰ ਅਨੁਸਾਰ ਬੜੇ ਬੜੇ ਬਲੀ ਰਾਜ ਪੁੱਤ੍ਰ ਮਿਥਲਾ ਪੁਰੀ ਵਿਖੇ ਪਹੁੰਚ ਗਏ, ਇਧਰੋਂ ਸ੍ਰੀ ਰਾਮਚੰਦ੍ਰ ਜੀ ਭੀ ਪਹੁੰਚ ਗਏ। ਰਾਜਪੁਤ੍ਰੀ ਸੀਤਾ ਨਿਯਮ ਅਨੁਸਾਰ ਸਖੀਆਂ ਨੂੰ ਨਾਲ ਲੈ ਕੇ ਰੋਜ਼ਨਾ ਬਾਗ ਵਿਚ ਸੈਰ ਕਰਨ ਜਾਂਦੀ ਸੀ। ਜਦੋਂ ਦੇ ਸ੍ਰੀ ਰਾਮਚੰਦ੍ਰ ਜੀ ਮਿਥਲਾ ਪੁਰੀ ਵਿਚ ਪਹੁੰਚੇ ਹਨ, ਇਹ ਭੀ ਰੋਜ਼ ਸੈਰ ਕਰਨ ਜਾਂਦੇ ਸਨ।

ਇਕ ਦਿਨ ਦਾ ਜ਼ਿਕਰ ਹੈ ਜਦ ਸੀਤਾ ਰਾਣੀ ਸਖੀਆਂ ਦੇ ਨਾਲ ਬਾਗ ਵਿਚ ਟਹਿਲ ਰਹੀ ਸੀ। ਇਸ ਦੇ ਪੈਰਾਂ ਵਿਚ ਨੂਪਰ ਪਾਏ ਹੋਇ ਸਨ। ਨੂਪਰਾਂ ਦੇ ਖੜਕਾਅ ਨੂੰ ਸੁਣਕੇ ਸ੍ਰੀ ਰਾਮ ਚੰਦ੍ਰ ਜੀ ਨੇ ਲਛਮਣ ਨੂੰ ਕਿਹਾ, ਭਰਾ ਜੀ ! ਇਹ ਨੂਪਰਾਂ ਦੀ ਧੁਨਿ ਨਹੀਂ ਇਹ ਤਾਂ ਕਾਮਦੇਵ ਦਾ ਧੌਂਸਾ ਖੜਕ ਰਿਹਾ ਹੈ।

ਫਿਰ ਰਾਮਚੰਦ੍ਰ ਜੀ ਨੇ ਸੈਰ ਤੋਂ ਵਾਪਸ ਹਟਕੇ ਆਪਣੇ ਸ਼ਸਤ੍ਰ ਵਿੱਦਿਆ ਦਾਤੇ "ਗੁਰੂ ਵਿਸ਼ਵਾਮਿਤ੍ਰ" ਜੀ ਨੂੰ ਸਪੱਸ਼ਟ ਕਹਿ ਦਿੱਤਾ। ਕਿ ਇਕ ਰਾਜ ਪੁੱਤ੍ਰੀ ਬਾਗ ਵਿਖੇ ਸੈਰ ਕਰ ਰਹੀ ਸੀ ਉਸ ਦੇ ਪੈਰਾਂ ਵਿਚ ਨੂਪਰ ਪਾਏ ਹੋਇ ਸਨ। ਉਨ੍ਹਾਂ ਦੇ ਖੜਕਾਅ ਨੂੰ ਸੁਣ ਕੇ ਮੇਰਾ ਮਨ ਉਸ ਉੱਪਰ ਮੋਹਤ ਹੋ ਗਿਆ ਹੈ।

ਅੱਗੋਂ ਵਿਸ਼ਵਾਮਿਤ੍ਰ ਜੀ ਨੇ ਕਿਹਾ-ਹੇ ਪ੍ਰਿਯ ਦਰਸੀ ਕੋਈ ਗੱਲ ਨਹੀਂ ਫਿਕਰ ਨਾ ਕਰ ਇਸੇ ਰਾਜ ਪੁਤ੍ਰੀ ਨਾਲ ਹੀ ਤੇਰਾ ਸੁਯੰਬਰ ਰਚਿਆ ਜਾਣਾ ਹੈ। ਕਿਉਂਕਿ ਇਸ ਦੇ ਪਿਤਾ ਨੇ ਜੋ ਪ੍ਰੱਣ ਕੀਤਾ ਹੋਇਆ ਹੈ ਕਿ ਜਿਹੜਾ ਰਾਜ ਪੁੱਤ੍ਰ ਧਨੁੱਖ ਉਠਾਏਗਾ। ਉਸੇ ਨਾਲ ਮੈਂ ਆਪਣੇ ਪੁਤ੍ਰੀ ਵਿਆਹਵਾਂਗਾ। ਉਸ ਧਨੁੱਖ ਨੂੰ ਤੈਨੇ ਹੀ ਉਠਾਣਾ ਹੈ ਹੋਰ ਕਿਸੇ ਰਾਜ ਪੁੱਤ੍ਰ ਪਾਸੋਂ ਉਠਾਇਆ ਹੀ ਨਹੀਂ ਜਾਣਾ।

ਲਿਖਿਆ ਹੈ ਇਹ ਧਨੁੱਖ ਸੈਂਕੜਿਆਂ ਆਦਮੀਆਂ ਨੇ ਇਕੱਠਿਆਂ ਹੋ ਕੇ ਇਸ ਜਗ੍ਹਾਂ ਉੱਪਰ ਰੱਖਿਆ ਸੀ। ਪਰ ਸੀਤਾ ਰਾਣੀ ਨੇ ਘਰ ਵਿਖੇ ਝਾੜੂ ਫੇਰਦਿਆਂ ਫੇਰਦਿਆਂ ਇਹ ਧਨੁੱਖ ਚੁੱਕ ਕੇ ਹੇਠਾਂ ਝਾੜੂ ਫੇਰਕੇ ਫੇਰ ਉਸੇ ਤਰ੍ਹਾਂ ਰੱਖ ਦਿੱਤਾ।

ਇਹ ਕੰਮ ਵੇਖ ਕੇ ਰਾਜਾ ਜਨਕ ਆਪਣੀ ਪੁੱਤ੍ਰੀ ਤੇ ਬੜਾ ਪ੍ਰਸੰਨ ਹੋਇਆ ਤੇ ਸਮਝਿਆ ਇਹ ਤਾਂ ਬਹੁਤ ਹੀ ਬਲਵਾਨ ਹੈ। ਉਸ ਵੇਲੇ ਰਾਜਾ ਜਨਕ ਨੇ ਪ੍ਰੱਣ ਕਰਕੇ ਕਿਹਾ, ਹੇ ਪੁੱਤ੍ਰੀ ਜੇ ਕੋਈ ਏਡਾ ਬਲੀ ਮਿਲੇਗਾ, (ਅਰਥਾਤ ਤੇਰੇ ਵਾਂਗੂੰ ਧਨੁੱਖ ਉਠਾਏਗਾ) ਤਦ ਉਸ ਨਾਲ ਤੇਰਾ ਵਿਆਹ ਕਰਾਂਗਾ। ਇਸੇ ਗੱਲ ਨੂੰ ਮੁੱਖ ਰੱਖਕੇ ਸੱਦਾ ਪੱਤ੍ਰ ਭੇਜਕੇ ਸਭ ਰਾਜ ਲੜਕਿਆਂ ਨੂੰ ਬੁਲਾਇਆ। ਨਿਯਤ ਕੀਤੇ ਹੋਇ ਦਿਨ ਉੱਪਰ ਸਭਨਾਂ ਨੇ ਆ ਕੇ ਧਨੁੱਖ ਉਠਾਇਆ ਪਰ ਕਿਸੇ ਪਾਸੋਂ ਵੀ ਨਾ ਚੁਕਿਆ ਗਿਆ। ਜਦ ਸ੍ਰੀ ਰਾਮਚੰਦ੍ਰ ਜੀ ਆਏ ਤਾਂ ਇਨ੍ਹਾ ਨੇ ਝੱਟ ਧਨੁੱਖ ਉਠਾ ਲਿਆ। ਉਸ ਵੇਲੇ ਸੀਤਾ ਰਾਣੀ ਨੇ ਜੈ ਮਾਲਾ ਸ੍ਰੀ ਰਾਮਚੰਦ੍ਰ ਜੀ ਦੇ ਗਲ ਪਾ ਦਿੱਤੀ।

ਪਰ ਇਸ ਸਾਖੀ 'ਚੋਂ ਮੁੱਖ ਭਾਵ ਇਹੋ ਸਮਝਣਾ ਕਿ ਜਦ ਰਾਮਚੰਦ੍ਰ ਜੀ ਦਾ ਆਪਣਾ ਮਨ ਚਲਾਇਮਾਨ ਹੋਇਆ। ਤਾਂ ਗੁਰਾਂ ਪਾਸੋਂ ਕੋਈ ਲੁਕਾ ਨਹੀਂ ਰੱਖਿਆ, ਝੱਟ ਆ ਕੇ ਸਾਰੀ ਗੱਲ ਦੱਸ ਦਿੱਤੀ। ਤਿਵੇਂ ਜਗਿਆਸੂ ਨੂੰ ਭੀ ਆਪਣੇ ਗੁਰਾਂ ਪਾਸੋਂ ਕਿਸੇ ਗੱਲ ਦਾ ਲੁਕਾਅ ਨਹੀਂ ਰੱਖਣਾ ਚਾਹੀਦਾ।

## ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ॥

ਮਰ ਕਰਕੇ (ਕਰਮਾਂ ਦਾ ਫਲ ਭੋਗਣ ਲਈ) ਜਿਸ ਜਮ ਘਰ ਵਿਚ ਜਾਣਾ ਹੈ ਤਿਸ ਮਰੁ=ਮੌਤ ਭਾਵ ਜਮ ਨੂੰ ਜੀਂਵਦਿਆਂ ਜੀਂਵਦਿਆਂ ਨਾਮ ਜਪਕੇ ਮਾਰਨਾ ਕਰ।

ਅਥਵਾ:-ਮਰ ਕਰਕੇ (ਵਿਦੇਹ ਮੁਕਤੀ ਕਾਲ ਮੇ) ਜਿਸ ਸਰੂਪ ਘਰ ਵਿਖੇ ਜਾਣਾ ਹੈ। ਤਿਸ ਘਰ ਨੂੰ ਜੀਵਦਿਆ ਮਰੁ ਮਾਰਿ=ਨਿਸਚੇ ਕਰਕੇ ਪ੍ਰਾਪਤ ਹੋ।

## ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ॥ ੨॥

ਅਨ+ਹਦ=ਹੱਦ ਤੋਂ ਰਹਿਤ ਜੋ ਸਬਦਿ=ਬ੍ਰਹਮ ਹੈ ਸੁਹਾਵਣੇ=ਸੋਭਨੀਕ, ਉਹ ਗੁਰਾਂ ਦੇ ਵਿਚਾਰ ਦੁਆਰਾ ਪ੍ਰਾਪਤ ਹੁੰਦਾ ਹੈ॥ ੨॥

## ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ॥

ਜਿਸ ਅੰਤਹਕਰਨ ਵਿਖੇ ਅਨਹਦ=ਇਕ ਰਸ ਗੁਰਾਂ ਦੀ ਉਪਦੇਸ਼ ਬਾਣੀ ਪ੍ਰਾਪਤ ਹੁੰਦੀ ਹੈ ਤਹ=ਤਿਸ ਅੰਤਹਕਰਨ 'ਚੋਂ ਹੰਗਤਾ ਮਮਤਾ ਦਾ ਬਿਨਾਸੁ=ਨਾਸ ਹੋ ਜਾਂਦਾ ਹੈ।

## ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ॥

ਜੋ ਉੱਤਮ ਜਗਿਆਸੂ ਆਪਣਿਆਂ ਸਤਿਗੁਰਾਂ ਦੀ ਸੇਵਾ ਕਰਦਾ ਹੈ, ਮੈਂ ਤਾਸੁ=ਤਿਸ ਉੱਪਰੋਂ ਸਦਾ ਬਲਹਾਰਿ ਕੁਰਬਾਣ ਜਾਂਦਾ ਹਾਂ।

## ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ॥ ੩॥

ਜਿਸ ਦੇ ਮੂੰਹ ਵਿਚ ਹਰੀ ਨਾਮ ਦਾ ਨਿਵਾਸ ਹੈ, ਉਸਨੂੰ ਦਰਗਾਹ ਵਿਚ ਖੜਿ=ਲਿਜਾ ਕੇ ਜਸ ਰੂਪ ਪੁਸ਼ਾਕ ਪਹਿਨਾਈ ਜਾਂਦੀ ਹੈ॥ ੩॥

## ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ॥

ਸਿਵ=ਕਲਿਆਣ ਰੂਪ ਪ੍ਰਮਾਤਮਾ ਤੇ ਸਕਤੀ=ਮਾਇਆ ਦਾ ਮੇਲ ਰੂਪ ਜੋ ਸੰਸਾਰ ਹੈ ਇਸ ਸੰਸਾਰ ਵਿਚ ਜਿੱਥੇ ਭੀ ਵੇਖਦੇ ਹਾਂ ਤਹਾਂ ਹੀ ਪ੍ਰਭੂ ਰਵਿ ਰਹੇ=ਮਿਲ ਰਹੇ ਹਨ।

ਅਥਵਾ:-ਜਿੱਥੇ ਭੀ ਦੇਖਦੇ ਹਾਂ ਤਹਾਂ ਸ਼ਿਵ ਸ਼ਕਤੀ ਕਾ ਮੇਲ ਹੀ ਰਵ ਰਿਹਾ ਹੈ,

(ਅਸਤੀ ਭਾਂਤੀਂ ਪ੍ਰੇਜ ਰੂਪ ਪ੍ਰਭੂ, ਤੇ ਨਾਮ ਰੂਪ ਮਾਇਆ)

## ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ॥

ਤ੍ਰਿਗੁਣ ਆਤਮਕ ਮਾਇਆ ਨੇ ਹੀ ਇਹ ਦੇਹ ਬੰਧੀ=ਬਨਾਈ ਹੈ, ਜਗਤ ਵਿਖੇ ਜੋ ਭੀ ਆਇਆ ਹੈ ਉਸਨੇ ਖੇਲ੍ਹ ਜਾਣਾ, ਅਰਥਾਤ ਤੁਰ ਜਾਣਾ ਹੈ।

## ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ॥ ੪॥

ਜੋ ਗੁਰਾਂ ਦੇ ਵਿਜੋਗੀ ਹਨ ਭਾਵ ਗੁਰਾਂ ਨਾਲ ਮਿਲਾਪ ਨਹੀਂ ਰੱਖਦੇ ਉਹ ਪ੍ਰਭੂ ਤੋਂ ਵਿੱਛੜ ਕੇ ਦੁਖੀ ਹੁੰਦੇ ਹਨ। ਉਹ ਮਨਮੁਖ ਕਦੇ ਭੀ ਪ੍ਰਮਾਤਮਾ ਨਾਲ ਮੇਲ ਨਹੀਂ ਲੈਂਦੇ।

ਅਥਵਾ:-ਜੋ ਗੁਰਮੁਖ ਸੰਬੰਧੀ ਵਾ ਪਦਾਰਥਾਂ ਦੇ ਵਿਜੋਗੀ ਹੋਇ ਹਨ ਉਨ੍ਹਾਂ ਦੇ ਦੁਖ ਵਿੱਛੜ ਗਏ ਹ
ਉਹ ਫਿਰ ਮਨਮੁਖਤਾ ਨਾਲ ਮੇਲ ਨਹੀਂ ਲੈਂਦੇ॥ ੪॥

**ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ॥**

(ਬੈਰਾਗੀ ਚੰਚਲ ਹੁੰਦੇ ਹਨ ਇਸ ਕਰਕੇ ਏਥੇ ਭੀ ਬੈਰਾਗੀ ਦਾ ਅਰਥ ਚੰਚਲ ਕਰਨਾ)

ਬੈਰਾਗੀ=ਚੰਚਲ ਮਨ ਵੈਰਾਗਵਾਨ ਹੋ ਕੇ ਸਤਿਸੰਗਤ ਰੂਪ ਘਰ ਵਿਚ ਵਸ ਜਾਵੇ ਤਾਂ ਸੱਚੇ ਪ੍ਰਭੂ ਦੇ ਭੈ=ਡ
ਵਿਖੇ ਤਦਾਕਾਰ ਹੁੰਦਾ ਹੈ।

**ਗਿਆਨ ਮਹਾਰਸੁ ਭੋਗਵੈ ਬਾਹੁੜਿ ਭੂਖ ਨ ਹੋਇ॥**

ਉਹ ਗਿਆਨ ਦੁਆਰਾ ਬ੍ਰਹਮਾਨੰਦ ਰੂਪੀ ਮਹਾਂ ਰਸ ਨੂੰ ਭੋਗਦਾ ਹੈ।

ਉਸਨੂੰ ਬਾਹੁੜਿ=ਫਿਰ ਭੂਖ=ਤ੍ਰਿਸ਼ਨਾਂ ਨਹੀਂ ਹੁੰਦੀ।

**ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ॥ ੫॥ ੧੮॥**

ਗੁਰੂ ਜੀ ਕਥਨ ਕਰਦੇ ਹਨ-ਇਸ ਚੰਚਲ ਮਨ ਨੂੰ ਮਾਰ ਕੇ ਪ੍ਰਮਾਤਮਾ ਨਾਲ ਮਿਲਣਾ ਕਰ, ਭੀ=ਪੁਨ
ਜਨਮ ਮਰਨ ਦੇ ਫਿਰਿ=ਫੇਰੇ ਦਾ ਅਰਥਾਤ ਚੱਕਰ ਦਾਂ ਦੁਖ ਨਹੀਂ ਹੋਵੇਗਾ॥ ੫॥ ੧੮॥

## ਸਿਰੀਰਾਗੁ ਮਹਲਾ ੧॥

ਇਸ ਸ਼ਬਦ ਦੁਆਰਾ ਪਦਾਰਥਾਂ ਦੀ ਹੰਗਤਾ ਮਮਤਾ ਦਾ ਤਿਆਗ, ਅਤੇ ਸੇਵਨ ਯੋਗ ਵਸਤੂ ਦ
ਅਭਿਆਸ ਦੱਸਦੇ ਹਨ।

**ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ॥**

ਮੂਰਖ ਲੋਭੀ ਪੁਰਸ਼ਾਂ ਦਾ ਇਹ ਚੰਚਲ ਮਨ ਲੋਭਾਨੁ=ਪਦਾਰਥਾਂ ਦੇ ਲੋਭ ਵਿਖੇ ਲਗ ਰਿਹਾ ਹੈ।

**ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ॥**

ਜਿਸ ਤੇ ਸਾਕਤਾਂ ਦਾ ਮਨ ਗੁਰ ਸ਼ਬਦ ਵਿਖੇ ਭਿੱਜਦਾ ਨਹੀਂ ਹੈ, ਇਸ ਕਰਕੇ ਦੁਰਮਤਿ=ਖੋਟੀ ਬੁੱਧੀ
ਵਾਲਿਆਂ ਦਾ ਸੰਸਾਰ ਵਿਚ ਆਉਣਾ ਜਾਣਾ ਹੋ ਰਿਹਾ ਹੈ।

**ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ॥ ੧॥**

ਜੇਕਰ ਸਾਧੂ=ਸ੍ਰੇਸ਼ਟ ਸਤਿਗੁਰ ਦੇਵ ਜੀ ਮਿਲ ਜਾਣ, ਤਾਂ ਸ਼ੁਭ ਗੁਣਾਂ ਦਾ ਖਜ਼ਾਨਾ ਪ੍ਰਭੂ ਪਾਈਦਾ
ਹੈ॥ ੧॥

**ਮਨ ਰੇ ਹਉਮੈ ਛੋਡਿ ਗੁਮਾਨੁ॥**

ਹੇ ਪਿਆਰੇ ਗੁਰਮੁਖਾ! ਪਦਾਰਥਾਂ ਦੀ ਹੰਗਤਾ ਮਮਤਾ, ਤੇ ਵਿੱਦਿਆ ਦੇ ਗੁਮਾਨੁ=ਹੰਕਾਰ ਨੂੰ ਛੱਡ ਦੇ।

**ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ॥ ੧॥ ਰਹਾਉ॥**

**ਪਹਿਲਾ ਅਰਥ**:-ਹਰੀ ਨੂੰ, ਗੁਰਾਂ ਨੂੰ, ਅਤੇ ਸਤਸੰਗ ਰੂਪ ਸਰੋਵਰ ਨੂੰ ਤੂੰ ਸਦਾ ਸੇਵਨਾ ਕਰ (ਅਰਥਾਤ
ਇਨ੍ਹਾਂ ਸਾਰਿਆਂ ਦੀ ਸੇਵਾ ਕਰ) ਇਹ ਸਾਰੇ ਇਕ ਰੂਪ ਹਨ।

ਯਥਾ- ਭਗਤੀ ਭਗਤ ਭਗਵੰਤ ਗੁਰ ਚਤੁਰ ਨਾਮ ਬਪ ਏਕ॥

ਇਨਕੇ ਪਦ ਬੰਦਨ ਕੀਏ ਨਾਸਤ ਬਿਘਨ ਅਨੇਕ॥

**ਦੂਜਾ ਅਰਥ:-** ਗੁਰਾਂ ਨੂੰ ਹਰੀ ਦੇ ਸਰਵਰੁ=ਸਦ੍ਰਿਸ ਜਾਣ ਕੇ ਸੇਵਨਾ ਕਰ।

**ਤੀਜਾ ਅਰਥ:-**ਸਤਸੰਗਤ ਰੂਪ ਸਰੋਵਰ ਵਿਚ ਰਹਿ ਕੇ ਗੁਰਾਂ ਦੁਆਰੇ ਹਰੀ ਨੂੰ ਸੇਵਨਾ ਕਰ ਤਾਂ ਤੂੰ ਪ੍ਰਲੋਕ ਦਰਗਾਹ ਵਿਖੇ ਮਾਨੁ=ਆਦਰ ਪਾਵੇਂਗਾ॥ ੧॥ ਰਹਾਉ॥

## ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ॥

ਹੇ ਭਾਈ ! ਗੁਰਮੁਖਿ=ਗੁਰਾਂ ਦੁਆਰੇ ਦਿਨ ਰਾਤ ਰਾਮ ਨਾਮ ਜਪਣਾ ਕਰ, ਇਸ ਹਰੀ ਨਾਮ ਧਨ ਨੂੰ ਪ੍ਰਲੋਕ ਦਾ ਸੱਚਾ ਧਨ ਜਾਨਣਾ ਕਰ।

## ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ॥

ਹਰੀ ਨਾਮ ਰਸ ਦੇ ਭੋਗਣੇ ਅੰਦਰ ਸਾਰੇ ਸੁਖ ਆ ਜਾਂਦੇ ਹਨ, ਪਰ ਇਹ ਗਿਆਨ ਸੰਤ ਸਭਾ ਵਿਚੋਂ ਮਿਲਦਾ ਹੈ।

## ਨਿਤਿ ਅਹਿਨਿਸਿ ਹਰਿ ਪ੍ਰਭੁ ਸੇਵਿਆ ਸਤਗੁਰਿ ਦੀਆ ਨਾਮੁ॥ ੨॥

ਜਿਨ੍ਹਾਂ ਨੂੰ ਸਤਿਗੁਰਾਂ ਨੇ ਹਰੀ ਨਾਮ ਦਾਨ ਦਿੱਤਾ ਹੈ, ਤਿਨ੍ਹਾਂ ਨੇ ਨਿਤਾਪ੍ਰਤੀ ਦਿਨ ਰਾਤ ਹਰੀ ਪ੍ਰਭੂ ਨੂੰ ਸੇਵਨਾ ਕੀਤਾ ਹੈ॥ ੨॥

## ਕੂਕਰ ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ॥

ਜੋ ਕੂਕਰ=ਕੁਤੇ (ਲੋਭੀ ਪੁਰਸ਼) ਕੂੜੁ ਕਮਾਈਐ=ਝੂਠ ਬੋਲਦੇ ਹਨ।

ਅਥਵਾ: - ਕੂੜੇ ਧੰਧਿਆਂ ਨੂੰ ਕਰਦੇ ਹਨ। ਉਹ ਗੁਰ ਨਿੰਦਿਆ ਵਿਖੇ ਆਪ ਪਚਦੇ ਹਨ ਹੋਰਨਾਂ ਨੂੰ ਪਚਾਨੁ=ਖਰਾਬ ਕਰਦੇ ਹਨ।

ਅਥਵਾ:- ਗੁਰ ਨਿੰਦਿਆ ਰੂਪ ਪਚਾਨੁ=ਆਵੇ ਦੀ ਅੱਗ ਵਿਚ ਪਚੈ=ਸੜਦੇ ਹਨ। ਜਿਵੇਂ ਗੁਰ ਨਿੰਦਕ ਸੁਲਹੀ ਆਵੇ ਦੀ ਅੱਗ ਵਿਚ ਝੁਲਸ ਗਿਆ ਸੀ।

## ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ॥

ਭਰਮ ਵਿਖੇ ਭੁੱਲਣ ਕਰਕੇ ਜਨਮ ਮਰਨ ਦਾ ਬੜਾ ਦੁੱਖ ਹੁੰਦਾ ਹੈ, ਜਮ ਡੰਡਿਆਂ ਨਾਲ ਮਾਰ ਕੇ ਇਸ ਦੀ ਖੁਲ੍ਹਕੇ ਹਾਨੀ ਕਰਦਾ ਹੈ।*

## ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ॥ ੩॥

ਮਨਮੁਖ ਪੁਰਸ਼ ਮਨਮੁਖਤਾ ਕਰਕੇ ਆਤਮ ਸੁਖ ਨੂੰ ਨਹੀਂ ਪਾਂਦੇ। ਅਤੇ ਗੁਰਮੁਖਾਂ ਨੂੰ ਗੁਰਮੁਖਤਾ ਕਰਕੇ ਸੁਭਾਨੁ=ਅਸਚਰਜ ਸੁਖ ਪ੍ਰਾਪਤ ਹੋਇਆ ਹੈ॥ ੩॥

---

*ਪਾਠਾਂਤ੍ਰ:- 'ਖਲ ਹਾਨੁ, ਭੀ ਹੁੰਦਾ ਹੈ। ਖਲ=ਨਿਸਚੇ ਕਰਕੇ ਖਲ=ਮੂਰਖ ਦੀ ਚੰਗੀ ਤਰ੍ਹਾਂ ਹਾਨੀ ਕਰਦਾ ਹੈ। ਅਥਵਾ-ਮਾਰ ਮਾਰ ਕੇ ਉਸ ਦੀ ਤੂੜੀ ਕਰ ਦਿੰਦਾ ਹੈ। ਅਥਵਾ-ਖਲ ਦੇ ਜਾਂ ਤੂੜੀ ਦੇ ਖੁਆਨੇ ਵਾਲਾ ਕਰ ਦੇਂਦਾ ਹੈ। ਫ਼ਾਰਸੀ ਦੇ 'ਖਲਿਆਨ', ਪਦ ਤੋਂ ਪੰਜਾਬੀ ਵਿਚ 'ਖੁਲਹਾਨੁ', ਬਣਿਆ ਹੈ ਇਸ ਦਾ ਅਰਥ ਤੂੜੀ ਹੈ।

## ਐਥੈ ਧੰਧੁ ਪਿਟਾਈਐ ਸਚੁ ਲਿਖਤੁ ਪਰਵਾਨੁ ॥

ਐਥੈ=ਇਸ ਲੋਕ ਵਿਖੇ ਮਨਮੁਖ ਪੁਰਸ਼ ਧੰਧਿਆਂ ਵਿਚ ਪਿਟਾਈਐ=ਖਪਾਏ ਜਾਂਦੇ ਹਨ। ਪਰ ਉਹ ਕਰਨ ਵੀ ਕੀ ਕਿਉਂਕਿ ਉਨ੍ਹਾਂ ਦੇ ਮੱਥੇ ਉੱਪਰ ਸੱਚੇ ਨੇ ਜੋ ਲਿਖਤ ਪਾ ਦਿੱਤੀ ਹੈ ਉਹ ਪ੍ਰਮਾਨੀਕ ਹੈ।

*ਅਥਵਾ:*-ਜਿਨ੍ਹਾਂ ਗੁਰਮੁਖਾਂ ਨੇ ਪਰਵਾਨੁ=ਨਿਸਚੇ ਸਹਤ ਹਿਰਦੇ ਵਿਚ ਸੱਚ ਨਾਮ ਰੂਪ ਅੱਖਰਾਂ ਨੂੰ ਲਿਖਿਆ ਹੈ, ਉਨ੍ਹਾਂ ਨੇ ਸੰਸਾਰਕ ਧੰਧੇ ਇਥੇ ਹੀ ਪਿਟਾਈਐ=ਨਵਿਰਤ ਕਰ ਦਿੱਤੇ ਹਨ।'

## ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥

**ਪਹਿਲਾ ਅਰਥ:**-ਗੁਰੂ ਸਾਹਿਬ ਜੀ ਹਰੀ ਸੱਜਣ ਨੂੰ ਸੇਂਵਦੇ ਹਨ, ਇਸ ਤੇ ਗੁਰਾਂ ਦੀ ਕਰਣੀ ਸਭ ਤੋਂ ਪਰਧਾਨੁ=ਮੁਖ ਹੈ।

**ਦੂਜਾ ਅਰਥ:**- ਜੋ ਮਨੁੱਖ ਗੁਰਾਂ ਦੁਆਰੇ ਹਰੀ ਸੱਜਣ ਨੂੰ ਸੇਂਵਦਾ ਹੈ ਉਸ ਦੀ ਗੁਰੁ ਕਰਣੀ=ਵੱਡੀ ਕਰਣੀ ਹੈ ਅਤੇ ਉਹ ਸਾਰਿਆਂ ਤੋਂ ਪ੍ਰਧਾਨੁ=ਮੁਖੀ ਹੋਇਆ ਹੈ।

## ਨਾਨਕ ਨਾਮੁ ਨ ਵੀਸਰੈ ਕਰਮਿ ਸਚੈ ਨੀਸਾਣੁ ॥ ੪ ॥ ੧੯ ॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਦੇ ਮੱਥੇ ਉੱਪਰ ਸੱਚੇ ਕਰਮਾਂ ਦਾ ਨੀਸਾਣੁ=ਲੇਖ ਪਿਆ ਹੈ,

ਅਥਵਾ-ਸੱਚੇ ਪ੍ਰਭੂ ਦੀ ਕਰਮਿ=ਕਿਰਪਾ ਦੀ ਨਿਸ਼ਾਨੀ ਪਈ ਹੈ ਉਨ੍ਹਾਂ ਨੂੰ ਪ੍ਰਭੂ ਦਾ ਨਾਮ ਕਦੇ ਭੁੱਲਦਾ ਨਹੀਂ ॥ ੪ ॥ ੧੯ ॥

## ਸਿਰੀਰਾਗੁ ਮਹਲਾ ੧ ॥

## ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥

ਜੋ ਪ੍ਰੇਮੀ ਸਦਾ ਨਾਮ ਦੇ ਅਭਿਆਸੀ ਹਨ, ਜੇਕਰ ਉਨ੍ਹਾਂ ਨੂੰ ਕਿਸੇ ਵਿਹਾਰ ਦੀ ਰੁਕਾਵਟ ਕਰਕੇ ਇਕ ਤਿਲ ਜਿੰਨਾਂ ਸਮਾਂ ਭੀ ਪਿਆਰਾ ਪ੍ਰਭੂ ਭੁੱਲ ਜਾਵੇ, ਤਾਂ ਉਹ ਆਪਣੇ ਮਨ ਵਿਚ ਵੱਡਾ ਭਾਰੀ ਰੋਗ ਸਮਝਦੇ ਹਨ। ਅਰਥਾਤ ਆਪਣੇ ਵਿਚ ਬੜਾ ਭਾਰੀ ਪਛਤਾਵਾ ਕਰਦੇ ਹਨ।

## ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥

ਜਾ=ਜਿਨ੍ਹਾਂ ਦੇ ਮਨ ਵਿਚ ਹਰੀ ਨਾਮ ਵਸਦਾ ਨਹੀਂ ਹੈ, ਉਹ ਪ੍ਰਲੋਕ ਦਰਗਾਹ ਵਿਚ ਕਿਵੇਂ ਪਤਅਬਰੋ ਨੂੰ ਪਾਣਗੇ।

## ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ ॥ ੧ ॥

ਗੁਰਾਂ ਨਾਲ ਮਿਲਣ ਕਰਕੇ ਹੀ ਸੁਖ ਪ੍ਰਾਪਤ ਹੁੰਦਾ ਹੈ, ਹਿਰਦੇ ਵਿਚ ਸੰਤੋਖ ਗੁਣ ਦੇ ਧਾਰਨ ਕਰਕੇ ਤ੍ਰਿਸ਼ਨਾਂ ਅੱਗ ਮਰ ਜਾਂਦੀ ਹੈ। ਵਸਤ ਵਿਚਾਰ ਰੂਪੀ ਗੁਣ ਦੇ ਧਾਰਨ ਕਰਕੇ ਕਾਮ ਰੂਪ ਅਗਨੀ ਮਰਦੀ ਹੈ। ਖਿਮਾ ਰੂਪ ਗੁਣ ਦੇ ਧਾਰਨ ਕਰਕੇ ਕਰੋਧ ਰੂਪੀ ਅੱਗ ਮਰ ਜਾਂਦੀ ਹੈ।

## ਮਨ ਰੇ ਅਹਿਨਿਸਿ ਹਰਿ ਗੁਣ ਸਾਰਿ ॥

ਹੇ ਮਨ! ਦਿਨ ਰਾਤ ਹਰੀ ਦੇ ਗੁਣਾਂ ਨੂੰ ਸਾਰਿ=ਸੰਭਾਲਣਾ ਕਰ।

## ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥ ੧ ॥ ਰਹਾਉ ॥

ਜਿਨ੍ਹਾਂ ਨੂੰ ਪੱਲ ਦਾ ਖਿਨ ਮਾਤ੍ਰ ਸਮਾਂ ਵੀ ਸਤਿਨਾਮੁ ਭੁੱਲਦਾ ਨਹੀਂ ਹੈ ਉਹ ਪੁਰਸ਼ ਸੰਸਾਰ ਵਿਚ ਵਿਰਲੇ ਹਨ॥ ੧ ॥ ਰਹਾਉ ॥

## ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥

ਜਿਨ੍ਹਾਂ ਨੇ ਜੋਤੀ=ਪ੍ਰਮਾਤਮਾ ਦੀ ਜੋਤ ਨਾਲ ਆਪਣੀ ਜੋਤ ਮਿਲਾਈ ਹੈ ਐਸੇ ਜੋ ਸੁਰਤੀ=ਗੁਰੂ ਸਾਹਿਬ ਜੀ ਹਨ ਜਦ ਉਨ੍ਹਾਂ ਦੀ ਸੁਰਤਿ=ਸ੍ਰੇਸ਼ਟ ਪ੍ਰੀਤੀ ਨਾਲ ਸੰਜੋਗ ਹੋਇਆ ਤਾਂ ਸੁਰਤੀਆਂ ਕਰਕੇ ਪ੍ਰਤਿਪਾਦਕ ਜੋ ਬ੍ਰਹਮ ਹੈ ਉਸ ਦੀ ਸੁਰਤ ਨਾਲ ਸੰਜੋਗ ਹੋਇਆ, ਤਾਂ ਫਿਰ ਜੋਤੀ ਪ੍ਰਮਾਤਮਾ ਨਾਲ ਇਸ ਦੀ ਜੋਤ ਮਿਲ ਗਈ।

## ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥

ਜਿਸ ਦੇ ਮਨ 'ਚੋਂ ਜੀਵ ਹਿੰਸਿਆ, ਅਤੇ ਹੰਗਤਾ ਮਮਤਾ ਆਦਿਕ ਵਿਕਾਰ ਗਤੁ ਗਏ=ਨਾਸ ਹੋ ਗਏ ਹਨ, ਉਸ ਨੂੰ ਫਿਰ ਕਦੇ ਸੰਸਾ ਤੇ ਸੋਗੁ=ਫਿਕਰ ਨਹੀਂ ਹੁੰਦਾ।

## ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ ॥ ੨ ॥

ਜਿਸ ਗੁਰਮੁਖ ਦੇ ਮਨ ਵਿਚ ਹਰੀ ਨਾਮ ਵਸਦਾ ਹੈ, ਤਿਸ ਨੂੰ ਵਾਹਿਗੁਰੂ ਗੁਰਾਂ ਦੇ ਸੰਜੋਗ ਦੁਆਰਾ ਆਪਣੇ ਨਾਲ ਮੇਲ ਲੈਂਦਾ ਹੈ॥ ੨ ॥

## ਕਾਇਆ ਕਾਮਣਿ ਜੇ ਕਰੀ ਭੋਗੇ ਭੋਗਣਹਾਰੁ ॥

ਜੇਕਰ ਕਾਇਆ=ਬੁੱਧੀ ਰੂਪੀ ਕਾਮਣਿ=ਸ਼ਰਧਾ ਵਸ਼ਿਸ਼ਟ ਕਰ ਲਿਆ ਜਾਵੇ। ਤਾਂ ਇਹ ਭੋਗਣਹਾਰ ਪ੍ਰਭੂ ਦੇ ਆਨੰਦ ਨੂੰ ਭੋਗਦੀ ਹੈ।

## ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥

ਗੁਰਮੁਖ ਤਿਸ ਜਗਤ ਨਾਲ ਨੇਹੁ=ਪ੍ਰੇਮ ਨਹੀਂ ਕਰਦੇ, ਜੋ ਚਲੇ ਜਾਣ ਵਾਲਾ ਦਿਸਦਾ ਹੈ।

## ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ ॥ ੩ ॥

ਗੁਰਮੁਖ ਸੁਹਾਗਣਾਂ ਆਪਣੀ ਸ਼ਰਧਾ ਵਸ਼ਿਸ਼ਟ ਅੰਤਹਕਰਨ ਰੂਪ ਸੇਜਾ ਉਪਰ। ਉਸ ਪ੍ਰਭੂ ਪਤੀ ਦੇ ਸਖਿਆਤਕਾਰ ਰੂਪ ਅਨੰਦ ਨੂੰ ਰਵਹਿ=ਮਾਣਦੀਆਂ ਹਨ॥ ੩ ॥

[ਪੰਨਾ ੨੨]

## ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ ॥

ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥
ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥ ੨ ॥ *(ਮਾਝ ਵਾਰ ਸਲੋਕ ੨੦, ਪੰਨਾ ੧੪੭)*

ਹੰਸੁ=ਹਿੰਸਿਆ, ਹੇਤੁ=ਮੋਹ, ਲੋਭ ਅਤੇ ਕੋਪੁ=ਕ੍ਰੋਧ ਇਹ ਚਾਰੇ ਅੱਗ ਦੀਆਂ ਨਦੀਆਂ ਹਨ। ਗੁਰਮੁਖ ਹਰੀ ਨਾਮ ਰੂਪੀ ਜਲ ਨੂੰ ਪਾ ਕੇ ਚਾਰੇ ਅਗਨੀਆਂ ਨੂੰ ਨਿਵਾਰਿ=ਬੁਝਾ ਕੇ ਜੀਵਤ ਭਾ ਤੋਂ ਮਰ ਗਏ ਹਨ।

ਅਥਵਾ:-ਮਰੁ=ਤਹਿਕੀਕ (ਨਿਸ਼ਚੇ) ਕਰਕੇ ਚਾਰੇ ਅਗਨੀਆਂ ਨਵਿਰਤ ਕਰ ਦਿੱਤੀਆਂ ਹਨ।

## ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ॥

ਗੁਰਮੁਖਾਂ ਦਾ ਅੰਦਰੋਂ ਹਿਰਦਾ ਕਵਲ ਪ੍ਰਗਾਸਿਆ=ਖਿੜ ਪਿਆ ਹੈ।

ਗੁਰਮੁਖਾਂ ਦਾ ਅੰਤਹਕਰਨ ਜੋ ਬ੍ਰਹਮਾਨੰਦ ਰੂਪੀ ਅੰਮ੍ਰਿਤ ਨਾਲ ਭਰਿਆ ਹੋਇਆ ਸੀ ਉਸ 'ਚੋਂ ਅੰਮ੍ਰਿਤ ਪੀ ਕੇ ਉਹ ਅਘਾਇ=ਰੱਜ ਗਏ ਹਨ।

## ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ ॥ ੪ ॥ ੨੦ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਹੇ ਭਾਈ ਤੂੰ ਸਤਿਗੁਰਾਂ ਨੂੰ ਆਪਣਾ ਮਿੱਤਰ ਬਨਾਣਾ ਕਰ, ਜਿਨ੍ਹਾਂ ਦੀ ਕਿਰਪਾ ਨਾਲ ਤੂੰ ਪ੍ਰਲੋਕ ਦਰਗਾਹ ਵਿਚ ਜਾ ਕੇ ਸਚੁ=ਸੁਖ ਨੂੰ ਪਾਵੇਂਗਾ॥ ੪॥ ੨੦॥

## ਸਿਰੀਰਾਗੁ ਮਹਲਾ ੧ ॥

ਸਿੱਖਾਂ ਨੇ ਬੇਨਤੀ ਕੀਤੀ ਅਸਾਨੂੰ ਕੀ ਕਰਤਬ ਕਰਨੇ ਯੋਗ ਹੈਂ ? ਅਤੇ ਪ੍ਰਮਾਤਮਾ ਕਿੱਥੇ ਰਹਿੰਦਾ ਹੈ ?

*ਗੁਰ ਉੱਤਰ :-*

## ਹਰਿ ਹਰਿ ਜਪਹੁ ਪਿਆਰਿਆ ਗੁਰਮਤਿ ਲੇ ਹਰਿ ਬੋਲਿ ॥

ਹੇ ਪਿਆਰਿਓ! ਹਰਿ ਹਰਿ ਨਾਮ ਨੂੰ ਜਪਣਾ ਕਰੋ।

*ਪ੍ਰਸ਼ਨ-ਆਪਣੇ ਆਪ ਜਪੀਏ ਜਾਂ ਕਿਸੀ ਦੁਆਰਾ? ਉੱਤਰ:-*

ਗੁਰਮਤਿ=ਗੁਰ ਸਿੱਖਿਆ ਲੈ ਕੇ ਹਰੀ ਨਾਮ ਨੂੰ ਬੋਲਿ=ਬੋਲਣਾ ਭਾਵ ਜਪਣਾ ਕਰੋ।

## ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥

ਮਨ ਨੂੰ ਸੇਵਾ ਟਹਲ ਰੂਪੀ, ਵਾ ਭਗਤੀ ਰੂਪੀ, ਵਾ ਜਪ ਤਪ ਰੂਪ ਸੱਚੀ ਕਸਵੱਟੀ ਤੇ ਲਗਾਈਏ, ਤਾਂ ਪੂਰੇ ਵਿਚਾਰ ਰੂਪੀ ਤੋਲਿ=ਵੱਟੇ ਨਾਲ ਤੋਲੀਦਾ ਹੈ।

## ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ ॥ ੧ ॥

ਉਸ ਗੁਰਮੁਖ ਦੀ ਕੀਮਤ ਕਿਸੇ ਪਾਸੋਂ ਨਹੀਂ ਪਾਈ ਜਾਂਦੀ, ਜਿਸ ਦਾ ਹਿਰਦਾ ਮਾਣਕ ਦੀ ਨਿਆਂਈਂ ਸ਼ੁੱਧ ਹੈ, ਉਹ ਮੁੱਲ ਤੋਂ ਅਮੋਲ ਹੈ।

ਅਥਵਾ:-ਉਸ ਪ੍ਰਮਾਤਮਾ ਦੀ ਕੀਮਤ ਕਿਸੇ ਪਾਸੋਂ ਨਹੀਂ ਪਾਈ ਜਾਂਦੀ, ਜੋ ਮੁੱਲ ਤੋਂ ਅਮੋਲਿ=ਰਹਿਤ ਮਾਣਕ ਰੂਪ ਪ੍ਰਮਾਤਮਾ ਹਿਰਦੇ ਵਿਚ ਹੈ॥ ੧॥

## ਭਾਈ ਰੇ ਹਰਿ ਹੀਰਾ ਗੁਰ ਮਾਹਿ ॥

ਹੇ ਭਾਈ! ਹਰੀ ਰੂਪੀ ਹੀਰਾ ਗੁਰਾਂ ਦੇ ਹਿਰਦੇ ਵਿਚ ਹੈ।

ਅਥਵਾ-ਹੇ ਭਾਈ ! ਹਰੀ ਰੂਪ ਹੀਰੇ ਨੂੰ ਗੁਰੂ ਸਾਹਿਬ ਜੀ ਹਿਰਦੇ ਵਿਚ ਵਿਖਾ ਹੀ ਦੇਂਦੇ ਹਨ।

## ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥ ੧ ॥ ਰਹਾਉ ॥

ਪਰ ਸਤਗੁਰ ਦੇਵ ਜੀ ਸਤਿਸੰਗਤ ਵਿਚੋਂ ਪ੍ਰਾਪਤ ਹੁੰਦੇ ਹਨ, ਸਤਿਗੁਰਾਂ ਦੇ ਉਪਦੇਸ਼ ਨੂੰ ਅਹਿ+ਨਿਸਿ=ਦਿਨ ਰਾਤ ਸਲਾਹੁਣਾ ਕਰੇ ਤਾਂ ਹਰੀ ਰੂਪ ਹੀਰਾ ਪ੍ਰਾਪਤ ਹੁੰਦਾ ਹੈ॥ ੧॥ ਰਹਾਉ॥

## ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ ॥

ਹੇ ਭਾਈ ! ਸ਼ਰਧਾ ਰੂਪੀ ਰਾਸਿ=ਪੂੰਜੀ ਦੇ ਕੇ ਗੁਰਾਂ ਪਾਸੋਂ ਧੰਨਤਾ ਜੋਗ ਸੱਚ ਨਾਮ ਰੂਪ ਵਖਰੁ=ਸੌਦੇ ਨੂੰ ਲੈਣਾ ਕਰ, ਤਾਂ ਪ੍ਰਭੂ ਦਾ ਪਰਗਾਸਿ=ਗਿਆਨ ਪ੍ਰਾਪਤ ਹੁੰਦਾ ਹੈ।

## ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ ॥

ਜਿਵੇਂ ਪਾਣੀ ਦੇ ਪਾਣ ਨਾਲ ਅਗਨਿ ਮਰੈ=ਬੁਝ ਜਾਂਦੀ ਹੈ, ਤਿਵੇਂ ਦਾਸਾਂ ਦਾ ਦਾਸ ਹੋਣ ਕਰਕੇ ਪਦਾਰਥਾਂ ਦੀ ਤ੍ਰਿਸ਼ਨਾਂ ਮਿਟ ਜਾਂਦੀ ਹੈ।

## ਜਮ ਜੰਦਾਰੁ ਨ ਲਗਈ ਇਉ ਭਉਜਲੁ ਤਰੈ ਤਰਾਸਿ ॥ ੨ ॥

**ਪਹਿਲਾ ਅਰਥ** :-ਉਸਨੂੰ ਫਿਰ ਜੰਦਾਰੁ=ਜਿੰਦ ਦਾ ਅਰੀ ਜੋ ਜਮ ਹੈ ਉਸ ਦਾ ਜੰਦਾਰੁ=ਡੰਡਾ ਨਹੀਂ ਲੱਗਦਾ, ਇਸ ਵਜ੍ਹਾ ਨਾਲ ਤਰਾਸਿ=ਭੈਦਾਇਕ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ।

**ਦੂਜਾ ਅਰਥ**:-ਉਸ ਦੇ ਮਗਰ ਜਮ=ਧਰਮਰਾਜ ਦਾ ਜੰਦਾਰੁ=ਦੂਤ ਨਹੀਂ ਲਗਦਾ। ਤਰਾਸਿ=ਤਰਨੇ ਦੀ ਆਸਾ ਹੋਣ ਕਰਕੇ ਇਸ ਵਜ੍ਹਾ ਨਾਲ ਸੰਸਾਰ ਸਮੁੰਦਰ ਤੋਂ ਆਪ ਤਰਦਾ ਹੈ ਹੋਰਨਾਂ ਨੂੰ ਤਰਾਸਿ=ਤਾਰਦਾ ਹੈ॥ ੨ ॥

## ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ ॥

ਸਚ ਭਾਇ=ਸੱਚੇ ਪ੍ਰੇਮ ਦੁਆਰਾ ਜੋ ਸੱਚ ਨਾਮ ਵਿਖੇ ਰੱਤੇ ਹਨ, ਉਨ੍ਹਾਂ ਗੁਰਮੁਖਾਂ ਨੂੰ, ਕੂੜੁ=ਝੂਠ ਬੋਲਣਾ ਭਾਉਂਦਾ ਨਹੀਂ ਹੈ। ਏਸੇ ਕਰਕੇ ਉਨ੍ਹਾਂ ਨੂੰ ਸੱਚੇ ਦਾ ਭਾਇ=ਗਿਆਨ ਹੋਇਆ ਹੈ।

## ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ ॥

ਸਾਕਤ=ਸ਼ਕਤੀ ਦੇ ਉਪਾਸ਼ਕ ਜੋ ਮਨਮੁਖ ਹਨ ਉਨ੍ਹਾਂ ਨੂੰ ਸੱਚ ਬੋਲਣਾ, ਵਾ ਸੱਚ ਨਾਮ ਜਪਣਾ ਭਾਉਂਦਾ ਨਹੀਂ ਹੈ ਝੂਠਿਆਂ ਪੁਰਸ਼ਾਂ ਦੀ ਝੂਠੀ ਹੀ ਪਾਂਇ=ਪਾਇਆਂ ਭਾਵ ਉਕਾਤ ਹੈ, ਵਾ ਕੂੜਿਆਂ ਧੰਧਿਆਂ ਵਿਚ ਲਗਣ ਕਰਕੇ ਝੂਠੀ ਪਾਂਇ=ਪਤ ਅਬਰੋ ਹੈ।

## ਸਚਿ ਰਤੇ ਗੁਰਿ ਮੇਲਿਐ ਸਚੇ ਸਚਿ ਸਮਾਇ ॥ ੩ ॥

ਪੂਰਿਆਂ ਗੁਰਾਂ ਨਾਲ ਮਿਲਕੇ ਜੋ ਸੱਚ ਨਾਮ ਵਿਖੇ ਰੱਤੇ ਹਨ, ਉਹ ਗੁਰਮੁਖ ਸੱਚੇ ਹੋ ਕੇ ਸੱਚ ਸਰੂਪ ਵਿਖੇ ਸਮਾਇ=ਅਭੇਦ ਹੋਏ ਹਨ॥ ੩ ॥

## ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ ॥

**ਪਹਿਲਾ ਅਰਥ**:-ਮਾਣਕੁ ਲਾਲਾਂ, ਰਤਨਾਂ, ਹੀਰਿਆਂ ਵਾਂਗੂੰ ਅਮੋਲਕ ਪ੍ਰਮਾਤਮਾ, ਨਾਮ ਪਦਾਰਥ ਦੁਆਰਾ ਮਨ ਵਿਚ ਸਖਿਆਤਕਾਰ ਹੁੰਦਾ ਹੈ।

**ਦੂਜਾ ਅਰਥ**:-ਮਾਣਕੁ=ਸ੍ਰਵਨ ਮਨਨ ਨਿਧਿਆਸਣ, ਲਾਲ=ਪ੍ਰੇਮ, ਰਤਨੁ=ਵੈਰਾਗ ਇਤਿਆਦਿਕ ਸ਼ੁਭ ਗੁਣਾਂ ਰੂਪ ਪਦਾਰਥ ਨਾਮ ਰੂਪ ਹੀਰੇ ਕਰਕੇ ਮਨ ਵਿਚ ਪ੍ਰਾਪਤ ਹੁੰਦੇ ਹਨ।

## ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ ॥

ਜੋ ਗਹਿਰ ਗੰਭੀਰ ਪ੍ਰਮਾਤਮਾ ਘਟਾਂ ਘਟਾਂ ਵਿਚ ਵਿਆਪਕ ਹੈ ਉਸ ਦਾ ਨਾਮ ਰੂਪੀ ਸਚੁ ਵਖਰੁ=ਸੱਚਾ

ਸੌਦਾ ਧਨੁ=ਧੰਨਤਾ ਦੇ ਜੋਗ ਹੈ।

## ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ॥ ੪॥ ੨੧॥

ਗੁਰੂ ਜੀ ਕਥਨ ਕਰਦੇ ਹਨ-ਹੀਰੇ ਦੀ ਨਿਆਂਈਂ ਅਮੋਲਕ ਹਰੀ ਜਾਂ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਗੁਰਾਂ ਦੁਆਰੇ ਉਹ ਨਾਮ ਰੂਪ ਸੱਚਾ ਸੌਦਾ ਪਾਈਦਾ ਹੈ॥ ੪॥ ੨੧॥

## ਸਿਰੀਰਾਗੁ ਮਹਲਾ ੧॥

ਸਿੱਖਾਂ ਨੇ ਬੇਨਤੀ ਕੀਤੀ-ਤੀਰਥਾਂ ਤੇ ਫਿਰਨ ਕਰਕੇ ਤ੍ਰਿਸ਼ਨਾ ਰੂਪੀ ਅੱਗ ਬੁਝ ਸਕਦੀ ਹੈ ਕਿ ਨਹੀਂ?

*ਗੁਰ ਉੱਤਰ:-*

## ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ॥

ਤੀਰਥਾਂ ਉੱਪਰ ਭਰਮੇ=ਫਿਰਨ ਕਰਕੇ ਤ੍ਰਿਸ਼ਨਾਂ ਰੂਪ ਭਾਹਿ=ਅੱਗ ਨਹੀਂ ਵਿਝਵੈ=ਬੁਝਦੀ, ਭਾਵੇਂ ਦੇਸਾਂ ਦਿਸਾਂਤਰਾਂ ਵਿਚ ਵੀ ਭਵੈ=ਫਿਰਦਾ ਰਵ੍ਹੇ ਤੌਭੀ ਹੰਗਤਾ ਮਮਤਾ ਰੂਪ ਵਾ ਤ੍ਰਿਸ਼ਨਾਂ ਰੂਪ ਅੱਗ ਨਹੀਂ ਬੁਝ ਸਕਦੀ।

## ਅੰਤਰਿ ਮੈਲੁ ਨ ਉੱਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ॥

ਅੰਤਰਿ=ਅੰਤਰੇ ਭੇਦ ਰੂਪੀ ਮੈਲ, ਵਾ ਅੰਤਰਿ=ਅੰਤਹਕਰਨ 'ਚੋਂ ਰਾਗ ਦ੍ਵੈਸ਼ ਰੂਪੀ ਮੈਲ ਉੱਤਰਦੀ ਨਹੀਂ ਹੈ, ਇਸ ਕਰਕੇ ਉਸ ਦੇ ਜੀਵਣ ਨੂੰ ਭੀ ਧ੍ਰਿਕਾਰ ਹੈ, ਅਤੇ ਉਸ ਦੇ ਵੇਸੁ=ਭੇਖ ਧਾਰੇ ਨੂੰ ਭੀ ਧ੍ਰਿਕਾਰ ਹੈ।

## ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥ ੧॥

ਸਤਿਗੁਰਾਂ ਦੇ ਉਪਦੇਸ਼ ਤੋਂ ਬਿਨਾਂ, ਹੋਰ ਕਿਸੇ ਪ੍ਰਕਾਰ ਭੀ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ।

*ਅਥਵਾ:*-ਸਤਿਗੁਰਾਂ ਦੇ ਉਪਦੇਸ਼ ਤੋਂ ਬਿਨਾਂ, ਹੋਰ ਕਿਸੇ ਤਰ੍ਹਾਂ ਦੀ ਭਗਤੀ ਵੀ ਦਰਗਾਹ ਵਿਚ ਕਬੂਲ ਨਹੀਂ ਹੁੰਦੀ॥ ੧॥

## ਮਨ ਰੇ ਗੁਰਮੁਖਿ ਅਗਨਿ ਨਿਵਾਰਿ॥

ਮਨ ਰੇ=ਹੇ ਪਿਆਰੇ ਗੁਰਾਂ ਦੁਆਰੇ ਸੰਤੋਖ ਜਲ ਪਾ ਕੇ, ਵਾ ਮੁਖੀ ਗੁਰਾਂ ਪਾਸੋਂ ਨਾਮ ਜਲ ਲੈ ਕੇ ਤ੍ਰਿਸ਼ਨਾ ਰੂਪੀ ਅਗਨੀ ਨੂੰ ਨਿਵਾਰਿ=ਬੁਝਾ ਲੈ।

## ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ॥ ੧॥ ਰਹਾਉ॥

ਜੇਕਰ ਗੁਰਾਂ ਦਾ ਕਿਹਾ ਹੋਇਆ ਉਪਦੇਸ਼ ਮਨ ਵਿਚ ਵਸ ਜਾਵੇ ਤਾਂ ਹੰਗਤਾ ਮਮਤਾ ਅਤੇ ਤ੍ਰਿਸ਼ਨਾ ਆਦਿਕ ਸਾਰੇ ਵਿਕਾਰ ਮਰ ਜਾਂਦੇ ਹਨ॥ ੧॥ ਰਹਾਉ॥

## ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ ਪਤਿ ਪਾਇ॥

ਮਨ ਵਸਿਸ਼ਟ ਜੀਵ ਦਾ ਜਿਊਣਾ ਮਾਣਕ ਵਾਂਗੂੰ ਨਿਰਮੋਲਕ ਹੈ, ਪਰ ਰਾਮ ਨੂੰ ਜਪੇ ਤਾਂ ਹੀ ਪਤੀ ਦੀ ਪ੍ਰਾਪਤੀ ਨੂੰ ਪਾਂਦਾ ਹੈ।

*ਅਥਵਾ:*-ਮਾਣਕ ਦੀ ਨਿਆਂਈਂ ਨਿਰਮੋਲਕ ਪ੍ਰਮਾਤਮਾ ਮਨ ਵਿਚ ਹੈ, ਉਸ ਰਾਮ ਦੇ ਨਾਮ ਜਪੇ ਤਾਂ ਹੀ ਪਤ ਅਬਰੋ ਨੂੰ ਪਾਂਦਾ ਹੈ।

*ਅਥਵਾ:*-ਮਨ ਮਾਣਕ ਦੀ ਨਿਆਂਈਂ ਨਿਰਮੋਲਕ ਹੈ।

ਯਥਾ:- ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ॥ ੧੩੦॥

(ਸਲੋਕ ਸੇਖ ਫਰੀਦ, ਪੰਨਾ ੧੩੮੪)

ਜੀਵ ਨੂੰ ਚਾਹੀਦਾ ਹੈ ਰਾਮ ਨਾਮ ਨੂੰ ਜਪਕੇ ਪਤੀ ਪ੍ਰਮਾਤਮਾ ਨੂੰ ਪਾਣਾ ਕਰੇ।

## ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ॥

ਗੁਰਮੁਖ ਜਨ ਸਤਸੰਗਤ ਵਿਖੇ ਮਿਲਕੇ ਸੇਵਾ ਟਹਲ ਦੁਆਰਾ ਹਰੀ ਵਿਖੇ ਲਿਵ ਲਗਾ ਕੇ, ਹਰਿ ਪਾਈਐ=ਪ੍ਰਮਾਤਮਾ ਨੂੰ ਪਾਂਵਦੇ ਹਨ।

## ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ॥ ੨॥

ਆਪਾ ਭਾ ਹੰਕਾਰ ਦੇ ਜਾਣ ਨਾਲ ਆਤਮ ਸੁਖ ਪਾਇਆ ਹੈ, ਅੰਤ ਨੂੰ ਗੁਰਮੁਖਿ ਪ੍ਰਮਾਤਮਾ ਨਾਲ ਇਉਂ ਅਭੇਦ ਹੋਏ ਹਨ। ਜਿਵੇਂ ਘਟ ਦਾ ਸਲਲੈ=ਪਾਣੀ ਨਦੀ ਦੇ ਸਲਲ=ਜਲ ਵਿਚ ਸਮਾ ਕੇ ਇਕ ਮਿੱਕ ਹੋ ਜਾਂਦਾ ਹੈ॥ ੨॥

ਯਥਾ :-ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਉਹੁ ਭਿੰਨ ਦ੍ਰਿਸਟੋ॥
ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ॥ ੪॥ ੩॥ (ਪੰਨਾ ੧੨੦੩)

## ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ॥

ਜਿਨ੍ਹਾਂ ਨੇ ਹਰਿ ਹਰਿ ਪ੍ਰਭੂ ਦੇ ਨਾਮ ਨੂੰ ਨਹੀਂ ਸਿਮਰਿਆ, ਉਹ ਔਗੁਣਾਂ ਕਰਕੇ ਸੰਸਾਰ ਵਿਖੇ ਆਉਂਦੇ ਜਾਂਦੇ ਹਨ।

## ਜਿਸੁ ਸਤਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ॥

ਜਿਸ ਨੂੰ ਸਤਿਗੁਰ ਪੁਰਖਾਂ ਦਾ ਉਪਦੇਸ਼ ਨਹੀਂ ਮਿਲਿਆ, ਉਹ ਭਉਜਲਿ=ਸੰਸਾਰ ਵਿਚ ਆਪ ਪਚੈ=ਖਰਾਬ ਹੁੰਦਾ ਹੈ ਹੋਰਨਾਂ ਨੂੰ ਭੀ ਪਚਾਇ=ਖਰਾਬ ਕਰਦਾ ਹੈ।

ਅਥਵਾ:-ਜਿਸ ਪੁਰਖ ਨੂੰ ਸਤਿਗੁਰ ਦੇਵ ਜੀ ਨਹੀਂ ਮਿਲੇ ਉਹ ਸੰਸਾਰ ਵਿਚ ਤ੍ਰਿਸ਼ਨਾ ਦੀ ਪਚਾਇ=ਅੱਗ ਨਾਲ ਪਚੈ=ਸੜਦਾ ਹੈ।

## ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ॥ ੩॥

ਮਨੁੱਖ ਜਨਮ ਨੂੰ ਪਾ ਕੇ ਜਿਹੜਾ ਜੀਉ=ਜਿਊਣਾ ਹੈ ਇਹ ਹੀਰਿਆਂ ਮਾਣਕਾਂ ਵਾਂਗੂੰ ਅਮੋਲਕ ਹੈ ਪਰ ਵਿਸ਼ਿਆਂ ਰੂਪ ਕੌਡੀ ਵਾ ਮਾਇਆ ਦੇ ਬਦਲੇ ਐਵੇਂ ਨਿਸਫਲ ਜਾ ਰਿਹਾ ਹੈ॥ ੩॥

## ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ॥

ਜਿੰਨ੍ਹਾਂ ਪੁਰਸ਼ਾਂ ਨੂੰ ਸਤਿਗੁਰ ਦੇਵ ਜੀ ਰਸਿ=ਪ੍ਰੇਮ ਸਹਿਤ ਮਿਲੇ ਹਨ।

ਵਾ:-ਸਤਿਗੁਰਾਂ ਦੁਆਰੇ ਵੇਦਾਂ ਸ਼ਾਸ਼ਤ੍ਰਾਂ ਦਾ ਰਸਿ=ਸਿਧਾਂਤ ਮਿਲਿਆ ਹੈ।

ਵਾ:-ਸਤਿਗੁਰਾਂ ਦੁਆਰੇ ਨਾਮ ਰੂਪ ਰਸਿ=ਔਸ਼ਧੀ ਮਿਲੀ ਹੈ। ਸੇ=ਉਹ ਪੁਰਖ ਸ਼ੁਭ ਗੁਣਾਂ ਨਾਲ ਪੂਰਨ ਅਤੇ ਸੁਜਾਣ=ਚਤੁਰ ਹਨ।

## ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥

ਗੁਰਾਂ ਨਾਲ ਮਿਲਕੇ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ, ਅਤੇ ਪ੍ਰਲੋਕ ਦਰਗਾਹ ਵਿਚ ਪ੍ਰਮਾਣੀਕ ਪੱਤ ਅਬਰੋ ਹੁੰਦੀ ਹੈ।

## ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ॥ ੪ ॥ ੨੨ ॥

ਗੁਰੂ ਜੀ ਕਥਨ ਕਰਦੇ ਹਨ-ਤਿਨ੍ਹਾਂ ਦੇ ਮੂੰਹ ਦਰਗਾਹ ਵਿਚ ਉਜਲੇ ਹੁੰਦੇ ਹਨ, ਜਿਨ੍ਹਾਂ ਦੇ ਮੂੰਹੋਂ ਨਾਮ ਦੀ ਧੁਨ ਪੈਦਾ ਹੋ ਰਹੀ ਹੈ ਅਤੇ ਜੋ ਗੁਰ ਉਪਦੇਸ਼ ਦਾ ਨਿਸ਼ਾਨਾ ਬਣੇ ਹਨ, ਵਾ ਜਿਨ੍ਹਾਂ ਨੂੰ ਸਬਦੁ=ਬ੍ਰਹਮ ਨੀਸਾਣੁ=ਪ੍ਰਗਟ ਹੋਇਆ ਹੈ॥ ੪ ॥ ੨੨ ॥

## ਸਿਰੀਰਾਗੁ ਮਹਲਾ ੧ ॥

## ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥

ਹੇ ਵਣਜ ਦੇ ਕਰਨ ਵਾਲੇ ਵਣਜਾਰਿਹੋ=ਜਗਿਆਸੂਓ ਨਾਮ ਦਾ ਵਣਜ ਕਰੋ, ਨਾਮ ਰੂਪ ਵਖਰੁ=ਸੌਦੇ ਨੂੰ ਸੰਭਾਲਕੇ ਲੈਣਾ ਕਰੋ।

## ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥

ਗੁਰਾਂ ਪਾਸੋਂ ਉਸ ਤਰ੍ਹਾਂ ਦੀ ਵਸਤੂ ਵਿਸਾਹੀਐ=ਖਰੀਦਨਾ ਕਰੋ ਜਿਹੜੀ ਵਸਤੂ ਪ੍ਰਲੋਕ ਵਿਖੇ ਆਪਣੇ ਨਾਲ ਨਿਭ ਜਾਵੇ।

## ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥ ੧ ॥

ਕਿਉਂਕਿ ਅਗੈ=ਪ੍ਰਲੋਕ ਵਿਚ ਬੈਠਾ ਸਾਹੁ=ਸ਼ਾਹੂਕਾਰ ਪ੍ਰਮਾਤਮਾ ਬੜਾ, ਸੁਜਾਣੁ=ਚਤੁਰ ਅਰਥਾਤ ਅੰਤਰਜਾਮੀ ਹੈ। ਉਹ ਤੁਹਾਡੇ ਪਾਸੋਂ ਸ਼ੁਭ ਅਸ਼ੁਭ ਵਸਤੂ ਨੂੰ ਸਮਝ ਸੋਚਕੇ ਲਵੇਗਾ ਅਤੇ ਪੁੱਛੇਗਾ ਕਿ ਮੇਰੇ ਪਾਸੋਂ ਸ੍ਵਾਸਾਂ ਰੂਪੀ ਪੂੰਜੀ ਲੈ ਕੇ, ਮਾਤ ਲੋਕ ਵਿਚ ਗੁਰਾਂ ਪਾਸ ਸ਼ੁਭ ਵਸਤੂ ਖਰੀਦਣ ਵਾਸਤੇ ਗਏ ਸੀ। ਤੇ ਹੁਣ ਤੁਸੀਂ ਕਿਹੜੀ ਵਸਤੂ ਖਰੀਦਕੇ ਲਿਆਏ ਹੋ॥ ੧ ॥

## ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥

ਹੇ ਭਾਈ ! ਚਿੱਤ ਬਿਰਤੀ ਨੂੰ ਲਗਾ ਕੇ ਰਾਮ ਨਾਮ ਨੂੰ ਜਪਨਾ ਕਰੋ।

## ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥ ੧ ॥ ਰਹਾਉ ॥

ਗੁਰੂ ਰੂਪ ਸ਼ਾਹ ਪਾਸੋਂ, ਹਰੀ ਦੇ ਜਸ ਕਰਨੇ ਰੂਪ, ਵਖਰੁ=ਸੌਦੇ ਨੂੰ ਲੈ ਕੇ ਚਲੋ, ਤੁਹਾਡੇ ਪਾਸ ਇਸ ਸੌਦੇ ਨੂੰ ਦੇਖਕੇ, ਸਹੁ=ਪਤੀ ਪ੍ਰਮਾਤਮਾ, ਪਤੀਆਇ=ਭਰੋਸਾ ਕਰੇਗਾ।

ਵਾ ਪਤੀਜੇਗਾ ਅਰਥਾਤ ਪ੍ਰਸੰਨ ਹੋਵੇਗਾ॥ ੧ ॥ ਰਹਾਉ ॥

[ਪੰਨਾ ੨੩]

## ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥

ਜਿਨ੍ਹਾਂ ਦੇ ਪਾਸ ਸੱਚੀ ਸ਼ਰਧਾ, ਵਾ ਨਾਮ ਰੂਪੀ, ਰਾਸਿ=ਪੂੰਜੀ ਨਹੀਂ ਹੈ। ਤਿਨ੍ਹਾਂ ਨੂੰ ਭਲਾ ਪ੍ਰਤੱਖ ਸੁਖ ਵਾ ਆਤਮ ਸੁਖ ਕਿਵੇਂ ਹੋ ਸਕਦਾ ਹੈ।

## ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥

ਸੁਾਸਾਂ ਰੂਪ ਪੂੰਜੀ ਨਾਲ ਪਾਪਾਂ ਰੂਪੀ ਖੋਟੇ ਵਣਜ ਦੇ ਵਣੰਜਿਐ=ਖਰੀਦਨ ਕਰਕੇ ਮਨ ਵੀ ਤੇ ਤਨ ਵੀ ਖੋਟਾ ਹੋ ਜਾਂਦਾ ਹੈ, ਅਰਥਾਤ ਮਨ ਮਲੀਣ ਹੋ ਜਾਂਦਾ ਹੈ ਤਨ ਭਰਿਸ਼ਟਿਆ ਜਾਂਦਾ ਹੈ।

## ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥ ੨॥

ਜਿਵੇਂ ਹਰਨ ਫਾਹੀ ਵਿਚ ਫਸਕੇ ਘਣਾ ਦੁਖ ਪਾ ਕੇ ਨਿਤਾਪ੍ਰਤੀ ਰੋਂਦਾ ਹੈ। ਤਿਵੇਂ ਉਹ ਪੁਰਸ਼ ਮੋਹ ਰੂਪ ਫਾਹੀ ਵਿਚ ਫਸਕੇ ਘਣੇ ਦੁਖਾਂ ਨੂੰ ਪਾ ਕੇ ਨਿਤਾਪ੍ਰਤੀ ਰੋਂਦਾ ਹੈ॥ ੨॥

## ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ॥

ਜਿਵੇਂ ਖੋਟੇ ਰੁਪਏ ਪੋਤੈ=ਖਜ਼ਾਨੇ ਵਿਚ ਨਹੀਂ ਪੈਂਦੇ। ਤਿਵੇਂ ਖੋਟੇ ਪੁਰਸ਼ ਸਰੂਪ ਰੂਪ ਖਜ਼ਾਨੇ ਵਿਚ ਨਹੀਂ ਪੈਂਦੇ। ਅਤੇ ਤਿਨ੍ਹਾਂ ਨੂੰ ਹਰੀ ਸਰੂਪ ਗੁਰਾਂ ਦਾ ਦਰਸ਼ਨ ਨਹੀਂ ਹੁੰਦਾ।

ਅਥਵਾ-ਸਾਰਿਆਂ ਤੋਂ ਗੁਰ=ਵੱਡਾ ਜੋ ਹਰੀ ਹੈ ਉਸ ਦਾ ਦਰਸ਼ਨ ਨਹੀਂ ਹੁੰਦਾ।

## ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ॥

ਖੋਟਿਆਂ ਕਰਮਾਂ ਦੇ ਕਰਨ ਵਾਲੇ ਦੀ ਨਾ ਹੀ ਉਚੀ ਜਾਤੀ, ਨਾ ਹੀ ਮਾਨ ਪ੍ਰਤਿਸ਼ਟਾ ਹੁੰਦੀ ਹੈ, ਖੋਟਿਆਂ ਕਰਮਾਂ ਦੇ ਕਰਨ ਵਾਲਾ ਕੋਈ ਭੀ ਮਨੁੱਖ ਮੁਕਤੀ ਨੂੰ ਪ੍ਰਾਪਤ ਨਹੀਂ ਹੁੰਦਾ।

## ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ॥ ੩॥

ਖੋਟੇ ਪੁਰਸ਼ ਸਦਾ ਖੋਟ ਨੂੰ ਹੀ ਕਮਾਉਣਾ ਕਰਦੇ ਹਨ, ਔਣੇ ਜਾਣੇ ਵਿਚ ਉਨ੍ਹਾਂ ਨੇ ਆਪਣੀ ਪਤ ਅਬਰੋ ਨੂੰ ਖੋਹ ਦਿੱਤਾ ਹੈ॥ ੩॥

## ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ॥

ਗੁਰੂ ਜੀ ਕਥਨ ਕਰਦੇ ਹਨ-ਸਤਿਗੁਰਾਂ ਦੇ ਸ਼ਬਦ ਦੁਆਰਾ ਜਿਨ੍ਹਾਂ ਨੇ ਆਪਣੇ ਮਨ ਨੂੰ ਸਮਝਾਇਆ ਹੈ ਅਤੇ ਪ੍ਰਮਾਤਮਾ ਦੀ ਸਿਫਤੋ ਸ਼ਲਾਘਾ ਕੀਤੀ ਹੈ।

## ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ॥

ਤੇ ਰਾਮ ਨਾਮ ਦੇ ਰੰਗਿ=ਪ੍ਰੇਮ ਵਿਚ ਮਨ ਰੰਗਿਆ ਹੈ, ਤਿਨਾਹ=ਉਨ੍ਹਾਂ ਪੁਰਸ਼ਾਂ ਨੂੰ ਨਾ ਜੂਨੀਆਂ ਦਾ ਭਾਰੁ=ਦੁਖ ਹੈ, ਨਾ ਹੀ ਪੰਜ ਪ੍ਰਕਾਰ ਦਾ ਭਰਮ ਹੈ।*

## ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ॥ ੪॥ ੨੩॥

ਹਰੀ ਨਾਮ ਜਪਨੇ ਕਰਕੇ ਅਗਲਾ ਲਾਹਾ=ਬਹੁਤਾ ਲਾਭ ਪ੍ਰਾਪਤ ਹੁੰਦਾ ਹੈ। ਮਨ ਮਾਹ=ਹਿਰਦੇ ਵਿਚ ਹਰੀ ਦੀ ਪ੍ਰਾਪਤੀ ਹੋਣ ਕਰਕੇ ਜਮਾਂ ਦੇ ਨਿਰ+ਭਉ=ਡਰ ਤੋਂ ਰਹਿਤ ਹੁੰਦਾ ਹੈ॥ ੪॥ ੨੩॥

## ਸਿਰੀਰਾਗੁ ਮਹਲਾ ੧ ਘਰੁ ੨॥

ਸਤਿਗੁਰੂ ਜੀ ਇਸ ਸ਼ਬਦ ਦੁਆਰਾ ਵੈਰਾਗ ਜਨਕ ਉਪਦੇਸ਼ ਦਿੰਦੇ ਹਨ।

---

*ਪੰਜ ਪ੍ਰਕਾਰ ਦਾ ਭਰਮ:-ਭੇਦ ਭਰਮ। ਕਰਤਤ ਭਰਮ। ਸੰਗ ਭਰਮ। ਵਿਕਾਰ ਭਰਮ। ਬ੍ਰਹਮ ਸੇ ਭਿੰਨ ਜਗਤ ਦੇ ਸਤ-ਪੁਣੇ ਦਾ ਭਰਮ।

## ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥

ਹੇ ਪੁਰਸ਼ਾ ! ਜਿਸ ਧਨ ਅਤੇ ਜੁਆਨੀ ਨੂੰ ਵੇਖ ਕੇ ਤੂੰ ਫੁਲੜਾ=ਪ੍ਰਫੁਲਤ ਹੋ ਰਿਹਾ ਹੈਂ। ਇਹ ਤਾਂ ਚਾਰ ਦਿਨਾਂ ਦੇ ਨਾਠੀਅੜੇ=ਪ੍ਰਾਹੁਣੇ ਹਨ, ਇਨ੍ਹਾਂ ਨੇ ਹਮੇਸ਼ਾਂ ਤੇਰੇ ਪਾਸ ਨਹੀਂ ਰਹਿਣਾ। ਹੋਰ ਸਾਰੇ ਬੂਟੇ ਬਸੰਤ ਰੁੱਤ ਦੇ ਆਇਆਂ ਹਰ ਸਾਲ ਦੇ ਸਾਲ ਪ੍ਰਫੁਲਤ ਹੋ ਜਾਂਦੇ ਹਨ। ਪਰ ਜੋਬਨ ਅਵਸਥਾ ਰੂਪੀ ਬੂਟਾ ਇਕੋ ਵਾਰ ਪ੍ਰਫੁਲਤ ਹੁੰਦਾ ਹੈ ਵਾਰੰਵਾਰ ਨਹੀਂ ਹੁੰਦਾ।

*ਅਥਵਾ:*-ਜਿਵੇਂ ਫੁੱਲ ਤੇ ਨਾਠੀਅੜੇ=ਪ੍ਰਾਹੁਣੇ ਚਾਰ ਦਿਨ ਰਹਿ ਕੇ ਤੁਰ ਜਾਂਦੇ ਹਨ।

ਤਿਵੇਂ ਧਨ ਅਤੇ ਜੁਆਨੀ ਨੂੰ ਸਮਝ ਲੈ ਇਨ੍ਹਾਂ ਨੇ ਭੀ ਚਾਰ ਦਿਨ ਨੂੰ ਨਾਠੀਅੜੇ=ਨਸ ਜਾਣਾ ਹੈ ਅੱਗੇ ਹੋਰ ਦ੍ਰਿਸ਼ਟਾਂਤ ਦੇਖੋ:-

## ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥ ੧॥

ਜਿਵੇਂ ਜਲ ਦੇ ਢੱਲਣ ਕਰਕੇ ਪਬਣਿ ਕੇਰੇ=ਚੌਪਤੀ ਵਾ ਕਵਲ ਫੁੱਲ ਦੇ ਪਤ=ਪੱਤੇ ਢੁਲਕੇ ਅਰਥਾਤ ਨਿਊਂਕੇ ਜੁੰਮਣਹਾਰੁ=ਗਲ ਸੜਕੇ ਨਾਸ ਹੋ ਜਾਂਦੇ ਹਨ।

ਤਿਵੇਂ ਪੁੰਨਾਂ ਰੂਪ ਪਾਣੀ ਦੇ ਢੱਲਣ ਕਰਕੇ ਜੀਵਾਂ ਰੂਪ ਪਤੇ ਢੁਲਿ=ਨਿਊਂਕੇ ਅਰਥਾਤ ਨਿਮੋਝੂਣੇ ਹੋ ਕੇ ਜੁੰਮਣਹਾਰ=ਨਾਸ ਹੋ ਜਾਂਦੇ ਹਨ॥ ੧॥ ਨਿਯਮ ਸਮਝ ਲਓ:-

ਜਿਤਨਾ ਭੀ ਸੰਸਾਰ ਵਿਖੇ ਗ੍ਰਹਿਸਤ ਮਾਰਗ ਦਾ, ਜਾਂ ਪਦਾਰਥਾਂ ਦਾ ਸੁਖ ਹੈ। ਇਹ ਕੇਵਲ ਪੁੰਨਾਂ ਦਾ ਫਲ ਹੈ, ਪੁੰਨ ਦੇ ਹੋਣ ਕਰਕੇ ਸੁਖ ਹੈ, ਜੇ ਪੁੰਨ ਨਹੀਂ ਤਾਂ ਸੁਖ ਭੀ ਨਹੀਂ ਹੈ।

*ਯਥਾ-* ਪੁੰਨਨ ਕੇ ਵਸਤੇ ਸੁ ਭੋਗ ਚਿਰ ਵਸਤੇ॥ *(ਵੈਰਾਗ ਸ਼ਤਕਿ)*

## ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥

ਹੇ ਪਿਆਰਿਆ:-ਜਿਤਨਾ ਚਿਰ ਜੁਆਨੀ ਦਾ ਨਉ+ਹੁਲਾ=ਨਵੀਨ ਹੁਲਾਰਾ ਹੈ, ਉਤਨਾਂ ਚਿਰ ਨਾਮ ਜਪਣ ਦਾ ਤੂੰ ਅਨੰਦ ਮਾਣ ਲੈ।

*ਅਥਵਾ:*-ਜਿਤਨਾ ਚਿਰ ਜੋਬਨ ਦਾ ਪਹਿਰਾ ਨਉ+ਹੁਲਾ=ਨਹੀਂ ਹਿੱਲਿਆ, ਉਤਨਾਂ ਚਿਰ ਤੂੰ ਪ੍ਰਭੂ ਦੇ ਨਾਮ ਜਪਣ ਦਾ ਰੰਗੁ ਮਾਣਿ ਲੈ=ਆਨੰਦ ਭੋਗ ਲੈ। ਫਿਰ ਬੁਢੇਪੇ ਦੇ ਆਇਆਂ ਕੁਝ ਨਹੀਂ ਹੋਣਾ।

*ਯਥਾ :*-ਜਬ ਲਗੁ ਜਰਾ ਰੋਗੁ ਨਹੀ ਆਇਆ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥
ਜਬ ਲਗੁ ਬਿਕਲ ਭਈ ਨਹੀ ਬਾਨੀ॥ ਭਜਿ ਲੇਹਿ ਰੇ ਮਨ ਸਾਰਿਗਪਾਨੀ॥ ੨॥

*(ਭੈਰਉ ਕਬੀਰ ਜੀ, ਪੰਨਾ ੧੧੫੯)*

## ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥ ੧॥ ਰਹਾਉ॥

ਤੇਰੇ ਜਿਊਣ ਦੇ ਦਿਨ ਥੋੜੜੇ ਥਕੇ=ਰਹਿ ਗਏ ਹਨ, ਕਿਉਂਕਿ ਤੇਰਾ ਸਰੀਰ ਰੂਪ ਚੋਲਾ ਪੁਰਾਣਾ ਅਰਥਾਤ ਬਿਰਧ ਹੋ ਗਿਆ ਹੈ॥ ੧॥ ਰਹਾਉ॥

## ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥

ਜਿਹੜੇ ਮੇਰੇ ਰੰਗੁਲੇ=ਪਿਆਰੇ (ਅਨੰਦ ਦੇਣ ਵਾਲੇ) ਸੱਜਣ ਸਨ। ਉਹ ਤਾਂ ਜੀਰਾਣਿ=ਉਜਾੜ ਅਰਥਾਤ ਮਸਾਨ ਭੂਮਿਕਾ ਵਿਖੇ ਮੌਤ ਦੀ ਨੀਂਦ ਵਿਖੇ ਸਦਾ ਲਈ ਸੌਂ ਗਏ ਹਨ।

## ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥ ੨ ॥

ਹੰ ਭੀ=ਮੈਂ ਭੀ ਇੱਥੋਂ ਡੁਮਣੀ=ਦੁਖੀ ਵਾ ਦੁਚਿਤੀ ਹੋਈ ਵੰਞਾ=ਤੁਰ ਜਾਵਾਂਗੀ, ਝੀਣੀ, ਬਾਣਿ=ਬਰੀਕ (ਪਤਲੀ) ਆਵਾਜ਼ ਨਾਲ ਅਰਥਾਤ ਉਦਾਸੀਨ ਤੇ ਗਮ ਭਰੀ ਆਵਾਜ਼ ਨਾਲ ਰੋਵਾਂਗੀ॥ ੨॥

## ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥

ਹੇ ਜੀਵ ਰੂਪ ਗੋਰੀਏ=ਇਸਤ੍ਰੀਏ ਕੀ ਤੂੰ ਆਪਣੇ ਕੰਨਾਂ ਵਿਚ ਇਹ ਸੋਇ=ਕੰਨਸੋ (ਖਬਰ) ਨਹੀਂ ਸੁਣੀ ਕਿ ਫਲਾਣਾ ਫਲਾਣਾ ਆਦਮੀ ਮਰ ਗਿਆ ਹੈ।

## ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥ ੩ ॥

ਤੈਨੇ ਭੀ ਪ੍ਰਲੋਕ ਰੂਪ ਸਾਹੁਰੇ ਘਰ ਵਿਖੇ ਲਗੀ=ਚਲੀ ਆਉਣਾ ਹੈ। ਮਾਤ ਲੋਕ ਰੂਪ ਪੇਈਆ=ਪੇਕੇ ਘਰ ਵਿਚ ਹਮੇਸ਼ਾਂ ਰਹਿਣ ਨਹੀਂ ਹੋਣਾ॥ ੩॥

## ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥

ਗੁਰੂ ਜੀ ਕਥਨ ਕਰਦੇ ਹਨ। ਜਿਹੜੀ ਜੀਵ ਰੂਪ ਇਸਤ੍ਰੀ ਮਾਤਲੋਕ ਰੂਪ ਪੇਕੇ ਘਰ ਵਿਚ ਅਵਿੱਦਿਆ ਦੀ ਨੀਂਦ ਵਿਖੇ ਸੁੱਤੀ ਹੋਈ ਹੈ ਜਾਨਣਾ ਕਰੋ, ਉਸਨੂੰ ਕਾਮ ਆਦਿਕਾਂ ਦੀ ਸੰਨ੍ਹ *ਵਿਰਤੀ=ਲਗ ਰਹੀ ਹੈ। ਭਾਈ ਬੰਨੋ ਸਾਹਿਬ ਜੀ ਦੀ ਬੀੜ ਵਿਚ ਵਿਰੁਤੀ, ਪਾਠ ਹੈ। ਵਿਰੁਤੀ ਦਾ ਅਰਥ=ਕੁਰੁੱਤੀ ਸੰਨ੍ਹ ਉਹ ਹੁੰਦੀ ਹੈ, ਜਿਹੜੀ ਦਿਨ ਦੀਵੀਂ ਘਰ ਬੈਠਿਆਂ ਸੰਨ੍ਹ ਲਗ ਜਾਵੇ। ਏਸੇ ਤਰ੍ਹਾਂ ਗੁਰੂ ਕਾ ਸਿੱਖ ਹੋ ਕੇ, ਜਾਂ ਸਤਸੰਗੀ ਹੋ ਕੇ। ਜਿਹੜੇ ਸ਼ੁਭ ਗੁਣਾਂ ਨੂੰ ਲੁਟਾ ਬਹਿਣਾ ਹੈ, ਇਹੋ ਕੁਰੁਤੀ ਸੰਨ੍ਹ ਲੱਗ ਰਹੀ ਹੈ।

## ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥ ੪ ॥ ੨੪ ॥

ਇਸ ਜੀਵ ਰੂਪ ਇਸਤਰੀ ਨੇ ਸ਼ੁਭ ਗੁਣਾਂ ਦੀ ਗੰਢ ਗਵਾ ਲਈ ਹੈ, ਅਤੇ ਆਸੁਰੀ ਸੰਪਦਾ ਰੂਪ ਔਗੁਣਾਂ ਦੀ ਪੰਡ ਬੁੱਧੀ ਰੂਪ ਪੱਲੇ ਵਿਚ ਬੰਨ੍ਹ ਕੇ ਪ੍ਰਲੋਕ ਵਿਚ ਚਲੀ ਹੈ॥ ੪॥ ੨੪॥

## ਸਿਰੀਰਾਗੁ ਮਹਲਾ ੧ ਘਰੁ ਦੂਜਾ ੨ ॥

ਸ੍ਰੀ ਗੁਰੂ ਨਾਨਕ ਦੇਵ ਜੀ ਬਾਰ ਦੇਸ ਵਿਚ ਚਲੇ ਜਾ ਰਹੇ ਸਨ। ਰਾਹ ਵਿਚ ਕਿਸੇ ਪੁਰਸ਼ ਨੂੰ ਇਸਤ੍ਰੀ ਲੰਪਟ ਵੇਖਕੇ ਭਾਈ ਮਰਦਾਨੇ ਨੇ ਕਿਹਾ ਗੁਰੂ ਜੀ! ਵੇਖੋ ਔਹ ਪੁਰਸ਼ ਕਿਤਨਾ ਪਾਪੀ ਹੈ ਜੋ ਦਿਨੇ ਹੀ ਵਿਸ਼ੇ ਲੰਪਟ ਹੋ ਰਿਹਾ ਹੈ, ਹਜ਼ੂਰ ਨੇ ਕਿਹਾ-ਮਰਦਾਨਿਆਂ ਅੱਖਾਂ ਬੰਦ ਕਰਕੇ ਲੰਘ ਚਲ। ਕਿਸੇ ਦੇ ਔਗੁਣ ਵੱਲ ਨਹੀਂ ਤੱਕੀਦਾ, ਪ੍ਰਭੂ ਆਪ ਹੀ ਸਰਬ ਰੂਪ ਹੋ ਰਿਹਾ ਹੈ।

## ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥

**ਪਹਿਲਾ ਅਰਥ:**-ਆਪ ਹੀ ਰਸਾਂ ਦੇ ਉਤਪੰਨ ਕਰਨ ਵਾਲਾ ਹੈ, ਆਪ ਹੀ ਰਸ ਰੂਪ ਹੈ, ਆਪ ਹੀ ਰਸਾਂ ਦੇ ਰਾਵਣਹਾਰੁ=ਭੋਗਣ ਵਾਲਾ ਹੈ।

## ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥ ੧ ॥

ਆਪ ਹੀ ਚੋਲੜਾ=ਇਸਤਰੀ ਰੂਪ ਹੋ ਰਿਹਾ ਹੈ। ਆਪ ਹੀ ਸੁੰਦਰ ਸੇਜਾ, ਤੇ ਆਪ ਹੀ ਭਤਾਰੁ=ਪਤੀ ਰੂਪ ਹੋ ਰਿਹਾ ਹੈ॥ ੧॥

---

*ਨੋਟ-ਏਥੇ ਪਾਠ ਅਧਿਕ ਲਾ ਕੇ ਵਿਰੱਤੀ ਕਰਨਾ ਹੈ।

## ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥ ੧ ॥ ਰਹਾਉ ॥

ਸਾਰਿਆਂ ਰੰਗਾਂ ਵਿਚ ਰੱਤਾ ਹੋਇਆ ਮੇਰਾ ਮਾਲਕ ਪ੍ਰਭੂ ਭਰਪੂਰ ਹੋ ਕੇ ਸਾਰੇ ਰਵਿ ਰਹਿਆ=ਪਰੀਪੂਰਨ ਹੋ ਰਿਹਾ ਹੈ॥ ੧ ॥ ਰਹਾਉ ॥

ਅੱਗੇ ਜਾਂਦਿਆਂ ਕੀ ਵੇਖਿਆ ਇਕ ਝੀਵਰ ਤਲਾਵ ਦੇ ਕੰਢੇ ਬੈਠਾ, ਜਾਲ ਪਾ ਕੇ ਮੱਛੀਆਂ ਫੜ ਰਿਹਾ ਹੈ. ਮਰਦਾਨੇ ਨੇ ਕਿਹਾ ਗੁਰੂ ਜੀ ਇਹ ਬੜਾ ਨਿਰਦਈ ਹੈ, ਜੋ ਤੜਫਦੀਆਂ ਮੱਛੀਆਂ ਨੂੰ ਵੇਖਕੇ ਖੁਸ਼ ਹੋ ਰਿਹਾ ਹੈ-ਅੱਗੋਂ ਗੁਰੂ ਜੀ ਨੇ ਕਿਹਾ-ਮਰਦਾਨਿਆਂ ਉਹ ਪ੍ਰਭੂ-

## ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥

ਆਪ ਹੀ ਮਾਛੀ=ਝੀਵਰ ਰੂਪ ਹੈ, ਆਪ ਹੀ ਮੱਛੀ ਰੂਪ ਹੈ, ਆਪ ਹੀ ਪਾਣੀ ਰੂਪ,. ਅਤੇ ਆਪ ਹੀ ਜਾਲ ਰੂਪ ਹੋ ਰਿਹਾ ਹੈ।

## ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥ ੨ ॥

ਆਪ ਹੀ ਜਾਲ ਵਿਚ ਮਣਕੜਾ=ਮਣਕਾ ਰੂਪ ਹੈ, ਜੋ ਜਾਲ ਨੂੰ ਹੇਠਾਂ ਪਾਣੀ ਵਿਚ ਦਬਾਈ ਰੱਖਦਾ ਹੈ। ਆਪ ਹੀ ਜਾਲ ਦੇ ਅੰਦਰ ਲਾਲੁ=ਮਾਸ ਦੀ ਬੋਟੀ ਰੂਪ ਹੈ॥ ੨ ॥

## ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥

ਭਾਈ ਮਰਦਾਨੇ ਨੂੰ ਆਖਦੇ ਹਨ, ਹੇ ਮੇਰੀ ਪਿਆਰੀ ਸਖੀਏ! ਮੇਰਾ ਲਾਲੁ=ਪਿਆਰਾ ਵਾਹਿਗੁਰੂ ਆਪ ਹੀ ਬਹੁਤ ਪ੍ਰਕਾਰ ਸੇ ਰੰਗੁਲਾ=ਆਨੰਦ ਵਾਲਾ ਹੋ ਰਿਹਾ ਹੈ।

## ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥ ੩ ॥

ਪ੍ਰਮੇਸ਼ੁਰ ਪਤੀ ਵਾਲੀਆਂ ਸੁਹਾਗਵੰਤੀਆਂ ਤਾਂ ਨਿਤਾਪ੍ਰਤੀ ਉਸ ਦੇ ਅਨੰਦ ਨੂੰ ਭੋਗਦੀਆਂ ਹਨ। ਉਹ ਸੁਆਮੀ ! ਅਸਾਡਾ ਹਾਲ ਦੇਖ ਕੇ ਕਦੇ ਨ ਕਦੇ ਮੇਹਰ ਕਰਕੇ ਆਪੇ ਆਪ ਮਿਲੇਗਾ॥ ੩ ॥

## ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥

ਗੁਰੂ ਸਾਹਿਬ ਜੀ ਪ੍ਰਣਵੈ=ਕਥਨ ਕਰਦੇ ਹਨ, ਹੇ ਭਾਈ ਮਰਦਾਨੇ ! ਤੂੰ ਏਹੋ ਬੇਨਤੀ ਕਰ। ਹੇ ਪ੍ਰਭੂ ! ਮਾਨਸਰੋਵਰ ਰੂਪ ਭੀ ਤੂੰ ਹੈਂ, ਹੰਸ ਰੂਪ ਵੀ ਤੂੰਹੀਂ ਹੈਂ।

## ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥ ੪ ॥ ੨੫ ॥

ਕੌਲ ਫੁੱਲ ਰੂਪ ਭੀ ਤੂੰਹੀਂ ਤੇ ਕਵੀਆ ਰੂਪ ਭੀ ਤੂੰ ਹੈਂ। ਕੌਲ ਫੁੱਲ ਸੂਰਜ ਨੂੰ ਵੇਖਕੇ ਖਿੜਦੇ ਹਨ, ਸੂਰਜ ਰੂਪ ਭੀ ਤੂੰ ਆਪ ਹੈਂ। ਕਵੀਆਂ ਚੰਦ੍ਰਮਾਂ ਨੂੰ ਵੇਖਕੇ ਖਿੜਦੀਆਂ ਹਨ ਚੰਦ੍ਰਮਾਂ ਰੂਪ ਵੀ ਤੂੰ ਆਪ ਹੈਂ॥ ੪ ॥ ੨੫ ॥

**ਦੂਜਾ ਅਰਥ:-**

***ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥***

ਉਹ ਪ੍ਰਭੂ ਆਪ ਹੀ ਰਸੀਆ=ਉਪਦੇਸ਼ ਦੇ ਦੇਣ ਵਾਲਾ ਗੁਰੂ ਰੂਪ ਹੈ।

ਆਪ ਹੀ ਰਸੁ=ਉਪਦੇਸ਼ ਰੂਪ ਹੈ, ਆਪ ਹੀ ਉਪਦੇਸ਼ ਦੇ ਰਾਵਨੇ ਵਾਲਾ ਜਗਿਆਸੂ ਰੂਪ ਹੈ।

ਆਪੇ ਹੋਵੈ ਚੋਲੜਾ=ਆਪ ਹੀ ਬੁੱਧੀ ਰੂਪ ਚੋਲਾ ਹੋ ਰਿਹਾ ਹੈ।

ਆਪੇ ਸੇਜ ਭਤਾਰੁ॥ ੧ ॥=ਆਪ ਹੀ ਸੇਜਾ ਸ਼ਰਧਾ ਰੂਪ ਹੋ ਰਿਹਾ ਹੈ।

ਆਪ ਹੀ ਭਤਾਰੁ=ਪਤੀ ਸਾਖੀ ਚੇਤਨ ਰੂਪ ਹੋ ਰਿਹਾ ਹੈ।

*ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ॥ ੧ ॥ ਰਹਾਉ॥*

ਸਾਰਿਆਂ ਰੰਗਾਂ ਵਿਖੇ ਰੱਤਾ ਹੋਇਆ ਮੇਰਾ ਮਾਲਕ ਪ੍ਰਭੂ ਭਰਪੂਰ ਹੋ ਕੇ ਸਾਰੇ ਪਰੀਪੂਰਨ ਹੋ ਰਿਹਾ ਹੈ॥ ੧ ॥ ਰਹਾਉ॥

ਆਪੇ ਮਾਛੀ ਮਛੁਲੀ=ਆਪ ਹੀ ਜਮ ਰੂਪ ਝੀਵਰ ਹੋ ਰਿਹਾ ਹੈ, ਆਪ ਹੀ ਜੀਵ ਰੂਪੀ ਮੱਛੀ ਹੋ ਰਿਹਾ ਹੈ।

ਆਪੇ ਪਾਣੀ ਜਾਲੁ=ਆਪ ਹੀ ਪਦਾਰਥਾਂ ਰੂਪ ਪਾਣੀ ਹੋ ਰਿਹਾ ਹੈ, ਆਪ ਹੀ ਮੋਹ ਰੂਪ ਜਾਲ, ਵਾ ਜਮਾਂ ਦਾ ਜਾਲ ਰੂਪ ਹੋ ਰਿਹਾ ਹੈ।

ਆਪੇ ਜਾਲ ਮਣਕੜਾ=ਆਪ ਹੀ ਮੋਹ ਰੂਪ ਜਾਲ ਵਿਚ ਵਰਨ ਆਸ਼ਰਮਾਂ ਦੀਆਂ ਗੰਢਾਂ ਰੂਪ ਮਣਕਾ ਹੈ।

ਆਪੇ ਅੰਦਰਿ ਲਾਲੁ॥ ੨ ॥=ਆਪ ਹੀ ਅੰਦਰ ਲਾਲੁ=ਲਾਲਸਾ ਰੂਪ ਹੋ ਰਿਹਾ ਹੈ।

*ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ॥*
*ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ॥ ੩ ॥*

ਹੇ ਮੇਰੀ ਪਿਆਰੀ ਸਖੀਏ! ਮੇਰਾ ਲਾਲੁ=ਪਿਆਰਾ ਵਾਹਿਗੁਰੂ, ਆਪ ਹੀ ਬਹੁਤ ਪ੍ਰਕਾਰ ਸੇ ਰੰਗੁਲਾ=ਆਨੰਦ ਵਾਲਾ ਹੋ ਰਿਹਾ ਹੈ।

ਹੇ ਵਾਹਿਗੁਰੂ ! ਸੋਹਾਗਣੀ=ਤਤਵੇਤਾ ਮਹਾਤਮਾ ਰੂਪ ਸਖੀਆਂ ਨਾਲ ਤੂੰ ਨਿੱਤ ਹੀ ਰਾਂਵਦਾ ਹੈਂ। ਕਦੇ ਅਸਾਡੇ ਹਾਲ ਨੂੰ ਵੀ ਵੇਖਣਾ ਕਰ, ਭਾਵ ਅਸਾਡੇ ਤੇ ਤਰਸ ਕਰਕੇ ਅਸਾਨੂੰ ਭੀ ਦਰਸ਼ਨ ਦੇਣਾ ਕਰ॥ ੩ ॥

*ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥*

ਗੁਰੂ ਸਾਹਿਬ ਜੀ ਪ੍ਰਣਵੈ=ਕਥਨ ਕਰਦੇ ਹਨ ਤੂੰ ਐਸੇ ਬੇਨਤੀ ਕਰ,

ਹੇ ਪ੍ਰਭੂ ! ਸੰਸਾਰ ਵਾ ਸਤਸੰਗ ਰੂਪ ਸਰੋਵਰ ਭੀ ਤੂੰ ਆਪ ਹੈਂ, ਤਤਵੇਤਾ ਮਹਾਤਮਾਂ ਰੂਪ ਹੰਸ ਭੀ ਤੂੰ ਆਪ ਹੈਂ।

*ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ॥ ੪ ॥ ੨੫ ॥*

ਗੁਰਮੁਖਾਂ ਰੂਪ ਕੌਲ ਫੁੱਲ ਵੀ ਤੂੰ ਆਪ ਹੈਂ, ਮਨਮੁਖਾਂ ਰੂਪ ਕਵੀਆਂ ਵੀ ਤੂੰ ਆਪ ਹੈਂ।

ਗੁਰਮੁਖਾਂ ਰੂਪ ਕੌਲ ਗੁਰੂ ਰੂਪ ਸੂਰਜ ਨੂੰ ਵੇਖ ਕੇ ਵਿਗਸੁ=ਖਿੜਦੇ ਹਨ।

ਮਨਮੁਖਾਂ ਰੂਪ ਕਵੀਆਂ ਗੁਰੂ ਰੂਪ ਸੂਰਜ ਨੂੰ ਵੇਖ ਕੇ ਮੁੰਦੀਆਂ ਜਾਂਦੀਆਂ ਹਨ। ਉਹ ਗੁਰੂ ਰੂਪ ਭੀ ਆਪ ਹੋ।

*ਅਥਵਾ:*-ਮਹਾਤਮਾ ਰੂਪ ਕੌਲ ਫੁੱਲ ਵੀ ਤੂੰ ਆਪ ਹੈਂ, ਜਗਿਆਸੂ ਰੂਪ ਕਵੀਆਂ ਵੀ ਤੂੰ ਆਪ ਹੈਂ। ਮਹਾਤਮਾ ਰੂਪ ਕੌਲ ਬ੍ਰਹਮ ਰੂਪ ਸੂਰਜ ਨੂੰ ਵੇਖਕੇ ਖਿੜਦੇ ਹਨ।

(ਬ੍ਰਹਮ ਰੂਪ ਵੀ ਤੂੰ ਆਪ ਹੈਂ।) ਜਗਿਆਸੂ ਰੂਪ ਕਵੀਆਂ ਗੁਰੂ ਰੂਪ ਚੰਦ੍ਰਮਾਂ ਨੂੰ ਵੇਖ ਕੇ ਖਿੜਦੀਆਂ ਹਨ। ਗੁਰੂ ਰੂਪ ਵੀ ਤੂੰ ਆਪ ਹੈਂ॥ ੪॥ ੨੫॥

## ਸਿਰੀਰਾਗੁ ਮਹਲਾ ੧ ਘਰੁ ੩॥

ਕਿਸੇ ਜ਼ਿਮੀਂਦਾਰ ਨੂੰ ਪ੍ਰਤੱਖ ਖੇਤੀ ਬੀਜਦਿਆਂ ਵੇਖ ਕੇ ਉਸ ਨੂੰ ਅੰਤ੍ਰੀਵ ਖੇਤੀ ਦੇ ਬੀਜਣ ਦਾ ਉਪਦੇਸ਼ ਦਿੰਦੇ ਹਨ।

## ਇਹੁ ਤਨੁ ਧਰਤੀ ਬੀਜੁ ਕਰਮਾ ਕਰੋ

ਇਸ ਸਰੀਰ ਨੂੰ ਵਿਸ਼ੇ ਵਿਕਾਰਾਂ ਤੋਂ ਰਹਿਤ ਕਰਨਾ ਇਹ ਧਰਤੀ ਕਰ।

ਇਸ ਸ਼ੁੱਧ ਸਰੀਰ ਰੂਪ ਧਰਤੀ ਵਿਖੇ ਨਿਸ਼ਕਾਮ ਕਰਮਾਂ ਰੂਪ ਬੀਜ ਬੀਜਨਾ ਕਰ।

## ਸਲਿਲ ਆਪਾਉ ਸਾਰਿੰਗਪਾਣੀ॥

ਸਾਰਿੰਗ ਪਾਣੀ=ਪ੍ਰਮਾਤਮਾ ਦੇ ਨਾਮ ਦਾ ਜਿਹੜਾ ਚਿੰਤਨ ਕਰਨਾ ਹੈ ਏਹੋ ਸਲਿਲ=ਜਲ ਆ+ਪਾਉ=ਲਿਆ ਕੇ ਪਾਣਾ ਕਰੋ।

## ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ॥੧॥

ਮਨ ਨੂੰ ਸ਼ੁੱਧ ਕਰਨਾ, ਵਾ ਸਾਵਧਾਨ ਕਰਨਾ ਏਸੇ ਨੂੰ ਕਿਰਸਾਣੁ=ਜ਼ਿਮੀਂਦਾਰ ਕਰ, ਹਿਰਦੇ ਵਿਚ ਹਰੀ ਦੀ ਪ੍ਰਾਪਤੀ ਰੂਪ ਬੋਹਲ ਨੂੰ ਜੰਮਾਇ ਲੈ=ਜਮ੍ਹਾਂ ਭਾਵ ਇਕੱਠਾ ਕਰ ਲੈ।

*ਅਥਵਾ:*-ਹਿਰਦੇ ਰੂਪ ਖੇਤ ਵਿਚ ਹਰੀ ਨਾਮ ਰੂਪ ਖੇਤੀ ਨੂੰ ਜੰਮਾਇ ਲੈ=ਉਗਾ ਲੈ ਇਉ=ਇਸ ਤਰ੍ਹਾਂ ਕਰਨ ਨਾਲ ਨਿਰਬੰਧ ਪਦ ਨੂੰ ਪਾ ਲਵੇਂਗਾ॥ ੧॥

## ਕਾਹੇ ਗਰਬਸਿ ਮੂੜੇ ਮਾਇਆ॥

ਹੇ ਮੂੜੇ=ਮੂਰਖਾ! ਤੂੰ ਮਾਇਆ ਦਾ ਹੰਕਾਰ ਕਾਹੇ=ਕਿਉਂ ਕਰਦਾ ਹੈਂ।

## ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ॥ ਰਹਾਉ॥

ਮਾਂ ਪਿਉ ਪੁਤ੍ਰ ਕਾਲਤ੍ਰ=ਇਸਤ੍ਰੀ ਇਤਿਆਦਕ ਸਾਰੇ ਸਨਬੰਧੀ ਅੰਤ ਨੂੰ ਤੇਰੀ ਸਹਾਇਤਾ ਕਰਨ ਵਾਲੇ ਨਹੀਂ ਹੋਣਗੇ।

## ਬਿਖੈ ਬਿਕਾਰ ਦੁਸਟ ਕਿਰਖਾ ਕਰੇ

ਜਿਵੇਂ ਪ੍ਰਤੱਖ ਖੇਤੀਆਂ ਵਿਚ ਨਦੀਨ (ਬਾਥੂ) ਪੈਦਾ ਹੋ ਜਾਵੇ ਤਾਂ ਉਹ ਖੇਤੀਆਂ ਨੂੰ ਉਚਾ ਨਹੀਂ ਹੋਣ ਦੇਂਦਾ, ਇਸ ਕਰਕੇ ਜ਼ਿਮੀਂਦਾਰ ਲੋਕ ਉਸਨੂੰ ਰੰਬਿਆਂ ਨਾਲ ਕੱਟ ਦੇਂਦੇ ਹਨ।

**ਪਹਿਲਾ ਅਰਥ:**-ਤਿਵੇਂ ਸਰੀਰ ਦੇ ਬਿਖੈ=ਵਿਚ ਜੋ ਦੁਸ਼ਟ ਕਾਮ ਆਦਿਕ ਵਿਕਾਰ ਹਨ, ਏਹੀ ਨਦੀਨ (ਬਾਥੂ-ਭੂਕਲ) ਵਗੈਰਾ ਹੈ। ਰਾਮ ਨਾਮ ਰੂਪ ਬਸੋਲਿਆਂ (ਰੰਬਿਆਂ) ਕਰਕੇ ਤਿਸਨੂੰ ਕਿਰਖਾ ਕਰੇ=ਕੱਟਨਾ ਕਰੇ।

ਯਥਾ:- ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥
ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਇ॥ ੩॥

(ਬਸੰਤੁ ਮਹਲਾ ੧, ਪੰਨਾ ੧੧੭੧)

**ਦੂਜਾ ਅਰਥ:**-ਦੁਸ਼ਟ ਜੋ ਵਿਸ਼ੇ ਵਿਕਾਰ ਹਨ ਏਹ ਚੂਹੇ ਹਨ, ਇਨ੍ਹਾਂ ਨੂੰ ਕਿਰਖਾ ਕਰੇ=ਖਿੱਚਕੇ ਬਾਹਰ ਕੱਢਣਾ ਕਰੇ।

## ਇਨ ਤਜਿ ਆਤਮੈ ਹੋਇ ਧਿਆਈ॥

ਇਨ੍ਹਾਂ ਵਿਕਾਰਾਂ ਨੂੰ ਤਿਆਗੇ ਆਤਮੈ=ਆਪਣੇ ਸ੍ਵੈਸਰੂਪ ਦਾ ਧਿਆਹੀ ਹੋਣਾ ਕਰ। ਰਾਖੇ ਨ ਬਿਠਾਏ ਜਾਣ ਤਾਂ ਖੇਤੀਆਂ ਨੂੰ ਪਸ਼ੂ ਚਰ ਜਾਂਦੇ ਹਨ। ਇਸ ਵਾਸਤੇ ਜ਼ਿਮੀਂਦਾਰ ਖੇਤੀ ਦੀ ਰੱਖਿਆ ਵਾਸਤੇ ਰਾਖੇ ਜ਼ਰੂਰ ਬੈਠਾਂਦੇ ਹਨ।

ਅੰਤ੍ਰੀਵ ਭੀ ਏਹੋ ਹਾਲ ਹੈ ਜੇਕਰ ਰਾਖੇ ਨਾ ਹੋਵਣ, ਤਾਂ ਸ਼ੁਭ ਗੁਣਾਂ ਰੂਪ ਖੇਤੀ ਨੂੰ, ਇਸਤਰੀਆਂ ਆਦਿਕ ਛੇਲੀਆਂ ਖਾ ਜਾਂਦੀਆਂ ਹਨ। ਇਸ ਲਈ

## ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ॥ ੨॥

ਜਪੁ, ਤਪੁ ਤੇ ਸੰਜਮੁ=ਇੰਦ੍ਰੀਆਂ ਦਾ ਵਿਕਾਰਾਂ ਵੱਲੋਂ ਰੋਕਣਾ, ਜੇਕਰ ਇਹ ਰਾਖੇ ਹੋਵਣ ਤਾਂ ਸਰੀਰ ਆਸ਼ਰਮ ਦੇ ਵਿਚ ਹੀ ਹਿਰਦਾ ਕੌਲ ਬਿਗਸੈ=ਖਿੜ ਜਾਏਗਾ।

ਅਥਵਾ:-ਸ਼ੁਭ ਗੁਣਾਂ ਰੂਪ ਕੌਲ ਫੁੱਲ ਖਿੜਦੇ ਹਨ। ਅਤੇ ਬ੍ਰਹਮਾਨੰਦ ਰੂਪੀ ਮਧੁ=ਅੰਮ੍ਰਿਤ ਆਸ੍ਰਮਾਈ=ਸ੍ਰੰਮ ਆਉਂਦਾ ਅਰਥਾਤ ਚੋਂ ਆਉਂਦਾ ਹੈ॥ ੨॥

## ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ॥

**ਪਹਿਲਾ ਅਰਥ:**-ਬੀਸ=ਵੀਹ, ਸਪਤਾ=ਸਤ, ੨੦+੭=੨੭ ਪੰਞੀ ਪ੍ਰਕਿਰਤੀਆਂ ਤੇ ਮਨ ਬੁੱਧੀ ਇਨ੍ਹਾਂ ਸਤਾਈਆਂ ਕਰਕੇ ਰਚਿਆ ਹੋਇਆ ਜੋ ਸਰੀਰ ਹੈ।

**ਦੂਜਾ ਅਰਥ:**-੧੦ ਇੰਦ੍ਰੀਏ, ੧੦ ਤੱਤ, ੩ ਗੁਣ (ਰਜੋ ਸਤੋ ਤਮੋ), ਮਹਿੱਤਤ, ਮਨ, ਬੁੱਧ, ਪ੍ਰਕਿਰਤੀ। ਇਨ੍ਹਾਂ ਸਤਾਈਆਂ ਕਰਕੇ ਰਚਿਆ ਹੋਇਆ ਜੋ ਸਰੀਰ ਹੈ। ਇਸ ਦੇ ਅਭਿਮਾਨ ਨੂੰ ਹਰੋ=ਦੂਰ ਕਰਕੇ, ਹਰ+ਬਾਸਰੋ=ਹਰ ਰੋਜ਼ ਹਰੀ ਨਾਮ ਨੂੰ ਸੰਗ੍ਰਹੈ=ਇਕੱਤ੍ਰ ਕਰ।

ਜੇਕਰ ਤੀਨਿ ਖੋੜਾ=ਤ੍ਰਿਗੁਣ ਆਤਮਕ ਰੂਪ ਸੰਸਾਰ ਖੁੰਡ ਵਿਚ ਲਗੇਗਾ ਤਾਂ ਕਾਲ ਨਿਤਾਪ੍ਰਤੀ ਸਾਰੈ=ਸਾੜੇਗਾ।

**ਤੀਜਾ ਅਰਥ:**-ਬੀਸ ਸਪਤਾਹਰੋ=ਸਤਾਈ ਨਿਛੱਤ੍ਰਾਂ ਦੀ ਪੂਜਾ ਨੂੰ ਹਰਕੇ=ਦੂਰ ਕਰਕੇ ਹਰ ਰੋਜ਼ ਹਰੀ ਨਾਮ ਨੂੰ ਇਕੱਤ੍ਰ ਕਰ।

ਤੀਨਿ ਖੋੜਾ ਨਿਤ ਕਾਲੁ ਸਾਰੈ:-ਅਤੇ ਬਾਲਕ, ਜੋਬਨ, ਬ੍ਰਿਧ ਤਿੰਨ ਅਵਸਥਾ ਰੂਪ ਤਿੰਨ ਖੁੱਡਾਂ ਵਿਚ ਕਾਲ ਨੂੰ ਨਿਤਾਪ੍ਰਤੀ ਸਾਰੈ=ਸੰਭਾਲਣਾ ਕਰ ਅਰਥਾਤ ਹਰ ਵੇਲੇ ਕਾਲ ਨੂੰ ਚੇਤੇ ਰੱਖ।

**ਚੌਥਾ ਅਰਥ:**-ਬੀਸ ਸਪਤਾਹਰੋ=੨੭ ਸਿੰਮ੍ਰਿਤੀਆਂ ਦੁਆਰੇ ਹਰ ਰੋਜ਼ ਹਰੀ ਨਾਮ ਨੂੰ ਸੰਗ੍ਰਹੈ= ਇਕੱਤ੍ਰ ਕਰ।



ਤੀਨਿ ਖੋੜਾ=ਤਿੰਨ ਖੁੱਡਾਂ-ਜਾਗ੍ਰਤ, ਸੁਪਨ, ਸਖੋਪਤਿ, ਜੇ ਇਨ੍ਹਾਂ ਦੇ ਅਭਿਮਾਨੀ ਹੋਵੋਗੇ,

ਨਿਤ ਕਾਲੁ ਸਾਰੈ:-ਤਾਂ ਕਾਲ ਭਗਵਾਨ ਨਿਤਾਪ੍ਰਤੀ ਤੁਹਾਨੂੰ ਸਾਰੈ=ਸੰਭਾਲੇਗਾ, ਅਰਥਾਤ ਤੁਹਾਨੂੰ ਆਪਣੀ ਯਾਦ ਵਿਚ ਰੱਖੇਗਾ।

## ਦਸ ਅਠਾਰ ਮੈ ਅਪਰੰਪਰੋ ਚੀਨੈ

**ਪਹਿਲਾ ਅਰਥ:**-ਦਸ ਅਠਾਰ=੧੦ ਤੇ ੮ ਅਠਾਰਾਂ ਪੁਰਾਨਾਂ ਦੁਆਰੇ ਅਪਰੰਪਰੋ ਚੀਨੈ=ਪ੍ਰਮਾਤਮਾ ਨੂੰ ਜਾਨਣਾ ਕਰ।

**ਦੂਜਾ ਅਰਥ:**-ਦਸ=ਛੇ ਸ਼ਾਸਤ੍ਰ+ਚਾਰ ਬੇਦ ਇਨ੍ਹਾਂ ਦਸਾਂ ਦੁਆਰੇ, ਅਤੇ ਅਠਾਰ=ਅਠਾਰਾਂ ਪੁਰਾਣਾਂ ਦੁਆਰੇ ਅਪਰੰਪਰੋ ਚੀਨੈ=ਪ੍ਰਮੇਸ਼ਰ ਨੂੰ ਪਰੀਪੂਰਨ ਜਾਨਣਾ ਕਰ।

**ਤੀਜਾ ਅਰਥ:**-ਦਸ=ਛੇ ਭੇਖ+ਚਾਰ ਆਸ਼੍ਰਮ ਇਨ੍ਹਾਂ ਦਸਾਂ ਵਿਚ, ਅਤੇ ਅਠਾਰ=ਅਠਾਰਾਂ ਵਰਨਾਂ ਵਿਚ ਅਪਰੰਪਰੋ ਚੀਨੈ=ਪ੍ਰਮੇਸ਼ਰ ਨੂੰ ਪਰੀਪੂਰਨ ਜਾਨਣਾ ਕਰ।

**ਚੌਥਾ ਅਰਥ:**-ਦਸ ਅਠਾਰ=੧੦+੧੮=੨੮ (ਅਠਾਈ) ੧੮ ਪੁਰਾਨ, ੬ ਸ਼ਾਸਤ੍ਰ, ੪ ਬੇਦ, ਇਨ੍ਹਾਂ ਅਠਾਈਆਂ ਗ੍ਰੰਥਾਂ ਦੁਆਰੇ ਅਪਰੰਪਰੋ ਚੀਨੈ=ਪ੍ਰਮਾਤਮਾ ਨੂੰ ਜਾਨਣਾ ਕਰ।

## ਕਹੈ ਨਾਨਕੁ ਇਵ ਏਕੁ ਤਾਰੈ॥ ੩ ॥ ੨੬ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ, ਇਵ=ਇਸ ਤਰ੍ਹਾਂ ਦੇ ਨਿਸਚੇ ਹੋਣ ਨਾਲ ਇਕ ਅਕਾਲ ਪੁਰਖ ਜੀਵ ਨੂੰ ਤਾਰ ਦੇਂਦਾ ਹੈ॥ ੩ ॥ ੨੬ ॥

[ਪੰਨਾ ੨੪]

## ਸਿਰੀਰਾਗੁ ਮਹਲਾ ੧ ਘਰੁ ੩ ॥

ਇਕ ਕਾਜ਼ੀ ਨੇ ਆ ਕੇ ਗੁਰੂ ਸਾਹਿਬ ਜੀ ਨੂੰ ਕਿਹਾ, ਖੇਤੀ ਦੇ ਢੰਗ ਨਾਲ ਮੈਨੂੰ ਕੋਈ ਅਜਿਹਾ ਉਪਦੇਸ਼ ਦਿਓ, ਜਿਸ ਤੇ ਖ਼ੁਦਾ ਨੂੰ ਪਾ ਕੇ, ਮੇਰਾ ਮਨ ਸ਼ਾਂਤੀ ਨੂੰ ਪ੍ਰਾਪਤ ਹੋਵੇ।

*ਗੁਰ ਉੱਤਰ:-*

## ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ

ਬੁੱਧੀ ਨੂੰ ਰਾਗ ਦ੍ਵੈਸ਼ ਰੂਪ ਮੈਲ ਤੋਂ ਅ=ਰਹਿਤ ਕਰਨਾ ਇਹ ਧਰਤੀ ਕਰ, ਗੁਰ ਉਪਦੇਸ਼ ਰੂਪ ਬੀਜ ਨੂੰ ਬੀਜਨਾ ਕਰ।

## ਸਚ ਕੀ ਆਬ ਨਿਤ ਦੇਹਿ ਪਾਣੀ

ਨਿਤਾਪ੍ਰਤੀ ਸੱਚ ਨਾਮ ਰੂਪ ਪਾਣੀ ਦੀ ਆਬ=ਤ੍ਰਾਵਟ ਦੇਣਾ ਕਰ।

## ਹੋਇ ਕਿਰਸਾਣੁ ਈਮਾਨੁ ਜੰਮਾਇ ਲੈ

ਇਸ ਤਰ੍ਹਾਂ ਦਾ ਕਿਰਸਾਣੁ=ਜ਼ਿਮੀਂਦਾਰ ਹੋ ਕੇ ਆਪਣੇ ਈਮਾਨੁ=ਧਰਮ ਨੂੰ ਉਤਪਤ ਕਰ ਲੈ।

*ਅਥਵਾ:*-ਧਰਮ ਦਾ ਜਿਹੜਾ ਉਤਪੰਨ ਕਰਨਾ ਹੈ ਏਹੋ ਖੇਤੀ ਦਾ ਜਮਾ ਹੈ ਵਾ ਬੋਹਲ ਹੈ।

## ਭਿਸਤੁ ਦੋਜਕੁ ਮੂੜੇ ਏਵ ਜਾਣੀ ॥ ੧ ॥

ਭਿਸਤੁ=ਸ੍ਰਗ, ਦੋਜਕੁ=ਨਰਕ ਨੂੰ ਹੇ ਮੂੜੇ ! ਇਸ ਪ੍ਰਕਾਰ ਜਾਣ ਲਵੇਂਗਾ। ਕਿ ਫਲਾਣੇ ਕਰਮਾਂ ਦੇ ਕਰਨ ਨਾਲ ਸ੍ਰਗ (ਭਿਸ਼ਤ) ਦੀ ਪ੍ਰਾਪਤੀ ਹੁੰਦੀ ਹੈ, ਅਤੇ ਅਮਕੇ ਕਰਮਾਂ ਦੇ ਕਰਨ ਨਾਲ ਨਰਕ (ਦੋਜਕਾਂ) ਦੀ ਪ੍ਰਾਪਤੀ ਹੁੰਦੀ ਹੈ।

*ਅਥਵਾ:*-ਭਿਸਤੁ ਦੋਜਕੁ=ਸੁਰਗ ਨਰਕ ਨੂੰ ਅਤੇ ਮੂੜ੍ਹਤਾ ਅਮੂੜ੍ਹਤਾ ਨੂੰ ਇਵੇਂ ਕਿਵੇਂ ਭਾਵ ਤੁੱਛ ਕਰਕੇ ਜਾਣ ਲਵੇਂਗਾ।

*ਅਥਵਾ:*-ਹੇ ਮੂੜ੍ਹੇ! ਜੇਹੜੀ ਗੱਲ ਤੂੰ ਭਿਸਤ ਦਾ ਸਾਧਨ ਜਾਣੀ ਹੈ ਏਵ=ਇਹ ਤਾਂ ਦੋਜਕਾਂ ਦਾ ਰਾਹ ਹੈ॥ ੧ ॥

## ਮਤੁ ਜਾਣ ਸਹਿ ਗਲੀ ਪਾਇਆ ॥

ਮਤੁ ਜਾਣ=ਇਹ ਨਾ ਜਾਣ ਕਿ ਪਤੀ ਪ੍ਰਮਾਤਮਾ ਗੱਲਾਂ ਨਾਲ ਪਾਇਆ ਜਾਂਦਾ ਹੈ।

## ਮਾਲ ਕੈ ਮਾਣੈ ਰੂਪ ਕੀ ਸੋਭਾ

ਗਊਆਂ, ਮੱਝਾਂ, ਘੋੜੇ ਆਦਿਕ ਮਾਲ ਦੇ ਮਾਨ ਵਿਚ, ਅਤੇ ਸੁੰਦਰ ਰੂਪ ਦੀ ਸੋਭਾ ਵਿਖੇ ਤੂੰ ਲਗ ਰਿਹਾ ਹੈਂ॥

## ਇਤੁ ਬਿਧੀ ਜਨਮੁ ਗਵਾਇਆ ॥ ੧ ॥ ਰਹਾਉ ॥

ਇਸੀ ਵਿਧੀ ਸੇ ਤੈਨੇ ਅਮੋਲਕ ਮਨੁੱਖ ਜਨਮਾਂ ਨੂੰ ਨਿਸਫਲ ਗਵਾ ਲਿਆ ਹੈ॥ ੧ ॥ ਰਹਾਉ॥

## ਐਬ ਤਨਿ ਚਿਕੜੋ ਇਹੁ ਮਨੁ ਮੀਡਕੋ

ਸਰੀਰ ਕਰਕੇ ਜੋ ਐਬ=ਪਾਪ ਕਰਮ ਕਰਨੇ ਹਨ ਏਹੋ ਚਿੱਕੜ ਹੈ, ਇਸ ਵਿਖੇ ਇਹ ਮਨ ਮੀਡਕੋ= ਡੱਡੂਵਤ ਹੈ।

## ਕਮਲ ਕੀ ਸਾਰ ਨਹੀ ਮੂਲਿ ਪਾਈ॥

ਇਸ ਮਨ ਨੇ ਸ਼ੁਭ ਗੁਣਾਂ ਰੂਪ ਕਵਲ ਫੁੱਲਾਂ ਦੀ ਸੰਭਾਲ ਕਦਾਚਿੱਤ ਨਹੀਂ ਪਾਈ।

*ਅਥਵਾ:*-ਅਸਥੂਲ ਸਰੀਰ ਰੂਪ ਛੱਪੜ ਵਿਚ ਤ੍ਰਿਸ਼ਨਾ ਰੂਪ ਜਲ ਹੈ।

ਐਬ ਚਿਕੜੋ=ਪਾਪਾਂ ਰੂਪੀ ਚਿੱਕੜ ਹੈ ਇਸ ਵਿਚ ਮਨ ਰੂਪ ਡੱਡੂ ਹੈ।

ਇਸ ਮਨ ਰੂਪ ਡੱਡੂ ਨੇ ਕਮਲ ਰੂਪ ਪ੍ਰਮਾਤਮਾ ਦੀ ਸਾਰ ਸੰਭਾਲ ਮੂਲਿ=ਕਦਾਚਿਤ ਨਹੀਂ ਪਾਈ।

## ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ॥ ੨ ॥

ਆਤਮਕ ਰਸ ਦੇ ਆਨੰਦ ਨੂੰ ਮਾਨਣ ਵਾਲਾ ਜੋ ਉਸਤਾਦੁ=ਗੁਰੂ ਰੂਪ ਭੌਰਾ ਹੈ, ਉਹ ਨਿਤਾਪ੍ਰਤੀ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਭਾਖਿਆ=ਬਾਣੀ ਬੋਲਦੇ ਹਨ।

*ਅਥਵਾ:*-ਭਾਖਿਆ ਹੋਇਆ ਜੋ ਵੇਦ ਹੈ ਉਸ ਦੁਆਰਾ ਨਿਤਾਪ੍ਰਤੀ ਬੋਲਦੇ ਹਨ।

ਜਾਂ ਇਸ ਮਨ ਨੂੰ ਬੂਝ ਹੀ ਨਹੀਂ ਆਈ ਅਰਥਾਤ ਸਮਝ ਹੀ ਨਹੀਂ ਆਈ, ਤਾਂ ਕਿਸ ਪ੍ਰਕਾਰ ਸੇ

ਬੂਝੈ=ਸਮਝਣਾ ਕਰੇ॥ ੨॥

## ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨ ਰਤਾ ਮਾਇਆ॥

ਜਿਸ ਦਾ ਇਹ ਮਨ ਮਾਇਆ ਵਿਖੇ ਰੱਤਾ ਹੋਇਆ ਹੈ,

ਉਸ ਪੁਰਸ਼ ਦਾ ਆਖਣੁ=ਗ੍ਰੰਥਾਂ ਦਾ ਪੜ੍ਹਨਾ ਜਾਂ ਸ਼ਾਸਤ੍ਰਾਂ ਦਾ ਉਚਾਰਨਾ ਅਤੇ ਸ਼ਾਸਤ੍ਰਾਂ ਦਾ ਸੁਨਣਾ ਪਉਣ ਕੀ ਬਾਣੀ=ਹਵਾ ਦੇ ਬੁੱਲੇ ਵਾਂਗੂੰ ਨਿਸਫਲ ਹੈ।

## ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ॥ ੩॥

ਜਗਿਆਸੂ ਰੂਪ ਇਸਤ੍ਰੀ ਦੇ ਖਸਮ ਜੋ ਗੁਰੂ ਸਾਹਿਬ ਜੀ ਹਨ, ਉਨ੍ਹਾਂ ਗੁਰਾਂ ਦੀ, ਨਦਰਿ=ਕਿਰਪਾ ਦ੍ਰਿਸ਼ਟੀ ਦੁਆਰੇ ਜਿਨ੍ਹਾਂ ਨੇ ਇਕ ਵਾਹਿਗੁਰੂ ਦੇ ਨਾਮ ਨੂੰ ਧਿਆਉਣਾ ਕੀਤਾ ਹੈ। ਉਨ੍ਹਾਂ ਨੇ ਆਪਣੇ ਦਿਲ ਵਿਚ ਹੀ ਪਰਮੇਸ਼ੁਰ ਨੂੰ ਪਸਿੰਦੇ=ਵੇਖ ਲਿਆ ਹੈ॥ ੩॥

ਕਾਜ਼ੀ ਨੇ ਕਿਹਾ-ਮੈਂ ੩੦ ਰੋਜ਼ੇ ਰੱਖਦਾ ਹਾਂ, ਪੰਜ ਨਿਵਾਜ਼ਾਂ ਪੜ੍ਹਦਾ ਹਾਂ। ਅਤੇ ਆਪਣੇ ਬਜ਼ੁਰਗਾਂ ਦੇ ਦੱਸੇ ਹੋਏ ਰਾਹ ਉਪਰ ਤੁਰਦਾ ਹਾਂ।

ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ:- ਠੀਕ ਹੈ-ਤੂੰ

## ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ॥

੩੦ ਰੋਜ਼ਿਆਂ ਨੂੰ ਰੱਖਣਾ ਕਰਦਾ ਹੈਂ ਅਤੇ ਪੰਜ ਨਿਵਾਜ਼ਾਂ ਨੂੰ ਭੀ ਪੜ੍ਹਦਾ ਹੈਂ। ਪਰ ਇਹ ਗੱਲ ਚੇਤੇ ਰੱਖੀਂ ਕਿ ਤੇਰਾ ਸਾਥੀ।

ਜਿਸ ਦਾ ਨਾਂ ਸੈਤਾਨੁ=ਕਾਮਦੇਵ, ਵਾ ਹੰਕਾਰ ਹੈ ਉਹ ਤੈਨੂੰ ਮਤਾਂ ਕੱਟ ਜਾਵੇ।

## ਨਾਨਕੁ ਆਖੈ ਰਾਹਿ ਪੈ ਚਲਣਾ

ਗੁਰੂ ਜੀ ਕਥਨ ਕਰਦੇ ਹਨ-ਹੇ ਕਾਜ਼ੀ ਤੂੰ ਆਖਦਾ ਹੈਂ ਮੈਂ ਆਪਣੇ ਬਜ਼ੁਰਗਾਂ ਦੇ ਦੱਸੇ ਹੋਇ ਰਾਹ ਉੱਪਰ ਚਲਦਾ ਹਾਂ। ਅਸੀਂ ਆਖਦੇ ਹਾਂ ਕਿ ਤੂੰ ਆਪਣੇ ਬਜ਼ੁਰਗਾਂ ਦੇ ਦੱਸੇ ਹੋਇ ਰਾਹ ਉੱਪਰ ਨਹੀਂ ਚਲਦਾ, ਕਿਉਂਕਿ ਕਾਰਜ ਦੁਆਰੇ ਕਾਰਨ ਦਾ ਅਨੁਮਾਨ ਹੁੰਦਾ ਹੈ। ਜੇ ਤੂੰ ਬਜ਼ੁਰਗਾਂ ਦੱਸੇ ਹੋਏ ਰਾਹ ਉੱਤੇ ਚਲਦਾ ਹੋਵੇਂ।

ਤਾਂ ਤੂੰ-

## ਮਾਲੁ ਧਨੁ ਕਿਤਕੂ ਸੰਜਿਆਹੀ॥ ੪॥ ੨੭॥

ਮਾਲ ਧਨ ਨੂੰ ਕਿਤ ਕੂ=ਕਿਸ ਵਾਸਤੇ ਸੰਜਿਆਹੀ=ਇਕੱਠਾ ਕਰਦਾ ਹੈਂ॥ ੪॥ ੨੭॥

## ਸਿਰੀਰਾਗੁ ਮਹਲਾ ੧ ਘਰੁ ੪॥

ਗੁਰੂ ਜੀ ਤੋਂ ਮਾਲ ਧਨ ਦੇ ਤਿਆਗਣ ਵਾਲੀਆਂ ਗੱਲਾਂ ਸੁਣਕੇ ਕਾਜ਼ੀ ਤੇ ਮੁੱਲਾਂ* ਨੇ ਕਿਹਾ, ਤੂੰ ਬੜਾ ਮੌਲਾ ਹੈਂ, ਇਹ ਦੱਸ ਕਦੇ ਮਾਲ ਧਨ ਦੇ ਤਿਆਗਣ ਨਾਲ ਵੀ ਗੁਜ਼ਾਰਾ ਹੋ ਸਕਦਾ ਹੈ।

ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ:-

---

*ਨੋਟ-ਜਦ ਗੁਰਦੇਵ ਜੀ ਪਿਛਲੇ ਸ਼ਬਦ ਦੁਆਰੇ ਕਾਜ਼ੀ ਨੂੰ ਉਪਦੇਸ਼ ਦੇ ਰਹੇ ਸਨ ਤਾਂ ਇਤਨੇ ਨੂੰ ਇਕ ਮੁੱਲਾਂ ਭੀ ਉਪਦੇਸ਼ ਸੁਣਨ ਵਾਸਤੇ ਆ ਗਿਆ ਇਸ ਤੇ ਹੁਣ ਦੋਹਾਂ ਨੂੰ ਸਾਂਝਾ ਉਪਦੇਸ਼ ਦੇਂਦੇ ਹਨ।

## ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥

ਉਹ ਪ੍ਰਮਾਤਮਾ ਹੀ ਮੌਲਾ ਹੈ ਜਿਸਨੇ ਸਾਰੇ ਜਗਤ ਨੂੰ ਮਉਲਿਆ=ਖਿੜਾਇਆ ਹੈ, ਅਤੇ ਸਾਰੇ ਸੰਸਾਰ ਨੂੰ ਹਰਿਆ ਭਰਿਆ ਕੀਤਾ ਹੈ।

ਦੂਜੀ ਲਵੰਤਾ ਇਸ ਤਰ੍ਹਾਂ ਭੀ ਲਗਾਂਦੇ ਹਨ:-

ਉਹ ਪ੍ਰਮਾਤਮਾ ਹੀ ਮੌਲਾ ਹੈ, ਜਿਸਨੇ ਸਾਰੇ ਜਗਤ ਨੂੰ ਮਉਲਾਇਆ ਹੈ।

ਕਾਜ਼ੀ ਨੇ ਕਿਹਾ ਮਉਲਾਏ ਦਾ ਅਰਥ ਕੀ ਹੈ? *ਗੁਰ ਉੱਤਰ:-*

ਹਰਿਆ ਕੀਆ ਸੰਸਾਰੋ=ਜਿਸਨੇ ਸਾਰੇ ਸੰਸਾਰ ਨੂੰ ਹਰਿਆ ਕੀਤਾ ਹੈ।

## ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ ॥੧॥

ਜਿਸ ਪ੍ਰਮਾਤਮਾ ਨੇ ਆਬ=ਪਾਣੀ, ਖਾਕੁ=ਪ੍ਰਿਥਵੀ ਆਦਿਕ ਪੰਜ ਤੱਤਾਂ ਕਰਕੇ ਸਾਰੀ ਸ੍ਰਿਸ਼ਟੀ ਬੰਨ੍ਹ ਰੱਖੀ ਹੈ।

*ਅਥਵਾ:-*ਜਿਸ ਪ੍ਰਮਾਤਮਾ ਨੇ ਦਸ ਹਿਸੇ ਪਾਣੀ ਵਧੀਕ ਹੁੰਦਿਆਂ ਭੀ ਖਾਕੁ=ਪ੍ਰਿਥਵੀ ਨੂੰ ਆਪਣੀ ਸ਼ਕਤੀ ਦੁਆਰਾ ਆਬ=ਜਲ ਵਿਚ ਇਸ ਤਰ੍ਹਾਂ ਬੰਨ੍ਹ ਰੱਖਿਆ ਹੈ। ਜੋ ਪਾਣੀ ਇਸਨੂੰ ਨਾ ਗਾਲ ਸਕਦਾ ਹੈ ਨਾ ਹੀ ਡੋਬ ਸਕਦਾ ਹੈ।

ਇਸ ਕਰਕੇ ਉਹ ਸਿਰਜਣਹਾਰ ਅਕਾਲ ਪੁਰਖ ਧੰਨਤਾ ਦੇ ਜੋਗ ਹੈ॥ ੧॥

## ਮਰਣਾ ਮੁਲਾ ਮਰਣਾ ॥

ਹੇ ਮੁੱਲਾਂ ਤੈਨੇ ਮਰ ਜਾਣਾ ਹੈ, ਹੇ ਕਾਜ਼ੀ ਤੈਨੇ ਵੀ ਮਰ ਜਾਣਾ ਹੈ।

*ਅਥਵਾ:-*ਹੇ ਮੁੱਲਾਂ ਤੈਨੇ ਮਰ ਜਾਣਾ ਹੈ, ਮਰ ਜਾਣਾ ਹੈ, ਮਰ ਜਾਣਾ ਹੈ, (ਤਿੰਨ ਵਾਰ ਕਹਿਣੇ ਸੇ ਨਿਸਚੇ ਅਰਥ ਹੈ)।

ਇਹ ਗੱਲ ਸੁਣ ਕੇ ਮੁੱਲਾਂ ਨੇ ਕਿਹਾ ਜੇਕਰ ਮਰ ਹੀ ਜਾਣਾ ਹੈ। ਫਿਰ ਸੰਸਾਰਕ ਆਨੰਦ ਤਾਂ ਲੈ ਲਈਏ, ਡਰਨ ਦੀ ਕੀ ਲੋੜ ਹੈ? ਗੁਰੂ ਜੀ ਨੇ ਕਿਹਾ ਠੀਕ ਹੈ ਮਰ ਤਾਂ ਜਾਣਾ ਹੈ।

## ਭੀ ਕਰਤਾਰਹੁ ਡਰਣਾ ॥੧॥ ਰਹਾਉ ॥

ਤੋ ਭੀ ਕਰਤਾਰ ਪਾਸੋਂ ਡਰਨਾ ਹੀ ਚਾਹੀਦਾ ਹੈ ਕਿਉਂਕਿ ਪਤਾ ਨਹੀਂ, ਜ਼ਿੰਦਗੀ ਵਿਚ ਕੀ ਸਜ਼ਾ ਦੇ ਦੇਵੇ।

### ਸਾਖੀ-ਦੋ ਪ੍ਰਿਸ਼ਟ ਜੁੜਿਆਂ ਦੀ

ਜੌੜੇ ਪੁੱਤਰ ਕਈਆਂ ਦੇ ਘਰ ਹੋਇ ਹਨ, ਇਹ ਕੋਈ ਅਚੰਭਾ ਨਹੀਂ ਹੈ।

ਪਰ ਇਕ ਦਿਨ ਇਕ ਮਾਤਾ ਦੇ ਗਰਭ 'ਚੋਂ ਜੌੜੇ ਪੁੱਤਰ ਅਜਿਹੇ ਪੈਦਾ ਹੋਇ, ਜਿਨ੍ਹਾਂ ਦੀਆਂ ਪਿੱਠਾਂ ਆਪਸ ਵਿਚ ਜੁੜੀਆਂ ਹੋਈਆਂ ਸਨ। ਮਾਂ ਨੇ ਆਪਣੀ ਆਂਦਰ ਅਨੁਸਾਰ ਬੜੇ ਸੋਹਣੇ ਢੰਗ ਅਨੁਸਾਰ ਦੋਹਾਂ ਦੀ ਪਾਲਣਾ ਕੀਤੀ। ਪਲਦੇ ਪਲਦੇ ਵੱਡੇ ਹੋ ਗਏ, ਜਿਨ੍ਹਾਂ 'ਚੋਂ ਇਕ ਗੁਰਮੁਖ ਸੁਭਾਅ ਵਾਲਾ ਹੋਣ ਕਰਕੇ ਨਾਮ ਜਪੀ ਜਾਵੇ, ਤੇ ਭਾਣੇ ਨੂੰ ਮਿੱਠਾ ਕਰਕੇ ਮੰਨੇ।

ਦੂਜਾ ਮਨਮੁਖ ਸੀ ਉਹ ਆਪਣੀਆਂ ਪਿੱਠਾਂ ਜੁੜੀਆਂ ਵੇਖਕੇ ਰੱਬ ਨੂੰ ਗਾਲ੍ਹੀਆਂ ਕੱਢੇ। ਕਿ ਪਰਮੇਸ਼ੁਰ ਨੇ

ਚੰਗਾ ਕੰਮ ਨਹੀਂ ਕੀਤਾ ਜੋ ਸਾਡੀਆਂ ਪਿੱਠਾਂ ਜੋੜ ਦਿੱਤੀਆਂ ਹਨ।

ਗੁਰਮੁਖ ਬੜਾ ਸਮਝਾਵੇ ਕਿ ਇਸ ਵਿਚ ਰੱਬ ਦਾ ਕੀ ਦੋਸ਼ ਹੈ, ਸਾਡੇ ਆਪਣੇ ਹੀ ਕਰਮਾਂ ਦਾ ਦੋਸ਼ ਹੈ, ਤੂੰ ਗਾਲ੍ਹੀਆਂ ਨਾ ਕੱਢ ਨਾਮ ਜਪੀ ਜਾ ਤਾਂ ਕਿ ਸਾਡਾ ਛੇਤੀ ਛੁਟਕਾਰਾ ਹੋ ਜਾਵੇ।

ਅੱਗੋਂ ਮਨਮੁਖ ਨੇ ਕਿਹਾ ਨਾਮ ਜਪਣ ਦੀ ਕੋਈ ਲੋੜ ਨਹੀਂ ਹੈ, ਇਸ ਤੋਂ ਪਰੇ ਰੱਬ ਨੇ ਹੋਰ ਸਾਡਾ ਕੀ ਕਰ ਲੈਣਾ ਹੈ।

ਸਮੇਂ ਅਨੁਸਾਰ ਨਾਮ ਦੇ ਪ੍ਰਤਾਪ ਕਰਕੇ ਗੁਰਮੁਖ ਦੇ ਪਾਪ ਕੀਤੇ ਹੋਏ ਛੇਤੀ ਖਤਮ ਹੋ ਜਾਣ ਤੇ ਉਸ ਦਾ ਸਰੀਰ ਛੁਟ ਗਿਆ, ਅਰਥਾਤ ਮਰ ਗਿਆ। ਹੁਣ ਉਸ ਦੀ ਲੋਥ ਵੀ ਮਨਮੁਖ ਨੂੰ ਧਰੂਣੀ ਪੈ ਗਈ ਜਿੱਥੇ ਭੀ ਜਾਵੇ ਉਹ ਲੋਥ ਨਾਲ ਹੀ ਜਾਵੇ। ਇਸ ਵਜ੍ਹਾ ਨਾਲ ਮਨਮੁਖ ਬੁਰੀਆਂ ਹਾਲਤਾਂ ਨਾਲ ਮੋਇਆ।

ਪ੍ਰਭੂ ਕਰਮਾਂ ਦਾ ਫਲ ਭੁਗਤਾਨ ਵਾਸਤੇ ਚਾਹੇ ਕਿਸੀ ਹਾਲਤ ਵਿਚ ਵੀ ਰੱਖੇ। ਮਨੁੱਖ ਨੂੰ ਪ੍ਰਭੂ ਦੇ ਸ਼ੁਕਰਾਨੇ ਵਿਚ ਹੀ ਰਹਿਣਾ ਚਾਹੀਦਾ ਹੈ, ਅਤੇ ਉਸ ਤੋਂ ਡਰਦਿਆਂ ਰਹਿਣਾ ਚਾਹੀਦਾ ਹੈ।

*ਅਥਵਾ:-ਮਰਣਾ ਮੁਲਾ ਮਰਣਾ॥ ਭੀ ਕਰਤਾਰਹੁ ਡਰਣਾ॥ (ਪੰਨਾ ੨੮)*

ਹੇ ਮੁੱਲਾਂ ਜਿਸਨੇ ਕਰਤਾਰ ਪ੍ਰਭੂ ਦੇ ਡਰ ਨੂੰ ਧਾਰਕੇ ਜੀਵਤ ਭਾ ਤੋਂ ਮਰਨਾ ਕੀਤਾ ਹੈ, ਉਹ ਫਿਰ ਮਰ+ਣਾ ਮਰਦਾ ਨਹੀਂ ਹੈ, ਭਾਵ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ॥ ੧॥ ਰਹਾਉ॥

## ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥

ਤਾਂ ਹੀ ਤੂੰ ਸ੍ਰੇਸ਼ਟ ਮੁੱਲਾਂ ਹੈਂ, ਤਾਂ ਹੀ ਤੂੰ ਸ੍ਰੇਸ਼ਟ ਕਾਜ਼ੀ ਹੈ।*

ਜੇਕਰ ਖੁਦਾਈ=ਸ੍ਰਿਸ਼ਟੀ ਦੇ ਮਾਲਕ ਖੁਦਾ ਦੇ ਨਾਮ ਨੂੰ ਜਾਨਣਾ ਕਰੇਂ।

ਜਿਸ ਵੇਲੇ ਮੁੱਲਾਂ ਨੇ ਆਪਣੀ ਪੜ੍ਹੀ ਹੋਈ ਵਿੱਦਿਆ ਦਾ ਬਹੁਤ ਸਾਰਾ ਮਾਣ ਕੀਤਾ। ਤਾਂ ਗੁਰੂ ਜੀ ਨੇ ਕਿਹਾ-

## ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ॥ ੨॥

ਜੇ ਕੋਈ ਬਹੁਤ ਸਾਰਾ ਪੜ੍ਹਿਆ ਹੋਇਆ ਭੀ ਹੋਵੇ, ਤਾਂ ਕਾਲ ਦੇ ਸਾਹਮਣੇ ਕੋਈ ਨਹੀਂ ਠਹਿਰ ਸਕਦਾ।

ਜਿਸ ਵੇਲੇ ਪਾਈ** ਦਾਣਿਆਂ ਨਾਲ ਭਰੀ ਜਾਂਦੀ ਹੈ, ਤਾਂ ਫਿਰ ਰਹਿੰਦੀ ਕੋਈ ਨਹੀਂ ਝੱਟ ਉਸ ਨੂੰ ਉਲੱਦ ਦਿੰਦੇ ਹਨ।

ਏਸੇ ਤਰ੍ਹਾਂ ਸਰੀਰ ਰੂਪੀ ਪਾਈ ਜਿਸ ਵੇਲੇ ਸੁਾਸਾਂ ਰੂਪ ਦਾਣਿਆਂ ਨਾਲ ਭਰੀ ਗਈ ਭਾਵ ਸੁਾਸ ਪੂਰੇ ਹੋ ਗਏ। ਤਾਂ ਕੋਈ ਰਹਿੰਦੀ ਨਹੀਂ, ਉਸਨੂੰ ਭੀ ਹੋਰ ਜੂਨ ਵਿਚ ਉਲੱਦ ਦੇਂਦੇ ਹਨ।

*ਅਥਵਾ :-* ਜਿਵੇਂ ਭਰੀ ਹੋਈ ਪਾਈ ਨੂੰ ਪਲਟੀਏ, ਤਾਂ ਉਸ ਵਿਚ ਕੋਈ ਭੀ ਦਾਣਾ ਨਹੀਂ ਰਹਿੰਦਾ। ਤਿਵੇਂ ਅਵਸਥਾ ਦੇ ਪੂਰੇ ਹੋ ਜਾਣ ਤੇ ਸਰੀਰ ਰੂਪ ਪਾਈ ਵਿਚ ਕੋਈ ਸੁਾਸਾਂ ਰੂਪ ਦਾਣਾ ਨਹੀਂ ਰਹਿੰਦਾ।

---

**ਮਸੀਤ ਵਿਖੇ ਜੋ ਲੜਕਿਆਂ ਨੂੰ ਫਾਰਸੀ ਇਲਮ ਪੜ੍ਹਾਂਦਾ ਹੈ ਉਸਨੂੰ ਮੁੱਲਾਂ ਕਹਿੰਦੇ ਹਨ।*
*ਅਤੇ ਜੋ ਨਿਆਂ ਕਰਦਾ ਹੈ ਉਸਦਾ ਨਾਂ ਕਾਜ਼ੀ ਹੈ।*

***ਪਾਈ, ਇਕ ਮਿਣਤੀ ਦੇ ਭਾਂਡੇ ਦਾ ਨਾਂ ਹੈ।*
*ਚਾਰ ਪੜੋਪੀਆਂ ਦਾ ਇਕ ਟੋਪਾ ਹੁੰਦਾ ਹੈ।*
*ਤੇ ਚਾਰ ਟੋਪਿਆਂ ਦੀ ਇਕ ਪਾਈ ਹੁੰਦੀ ਹੈ।*
*ਸਟੀਕ ਆਸਾ ਦੀ ਵਾਰ ਦਾ ੫੨ ਸਫਾ ਦੇਖੋ-*
*ਪੜੋਪੀ ਵਿਚ ਅੱਧ ਸੇਰ ਦਾਣੇ ਹੁੰਦੇ ਹਨ।*
*ਟੋਪੇ ਵਿਚ ਦੋ ਸੇਰ ਦਾਣੇ ਹੁੰਦੇ ਹਨ।*
*ਪਾਈ ਵਿਚ ਅੱਠ ਸੇਰ ਦਾਣੇ ਹੁੰਦੇ ਹਨ।*

ਯਥਾ- ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ॥ *(ਵਾਰ ਮਾਝ ਸਲੋਕ ੨੦, ਪੰਨਾ ੧੪੭)*

ਤਥਾ - ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ॥ ਕੋ ਰਹੈ ਨ ਭਰੀਐ ਪਾਈਐ॥

*(ਆਸਾ ਦੀ ਵਾਰ, ਪੰਨਾ ੪੬੫)*

ਤਥਾ- ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥

ਮੁਹਲਤਿ ਪੁਨੀ 'ਪਾਈ ਭਰੀ' ਜਾਨੀਅੜਾ ਘਤਿ ਚਲਾਇਆ॥

*(ਵਡਹੰਸੁ ਮਹਲਾ ੧, ਪੰਨਾ ੫੭੮)*

## ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ॥

ਅਸੀਂ ਤਾਂ ਉਸਨੂੰ ਚੰਗਾ ਕਾਜ਼ੀ ਜਾਣਦੇ ਹਾਂ, ਜਿਸਨੇ ਆਪਾ ਭਾਵ ਅਰਥਾਤ ਹੰਕਾਰ ਨੂੰ ਤਿਆਗਿਆ ਹੈ। ਅਤੇ ਇਕ ਪ੍ਰਭੂ ਦੇ ਨਾਮ ਦਾ ਆਧਾਰੋ=ਆਸਰਾ ਗ੍ਰਹਿਣ ਕੀਤਾ ਹੈ।

*ਪ੍ਰਸ਼ਨ:-ਉਹ ਪ੍ਰਭੂ ਕਿੱਥੇ ਰਹਿੰਦਾ ਹੈ?* *ਗੁਰ ਉੱਤਰ:-*

## ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ॥ ੩॥

ਉਹ ਪ੍ਰਮਾਤਮਾ ਹੁਣ ਵਰਤਮਾਨ ਸਮੇਂ ਵਿਖੇ ਹੈ, ਭੀ=ਪਿੱਛੇ-ਭੂਤ ਕਾਲ ਵਿਚ ਸੀ, ਹੋਸੀ=ਅੱਗੇ ਭਵਿੱਖਤ ਕਾਲ ਵਿਚ ਹੋਵੇਗਾ।

ਜਾਇ ਨ ਜਾਸੀ=ਜੰਮਦਾ ਮਰਦਾ ਨਹੀਂ ਹੈ, ਉਹ ਸੱਚਾ ਪ੍ਰਭੂ ਸਾਰਿਆਂ ਦੇ ਸਿਰਜਣੇ ਵਾਲਾ ਹੈ॥ ੩॥

## ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ॥

ਭਾਵੇਂ ਤੂੰ ਪੰਜਾਂ ਸਮਿਆਂ ਵਿਚ ਨਿਵਾਜ਼ਾਂ+ ਨੂੰ ਭੀ ਗੁਜਾਰਹਿ=ਪੜ੍ਹਦਾ ਹੈਂ।

ਅਤੇ ਕੁਰਾਣ ਸ਼ਰੀਫ ਆਦਿਕ ਚਾਰੇ ਕਤੇਬਾਂ++ ਨੂੰ ਭੀ ਪੜ੍ਹਦਾ ਹੈਂ।

## ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ॥ ੪॥ ੨੮॥

ਗੁਰੂ ਜੀ ਕਥਨ ਕਰਦੇ ਹਨ-ਹੇ ਕਾਜ਼ੀ ਜਿਸ ਵੇਲੇ ਤੈਨੂੰ, 'ਗੋਰ=ਕਬਰ ਸੱਦੇਗੀ।'

ਤਿਸ ਵੇਲੇ ਤੇਰਾ ਖਾਣਾ ਪੀਣਾ ਸਭ ਕੁਝ ਇੱਥੇ ਹੀ ਰਹਿ ਜਾਣਾ ਹੈ॥ ੪॥ ੨੮॥

'ਗੋਰ' ਵੈਰਾਗ ਮਈ ਬਚਨਾਂ ਦੁਆਰੇ ਮਨੁੱਖ ਨੂੰ ਇੰਞ ਸਮਝਾਂਦੀ ਹੈ:-ਹੇ ਪੁਰਸ਼ਾ ਸੰਸਾਰ ਵਿਚ ਤਾਂ ਤੂੰ ਅਨੇਕਾਂ ਦੋਸਤਾਂ ਮਿੱਤਰਾਂ ਨਾਲ ਚਲਦਾ ਹੈਂ। ਪਰ ਅੰਤ ਨੂੰ ਮੇਰੇ ਵਿਚ ਤੈਨੂੰ ਇਕੱਲਾ ਰਹਿਣਾ ਪਵੇਗਾ। ਹੁਣ ਤੂੰ ਚੰਗੀਆਂ ਸਿਹਜਾ ਉੱਪਰ ਸੌਂਦਾ ਹੈਂ ਅੰਤ ਨੂੰ ਮੇਰੇ ਪਾਸ ਧਰਤੀ ਉੱਤੇ ਸੌਣਾ ਪਵੇਗਾ।

---

*+ਪਹਿਲੀ ਨਿਵਾਜ਼-ਫਜ਼ਰ ਦੀ ਸੂਰਜ ਚੜ੍ਹਨ ਤੋਂ ੧ ਘੜੀ ਪਹਿਲੇ — ਬਾਬੇ ਆਦਮ ਨੇ ਪੜ੍ਹੀ।*
*ਦੂਜੀ ਨਿਵਾਜ਼-ਜ਼ੁਹਰ ਦੀ ਬਾਰ੍ਹਾਂ ਵਜੇ ਤੋਂ ਪਿੱਛੇ ੧॥ ਵਜੇ ਦੇ ਕਰੀਬ — ਇਬ੍ਰਾਹੀਮ ਨੇ ਪੜ੍ਹੀ।*
*ਤੀਜੀ ਨਿਵਾਜ਼-ਅਸਰ ਦੀ ਲੌਢ਼ੇ ਪਹਿਰ (ਚਾਰ ਘੜੀ ਦਿਨ ਰਹਿੰਦੇ) ਸਿਆਲ ਵਿਚ ੪ ਵਜੇ ਗਰਮੀ ਵਿਚ ੬ ਵਜੇ — ਯੂਨਸ ਨੇ ਪੜ੍ਹੀ।*
*ਚੌਥੀ ਨਿਵਾਜ਼-ਮਗਰਬੀ ਦਿਨ ਦੇ ਛੁਪਣ ਵੇਲੇ — ਈਸਾ ਨੇ ਪੜ੍ਹੀ।*
*ਪੰਜਵੀਂ ਨਿਵਾਜ਼-ਇਸ਼ਾ ਦੀ (ਚਾਰ ਘੜੀ ਰਾਤ ਗਈ) ਸਿਆਲ ਵਿਚ ੮ ਵਜੇ ਗਰਮੀ ਵਿਚ ੯ ਵਜੇ ਦੇ ਕਰੀਬ — ਮੂਸੇ ਪੈਗੰਬਰ ਨੇ ਪੜ੍ਹੀ।*

*++ਚਾਰ ਕਤੇਬਾਂ:-ਕੁਰਾਨ, ਅੰਜ਼ੀਲ, ਤਊਰੇਤ, ਜ਼ੰਬੂਰ।*

ਯਥਾ:- ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥ ੬੭॥

(ਸਲੋਕ ਸੇਖ ਫਰੀਦ, ਪੰਨਾ ੧੩੮੧)

# ਸਿਰੀਰਾਗੁ ਮਹਲਾ ੧ ਘਰੁ ੪॥

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਸਿੱਖ ਨੂੰ ਗੁਰਤਾ ਗੱਦੀ ਉਪਰ ਬਿਠਾਣ ਲਈ ਪ੍ਰੀਖਿਆ ਲੈਣ ਦਾ ਸੰਕਲਪ ਕੀਤਾ, ਤਾਂ ਸਿੱਖਾਂ ਉੱਪਰ ਕਰੜਾਈ ਕਰਨੀ ਸ਼ੁਰੂ ਕਰ ਦਿੱਤੀ।

ਪਹਿਲੇ ਲੰਗਰ ਦੋ ਵੇਲੇ ਚਲਦਾ ਸੀ, ਫਿਰ ਇਕ ਵੇਲੇ ਕਰ ਦਿੱਤਾ। ਜਿਹੜੇ ਦੋ ਵੇਲੇ ਲੰਗਰ ਖਾਣ ਵਾਲੇ ਸਨ ਜਦ ਉਨ੍ਹਾਂ ਨੂੰ ਇਕ ਵੇਲੇ ਮਿਲਿਆ ਦੂਜੇ ਵੇਲੇ ਨ ਮਿਲਿਆ ਤਾਂ ਇਸ ਦੁੱਖੋਂ ਕਈ ਸਿੱਖ ਦੌੜ ਗਏ।

ਫਿਰ ਹਲ ਫੜਾ ਕੇ ਸਾਰਿਆਂ ਪਾਸੋਂ ਖੇਤੀਆਂ ਕਰਵਾਉਣ ਲੱਗ ਪਏ। ਜਿਨ੍ਹਾਂ ਨੇ ਕਦੇ ਹਲ ਵਾਹੇ ਨਹੀਂ ਸਨ, ਉਹ ਏਸ ਦੁਖੋਂ ਦੌੜ ਗਏ। ਅੱਧੇ ਦੌੜ ਗਏ, ਅੱਧੇ ਬਾਕੀ ਰਹਿ ਗਏ।

ਫਿਰ ਹਜ਼ੂਰ ਨੇ ਇਕ ਦਿਨ ਛੱਡ ਕੇ, ਦੂਜੇ ਦਿਨ ਲੰਗਰ ਵਰਤਾਣਾ ਸ਼ੁਰੂ ਕਰ ਦਿੱਤਾ। ਭੁੱਖ ਦੇ ਮਾਰੇ ਫਿਰ ਹੋਰ ਭੀ ਦੌੜ ਗਏ।

ਜਦ ਖੇਤ ਪੱਕ ਗਏ ਤਾਂ ਹਜ਼ੂਰ ਨੇ ਵਾਢੀਆਂ ਕਰਵਾ ਕੇ ਬੋਹਲ ਲਗਵਾ ਕੇ ਕਿਹਾ: ਇਸ ਨੂੰ ਅੱਗ ਲਗਾ ਕੇ ਸਾੜ ਦਿਓ, ਇਹ ਗੱਲ ਸੁਣ ਕੇ ਕਈ ਸਿੱਖ ਘਬਰਾ ਗਏ। ਕਿ ਗੁਰੂ ਜੀ ਨੂੰ ਕੀ ਹੋ ਗਿਆ ਹੈ, ਬਰਦਾਸ਼ਤ ਨ ਕਰ ਸਕੇ, ਤੇ ਆਪਣੀ ਘਰੀਂ ਚਲੇ ਗਏ।

ਜਿਹੜੇ ਆਗਿਆਕਾਰੀ ਸਨ, ਉਨ੍ਹਾਂ ਨੇ ਹੁਕਮ ਮੰਨ ਕੇ ਅੱਗ ਲਗਾ ਕੇ ਅਨਾਜ ਦੇ ਬੋਹਲ ਸਾੜ ਦਿੱਤੇ।

ਫਿਰ ਗੁਰੂ ਜੀ ਲੱਕ ਨਾਲ ਛੁਰਾ, ਤੇ ਕੁੱਤੇ ਕੁੱਤੀਆਂ ਨਾਲ ਲੈ ਕੇ, ਭਿਆਨਕ ਰੂਪ ਧਾਰਕੇ ਤੁਰ ਪਏ। ਕਈ ਸਿੱਖ ਗੁਰੂ ਜੀ ਦੇ ਭਿਆਨਕ ਰੂਪ ਨੂੰ ਵੇਖ ਕੇ ਘਬਰਾ ਗਏ ਤੇ ਆਪਣੇ ਪਿੰਡ ਆ ਗਏ। ਉਸ ਭਿਆਨਕ ਰੂਪ ਦਾ ਅਬ ਵਰਨਣ ਕਰਦੇ ਹਨ:-

## ਏਕੁ ਸੁਆਨੁ ਦੁਇ ਸੁਆਨੀ ਨਾਲਿ॥

ਇਕ ਕੁੱਤਾ ਤੇ ਦੋ ਕੁੱਤੀਆਂ ਨਾਲ ਲੈ ਲੀਤੀਆਂ।

ਅਥਵਾ:-ਇਕ ਕੁੱਤਾ ਤੇ ਦੂਜੀ ਕੁੱਤੀ ਨਾਲ ਲੈ ਲੀਤੀ।

ਉਹ ਕੁੱਤੇ ਕੁੱਤੀਆਂ ਕੈਸੀਆਂ ਹਨ ? ਕਿ-

## ਭਲਕੇ ਭਉਕਹਿ ਸਦਾ ਬਇਆਲਿ॥

ਜਿਸ ਵੇਲੇ, 'ਬਇਆਲਿ=ਪੌਣ ਦੇ ਚਲਣ ਨਾਲ ਬ੍ਰਿੱਛਾਂ ਦੇ ਪਤੇ ਹਿਲਦੇ ਹਨ, ਤੇ ਉਨ੍ਹਾਂ ਦੇ ਸ਼ਬਦ ਹੋਣ ਤੇ ਉਹ ਕੁੱਤੇ ਕੁੱਤੀਆਂ ਦੇ ਸ਼ਬਦ ਹੋਣ ਤੇ ਉਹ ਕੁੱਤੇ ਕੁੱਤੀਆਂ ਭਲਕੇ=ਸਵੇਰੇ ਸਵੇਰੇ ਹਮੇਸ਼ਾਂ ਭੌਂਕਦੀਆਂ ਹਨ।'

## ਕੂੜੁ ਛੁਰਾ ਮੁਠਾ ਮੁਰਦਾਰੁ॥

ਇਕ ਝੂਠਾ ਛੁਰਾ ਭਾਵ ਲੱਕੜ ਦਾ ਛੁਰਾ ਨਾਲ ਲੈ ਲੀਤਾ, ਜੋ ਮੁਰਦਾਰੁ=ਮਰੇ ਹੋਇ ਨੂੰ ਭੀ ਨਹੀਂ ਮੁਠਾ=ਕੱਟ ਸਕਦਾ।

## ਧਾਣਕ ਰੂਪਿ ਰਹਾ ਕਰਤਾਰ ॥ ੧ ॥

ਕਰਤਾਰ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ (ਸਿੱਖਾਂ ਦੀ ਪ੍ਰੀਖਿਆ ਲੈਣ ਵਾਸਤੇ) ਇਸ ਵਜ੍ਹਾ ਨਾਲ ਧਾਣਕ=ਭਿਆਨਕ ਰੂਪ ਵਿਖੇ ਰਹਿਣਾ ਕੀਤਾ॥ ੧॥

ਅੱਗੇ ਜਾ ਕੇ ਪੈਸਿਆਂ ਦੀ ਵਰਖਾ ਕੀਤੀ, ਕਈ ਪੈਸਿਆਂ ਦੇ ਚੁਕਣ ਵਿਖੇ ਲੱਗ ਗਏ। ਫਿਰ ਰੁਪਇਆਂ ਦੀ ਵਰਖਾ ਕੀਤੀ, ਕਈ ਰੁਪਿਆਂ ਦੇ ਚੁੱਕਣ ਵਿਚ ਲਗ ਗਏ। ਫਿਰ ਹਜ਼ੂਰ ਨੇ ਮੋਹਰਾਂ ਦੀ ਵਰਖਾ ਕੀਤੀ, ਮੋਹਰਾਂ ਵੇਖਕੇ ਸਾਰੇ ਸਿੱਖ ਉਨ੍ਹਾਂ ਵਿਚ ਹੀ ਮਸਤ ਰਹਿ ਗਏ। ਆਖਿਰ ਗੁਰੂ ਜੀ ਨਾਲ ਦੋ ਸਿੱਖ ਭਾਈ ਬੁੱਢਾ ਜੀ, ਤੇ ਭਾਈ ਲਹਿਣਾ ਜੀ ਰਹੇ। ਭਾਈ ਬੁੱਢਾ ਜੀ ਨੂੰ ਵੇਖਕੇ ਕਿਹਾ ਤੂੰ ਕਿਉਂ ਖੜਾ ਹੈਂ ਦੌੜ ਜਾ।

ਅੱਗੋਂ ਭਾਈ ਜੀ ਨੇ ਹੱਥ ਜੋੜ ਕੇ ਕਿਹਾ, ਮੈਂ ਆਪ ਜੀ ਦਾ ਸਿੱਖ ਹਾਂ ਇਸ ਲਈ ਖੜਾ ਹਾਂ। ਹਜ਼ੂਰ ਨੇ ਕਿਹਾ ਸਿੱਖ ਉਹ ਹੁੰਦਾ ਹੈ ਜਿਹੜਾ ਸਿੱਖਾਂ ਵਾਲੇ ਕੰਮ ਕਰੇ, ਭਾਈ ਬੁੱਢਾ ਜੀ ਨੇ ਕਿਹਾ ਆਪ ਹੁਕਮ ਕਰੋ, ਹਜ਼ੂਰ ਨੇ ਕਿਹਾ ਔਹ ਮੁਰਦਾ ਪਿਆ ਹੈ ਉਸ ਨੂੰ ਖਾ ਜਾ। ਇਹ ਗੱਲ ਸੁਣਕੇ ਮਨ ਸਹਿਮ ਗਿਆ ਮੈਂ ਮੁਰਦਾ ਖਾਵਾਂ।

ਹਜ਼ੂਰ ਨੇ ਉਸ ਦੀ ਪਿੱਠ ਤੇ ਰੱਖ ਕੇ ਸਲੋਤ੍ਰ ਮਾਰਿਆ ਤੇ ਕਿਹਾ, (ਕੁਟਨ ਹਮਰੇ ਸਿੱਖ ਕਹਾਵੇ) ਉਸ ਵੇਲੇ ਭਾਈ ਬੁੱਢਾ ਜੀ ਵੀ ਦੌੜਕੇ ਝਾੜੀਆਂ ਵਿਚ ਜਾ ਲੁਕੇ।

ਫਿਰ ਭਾਈ ਲਹਿਣਾ ਜੀ ਨੂੰ ਕਿਹਾ ਤੂੰ ਕਿਉਂ ਖੜਾ ਹੈਂ, ਅੱਗੋਂ ਉਨ੍ਹਾਂ ਨੇ ਹੱਥ ਜੋੜ ਕੇ ਕਿਹਾ ਆਪ ਜੀ ਦਾ ਸਿੱਖ ਜੋ ਹੋਇਆ। ਹਜ਼ੂਰ ਨੇ ਕਿਹਾ ਸਿੱਖ ਉਹ ਹੁੰਦਾ ਹੈ ਜਿਹੜਾ ਹੁਕਮ ਮੰਨੇ, ਤਾਂ ਭਾਈ ਲਹਿਣਾ ਜੀ ਨੇ ਕਿਹਾ ਆਪ ਹੁਕਮ ਕਰੋ ਦਾਸ ਮੰਨਣ ਨੂੰ ਤਿਆਰ ਹੈ। ਗੁਰੂ ਜੀ ਨੇ ਕਿਹਾ:-ਖਾਹ ਮੁਰਦਾ, ਤਾਂ ਲਹਿਣਾ ਜੀ ਸੱਤ ਬਚਨ ਕਹਿ ਕੇ ਮੁਰਦੇ ਪਾਸ ਜਾ ਕੇ ਖਲੋ ਗਏ।

ਹਜ਼ੂਰ ਨੇ ਫਿਰ ਕਿਹਾ ਖੜਾ ਕਿਉਂ ਹੈਂ ਖਾਂਦਾ ਕਿਉਂ ਨਹੀਂ ? ਤਾਂ ਲਹਿਣਾ ਜੀ ਨੇ ਕਿਹਾ ਮੈਂ ਆਪ ਜੀ ਦੀ ਆਗਿਆ ਉਡੀਕ ਰਿਹਾ ਹਾਂ, ਕਿ ਕਿਸ ਪਾਸਿਓਂ ਖਾਵਾਂ, ਹਜ਼ੂਰ ਨੇ ਕਿਹਾ ਸਿਰ ਤੋਂ ਲੈ ਕੇ ਪੈਰਾਂ ਤੱਕ ਖਾ ਜਾ। ਲਹਿਣਾ ਜੀ ਦਾ ਚਿੱਤ ਸਹਿਮਿਆ ਨਹੀਂ ਜਦ ਕੱਪੜਾ ਲਾਹ ਕੇ ਖਾਣ ਲਗੇ। ਤਾਂ ਹਜ਼ੂਰ ਨੇ ਉਸ ਦੇ ਦ੍ਰਿੜ ਨਿਸਚੇ ਨੂੰ ਵੇਖਕੇ ਕੜਾਹ ਪ੍ਰਸ਼ਾਦ ਦੀ ਦੇਗ ਬਣਾ ਦਿੱਤੀ। ਫਿਰ ਭਾਈ ਲਹਿਣਾ ਜੀ ਨੂੰ ਆਪਣੇ ਪਾਸ ਬੁਲਾ ਕੇ ਘੁੱਟ ਕੇ ਗਲਵੱਕੜੀ ਪਾਈ। ਆਪਣੇ ਅੰਗਾਂ ਨਾਲ ਛੁਹਾ ਕੇ, ਭਾਈ ਲਹਿਣਾ ਜੀ ਤੋਂ ਗੁਰੂ ਅੰਗਦ ਬਣਾ ਦਿੱਤਾ। ਇਹ ਹੈ ਸਿੱਖ ਦਾ ਨਮੂਨਾ।

ਜਦ ਵੀ ਗੁਰੂ ਹੁਕਮ ਕਰੇ ਸਿੱਖ ਨੂੰ ਉਸੇ ਤਰ੍ਹਾਂ ਮੰਨਣਾ ਚਾਹੀਦਾ ਹੈ। ਗੁਰੂ ਦੇ ਲਿਬਾਸ ਨੂੰ ਜਾਂ ਕੌਤਕ ਨੂੰ ਵੇਖਕੇ ਮਨ ਡੁਲਾਵੇ ਨਾ। ਯਥਾ-ਜੇ ਗੁਰ ਸਾਂਗ ਵਰਤਦਾ ਸਿੱਖ ਸਿਦਕ ਨ ਹਾਰੇ।

ਹੁਣ ਕਲਜੁਗੀ ਜੀਵਾਂ ਦੀ ਦਸ਼ਾ ਵਰਣਨ ਕਰਦੇ ਹਨ।

***ਏਕੁ ਸੁਆਨੁ ਦੁਇ ਸੁਆਨੀ ਨਾਲਿ॥***

ਜੀਵ ਦੇ ਨਾਲ ਇੱਕ ਲੋਭ ਰੂਪ ਸੁਆਨੁ=ਕੁੱਤਾ ਹੈ, ਦੋ ਆਸਾ ਤ੍ਰਿਸ਼ਨਾਂ ਰੂਪੀ ਕੁੱਤੀਆਂ ਹਨ।

ਵਾ:-ਦੁਇ=ਦ੍ਵੈਤ ਰੂਪੀ ਕੁੱਤੀ ਨਾਲ ਹੈ।

***ਭਲਕੇ ਭਉਕਹਿ ਸਦਾ ਬਇਆਲਿ॥***

ਲੋਭ ਰੂਪ ਕੁੱਤਾ, ਤੇ ਆਸਾ ਤ੍ਰਿਸ਼ਨਾਂ ਰੂਪੀ ਦੋਵੇਂ ਕੁੱਤੀਆਂ, ਬਇਆਲਿ=ਪਦਾਰਥਾਂ ਵਾਸਤੇ ਭਲਕੇ=ਸਵੇਰੇ

ਸਵੇਰੇ ਹਮੇਸ਼ਾਂ ਭੌਂਕਦੀਆਂ ਹਨ।

*ਅਥਵਾ:*-ਬਇਆਲਿ=ਦਿਨ ਦੇ ਉਦੇ ਹੋਣ ਨਾਲ ਹੀ, ਵਾ ਬਇਆਲਿ=ਵਾਸ਼ਨਾਂ ਦੇ ਅਨੁਸਾਰ ਭੌਂਕਦੀਆਂ ਹਨ।

## ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੧ ॥

ਝੂਠ ਰੂਪ ਛੁਰਾ ਮਨ ਰੂਪ ਹੱਥ ਵਿਚ ਫੜਿਆ ਹੋਇਆ ਹੈ, ਜੇਹੜਾ ਲੋਕਾਂ ਨੂੰ ਮੁਠਾ=ਠਗ ਕੇ ਖਾਣਾ ਹੈ ਏਹੋ ਮੁਰਦਾਰੁ=ਮੋਏ ਹੋਇ ਪਸ਼ੂ ਦਾ ਖਾਣਾ ਹੈ।

ਹੇ ਕਰਤਾਰ ! ਸੰਸਾਰੀ ਜੀਵ ਆਪ ਜੀ ਤੋਂ ਭੁੱਲਕੇ ਧਾਣਕ=ਭਿਆਨਕ ਰੂਪ ਹੋ ਰਹੇ ਹਨ॥। ੧॥

## ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥

**ਪਹਿਲਾ ਅਰਥ:**-ਮੈ=ਹੰਗਤਾ ਮਮਤਾ ਵਸ਼ਿਸ਼ਟ ਜੀਵ ਪਤਿ=ਪ੍ਰਮਾਤਮਾ ਦੀ ਪੰਦਿ=ਸਿੱਖਿਆ ਨਹੀਂ ਲੈਂਦਾ।

**ਦੂਜਾ ਅਰਥ:**-ਪਤੀ ਪ੍ਰਮਾਤਮਾ ਦੀ ਪ੍ਰਾਪਤੀ ਦੇ ਪੰਦਿ=ਰਸਤੇ ਵਿਚ ਪੈਰ ਨਹੀਂ ਰੱਖਦਾ। ਕਈ ਬੀੜਾਂ ਵਿਚ 'ਪੰਦਿ' ਦੀ ਜਗ੍ਹਾ 'ਸਪੰਦ' ਪਾਠ ਵੀ ਹੁੰਦਾ ਹੈ। ਜੇ ਸਪੰਦਿ ਪਾਠ ਹੋਵੇ ਤਾਂ ਇਹ ਅਰਥ ਕਰਨਾ ਇਹ ਮੈ=ਮਮਤਾ ਵਸ਼ਿਸ਼ਟ ਜੀਵ ਪਤੀ ਪ੍ਰਮਾਤਮਾ ਦੀ ਪ੍ਰਾਪਤੀ ਦੀ ਸਪੰਦਿ=ਇੱਛਾ ਨਹੀਂ ਕਰਦਾ ਅਤੇ ਨਾ ਹੀ ਸ੍ਰੇਸ਼ਟ - ਕਰਨੀ ਦੀ ਕਾਰ ਨੂੰ ਕਰਦਾ ਹੈ।

## ਹਉ ਬਿਗੜੈ ਰੂਪਿ ਰਹਾ ਬਿਕਰਾਲ ॥

ਹਉ=ਹੰਗਤਾ-ਮਮਤਾ ਵਸ਼ਿਸ਼ਟ ਜੀਵ ਰੂਪਿ=ਸਰੂਪ ਤੋਂ ਵਿਗੜਿਆ ਹੋਇਆ ਬਿਕਰਾਲ=ਭਿਆਨਕ ਹੋ ਰਿਹਾ ਹੈ।

## ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥

ਹੇ ਵਾਹਿਗੁਰੂ ! ਆਪ ਜੀ ਦਾ ਇੱਕ ਨਾਮ ਹੀ ਸੰਸਾਰ ਸਮੁੰਦ੍ਰ ਤੋਂ ਤਾਰਨੇ ਵਾਲਾ ਹੈ।

## ਮੈ ਏਹਾ ਆਸ ਏਹੋ ਆਧਾਰੁ ॥ ੧ ॥ ਰਹਾਉ ॥

ਮੈਨੂੰ ਏਸੇ ਨਾਮ ਜਪਣ ਦੀ ਆਸਾ ਹੈ, ਅਤੇ ਏਸੇ ਨਾਮ ਦਾ ਹੀ ਮੈਨੂੰ ਆਧਾਰੁ=ਆਸਰਾ ਹੈ॥ ੧॥

## ਮੁਖਿ ਨਿੰਦਾ ਆਖਾ ਦਿਨੁ ਰਾਤਿ ॥

ਇਹ ਜੀਵ ਦਿਨ ਰਾਤ ਆਪਣੇ ਮੂੰਹ ਸੇ ਨਿੰਦਿਆ ਦੇ ਸ਼ਬਦ ਹੀ ਕਥਨ ਕਰਦਾ ਹੈ।

## ਪਰ ਘਰੁ ਜੋਹੀ ਨੀਚ ਸਨਾਤਿ ॥

ਧਨ ਲੁੱਟਨ ਵਾਸਤੇ ਪਰਾਏ ਘਰਾਂ ਵੱਲ ਜੋਹੀ=ਵੇਖਦਾ ਰਹਿੰਦਾ ਹੈ,

*ਅਥਵਾ:*-ਪਰ ਘਰੁ=ਪਰਾਈ ਇਸਤ੍ਰੀ ਵੱਲ ਬੁਰੀ ਨਿਗਾਹ ਕਰਕੇ ਵੇਖਦਾ ਰਹਿੰਦਾ ਹੈ।

*ਅਥਵਾ:*=ਪਰ ਘਰੁ=ਪ੍ਰਾਏ ਘਰ ਦੇਵੀ ਦਿਉਤਿਆਂ ਵੱਲ ਵੇਖਦਾ ਰਹਿੰਦਾ ਹੈ ਇਸ ਕਰਕੇ ਨੀਚ ਅਤੇ ਸਨਾਤਿ=ਭੂਤਨਾ ਹੋ ਰਿਹਾ ਹੈ।

## ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥

ਕਾਮ ਕਰੋਧ ਆਦਿਕ ਪੰਜ ਚੰਡਾਲ ਇਸ ਦੇ ਤਨ ਵਿਖੇ ਵਸ ਰਹੇ ਹਨ।

## ਧਾਣਕ ਰੂਪਿ ਰਹਾ ਕਰਤਾਰ ॥ ੨ ॥

ਹੇ ਕਰਤਾਰ ! ਸੰਸਾਰੀ ਜੀਵ ਆਪ ਜੀ ਤੋਂ ਭੁੱਲਕੇ ਭਿਆਨਕ ਰੂਪ ਹੋ ਰਹੇ ਹਨ॥ ੨ ॥

## ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥

ਉਪਰਲਾ ਵੇਸੁ=ਲਿਬਾਸ (ਭੇਖ) ਬੜਾ ਮਲੂਕੀ=ਸੁੰਦਰ ਹੈ, ਪਰ ਅੰਦਰੋਂ ਸੁਰਤਿ ਫਾਹੀ=ਫਹਾਣੇ ਵਾਲੀ ਹੈ। ਠੱਗੀ ਰੂਪ ਦੇਸ ਵਿਚ ਵੱਸਨ ਕਰਕੇ, ਵਾ ਜਿਸ ਦੇਸ ਵਿਚ ਜਾਂਦਾ ਹੈ ਓਥੇ ਹੀ ਠੱਗੀਆਂ ਕਰਦਾ ਹੈ, ਏਸ ਕਾਰਨ ਇਹ ਹਉ=ਹੰਗਤਾ ਮਮਤਾ ਵਸ਼ਿਸ਼ਟ ਜੀਵ ਵਾੜਾ=ਵੱਡਾ ਠਗ ਹੋ ਰਿਹਾ ਹੈ।

## ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੩ ॥

ਇਹ ਜੀਵ ਜਿਤਨਾ ਚੰਗਾ ਸਿਆਣਾ ਹੁੰਦਾ ਹੈ ਉਤਨਾ ਬਹੁਤਾ ਹੀ ਪਾਪਾਂ ਦਾ ਭਾਰੁ=ਬੋਝ ਉਠਾਂਦਾ ਹੈ ਕਿਉਂਕਿ ਝੂਠੀਆਂ ਉਗਾਹੀਆਂ ਸਿਆਣੇ ਆਦਮੀ ਹੀ ਦਿੰਦੇ ਹਨ।

ਹੇ ਕਰਤਾਰ ! ਸੰਸਾਰੀ ਜੀਵ ਆਪ ਜੀ ਤੋਂ ਭੁੱਲਕੇ ਭਿਆਨਕ ਰੂਪ ਹੋ ਰਹੇ ਹਨ॥ ੩ ॥

## ਮੈ ਕੀਤਾ ਨ ਜਾਤਾ ਹਰਾਮਖੋਰੁ ॥

ਮੈ=ਹੰਗਤਾ-ਮਮਤਾ ਵਸ਼ਿਸ਼ਟ ਜੋ ਜੀਵ ਹੈ ਇਸਨੇ ਪ੍ਰਭੂ ਦੇ ਕੀਤੇ ਉਪਕਾਰ ਨੂੰ ਨਹੀਂ ਜਾਨਣਾ ਕੀਤਾ ਇਸ ਕਰਕੇ ਇਹ ਹਰਾਮਖੋਰ ਹੋ ਰਿਹਾ ਹੈ।

## ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥

ਹਉ=ਹੰਗਤਾ-ਮਮਤਾ ਵਸ਼ਿਸ਼ਟ ਜੋ ਦੁਸ਼ਟ ਜੀਵ ਹੈ ਨਾਮ ਤੋਂ ਵੇਮੁਖ ਹੋਣ ਕਰਕੇ ਚੋਰ ਹੈ।

ਯਥਾ-ਨਾਮੁ ਦੁਰਾਇ ਚਲੈ ਸੋ ਚੋਰੁ ॥

ਵਾ ਲੁਕ ਛਿਪ ਕੇ ਪਾਪ ਕਰਮਾਂ ਨੂੰ ਕਰਦਾ ਹੈ ਇਸ ਕਰਕੇ ਚੋਰ ਹੈ, ਇਹ ਅੱਗੇ ਪ੍ਰਲੋਕ ਵਿਚ ਜਾ ਕੇ ਕਿਆ ਮੁਹੁ ਦੇਸਾ=ਕੀ ਮੂੰਹ ਦੇਵੇਗਾ।

## ਨਾਨਕੁ ਨੀਚੁ ਕਹੈ ਬੀਚਾਰੁ ॥

ਗੁਰੂ ਜੀ ਕਥਨ ਕਰਦੇ ਹਨ-ਇਸ ਸ਼ਬਦ ਵਿਖੇ ਅਸਾਂ ਨੇ ਨੀਚਾਂ ਦਾ ਵਿਚਾਰ ਕਿਹਾ ਹੈ।

## ਧਾਣਕ ਰੂਪਿ ਰਹਾ ਕਰਤਾਰ ॥ ੪ ॥ ੨੯ ॥

ਹੇ ਕਰਤਾਰ ! ਸੰਸਾਰੀ ਜੀਵ ਆਪ ਜੀ ਤੋਂ ਭੁੱਲ ਕੇ ਧਾਣਕ ਰੂਪਿ=ਭਿਆਨਕ ਰੂਪ ਹੋ ਰਹੇ ਹਨ॥ ੪ ॥ ੨੯ ॥

## ਸਿਰੀਰਾਗੁ ਮਹਲਾ ੧ ਘਰੁ ੪ ॥

ਸ੍ਰੀ ਗੁਰੂ ਨਾਨਕ ਦੇਵ ਜੀ ਬਾਰ ਦੇਸ ਵਿਚ ਚਲੇ ਜਾ ਰਹੇ ਸਨ। ਜੀਵਾਂ ਨੂੰ ਦੁਖ ਸਹਿਤ ਰੋਂਦਿਆਂ ਵੇਖ ਕੇ ਪੁੱਛਿਆ-ਭਲਿਓ ਲੋਕੋ ਤੁਹਾਨੂੰ ਕੀ ਦੁੱਖ ਹੈ ? ਤਾਂ ਲੋਕਾਂ ਨੇ ਹੱਥ ਜੋੜ ਕੇ ਕਿਹਾ ਫਕੀਰ ਸਾਈਂ ਜੀ, ਵਰਖਾ

ਨਾ ਹੋਣ ਦੇ ਕਾਰਨ ਕਾਲ ਪਿਆ ਹੋਇਆ ਹੈ, ਖਾਣ ਨੂੰ ਕੁਝ ਮਿਲਦਾ ਨਹੀਂ ਹੈ।

ਆਪ ਕਿਰਪਾ ਕਰਕੇ ਵਰਖਾ ਪਾ ਕੇ ਸਾਨੂੰ ਜੀਵ ਦਾਨ ਬਖਸ਼ਣਾ ਕਰੋ।

ਹਜ਼ੂਰ ਨੇ ਕਿਹਾ:- ਭਾਣੇ ਵਿਚ ਹੀ ਸੁਖ ਹੈ ਤੁਸੀਂ ਉਸ ਦਾ ਭਾਣਾ ਮਿੱਠਾ ਕਰਕੇ ਮੰਨੀ ਜਾਵੋ।

ਤਾਂ ਲੋਕਾਂ ਨੇ ਕਿਹਾ ਐਨੇ ਦੁਖੀ ਹਾਂ, ਜੋ ਭਾਣੇ ਮੰਨਣ ਤੋਂ ਅਸਮਰੱਥ ਹੋ ਚੁੱਕੇ ਹਾਂ।

ਫਕੀਰ ਲੋਕ ਦਿਆਲੂ ਹੁੰਦੇ ਹਨ, ਆਪ ਦਇਆ ਦੇ ਘਰ ਵਿਚ ਆ ਕੇ ਵਰਖਾ ਜ਼ਰੂਰ ਪਵਾਓ ।

ਤਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੰਤਰ-ਧਿਆਨ ਹੋ ਕੇ, ਕਰਤਾਰ ਅੱਗੇ ਬੇਨਤੀ ਕੀਤੀ।

ਮੀਂਹ ਤਾਂ ਬਹੁਤ ਵਸਿਆ। ਪਰ ਉਸ ਜਲ ਨੂੰ ਜੇਹੜਾ ਵੀ ਪਸ਼ੂ ਪੰਛੀ ਪੀਂਦਾ ਹੈ ਉਹ ਮਰਦਾ ਜਾਂਦਾ ਹੈ।

ਇਹ ਕੌਤਕ ਵੇਖਕੇ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ:

## ਏਕਾ ਸੁਰਤਿ ਜੇਤੇ ਹੈ ਜੀਅ ॥ ਸੁਰਤਿ ਵਿਹੂਣਾ ਕੋਇ ਨ ਕੀਅ ॥

**ਪਹਿਲਾ ਅਰਥ:**-ਹੇ ਪ੍ਰਭੂ ! ਸੰਸਾਰ ਵਿਚ ਜਿਤਨੇ ਕੁ ਜੀਵ ਹਨ, ਉਨ੍ਹਾਂ ਸਾਰਿਆਂ ਦੇ ਖਾਣ ਪੀਣ ਦੀ ਸੁਰਤ ਆਪ ਜੀ ਨੂੰ ਹੈ।

ਹੇ ਪ੍ਰਭੂ ਤੈਂਨੇ ! ਆਪਣੀ ਗਿਆਤ ਤੋਂ ਬਿਨਾਂ ਕੋਈ ਵੀ ਜੀਵ ਪੈਦਾ ਨਹੀਂ ਕੀਤਾ । ਅਰਥਾਤ ਸਾਰੇ ਜੀਵ ਆਪ ਜੀ ਦੀ ਹੀ ਦ੍ਰਿਸ਼ਟੀ ਗੋਚਰੇ ਹਨ।

**ਦੂਜਾ ਅਰਥ:**-ਸੰਸਾਰ ਵਿਖੇ ਜਿਤਨੇਕੁ ਜੀਵ ਹਨ, ਸਭਨਾਂ ਨੂੰ ਇੱਕ ਪਰਮੇਸ਼ਰ ਦੀ ਗਿਆਤ ਹੈ। ਜੇਕਰ ਬੱਚੇ ਨੂੰ ਵੀ ਪੁੱਛੋ ਤਾਂ ਉਹ ਭੀ ਉੱਚੀ ਉਂਗਲ ਕਰਕੇ ਆਖਦਾ ਹੈ ਔਹ ਰੱਬ ਹੈ।

ਸੁਰਿਤ=ਗਿਆਤ ਤੋਂ ਬਿਨਾਂ ਕੋਈ ਜੀਵ ਪੈਦਾ ਨਹੀਂ ਕੀਤਾ।

[ਪੰਨਾ ੨੫]

## ਜੇਹੀ ਸੁਰਤਿ ਤੇਹਾ ਤਿਨ ਰਾਹੁ ॥

ਹੇ ਪ੍ਰਭੂ! ਜੇਹੋ ਜੇਹੀ ਤੂੰ ਸੁਰਤਿ=ਗਿਆਤ ਦਿੰਦਾ ਹੈਂ, ਤੇਹੋ ਜੇਹਾ ਤਿਨ੍ਹਾਂ ਜੀਵਾਂ ਨੂੰ! ਰਾਹੁ=ਰਸਤਾ ਪ੍ਰਾਪਤ ਹੁੰਦਾ ਹੈ।

## ਲੇਖਾ ਇਕੋ ਆਵਹੁ ਜਾਹੁ ॥ ੧ ॥

ਸਾਰਿਆਂ ਜੀਵਾਂ ਦੇ ਔਣ ਜਾਣ ਦਾ ਲੇਖਾ=ਹਿਸਬ ਇੱਕ ਆਪ ਜੀ ਦੇ ਪਾਸ ਹੈ॥ ੧॥

## ਕਾਹੇ ਜੀਅ ਕਰਹਿ ਚਤੁਰਾਈ ॥

ਇਹ ਸੰਸਾਰੀ ਜੀਵ ! ਕਿਸ ਵਾਸਤੇ ਆਪਣੀਆਂ ਚਤੁਰਾਈਆਂ ਕਰਦੇ ਹਨ, ਕਿ ਇੰਞ ਹੋਣਾ ਚਾਹੀਦਾ ਹੈ, ਜੋ ਕੁਝ ਅੱਗੇ ਹੋਇਆ ਹੈ ਉਹ ਠੀਕ ਨਹੀਂ ਹੋਇਆ।

## ਲੇਵੈ ਦੇਵੈ ਢਿਲ ਨ ਪਾਈ ॥ ੧ ॥ ਰਹਾਉ ॥

ਹੇ ਪ੍ਰਭੂ ! ਤੂੰ ਜੀਵਾਂ ਪਾਸੋਂ ਪਦਾਰਥ ਲੈਂਦਿਆਂ ਦੇਂਦਿਆਂ ਢਿਲ=ਦੇਰ ਨਹੀਂ ਪਾਂਦਾ ॥ ੧ ॥ ਰਹਾਉ ॥

## ਤੇਰੇ ਜੀਅ ਜੀਆ ਕਾ ਤੋਹਿ ॥

ਹੇ ਪ੍ਰਭੂ ! ਇਹ ਸਾਰੇ ਜੀਵ ਤੇਰੇ ਬਣਾਏ ਹੋਏ ਹਨ, ਤੂੰ ਇਨ੍ਹਾਂ ਜੀਵਾਂ ਦਾ ਮਾਲਕ ਹੈਂ।

**ਕਿਤ ਕਉ ਸਾਹਿਬ ਆਵਹਿ ਰੋਹਿ॥**

ਹੇ ਸਾਹਿਬ ! ਫਿਰ ਤੂੰ ਕਿਸ ਵਾਸਤੇ ਰੋਹਿ=ਗੁੱਸੇ ਵਿਚ ਆਇਆ ਹੈਂ।

**ਜੇ ਤੂ ਸਾਹਿਬ ਆਵਹਿ ਰੋਹਿ॥ ਤੂ ਓਨਾ ਕਾ ਤੇਰੇ ਓਹਿ॥੨॥**

ਹੇ ਸਾਹਿਬ ! ਜੇਕਰ ਤੂੰ ਰੋਹਿ=ਗੁੱਸੇ ਵਿਚ ਆਇਆ ਭੀ ਹੈਂ।
ਤਾਂ ਉਹ ਤੇਰੇ ਦਾਸ ਹਨ, ਤੇ ਤੂੰ ਉਨ੍ਹਾਂ ਦਾ ਸੁਆਮੀ ਹੈਂ॥ ੨॥

**ਅਸੀ ਬੋਲਵਿਗਾੜ ਵਿਗਾੜਹ ਬੋਲ ॥**

ਅਸੀਂ ਬੋਲ ਵਿਗਾੜ ਹਾਂ, ਜੋ ਬੋਲ ਕੇ ਵਿਗਾੜ ਲੀਤਾ ਹੈ, ਕਿ ਮੀਂਹ ਪਾਓ,
*ਅਥਵਾ:*-ਅਸੀਂ=ਤਮਾਮ ਪੁਰਸ਼ ਬੋਲ ਕੇ ਕੰਮ ਨੂੰ ਵਿਗਾੜ ਲੈਂਦੇ ਹਾਂ।

**ਤੂ ਨਦਰੀ ਅੰਦਰਿ ਤੋਲਹਿ ਤੋਲ ॥**

ਹੇ ਨਦਰੀ=ਪ੍ਰਮਾਤਮ ਦੇਵ ਤੂੰ ਆਪਣੀ ਨਿਗਾਹ ਦੇ ਅੰਦਰ ਸਾਰਿਆਂ ਜੀਵਾਂ ਦੇ ਖਾਣ ਪਾਣ ਰੂਪ ਤੋਲ=ਵਿਚਾਰ ਨੂੰ ਤੋਲਹਿ=ਵਿਚਾਰਦਾ ਹੈਂ।

**ਜਹ ਕਰਣੀ ਤਹ ਪੂਰੀ ਮਤਿ॥**

ਜਿਸ ਜਗ੍ਹਾ ਪ੍ਰਭੂ ਦੇ ਭਾਣੇ ਮੰਨਣ ਰੂਪ ਕਰਨੀ ਹੈ, ਤਿਸ ਜਗ੍ਹਾ ਪੂਰਨ ਮਤੀ ਦੀ ਪ੍ਰਾਪਤੀ ਹੈ।

**ਕਰਣੀ ਬਾਝਹੁ ਘਟੇ ਘਟਿ ॥੩॥**

ਭਾਣੇ ਦੇ ਮੰਨਣ ਰੂਪ ਸ੍ਰੇਸ਼ਟ ਕਰਨੀ ਤੋਂ ਬਿਨਾਂ ਘਾਟਾ ਹੀ ਘਾਟਾ ਹੈ।
ਅਥਵਾ:-ਘਟਿ=ਅੰਤਹਕਰਨ ਵਿਖੇ ਘਾਟਾ ਹੀ ਹੈ॥ ੩॥

**ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥ ਗੁਰ ਪਰਸਾਦਿ ਕਰੇ ਬੀਚਾਰੁ॥ ਸੋ ਗਿਆਨੀ ਦਰਗਹ ਪਰਵਾਣੁ॥੪॥੩੦॥**

(ਅੰਨਵੇਂ ਅੱਖਰ ਲੱਗਣੇ ਹਨ ਖਿਆਲ ਰੱਖਣਾ)

*ਪ੍ਰਸ਼ਨ:*-ਗਿਆਨੀ ਕੈਸਾ ਹੋਇ=ਗਿਆਨੀ ਦੇ ਲੱਛਣ ਦੱਸੋ ਗਿਆਨਵਾਨ ਕਿਸ ਤਰ੍ਹਾਂ ਹੁੰਦਾ ਹੈ ?
ਪ੍ਰਣਵਤਿ ਨਾਨਕ=ਗੁਰੂ ਸਾਹਿਬ ਜੀ ਕਥਨ ਕਰਦੇ ਹਨ।

***ਗੁਰ ਪਰਸਾਦਿ ਕਰੇ ਬੀਚਾਰੁ ॥***

ਸੋ ਸਤਿਗੁਰਾਂ ਦੀ ਕਿਰਪਾ ਦੁਆਰੇ ਨਾਮ ਦਾ ਵਿਚਾਰ ਕਰਦਾ ਹੈ, ਅਤੇ

***ਆਪੁ ਪਛਾਣੈ ਬੂਝੈ ਸੋਇ॥***

ਆਪਣੇ ਸ੍ਵੈ ਸਰੂਪ ਨੂੰ ਪਛਾਣ ਕੇ, ਆਪਣੀ ਆਤਮਾ ਨੂੰ ਉਸ ਬ੍ਰਹਮ ਨਾਲ ਅਭੇਦ ਰੂਪ ਸਮਝਦਾ ਹੈ।

***ਸੋ ਗਿਆਨੀ ਦਰਗਹ ਪਰਵਾਣੁ॥***

ਉਹ ਅਸਲ ਬ੍ਰਹਮ ਗਿਆਨੀ ਸਤਸੰਗ, ਵਾ ਪ੍ਰਲੋਕ ਦਰਗਾਹ ਵਿਚ ਪ੍ਰਮਾਣੀਕ ਹੁੰਦਾ ਹੈ॥ ੪ ॥ ੩੦॥

## ਸਿਰੀਰਾਗੁ ਮਹਲਾ ੧ ਘਰੁ ੪ ॥

ਇਸ ਸ਼ਬਦ ਦੁਆਰਾ ਪ੍ਰਮੇਸ੍ਰ ਦੇ ਸਨਮੁਖ ਬੇਨਤੀ ਕਰਦੇ ਹਨ-

**ਤੂ ਦਰੀਆਉ ਦਾਨਾ ਬੀਨਾ**

ਹੇ ਪ੍ਰਭੂ ! ਤੂੰ ਦਰੀਆ ਵਾਂਗੂੰ ਗੰਭੀਰ, ਵਾ ਦ੍ਰਵੀ ਭੂਤ ਅਰਥਾਤ ਕਿਰਪਾਲੂ ਸੁਭਾਅ ਵਾਲਾ ਹੈਂ, ਫਿਰ ਤੂੰ ਅੰਦਰਲੀ ਗੱਲ ਜਾਨਣੇ ਨੂੰ ਦਾਨਾ=ਦਨਾ ਹੈਂ, ਬਾਹਰਲੀ ਗੱਲ ਜਾਨਣੇ ਨੂੰ ਬੀਨਾ=ਦ੍ਰਿਸ਼ਟਾ ਹੈਂ।

**ਮੈ ਮਛੁਲੀ ਕੈਸੇ ਅੰਤੁ ਲਹਾ॥**

ਤੇਰੇ ਆਸ੍ਰਿਤ ਰਹਿਣ ਵਾਲੀ ਮੈਂ ਜੀਵ ਰੂਪ ਮੱਛੀ ਆਪ ਜੀ ਦੇ ਅੰਤ ਨੂੰ ਕਿਵੇਂ ਲੈ ਸਕਦੀ ਹਾਂ।

**ਜਹ ਜਹ ਦੇਖਾ ਤਹ ਤਹ ਤੂ ਹੈ**

ਜਿੱਥੇ ਜਿੱਥੇ ਦੇਖਦੀ ਹਾਂ, ਤਿੱਥੇ ਤਿੱਥੇ ਤੂੰ ਆਪ ਹੀ ਪਰੀਪੂਰਨ ਦਿਸ ਰਿਹਾ ਹੈਂ।

**ਤੁਝ ਤੇ ਨਿਕਸੀ ਫੂਟਿ ਮਰਾ॥ ੧ ॥**

ਜੇ ਮੈਂ ਤੇਰੇ ਵਿਚੋਂ ਬਾਹਰ ਨਿਕਲ ਗਈ ਭਾਵ ਤੇਰੇ ਨਾਮ ਜਾਪ ਤੋਂ ਵਿੱਛੜ ਗਈ ਤਾਂ ਮੈਂ ਫੂਟਿ=ਦੁਖੀ ਹੋ ਕੇ ਮਰ ਜਾਵਾਂਗੀ॥ ੧ ॥

**ਨ ਜਾਣਾ ਮੇਉ ਨ ਜਾਣਾ ਜਾਲੀ॥**

ਹੇ ਪ੍ਰਭੂ ! ਤੇਰੇ ਆਸਰੇ ਰਹਿੰਦੀ ਹੋਈ, ਨਾ ਮੈਂ ਜਮ ਰੂਪ ਮੇਉ=ਝੀਵਰ ਨੂੰ ਜਾਣਦੀ ਹਾਂ, ਨਾ ਹੀ ਮੈਂ ਜਮਾਂ ਦੀ ਜਾਲੀ=ਫਾਹੀ ਨੂੰ ਜਾਣਦੀ ਹਾਂ।

**ਜਾ ਦੁਖੁ ਲਾਗੈ ਤਾ ਤੁਝੈ ਸਮਾਲੀ॥ ੧ ॥ ਰਹਾਉ ॥**

ਜਦ ਕੋਈ ਦੁੱਖ ਆ ਕੇ ਲਗਦਾ ਹੈ, ਤਦ ਮੈਂ ਆਪ ਜੀ ਨੂੰ ਸੰਭਾਲਦੀ ਹਾਂ।

*ਅਥਵਾ:-* ਜਾਂ ਮੈਂ ਆਪ ਜੀ ਨੂੰ ਸੰਭਾਲਦੀ ਹਾਂ ਤਾਂ ਦੁੱਖ ਲਾਗੈ=ਪਾਸੇ ਹੋ ਜਾਂਦੇ ਹਨ।

**ਤੂ ਭਰਪੂਰਿ ਜਾਨਿਆ ਮੈ ਦੂਰਿ ॥**

ਹੇ ਪ੍ਰਭੂ ! ਤੂੰ ਤਾਂ ਸਾਰੇ ਪਰੀਪੂਰਨ ਹੈਂ ਪਰ ਮੈਨੇ ਤੁੱਛ ਬੁੱਧੀ ਕਰਕੇ ਦੂਰ ਜਾਣਿਆ ਹੈ।

**ਜੋ ਕਛੁ ਕਰੀ ਸੁ ਤੇਰੈ ਹਦੂਰਿ॥**

ਜੋ ਕੁਝ ਭੀ ਕਰਦੀ ਹਾਂ ਉਹ ਸਭ ਤੇਰੇ ਕੋਲ ਹੀ ਕਰਦੀ ਹਾਂ, ਅਰਥਾਤ ਅਜੇਹੀ ਕੋਈ ਥਾਂ ਨਹੀਂ ਜਿੱਥੇ ਤੂੰ ਨਾ ਹੋਵੇਂ।

**ਤੂ ਦੇਖਹਿ ਹਉ ਮੁਕਰਿ ਪਾਉ॥**

ਹੇ ਪ੍ਰਭੂ ! ਤੂੰ ਮੇਰੇ ਕੀਤੇ ਹੋਇ ਕੰਮਾਂ ਨੂੰ ਵੇਖਦਾ ਹੈਂ। ਮੈਂ ਫਿਰ ਭੀ ਮੁੱਕਰ ਪੈਂਦਾ ਹਾਂ।

**ਤੇਰੈ ਕੰਮਿ ਨ ਤੇਰੈ ਨਾਇ॥ ੨ ॥**

ਸੰਤ ਸੇਵਾ, ਪੂਜਾ ਆਦਿਕ ਤੇਰੇ ਕੋਈ ਕੰਮ ਨਹੀਂ ਕੀਤੇ, ਅਤੇ ਨਾ ਹੀ ਤੇਰੇ ਨਾਮ ਨੂੰ ਜਪਿਆ ਹੈ।

*ਅਥਵਾ:*-ਤੇਰੇ ਨਾਮ ਨੂੰ ਨਹੀਂ ਜਪਿਆ, ਇਸ ਕਰਕੇ ਤੇਰੇ ਨਾਲੋਂ ਕੰਮਿ=ਨਿਊਣ ਹੀ ਰਹੇ ਹਾਂ।

*ਅਥਵਾ:*-ਤੇਰੇ ਨਾਮ ਨੂੰ ਨਹੀਂ ਜਪਿਆ, ਇਸ ਕਰਕੇ ਤੇਰੇ ਕੰਮ ਨਹੀ ਆਏ। ਅੱਗੋਂ ਅਕਾਸ਼ ਬਾਣੀ ਹੋਈ ਕਿ ਤੂੰ ਨਾਮ ਨਹੀਂ ਜਪਦਾ ਤਾਂ ਤੂੰ ਮੇਰਾ ਅੰਨ ਕਿਉਂ ਖਾਂਦਾ ਹੈਂ, ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ:-

**ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ ॥**

ਜਿੰਨਾ ਤੂੰ ਦੇਂਦਾ ਹੈਂ ਉਨਾ ਹੀ ਮੈਂ ਖਾਈ ਜਾਂਦਾ ਹਾਂ।

ਆਪ ਜੀ ਤੋਂ ਬਿਨਾਂ ਮੈਨੂੰ ਹੋਰ ਕੋਈ ਬਿਆ ਦਰੁ=ਦੂਜਾ ਦਰਵਾਜ਼ਾ ਨਹੀ ਦਿਸਦਾ ਮੈਂ ਕਿਸ ਦੇ ਦਰ ਤੇ ਜਾਵਾਂ ॥ ੧ ॥

**ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥ ੩ ॥**

ਮੈਂ ਨਾਨਕ ! ਆਪ ਜੀ ਦੇ ਅੱਗੇ ਇੱਕ ਏਹੋ ਬੇਨਤੀ ਕਰਦਾ ਹਾਂ,

ਕਿ ਮੇਰਾ ਜੀਉ ਪਿੰਡੁ=ਮਨ ਤਨ, ਪ੍ਰਾਨ, ਇੰਦ੍ਰੇ ਤੇ ਸਾਰਾ ਧਨ ਆਪ ਜੀ ਦੇ ਚਰਨਾਂ ਦੇ ਪਾਸ (ਕੋਲ) ਹੀ ਟਿਕਿਆ ਰਹੇ ॥ ੩ ॥

**ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੁੋ ॥**

**ਪਹਿਲਾ ਅਰਥ:**-ਨੇੜੈ=ਨਜ਼ੀਕ ਅਸਥਾਨਾਂ ਉੱਪਰ ਤੂੰ ਆਪ ਹੈਂ ਦੂਰ=ਦੁਰੇਡੇ ਅਸਥਾਨਾਂ ਉੱਪਰ ਵੀ ਤੂੰ ਆਪ ਹੈਂ, ਮੱਧ ਦੀਆਂ ਜਗ੍ਹਾਂ ਵਿਚ ਵੀ ਆਪ ਹੈਂ,

**ਦੂਜਾ ਅਰਥ:**-ਆਪੇ ਨੇੜੈ=ਗੁਰਮੁਖਾਂ ਦੇ, ਦੂਰ ਆਪੇ ਹੀ=ਮਨਮੁਖਾਂ ਦੇ, ਆਪੇ ਮੰਝਿ ਮਿਆਨੁੋ=ਬ੍ਰਹਮ ਗਿਆਨੀਆਂ ਦੇ ਮਿਆਨੋ=ਸਰੀਰ ਵਿਚ ਭੀ ਆਪ ਪ੍ਰਗਟ ਹੈਂ।

**ਤੀਜਾ ਅਰਥ:**-ਆਪੇ ਨੇੜੈ=ਜੀਵ ਰੂਪ ਹੋ ਕੇ ਆਪ ਨੇੜੇ ਹੋ,

ਦੂਰਿ ਆਪੇ ਹੀ=ਈਸ਼੍ਵਰ ਰੂਪ ਹੋ ਕੇ ਆਪ ਦੂਰ ਹੋ। ਆਪੇ ਮੰਝਿ ਮਿਆਨੁੋ=ਬ੍ਰਹਮ ਰੂਪ ਹੋ ਕੇ ਆਪ ਸਾਰਿਆਂ ਸਰੀਰਾਂ ਵਿਚ ਪੂਰਨ ਹੋ।

**ਚੌਥਾ ਅਰਥ:**-ਆਪੇ ਨੇੜੈ=ਇਸ ਲੋਕ ਵਿਖੇ ਦੂਰਿ ਆਪੇ ਹੀ=ਪਰਲੋਕ ਵਿਖੇ ਆਪੇ ਮੰਝਿ ਮਿਆਨੁੋ ਪਤਾਲ ਵਿਚ ਪੂਰਨ ਹੋ।

**ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੁੋ ॥**

ਤੂੰ ਆਪ ਵੇਖਦਾ ਹੈਂ, ਆਪੇ ਸੁਣਦਾ ਹੈਂ, ਅਤੇ ਆਪੇ ਹੀ ਆਪਣੀ ਕੁਦਰਤਿ=ਸ਼ਕਤੀ ਦੁਆਰਾ ਜਹਾਨ ਬਣਾ ਦੇਂਦਾ ਹੈਂ।

**ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੁੋ ॥ ੪ ॥ ੩੧ ॥**

ਗੁਰੂ ਜੀ ਕਥਨ ਕਰਦੇ ਹਨ-ਤਿਸੁ=ਆਪ ਜੀ ਨੂੰ ਜੋ ਹੁਕਮ ਕਰਨਾ ਭਾਉਂਦਾ ਹੈ, ਸਾਨੂੰ ਤੇਰਾ ਓਹੀ ਹੁਕਮ ਪ੍ਰਵਾਨ ਹੈ ॥ ੪ ॥ ੩੧ ॥

*ਯਥਾ:*- ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥ (ਪੰਨਾ ੩੩੮)

# ਸਿਰੀਰਾਗੁ ਮਹਲਾ ੧ ਘਰੁ ੪ ॥

ਸਤਿਗੁਰਾਂ ਪਾਸ ਇੱਕ ਸਿੱਖ ਨੇ ਬੇਨਤੀ ਕੀਤੀ ਜੀਵ ਸੁਤੰਤ੍ਰ ਹੈ ਜਾਂ ਪਤੰਤ੍ਰ ?

ਇਸ ਸ਼ਬਦ ਦੁਆਰਾ ਗੁਰੂ ਸਾਹਿਬ ਜੀ ਜੀਵ ਨੂੰ ਪਤੰਤ੍ਰ ਦੱਸਦੇ ਹਨ:-

## ਕੀਤਾ ਕਹਾ ਕਰੇ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ ॥

ਪਰਮੇਸ਼ਰ ਦਾ ਪੈਦਾ ਕੀਤਾ ਹੋਇਆ ਜੀਵ ਆਪਣੇ ਮਨ ਵਿਚ ਕਿਸ ਲਈ ਮਾਨ ਕਰਦਾ ਹੈ। ਕਿਉਂਕਿ ਸਾਰੇ ਦਾਨੁ=ਪਦਾਰਥ, ਦੇਣ ਵਾਲੇ ਪ੍ਰਭੂ ਦੇ ਹੱਥ ਵਿਚ ਹਨ। ਜਾਂ ਦਾਨ ਦੇਣਾ ਦੇਵਣ ਵਾਲੇ ਪ੍ਰਭੂ ਦੇ ਆਪਣੇ ਹਥਿ=ਅਧੀਨਤਾ ਵਿਚ ਹੈ।

## ਭਾਵੈ ਦੇਇ ਨ ਦੇਈ ਸੋਇ ॥ ਕੀਤੇ ਕੈ ਕਹਿਐ ਕਿਆ ਹੋਇ ॥ ੧ ॥

ਭਾਵੈ=ਚਾਹੇ ਉਹ ਦੇਵੇ, ਚਾਹੇ ਨਾ ਦੇਵੇ। (ਉਸ ਦੀ ਆਪਣੀ ਮਰਜ਼ੀ ਹੈ)

ਪੈਦਾ ਕੀਤਾ ਹੋਇਆ ਜੋ ਜੀਵ ਹੈ ਇਸ ਦੇ ਕਹਿਣੇ ਸੇ ਭਲਾ ਕੀ ਹੋਣਾ ਹੈ॥ ੧॥

## ਆਪੇ ਸਚੁ ਭਾਵੈ ਤਿਸੁ ਸਚੁ ॥ ਅੰਧਾ ਕਚਾ ਕਚੁ ਨਿਕਚੁ ॥ ੧ ॥ ਰਹਾਉ ॥

ਤਿਸੁ ਸਚੁ=ਤਿਸ ਸੱਚੇ ਵਾਹਿਗੁਰੂ ਨੂੰ ਆਪ ਸੱਚ ਨਾਮ ਜਪਣ ਵਾਲੇ ਗੁਰਮੁਖ ਆਦਮੀ ਭਾਵੈ=ਚੰਗੇ ਲਗਦੇ ਹਨ।

ਅਥਵਾ:-ਉਹ ਪ੍ਰਭੂ ਆਪ ਸੱਚਾ ਹੈ, ਅਤੇ ਜੇਹੜਾ ਮਨੁੱਖ ਤਿਸਨੂੰ ਭਾਂਵਦਾ ਹੈ ਉਹ ਭੀ ਸੱਚਾ ਹੈ।

ਅੰਧਾ=ਅਗਿਆਨੀ ਜੀਵ ਕੱਚੇ ਸ਼ਕਾਮ ਕਰਮਾਂ ਦੁਆਰੇ ਕੱਚੇ ਪਦਾਰਥਾਂ ਵਿਚ ਲਗਕੇ ਨਿ+ਕਚੁ=ਵਿਸ਼ੇਸ਼ ਕਰਕੇ ਕੱਚਾ ਹੋ ਰਿਹਾ ਹੈ।

ਅਥਵਾ:-ਕੱਚੇ ਸ਼ਕਾਮ ਕਰਮਾਂ ਦੇ ਕਰਨ ਨਾਲ, ਵਾ ਨਿਸਚਾ ਕੱਚਾ ਹੋਣ ਕਰਕੇ ਅੰਧੇ ਅਗਿਆਨੀ ਦਾ ਮਨ ਕੱਚਾ ਹੈ, ਅਤੇ ਤਨ ਵੀ ਨਿ+ਕਚੁ=ਵਿਸ਼ੇਸ਼ ਕਰਕੇ ਕੱਚਾ ਹੈ॥ ੧॥

## ਜਾ ਕੇ ਰੁਖ ਬਿਰਖ ਆਰਾਉ ॥ ਜੇਹੀ ਧਾਤੁ ਤੇਹਾ ਤਿਨ ਨਾਉ ॥

ਸਾਰੇ ਰੁੱਖ ਤੇ ਬ੍ਰਿੱਛ ਜਿਸ ਪ੍ਰਮੇਸ਼ਰ ਦੇ ਆਰਾਉ=ਆਸਰੇ ।

ਨੋਟ:-ਰੁੱਖ ਤੇ ਬ੍ਰਿੱਛ ਇਨ੍ਹਾਂ ਦੋਹਾਂ ਦਾ ਆਪਸ ਵਿਚ ਭੇਦ ਹੈ।

ਰੁੱਖ-ਜਿਨ੍ਹਾਂ ਨੂੰ ਕੋਈ ਫੁੱਲ ਫਲ ਨ ਲਗੇ, ਜਾਂ ਜਿਹੜੇ ਜੰਗਲਾਂ ਵਿਚ ਪਾਣੀ ਦਿੱਤੇ ਬਗੈਰ ਆਪੇ ਪੈਦਾ ਹੋ ਜਾਂਦੇ ਹਨ।

ਬਿਰਖ-ਜਿਨ੍ਹਾਂ ਨੂੰ ਖੂਬ ਚੰਗੇ ਚੰਗੇ ਫੁੱਲ ਫਲ ਲਗਣ, ਜਾਂ ਜਿਨ੍ਹਾਂ ਨੂੰ ਆਪ ਮਾਲੀ ਲੋਕ ਪਾਣੀ ਦੇ ਬਾਗਾਂ ਵਿਚ ਲਗਾਂਦੇ ਹਨ।

ਅਥਵਾ-ਰੁਖ ਬਿਰਖ=ਜੜ੍ਹ ਚੇਤਨ ਤਮਾਮ ਜੀਵ ਤੇ ਆਰਾਉ=ਸਰਾਵਾਂ ਇਹ ਸਭ ਜਿਸ ਦੇ ਆਰਾਉ=ਆਸਰੇ ਹਨ।

ਅਥਵਾ-ਜਿਸ ਪ੍ਰਭੂ ਦੇ ਰਚੇ ਹੋਇ ਰੁੱਖਾਂ ਤੇ ਬ੍ਰਿੱਛਾਂ ਦੀ ਆਰਾਉ=ਅਰਾਇਸ਼ ਯਾਨੇ ਸਜਾਵਟ ਹੋ ਰਹੀ ਹੈ। ਉਨ੍ਹਾਂ ਬ੍ਰਿੱਛਾਂ ਦੀ ਜੇਹੀ ਧਾਤੁ=ਧਾਵਣੀ ਹੁੰਦੀ ਹੈ, ਤੇਹੋ ਜੇਹਾ ਉਨ੍ਹਾਂ ਦਾ ਨਾਂ ਪੈ ਜਾਂਦਾ ਹੈ। ਇਸੀ ਪ੍ਰਕਾਰ

ਸੰਸਾਰੀ ਜੀਵਾਂ ਦੀ ਜੇਹੋ ਜੇਹੇ ਕਰਮਾਂ ਵਿਚ ਧਾਵਣੀ ਹੁੰਦੀ ਹੈ ਤੇਹੋ ਜੇਹਾ ਉਨ੍ਹਾਂ ਦਾ ਨਾਂ ਪੈ ਜਾਂਦਾ ਹੈ।

ਖੋਟਿਆਂ ਕਰਮਾਂ ਵੱਲ ਦੌੜੇ ਤਾਂ ਰਾਖਸ਼ ਨਾਂ ਪੈ ਜਾਂਦਾ ਹੈ।

ਚੰਗਿਆਂ ਕਰਮਾਂ ਵੱਲ ਦੌੜੇ ਤਾਂ ਦੇਵਤਾ ਨਾਂ ਪੈ ਜਾਂਦਾ ਹੈ।

ਇੱਕ ਸਿੱਖ ਨੇ ਪੁੱਛਿਆ ਗਿਆਨ ਫਲ ਦੀ ਪ੍ਰਾਪਤੀ ਕਿਹੜਿਆਂ ਫੁੱਲਾਂ ਸੇ ਹੁੰਦੀ ਹੈ ?

*ਗੁਰ ਉੱਤਰ:-*

## ਫੁਲੁ ਭਾਉ ਫਲੁ ਲਿਖਿਆ ਪਾਇ ॥ ਆਪਿ ਬੀਜਿ ਆਪੇ ਹੀ ਖਾਇ ॥ ੨ ॥

**ਪਹਿਲਾ ਅਰਥ:**-ਵੇਦਾਂ ਸ਼ਾਸਤ੍ਰਾਂ ਵਿਚ ਇਹ ਲਿਖ ਪਾਇਆ ਹੈ, ਕਿ ਧਰਮ ਫੁੱਲਾਂ ਕਰਦੇ ਭਾਉ=ਗਿਆਨ ਫਲ ਦੀ ਪ੍ਰਾਪਤੀ ਹੁੰਦੀ ਹੈ।

**ਦੂਜਾ ਅਰਥ:**-ਵੇਦਾਂ ਸ਼ਾਸਤ੍ਰਾਂ ਵਿਚ ਇਹ ਲਿਖ ਪਾਇਆ .ਹੈ, ਕਿ ਪਰੇਮ ਰੂਪ ਫੁੱਲ ਹੈ ਗਿਆਨ ਰੂਪ ਫਲ ਹੈ।

**ਤੀਜਾ ਅਰਥ:**-ਜੈਸੀ ਜੈਸੀ ਭਾਉ=ਭਾਵਨਾ ਰੂਪੀ ਫੁੱਲ ਕੋਈ ਚਾੜ੍ਹਦਾ ਹੈ ਤੈਸਾ ਤੈਸਾ ਫਲ ਪਾਵਣਾ ਲਿਖਿਆ ਹੈ।

ਇਹ ਜੀਵ ਆਪਣਾ ਬੀਜਿਆ ਆਪ ਹੀ ਖਾਂਦਾ ਹੈ। ਅਰਥਾਤ ਜੈਸੇ ਕਰਮ ਕਰਦਾ ਹੈ ਉਨ੍ਹਾਂ ਕਰਮਾਂ ਦਾ ਫਲ ਆਪ ਹੀ ਭੋਗਦਾ ਹੈ॥ ੨ ॥

## ਕਚੀ ਕੰਧ ਕਚਾ ਵਿਚਿ ਰਾਜੁ ॥ ਮਤਿ ਅਲੂਣੀ ਫਿਕਾ ਸਾਦੁ ॥

ਇਹ ਜੀਵ ਪ੍ਰਤੱਖ ਕੱਚੀਆਂ ਕੰਧਾਂ ਵਿਚ ਕੱਚਾ ਹੀ ਰਾਜ ਭਾਗ ਕਰਦਾ ਹੈ।

*ਅਥਵਾ:*-ਕਚੀ ਕੰਧ=ਸਰੀਰ ਰੂਪੀ ਕੰਧ ਕੱਚੀ ਹੈ, ਇਸ ਦੇ ਵਿਚ ਰਾਜਾ ਮਨ ਵੀ ਕੱਚਾ ਹੈ।

ਜਿਸ ਦੀ ਬੁੱਧੀ ਅਲੂਣੀ=ਨਾਮ ਰੂਪ ਲੂਣ ਤੋਂ ਬਿਨਾਂ ਹੈ, ਉਸਨੂੰ ਫਿੱਕਿਆਂ ਪਦਾਰਥਾਂ ਦਾ ਫਿੱਕਾ ਹੀ ਸਾਦੁ=ਆਨੰਦ ਆ ਰਿਹਾ ਹੈ।

## ਨਾਨਕ ਆਣੇ ਆਵੈ ਰਾਸਿ ॥ ਵਿਣੁ ਨਾਵੈ ਨਾਹੀ ਸਾਬਾਸਿ ॥ ੩ ॥ ੩੨ ॥

ਗੁਰੂ ਜੀ ਕਥਨ ਕਰਦੇ ਹਨ-ਉਹ ਪ੍ਰਭੂ ਜਿਸਨੂੰ ਸਚਿਆਈ ਵਿਚ ਆਣੇ=ਲਿਆਉਂਦਾ ਹੈ, ਓਹੀ ਰਾਸਿ=ਸਚਤਾਈ ਵਿਖੇ ਆਉਂਦਾ ਹੈ।

ਪ੍ਰਭੂ ਦੇ ਸਤਿਨਾਮੁ ਚਿੰਤਨ ਕੀਤੇ ਤੋਂ ਬਿਨਾਂ ਜੀਵ ਨੂੰ ਕਦੇ ਭੀ ਸਾਬਾਸਿ=ਧੰਨਤਾ ਜੋਗ ਨਹੀਂ ਮਿਲਦੀ ॥ ੩ ॥ ੩੨ ॥

## ਸਿਰੀਰਾਗੁ ਮਹਲਾ ੧ ਘਰੁ ੫ ॥

ਇੱਕ ਸਿੱਖ ਨੇ ਪੁੱਛਿਆ ਮਾਇਆ ਕੈਸੀ ਹੈ ? *ਗੁਰ ਉੱਤਰ:-*

## ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥

ਮਾਇਆ ਆਪ ਛਲਣੇ ਸੇ ਅਛੱਲ ਹੈ ਕਿਸੇ ਪਾਸੋਂ ਛਲੀ ਨਹੀਂ ਜਾਂਦੀ।

*ਅਥਵਾ:*-ਅਛਲ=ਬ੍ਰਹਮਾ ਆਦਿਕ ਤਿਨਾਂ ਦੇਵਤਿਆਂ ਨੂੰ ਛਲ ਆਈ ਹੈ, ਪਰ ਆਪ ਨਹੀਂ ਛਲੀ ਜਾਂਦੀ।

ਕਟਾਰ ਆਦਿਕ ਸ਼ਸ਼ਤ੍ਰ ਵੀ ਉਸਨੂੰ ਘਾਉ=ਜ਼ਖਮ ਨਹੀਂ ਕਰ ਸਕਦੇ।

ਅਥਵਾ-ਕਟਾਰ ਆਦਿਕ ਸ਼ਸ਼ਤ੍ਰ ਉਸ ਦੇ ਪਾਸ ਨਹੀ ਹਨ, ਪਰ ਸਾਰਿਆਂ ਨੂੰ ਜ਼ਖਮ ਕਰ ਸਕਦੀ ਹੈ। ਤਾਂ ਫੇਰ ਸਿੱਖ ਨੇ ਪੁੱਛਿਆ ਕਿ ਮਾਇਆ ਸੁਤੰਤ੍ਰ ਹੈ ਜਾਂ ਪਤੰਤ੍ਰ ? *ਗੁਰ ਉੱਤਰ:-*

## ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥੧॥

ਇਸਨੂੰ ਮਾਲਕ ਪ੍ਰਮਾਤਮਾ ਜਿਵੇਂ ਰੱਖਦਾ ਹੈ ਤਿਵੇਂ ਰਹਿੰਦੀ ਹੈ, ਕਿਉਂਕਿ ਮਾਇਆ ਸੁਤੰਤ੍ਰ ਨਹੀਂ ਹੈ, ਪ੍ਰਮਾਤਮਾ ਦੇ ਅਧੀਨ ਹੈ।

*ਯਥਾ:*-ਮਾਖੀ ਰਾਮ ਕੀ ਤੂ ਮਾਖੀ॥ *(ਸਾਰਗ ਮਹਲਾ ੫, ਪੰਨਾ ੧੨੨੭)*

ਇਹ ਮਾਇਆ ਰੂਪ ਮੱਖੀ ਰਾਮ ਦੀ ਮਛਰਾਈ ਹੋਈ ਮੱਛਰਦੀ ਹੇ। ਉਂਞ ਭੀ ਇਸਤ੍ਰੀ ਜਾਤਿ ਕਦੇ ਸੁਤੰਤ੍ਰ ਨਹੀਂ ਰਹਿ ਸਕਦੀ, ਇਹ ਹਮੇਸ਼ਾਂ ਪਤੰਤ੍ਰ ਹੀ ਰਹਿੰਦੀ ਆਈ ਹੈ। ਪਹਿਲੀ ਅਵੱਸਥਾ ਵਿਚ ਮਾਂ ਪਿਉ ਦੇ ਅਧੀਨ ਹੋ ਕੇ ਰਹਿੰਦੀ ਹੈ, ਦੂਜੀ ਅਵੱਸਥਾ ਵਿਚ ਪਤੀ ਦੀ ਆਗਿਆ ਵਿਚ ਚਲਦੀ ਹੈ, ਤੀਜੀ ਅਵੱਸਥਾ ਇਸ ਲੋਭੀ ਦਾ ਜੀਉ=ਮਨ ਉਲਟ ਉਲਟ ਪੈਂਦਾ ਹੈ, ਵਾ ਡਿੱਗ ਪੈਂਦਾ ਹੈ।

*ਯਥਾ:*- ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ॥
ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ
ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ॥
ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ॥
ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ॥
*(ਗਉੜੀ ਕੀ ਵਾਰ ਸਲੋਕ ਮ: ੪, ਪੰਨਾ ੩੧੫)*

*ਅਥਵਾ:*-ਇਸ ਲੋਭੀ ਦਾ ਮਨ ਪਲੈ=ਪੱਲ ਪੱਲ ਕਾਲ ਵਿਚ ਪ੍ਰਮੇਸ਼ਰ ਦੇ ਭਜਨ ਵੱਲੋਂ ਟਲ ਜਾਂਦਾ ਹੈ।

ਪੁਨਾ ਸਿੱਖ ਨੇ ਪੁੱਛਿਆ ਇਹ ਮਾਇਆ ਜਿਸ ਪ੍ਰਭੂ ਦੇ ਅਧੀਨ ਹੈ ਉਹ ਪ੍ਰਭੂ ਕੈਸਾ ਹੈ ?

*ਗੁਰ ਉੱਤਰ :-ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥*

ਉਹ ਪ੍ਰਭੂ ਛਲਨੇ ਸੇ ਅਛਲ ਹੈ, ਕਿਸੀ ਪਾਸੋਂ ਛਲਿਆ ਨਹੀਂ ਜਾਂਦਾ । ਕਟਾਰ ਆਦਿਕ ਸ਼ਸ਼ਤ੍ਰ ਵੀ ਉਸ ਨੂੰ ਘਾਉ=ਜ਼ਖ਼ਮ ਨਹੀਂ ਕਰ ਸਕਦੇ।

*ਯਥਾ:*- ਆਪ ਹੀ ਮਸਟਿ ਆਪ ਹੀ ਬੁਲਨਾ॥ ਆਪ ਹੀ ਅਛਲੁ ਨ ਜਾਈ ਛਲਨਾ ॥ ੨॥
*(ਬਿਲਾਵਲੁ ਮਹਲਾ ੫, ਪੰਨਾ ੮੦੩)*

*ਯਥਾ:*- ਨਈਨੰ ਛਿਦੰਤੀ ਸ਼ਸਤ੍ਰਾਣੀ, ਨਾਈਨੰ ਦਹਤੀ ਪਾਵਕਾ: *(ਗੀਤਾ)*

*ਜਿਉ ਸਾਹਿਬੁ ਰਾਖੈ ਤਿਉ ਰਹੈ*

ਸ਼ਸ਼ਤ੍ਰ ਵੀ ਉਸਨੂੰ ਘਾਉ=ਜ਼ਖ਼ਮ ਨਹੀਂ ਕਰ ਸਕਦੇ।

ਇਸ ਮਾਇਆ ਵੱਲੋਂ ਮਾਲਕ ਪ੍ਰਮਾਤਮਾ ਜਿਵੇਂ ਰੱਖਦਾ ਹੈ ਤਿਵੇ ਰਹਿੰਦਾ ਹੈ।

*ਇਸੁ ਲੋਭੀ ਕਾ ਜੀਉ ਟਲ ਪਲੈ॥ ੧॥*

ਪਰ ਇਸ ਲੋਭੀ ਪੁਰਸ਼ ਦਾ ਮਨ ਪੱਲ ਪੱਲ ਕਾਲ ਵਿਚ ਮਾਇਆ ਵੱਲ ਪੈਂਦਾ ਹੈ।

ਇੱਕ ਸਿੱਖ ਨੇ ਕਿਹਾ-ਉਸ ਪ੍ਰਭੂ ਦੀ ਪ੍ਰਾਪਤੀ ਕਿਵੇਂ ਹੁੰਦੀ ਏ ?

*ਗੁਰ ਉੱਤਰ* :-ਗਿਆਨ ਰੂਪ ਦੀਵੇ ਕਰਕੇ ਉਸ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਪੁਨਾ ਸਿੱਖ ਨੇ ਕਿਹਾ-

## ਬਿਨੁ ਤੇਲ ਦੀਵਾ ਕਿਉ ਜਲੈ ॥ ੧ ॥ ਰਹਾਉ ॥

ਜਿਵੇਂ ਪ੍ਰਤੱਖ ਤੇਲ ਬੱਤੀ ਤੋਂ ਬਿਨਾਂ ਦੀਵਾ ਕਿਵੇਂ ਪ੍ਰਕਾਸ਼ ਕਰ ਸਕਦਾ ਹੈ। ਅਰਥਾਤ ਨਹੀਂ ਕਰ ਸਕਦਾ, ਤਿਵੇਂ ਗਿਆਨ ਰੂਪ ਦੀਵਾ ਭੀ ਤੇਲ ਬੱਤੀ ਤੋਂ ਬਿਨਾ ਕਿਵੇਂ ਪ੍ਰਕਾਸ਼ ਕਰ ਸਕਦਾ ਹੈ।

ਇਸ ਗਿਆਨ ਰੂਪ ਦੀਵੇ ਵਾਸਤੇ ਤੇਲ ਬੱਤੀ ਕੌਣ ਸੀ ਹੈ ? *ਗੁਰ ਉੱਤਰ*:-

## ਪੋਥੀ ਪੁਰਾਣ ਕਮਾਈਐ ॥

ਪੋਥੀ=ਧਰਮ ਪੁਸਤਕ, ਅਤੇ ਪੁਰਾਣ ਆਦਿਕ ਗ੍ਰੰਥਾਂ ਦਾ ਜੋ ਸਿਧਾਂਤ ਰੂਪ ਬਚਨਾਂ ਦਾ ਕਮਾਣਾ ਹੈ ਏਹੋ ਤੇਲ ਹੈ।

*ਯਥਾ*:-ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯਾਰਾ॥ *(ਪ੍ਰਭਾਤੀ ਕਬੀਰ, ਪੰਨਾ ੧੩੫੦)*

## ਭਉ ਵਟੀ ਇਤੁ ਤਨਿ ਪਾਈਐ ॥

ਇਤੁ ਤਨਿ=ਇਸ ਸੂਖਮ ਸਰੀਰ ਠੂਠੀ ਵਿਚ ਪ੍ਰਭੂ ਦਾ ਡਰ ਧਾਰਨਾ ਰੂਪ ਵੱਟੀ ਪਾਵਨਾ ਕਰੋ।

## ਸਚੁ ਬੂਝਣੁ ਆਣਿ ਜਲਾਈਐ ॥ ੨ ॥

ਗੁਰਾਂ ਪਾਸੋਂ ਜੇਹੜਾ ਸੱਚ ਨਾਮ ਦਾ ਬੁੱਝਣਾ ਹੈ, ਇਹ ਤੀਲੀ ਆਣਿ=ਲਿਆ ਕੇ ਇਸ ਦੀਵੇ ਨੂੰ ਜਲਾਈਐ=ਬਾਲਨਾ ਕਰੋ॥ ੨॥

## ਇਹੁ ਤੇਲੁ ਦੀਵਾ ਇਉ ਜਲੈ ॥

ਇਸ ਤਰ੍ਹਾਂ ਦੇ ਤੇਲ ਵੱਟੀ ਦੁਅਰਾ ਗਿਆਨ ਰੂਪ ਦੀਵਾ ਐਸੇ ਜਲੈ=ਪ੍ਰਕਾਸ਼ਦਾ ਹੈ। ਜੋ ਕਦੇ ਬੁਝਦਾ ਹੀ ਨਹੀਂ ਕਿਉਂਕਿ ਇੱਕ ਵਾਰ ਗਿਆਨ ਦੇ ਪ੍ਰਾਪਤ ਹੋਣ ਕਰਕੇ ਫਿਰ ਗਿਆਨ ਦਾ ਅਭਾਵ ਨਹੀਂ ਹੁੰਦਾ।

## ਕਰਿ ਚਾਨਣੁ ਸਾਹਿਬ ਤਉ ਮਿਲੈ ॥ ੧ ॥ ਰਹਾਉ ॥

ਜਿਸ ਵੇਲੇ ਗਿਆਨ ਰੂਪ ਦੀਵਾ ਚਾਨਣੁ=ਪ੍ਰਕਾਸ਼ ਕਰਦਾ ਹੈ, ਤਿਸੀ ਵੇਲੇ ਮਾਲਕ ਅਕਾਲ ਪੁਰਖ ਮਿਲ ਜਾਂਦਾ ਹੈ॥ ੧॥ ਗਿਆਨ ਤੋਂ ਬਿਨਾ:-

## ਇਤੁ ਤਨਿ ਲਾਗੈ ਬਾਣੀਆ ॥

ਇਸ ਤਨ ਨੂੰ ਬਾਣੀਆਂ=ਧਰਮ ਰਾਜਾ ਆ ਕੇ ਲਗਦਾ ਹੈ।

ਜਿਵੇਂ ਬਾਣੀਆਂ ਦਮੜੀ ਦਮੜੀ ਦਾ ਹਿਸਾਬ ਕਰਦਾ ਹੈ। ਤਿਵੇਂ ਧਰਮ ਰਾਜਾ ਵੀ ਜੀਵ ਨਾਲ ਪਲ ਪਲ ਦਾ ਘੜੀ ਘੜੀ ਦਾ ਹਿਸਾਬ ਕਰਦਾ ਹੈ।

*ਯਥਾ*- ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ॥ ਨਾਵਹੁ ਭੂਲੇ ਦੇਇ ਸਜਾਏ॥
ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ॥ ੫॥

*(ਮਾਝ ਮਹਲਾ ੩, ਪੰਨਾ ੧੨੭)*

*ਤਥਾ*- ਬਾਬਾ ਅਬ ਨ ਬਸਉ ਇਹ ਗਾਉ॥
ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ॥ ੧॥ *(ਮਾਰੂ ਕਬੀਰ ਜੀ, ਪੰਨਾ ੧੧੦੪)*

ਤਥਾ- ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ॥

(ਤੁਖਾਰੀ ਮਹਲਾ ੧, ਪੰਨਾ ੧੧੧੦)

ਤਥਾ- ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥ ੨॥

(ਮਾਰੂ ਮਹਲਾ ੫, ਪੰਨਾ ੧੦੧੯)

ਅਥਵਾ:-ਇਤੁ ਤਨਿ ਲਾਗੈ ਬਾਣੀਆ॥ ਇਸ ਸਰੀਰ ਨੂੰ ਮੋਹ ਵਾ:-ਵਾਸ਼ਨਾਂ ਰੂਪ ਬਾਣੀਆ=ਕਾਨੀਆਂ ਲਗ ਰਹੀਆਂ ਹਨ।

ਪ੍ਰਸ਼ਨ-ਜੀਵ ਨੂੰ ਸੁਖ ਦੀ ਪ੍ਰਾਪਤੀ ਕਿਵੇਂ ਹੋਵੇ? ਗੁਰ ਉੱਤਰ-

(ਅੰਨਵੇਂ ਅੱਖਰਾਂ ਵੱਲ ਖਿਆਲ ਰੱਖਣਾ)

ਇਤੁ ਤਨਿ ਲਾਗੈ ਬਾਣੀਆ॥ ਇਤੁ ਤਨ:-ਇਸ ਸਰੀਰ ਕਰਕੇ ਸਤਿਗੁਰਾਂ ਦੀ ਸੇਵਾ ਨੂੰ ਕਮਾਣਾ ਕਰੇ, ਅਤੇ ਲਾਗੇ ਬਾਣੀਆ=ਗੁਰਾਂ ਦੀ ਉਚਾਰਨ ਕੀਤੀ ਹੋਈ ਬਾਣੀਆਂ ਦੇ ਪਾਠ ਪੜ੍ਹਨ ਵਿਚ ਲਗ ਜਾਵੇ।

## ਸੁਖੁ ਹੋਵੈ ਸੇਵ ਕਮਾਣੀਆ॥

ਤਾਂ ਇਸ ਜੀਵ ਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ।

[ਪੰਨਾ ੨੬]

## ਸਭ ਦੁਨੀਆ ਆਵਣ ਜਾਣੀਆ ॥੩॥

ਇਹ ਦ੍ਰਿਸ਼ਟਮਾਨ ਸਾਰੀ ਦੁਨੀਆਂ ਆਉਣ ਜਾਣ ਵਾਲੀ ਅਰਥਾਤ ਜਨਮ ਮਰਨ ਵਾਲੀ ਹੈ॥ ੩॥

## ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥

ਦੁਨੀਆ-ਸੰਸਾਰ ਵਿਚ ਰਹਿੰਦਿਆਂ ਹੋਇਆ ਸੰਤਾਂ ਦੀ ਸੇਵਾ ਕਮਾਵਨਾ ਕਰੀਏ।
ਤਾਂਹੀਂ ਦਰਗਾਹ ਵਿਚ ਜਾ ਕੇ ਆਰਾਮ ਨਾਲ ਬੈਠਣਾ ਪਾਈਦਾ ਹੈ। ਅਤੇ-

## ਕਹੁ ਨਾਨਕ ਬਾਹ ਲੁਡਾਈਐ॥੪॥੩੩॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਪ੍ਰਤੱਖ ਬਾਂਹ ਵਾ:-ਮਨ ਬੁੱਧੀ ਰੂਪੀ ਬਾਂਹ ਨੂੰ ਲੁਡਾਕੇ ਅਰਥਾਤ ਨਫਿਕਰ ਹੋ ਕੇ ਖੁਸ਼ੀਆਂ ਨਾਲ ਤੁਰਦਾ ਹੈ॥ ੪॥ ੩੩॥

(ਇੱਥੋਂ ਤੱਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤੇਤੀ ਸ਼ਬਦ ਆ ਚੁੱਕੇ ਹਨ)

## ਸਿਰੀਰਾਗੁ ਮਹਲਾ ੩ ਘਰੁ ੧

## ੧ੴ ਸਤਿਗੁਰ ਪ੍ਰਸਾਦਿ॥

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਉਸਤਤੀ ਕਰਦੇ ਹੋਏ ਮਨ ਨੂੰ ਉਪਦੇਸ਼ ਦਿੰਦੇ ਹਨ।

## ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ॥

ਹਉ=ਮੈਂ ਆਪਣੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਇਕ ਮਨਿ=ਇਕਾਗਰ ਮਨ ਹੋ ਕੇ ਇਕ ਚਿੱਤ ਦੇ ਭਾਇ=ਪ੍ਰੇਮ ਨਾਲ, *ਅਥਵਾ:*-ਇਕ ਚਿਤਿ ਭਾਇ=ਇੱਕ ਚੇਤਨ ਦਾ ਸਰੂਪ ਸਮਝ ਕੇ ਸੇਵਾ ਕਰਦਾ ਹਾਂ।

## ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ॥

**ਪਹਿਲਾ ਅਰਥ:**-ਸਤਿਗੁਰ ਅੰਗਦ ਦੇਵ ਜੀ ਮਨ ਦੀਆਂ ਕਾਮਨਾ ਪੂਰਨ ਕਰਨ ਵਾਲੇ ਹਨ, ਅਤੇ ਤੀਰਥੁ=ਪਵਿਤ੍ਰ ਰੂਪ ਹਨ।

**ਦੂਜਾ ਅਰਥ:**-ਬਨਾਰਸ ਵਿਚ ਇੱਕ ਮਨੀ ਕਰਨ ਘਾਟ ਹੈ, ਸਤਿਗੁਰੂ ਦੇਵ ਜੀ ਮਨ ਕਾਮਨਾ='ਮਨੀ ਕਰਨ' ਘਾਟ ਵਾਂਗ ਪਵਿੱਤ੍ਰ ਰੂਪ ਹਨ।

**ਤੀਜਾ ਅਰਥ:**- ਉੱਤਰਾ ਖੰਡ ਵਿਚ ਇੱਕ 'ਮਨੀ ਕਰਨ' ਤੀਰਥ ਭੀ ਹੈ ਜਿੱਥੇ ਪੋਟਲੀ ਬੰਨ੍ਹਕੇ ਚੌਲਾਂ ਦੀ ਪਾਈਏ ਆਪੇ ਉਬਲ ਜਾਂਦੇ ਹਨ। ਸਤਿਗੁਰ ਦੇਵ ਜੀ ਮਨ ਦੀਆਂ ਕਾਮਨਾ ਪੂਰਨ ਕਰਨੇ ਨੂੰ ਉਸ ਮਨੀਕਰਨ ਤੀਰਥ ਵਾਂਗੂੰ ਹਨ। ਜਿਸ ਨੂੰ ਪਰਮੇਸ਼ਰ ਕਿਰਪਾ ਕਰਕੇ ਸਮਝਾ ਦੇਂਦਾ ਹੈ ਓਹੀ ਪੁਰਸ਼ ਸਤਿਗੁਰਾਂ ਦੀ ਮਹਿਮਾ ਨੂੰ ਜਾਣਦਾ ਹੈ।

## ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ॥

ਉਹ ਫਿਰ ਮਨ ਇੱਛਤ ਵਰ ਪਾਣਾ ਕਰਦਾ ਹੈ।

*ਪ੍ਰਸ਼ਨ:*-ਮਨ ਚਿੰਦਿਆ ਵਰ ਕਿਸ ਨੂੰ ਕਹਿੰਦੇ ਹਨ? ਉੱਤਰ-ਜੋ ਭੀ ਇੱਛਾ ਕਰਦਾ ਹੈ ਉਸ ਫਲ ਨੂੰ ਪਾਂਵਦਾ ਹੈ।

*ਅਥਵਾ:*-ਮਨ ਚਿੰਦਿਆ ਵਰ ਜੋ ਪ੍ਰਮੇਸ਼ਰ ਹੈ ਉਸਨੂੰ ਪਾਣਾ ਕੀਤਾ ਹੈ ਉਸ ਪਰਮੇਸ਼ਰ ਪਾਸੋਂ ਜੋ ਇੱਛਾ ਕਰਦਾ ਹੈਂ ਓਹੀ ਫਲ ਪਾਂਦਾ ਹੈ।

*ਅਥਵਾ:*-ਹੇ ਪੁਰਸ਼ਾ ਜੇ ਤੂੰ ਮਨ ਚਿੰਦਿਆ ਵਰ ਪਾਣਾ ਚਾਹੁੰਦਾ ਹੈਂ ਤਾਂ ਗੁਰਾਂ ਦੀ ਸੇਵਾ ਕਰ, ਕਿਉਂਕਿ ਸੇਵਾ ਕਰਨ ਵਾਲਾ ਜੋ ਭੀ ਇੱਛਾ ਕਰਦਾ ਹੈ ਉਹ ਫਲ ਪਾ ਲੈਂਦਾ ਹੈ।

## ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ॥੧॥

ਗੁਰਾਂ ਪਾਸੋਂ ਨਾਮ ਦੀ ਦਾਤ ਮੰਗੀਏ, ਉਹ ਦਾਤ ਲੈ ਕੇ ਫਿਰ ਆਪ ਨਾਮ ਨੂੰ ਧਿਆਈਏ ਕਿਉਂਕਿ ਨਾਮ ਜਪਣ ਵਾਲੇ ਦੀ ਸਹਜ ਪਦ ਵਿਖੇ ਸਮਾਈ ਹੁੰਦੀ ਹੈ॥ ੧॥

## ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ॥

ਹੇ ਮੇਰੇ ਮਨ! ਤੂੰ ਹਰੀ ਨਾਮ ਰਸ ਨੂੰ ਚੱਖਣਾ ਕਰ ਤਾਂ ਵਿਸ਼ਿਆਂ ਦੀ ਤ੍ਰੇਹ ਵਾ ਮਾਇਆ ਦੀ ਤ੍ਰਿਸ਼ਨਾ ਦੂਰ ਹੋ ਜਾਵੇਗੀ।

## ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ॥੧॥ ਰਹਾਉ॥

ਜਿਨ੍ਹਾਂ ਨੇ ਗੁਰਾਂ ਦੁਆਰੇ ਨਾਮ-ਰਸ ਨੂੰ ਚੱਖਿਆ ਹੈ ਉਹ ਸੁਤੇ ਹੀ ਪ੍ਰਭੂ ਵਿਖੇ ਸਮਾ ਰਹੇ ਹਨ॥ ੧॥ ਰਹਾਉ॥

**ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ ॥**

ਜਿਨ੍ਹਾਂ ਨੇ ਪੂਰਿਆਂ ਸਤਿਗੁਰਾਂ ਦੀ ਸੇਵਾ ਨੂੰ ਕੀਤਾ ਹੈ, ਉਨ੍ਹਾਂ ਨੇ ਨਾਮ ਖਜ਼ਾਨਾ ਪਾਇਆ ਹੈ ।

**ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ ॥**

ਮਨ 'ਚੋਂ ਹੰਕਾਰ ਦੇ ਦੂਰ ਹੋਣ ਕਰਕੇ ਉਨ੍ਹਾਂ ਨੇ ਰਸ=ਅਨੰਦ ਰੂਪ ਹਰੀ ਨੂੰ ਅੰਤਰਿ=ਅੰਤਹਕਰਨ ਵਿਚ ਰਵਿ ਰਹਿਆ=ਮਿਲ ਰਿਹਾ ਨਿਸਚੇ ਕੀਤਾ ਹੈ।

**ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ॥**

ਸਹਜ ਪਦ ਵਿਖੇ ਧਿਆਨ ਲਗਨ ਕਰਕੇ ਉਨ੍ਹਾਂ ਦਾ ਹਿਰਦਾ ਕੌਲ ਖਿੜਿਆ ਰਹਿੰਦਾ ਹੈ।

**ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ॥ ੨ ॥**

ਜਿਨ੍ਹਾਂ ਨੇ ਅੰਤਹਕਰਨ ਰੂਪ ਗਹਿ=ਜਗ੍ਹਾ ਦੇ ਅੰਦਰ ਪ੍ਰਭੂ ਦਾ ਮਨੁ=ਮਨਨ ਕਰਨਾ ਪਾਇਆ ਹੈ ਉਨ੍ਹਾਂ ਦਾ ਮਨ ਨਿਰਮਲ ਹੋਇਆ ਹੈ ਤੇ ਹਰੀ ਨੂੰ ਸਾਰੇ ਰਵ ਰਿਹਾ ਨਿਸਚੇ ਕੀਤਾ ਹੈ, ਇਸੀ ਕਰਕੇ ਉਨ੍ਹਾਂ ਨੇ ਪ੍ਰਲੋਕ ਦਰਗਾਹ ਵਿਚ ਮਾਨੁ=ਆਦਰ ਪਾਇਆ ਹੈ।

**ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ ॥**

ਜੋ ਆਪਣੇ ਸਤਿਗੁਰਾਂ ਦੀ ਸੇਵਾ ਨੂੰ ਕਰਦੇ ਹਨ ਉਹ ਪੁਰਸ਼ ਸੰਸਾਰ ਵਿਚ ਵਿਰਲੇ ਭਾਵ ਥੋੜ੍ਹੇ ਹਨ।

**ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰ ਧਾਰਿ ॥**

ਉਨ੍ਹਾਂ ਨੇ ਹੰਗਤਾ ਮਮਤਾ ਨੂੰ ਮਾਰ ਕਰਕੇ ਹਰੀ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ।

**ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ॥**

ਮੈਂ ਉਨ੍ਹਾਂ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ, ਜਿਨ੍ਹਾਂ ਦਾ ਨਾਮ ਜਪਣ ਵਿਚ ਪਰੇਮ ਲੱਗਾ ਹੈ।

**ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥ ੩ ॥**

ਉਹ ਚਹੁ ਜੁਗੀ=ਸੰਸਾਰ ਵਿਚ ਸੁਖੀ ਹਨ, ਜਿਨ੍ਹਾਂ ਦੇ ਪਾਸ ਅਪਾਰ ਪ੍ਰਭੂ ਦੇ ਨਾਮ ਦਾ ਅਖੁੱਟ ਖਜ਼ਾਨਾ ਹੈ॥ ੩ ॥

**ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ॥**

ਸਤਿਗੁਰਾਂ ਨਾਲ ਮਿਲਣ ਕਰਕੇ ਨਾਮ ਪਾਈਦਾ ਹੈ, ਨਾਮ ਕਰਦੇ ਹੀ ਮੋਹ ਸੰਬੰਧੀਆਂ ਦਾ ਪਿਆਸ ਵਿਸ਼ਿਆਂ ਦੀ ਵਾ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ।

**ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ॥**

ਜਿਸ ਦਾ ਮਨ ਹਰੀ ਨਾਲ ਮਿਲ ਰਿਹਾ ਹੈ, ਉਹ ਘਰ=ਗ੍ਰਿਹਸਤ ਦੇ ਵਿਚ ਰਹਿ ਕੇ ਹੀ ਉਦਾਸੀਨ ਰਹਿੰਦਾ ਹੈ।

**ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ ॥**

ਜਿਨ੍ਹਾਂ ਨੂੰ ਹਰੀ ਨਾਮ ਦਾ ਸੁਾਦ ਆਇਆ ਹੈ ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।

**ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣਤਾਸੁ ॥ ੪ ॥ ੧ ॥ ੩੪ ॥**

ਗੁਰੂ ਜੀ ਕਥਨ ਕਰਦੇ ਹਨ-ਨਦਰੀ=ਗੁਰਾਂ ਦੀ ਕਿਰਪਾ ਦ੍ਰਿਸ਼ਟੀ ਨਾਲ ਗੁਣਤਾਸੁ=ਪ੍ਰਮਾਤਮਾ ਦਾ ਸੱਚਾ ਨਾਮ ਪਾਈਦਾ ਹੈ। ੪ ॥ ੧ ॥ ੩੪ ॥

## ਸਿਰੀਰਾਗੁ ਮਹਲਾ ੩ ॥

**ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ ॥**

ਜੇਹੜਾ ਪੁਰਸ਼ ਬਹੁਤੇ ਭੇਖ ਬਣਾ ਕੇ ਭਰਮਨੇ ਵਿਚ ਆਉਂਦਾ ਹੈ, ਅਤੇ ਮਨ ਦੇ ਹਿਰਦੈ=ਵਿਚ, ਵਾ ਮਣਾ ਮੂੰਹ ਹਿਰਦੇ ਵਿਚ ਕਪਟ ਕਮਾਉਂਦਾ ਹੈ।

**ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ ॥ ੧ ॥**

ਉਹ ਹਰੀ ਦੇ ਮਹਲੁ=ਸਰੂਪ ਨੂੰ ਨਹੀਂ ਪਾਂਦਾ, ਅੰਤ ਨੂੰ ਮਰ ਕੇ ਗੰਦਗੀ ਵਿਚ ਸਮਾਂਵਦਾ ਹੈ, ਅਰਥਾਤ ਗੂੰਹ ਦਾ ਕੀੜਾ ਬਣਦਾ ਹੈ॥ ੧ ॥

**ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥**

ਹੇ ਮਨ! ਘਰ ਵਿਚ ਰਹਿ ਕੇ ਹੀ ਤੂੰ ਉਦਾਸੀਨ ਹੋ ਕੇ ਰਹਿਣਾ ਕਰ।

**ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥ ੧ ॥ ਰਹਾਉ ॥**

ਸਚੁ ਸੰਜਮੁ=ਨਿਸ਼ਕਪਟ ਇੰਦ੍ਰੀਆਂ ਦੇ ਦਮਨ ਕਰਨੇ ਰੂਪ ਸ੍ਰੇਸ਼ਟ ਕਰਨੀ ਨੂੰ ਉਹ ਪੁਰਸ਼ ਕਰਦਾ ਹੈ ਜਿਸਨੂੰ ਗੁਰਾਂ ਦੁਆਰੇ ਭਲੇ ਬੁਰੇ ਦਾ ਅਤੇ ਸੱਤ ਅਸੱਤ ਦੇ ਨਿਰਣੇ ਦਾ ਪ੍ਰਕਾਸ਼ ਹੁੰਦਾ ਹੈ॥ ੧ ॥ ਰਹਾਉ ॥

**ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ ॥**

ਜਿਸ ਨੇ ਗੁਰਾਂ ਦੇ ਉਪਦੇਸ਼ ਦੁਆਰਾ ਮਨ ਨੂੰ ਜਿੱਤਿਆ ਹੈ ਉਸਨੇ ਮੁਕਤੀ ਦੀ ਗਤਿ=ਪ੍ਰਾਪਤੀ ਸਰੀਰ ਘਰ ਵਾ ਅੰਤਹਕਰਨ ਰੂਪ ਘਰ ਦੇ ਵਿਚ ਹੀ ਪਾ ਲਈ ਹੈ।

**ਹਰਿ ਕਾ ਨਾਮੁ ਧਿਆਈਐ ਸਤਿਸੰਗਤਿ ਮੇਲਿ ਮਿਲਾਇ ॥ ੨ ॥**

ਸਤਸੰਗਤ ਦੇ ਮੇਲ ਵਿਖੇ ਆਪਣੇ ਆਪ ਨੂੰ ਮਿਲਾ ਕੇ ਹਰੀ ਦਾ ਨਾਮ ਧਿਆਉਣਾ ਕਰੀਏ।

**ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ ॥**

ਇੱਕ ਇਸਤ੍ਰੀ ਕੀ! ਜੇ ਭਾਵੇਂ ਲੱਖਾਂ ਇਸਤ੍ਰੀਆਂ ਨਾਲ ਵਿਸ਼ੇ ਭੋਗ ਕਰ ਲਵੇ, ਅਤੇ ਨੌਂ ਖੰਡਾਂ ਦਾ ਰਾਜ ਵੀ ਕਰ ਲਵੇ।

**ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ ॥ ੩ ॥**

ਤੌਭੀ ਸਤਿਗੁਰਾਂ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ, ਅਤੇ ਮੁੜ ਮੁੜ ਕੇ ਜੂਨੀਆਂ ਵਿਖੇ ਪੈਂਦਾ ਹੈ॥ ੩ ॥

## ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ ॥

ਜਿਨ੍ਹਾਂ ਨੇ ਗੁਰ ਚਰਨਾਂ ਨਾਲ ਚਿੱਤ ਲਗਾ ਕੇ ਹਰੀ ਨਾਮ ਰੂਪ ਹਾਰ ਗਲ ਵਿਖੇ ਪਹਿਰਿਆ ਹੈ।

## ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ ॥ ੪ ॥

ਰਿੱਧੀਆਂ ਸਿੱਧੀਆਂ ਆਦਿਕ ਸਾਰੇ ਪਦਾਰਥ ਤਿਨ੍ਹਾਂ ਦੇ ਪਿੱਛੇ ਫਿਰਦੇ ਹਨ, ਪਰ ਉਨ੍ਹਾਂ ਨੂੰ ਤਿਲ ਮਾਤ੍ਰ ਵੀ ਪਦਾਰਥਾਂ ਦੀ ਤਮਾਇ=ਇੱਛਾ ਨਹੀਂ ਹੈ॥ ੪॥ ਉਹ ਇੰਞ ਕਹਿੰਦੇ ਹਨ:-

## ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ॥

ਜੋ ਪ੍ਰਭੂ ਨੂੰ ਭਾਉਂਦਾ ਹੈ, ਓਹੀ ਹੁੰਦਾ ਹੈ, ਹੋਰ ਕਿਸੇ ਪਾਸੋਂ ਕੁਝ ਵੀ ਨਹੀਂ ਕੀਤਾ ਜਾਂਦਾ ।

## ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ ॥ ੫ ॥ ੨ ॥ ੩੫ ॥

ਗੁਰੂ ਜੀ ਕਥਨ ਕਰਦੇ ਹਨ-ਮੈਂ ਜਨ ਨਾਮ ਲੈ ਕੇ ਜਿਊਂਦਾ ਹਾਂ, ਇਸ ਕਰਕੇ ਹੇ ਹਰੀ! ਆਪ ਮੈਨੂੰ ਨਾਮ ਦਾਨ ਅਤੇ ਸਹਜਿ ਸੁਭਾਇ=ਸ਼ਾਂਤੀ ਸੁਭਾਅ ਦੇਣਾ ਕਰੋ॥ ੫॥ ੨॥ ੩੫॥

[ਪੰਨਾ ੨੭]

## ਸਿਰੀਰਾਗੁ ਮਹਲਾ ੩ ਘਰੁ ੧ ॥

## ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ ॥

ਜਿਸ ਪ੍ਰਮੇਸ਼ਰ ਦੀ ਹੁਕਮ ਰੂਪੀ ਕਾਰ ਸਾਰਿਆਂ ਦੇ ਸਿਰ ਉੱਪਰ ਹੈ, ਸਭ ਕੋਈ ਓਸੇ ਪਰਮੇਸ਼ਰ ਦਾ ਹੀ ਦਾਸ ਹੈ। ਵਾ ਸਿਰਕਾਰ ਰਾਜੇ ਨੂੰ ਕਹਿੰਦੇ ਹਨ ਜਿਵੇਂ ਮਹਾਰਾਜਾ ਰਾਜਾ ਰਣਜੀਤ ਸਿੰਘ ਜੀ ਨੂੰ ਸਰਕਾਰ ਆਖਦੇ ਸਨ। ਜਿਸਹੀ ਕੀ ਸਰਕਾਰ ਹੈ=ਉਹ ਰਾਜਿਆਂ ਦਾ ਰਾਜਾ ਪ੍ਰਮੇਸ਼ਰ ਜਿਸ ਦੀ ਤਰਫ ਹੋ ਗਿਆ ਹੈ, ਦੁਨੀਆਂ ਵਿਚ ਭੀ ਤਿਸੀ ਕਾ ਸਭ ਕੋਈ ਦਾਸ ਹੋ ਜਾਂਦਾ ਹੈ। ਵਾ ਜਿਸ ਪ੍ਰਮੇਸ਼ਰ ਦੀ ਇਹ ਸਾਰੀ ਸਿਰਕਾਰ=ਰਯੱਅਤ ਹੈ ਓਸੇ ਦਾ ਸਭ ਕੋਈ ਹੈ।

## ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ॥

ਜਿਨ੍ਹਾਂ ਨੇ ਗੁਰਾਂ ਦੁਆਰੇ ਗੁਰਮੁਖਾਂ ਵਾਲੀ ਕਾਰ ਕਮਾਉਣਾ ਕੀਤੀ ਹੈ ਭਾਵ ਪ੍ਰਮੇਸ਼ਰ ਦੀ ਆਗਿਆ ਮੰਨੀ ਹੈ, ਉਨ੍ਹਾਂ ਦੇ ਘਟਿ=ਹਿਰਦੇ ਵਿਚ ਸੱਚਾ ਵਾਹਿਗੁਰੂ ਪਰਗਟ ਹੁੰਦਾ ਹੈ।

## ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ ॥

ਜਿਸ ਪੁਰਸ਼ ਦੇ ਹਿਰਦੇ ਅੰਦਰ ਸੱਚ ਨਾਮ ਵਸਦਾ ਹੈ, ਉਸ ਸੱਚੇ ਗੁਰਮੁਖ ਦੀ ਸਚੀ ਸੋਇ=ਸੋਭਾ ਹੁੰਦੀ ਹੈ। ਵਾ ਉਸਦੀਆਂ ਸੋਇ=ਕੰਨਸੋਆਂ ਸੱਚੀਆਂ ਹੁੰਦੀਆਂ ਹਨ।

## ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ ॥ ੧ ॥

ਜੋ ਸੱਚ ਨਾਮ ਨਾਲ ਮਿਲੇ ਹਨ ਉਹ ਪ੍ਰਭੂ ਨਾਲੋਂ ਕਦੇ ਵਿੱਛੜਦੇ ਨਹੀਂ, ਤਿਨ੍ਹਾਂ ਦਾ ਆਪਣੇ ਸਰੂਪ ਘਰ ਵਿਚ ਨਿਵਾਸ ਹੁੰਦਾ ਹੈ॥ ੧॥

## ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ॥

ਹੇ ਮੇਰੇ ਭਾਈ! ਹਰੀ ਤੋਂ ਬਿਨਾਂ ਮੇਰਾ ਹੋਰ ਕੋਈ ਨਹੀਂ ਹੈ।

## ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ॥ ੧॥ ਰਹਾਉ॥

ਸੱਚਾ ਨਿਰਮਲ ਜੋ ਪ੍ਰਭੂ ਹੈ ਉਸ ਨਾਲ ਸਤਿਗੁਰਾਂ ਦੇ ਸ਼ਬਦ ਕਰਕੇ ਮਿਲਾਪ ਹੁੰਦਾ ਹੈ॥ ੧॥ ਰਹਾਉ॥

## ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ॥

ਜੋ ਗੁਰ ਸ਼ਬਦ ਵਿਚ ਮਿਲਿਆ ਹੈ ਉਹ ਪ੍ਰਭੂ ਨਾਲ ਮਿਲ ਰਹਿੰਦਾ ਹੈ, ਪ੍ਰੰਤੂ ਗੁਰ ਸ਼ਬਦ ਨਾਲ ਉਹ ਮਿਲਦਾ ਹੈ ਜਿਸਨੂੰ ਪ੍ਰਮੇਸ਼ਰ ਆਪ ਕਿਰਪਾ ਕਰਕੇ ਮਿਲਾ ਲੈਂਦਾ ਹੈ।

## ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ॥

ਦ੍ਵੈਤ ਭਾ ਸੇ ਕੋਈ ਵੀ ਨਹੀਂ ਮਿਲ ਸਕਦਾ, ਦ੍ਵੈਤ ਭਾ ਵਾਲਾ ਪੁਰਸ਼ ਵਾਰੰਵਾਰ ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਹੈ।

## ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ॥

ਸਾਰਿਆਂ ਵਿਚ ਇੱਕ ਪਰਮੇਸ਼ਰ ਦਾ ਹੁਕਮ ਵਰਤਦਾ ਹੈ, ਅਤੇ ਇੱਕ ਹੀ ਸਾਰਿਆਂ ਵਿਚ ਸਮਾ ਰਿਹਾ ਹੈ।

## ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ॥ ੨॥

ਜਿਸ ਉੱਪਰ ਪਰਮੇਸ਼ਰ ਆਪ ਦਿਆਲੂ ਹੁੰਦਾ ਹੈ ਉਹ ਗੁਰਮੁਖ ਨਾਮ ਜਪਨ ਵਿਖੇ ਸਮਾਂਦਾ ਹੈ॥ ੨॥

## ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ॥

ਪੰਡਿਤ ਲੋਕ ਪੁਰਾਣਾਂ ਨੂੰ ਪੜ੍ਹ ਪੜ੍ਹਕੇ, ਅਤੇ ਜੋਤਸ਼ੀ ਜੋਤਸ਼ ਦਾ ਵਿਚਾਰ ਕਰ ਕਰਕੇ ਵਾਦ=ਝਗੜਿਆਂ ਦਾ ਹੀ ਵਿਅਰਥ ਵਿਚਾਰ ਕਰਦੇ ਹਨ।

## ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ॥

ਮਤੀ ਪੰਡਿਤਾਂ ਦੀ ਬੁੱਧੀ ਜੋਤਸ਼ੀਆਂ ਦੀ ਭਵੀ=ਭ੍ਰਮ ਰਹੀ ਹੈ ਦੋਨੋਂ ਹੀ ਪਰਮੇਸ਼ਰ ਨੂੰ ਬੁੱਝਦੇ ਨਹੀਂ ਹਨ, ਦੋਹਾਂ ਦੇ ਅੰਦਰ ਲੋਭ ਰੂਪ ਵਿਕਾਰੁ=ਰੋਗ ਹੈ।

## ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ॥

ਉਹ ਚੁਰਾਸੀ ਲੱਖ ਜੂਨ ਦੇ ਚਕਰ ਵਿਚ ਫਿਰਦੇ ਹਨ, ਅਤੇ ਭ੍ਰਮਿ ਭ੍ਰਮਿ=ਫਿਰ ਫਿਰ ਕੇ ਅੰਤ ਨੂੰ ਖੁਆਰੁ=ਖਰਾਬ ਹੀ ਹੁੰਦੇ ਹਨ।

## ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ॥ ੩॥

ਪੂਰਬ ਜਨਮ ਦੇ ਕੀਤੇ ਕਰਮਾਂ ਅਨੁਸਾਰ ਜੋ ਲੇਖ ਉਨ੍ਹਾਂ ਦੇ ਮੱਥੇ ਉੱਪਰ ਲਿਖਿਆ ਗਿਆ ਹੈ ਉਸੇ ਅਨੁਸਾਰ ਕਰਮਾਂ ਨੂੰ ਕਮਾਣਾ ਕਰਦੇ ਹਨ, ਫਲ ਭੋਗੇ ਬਗੈਰ ਉਨ੍ਹਾਂ ਕਰਮਾਂ ਨੂੰ ਮੇਟਨੇ ਵਾਲਾ ਕੋਈ ਨਹੀਂ ਹੈ॥ ੩॥

## ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥

ਸਤਿਗੁਰਾਂ ਦੀ ਸੇਵਾ ਕਰਨੀ ਬਹੁਤ ਗਾਖੜੀ=ਕਠਨ ਭਾਵ ਔਖੀ ਹੈ। ਪਹਿਲੇ ਸਿਰ ਦੇ ਕੇ ਸੇਵਾ ਕਰਨੀ ਪੈਂਦੀ ਹੈ ਫਿਰ ਆਪਾ ਭਾ ਹੰਕਾਰ ਗੁਆਣਾ ਪੈਂਦਾ ਹੈ। ਇਹ ਗੱਲ ਨ ਕਢ੍ਹੇ ਕਿ ਮੈਂ ਸਿਰ ਦੇ ਕੇ ਸੇਵਾ ਕੀਤੀ ਹੈ।

## ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥

ਗੁਰ ਸੇਵਾ ਕਰਦਿਆਂ ਕਰਦਿਆਂ ਜਦ ਗੁਰ ਉਪਦੇਸ਼ ਮਿਲਦਾ ਹੈ ਤਾਂ ਫਿਰ ਹਰੀ ਆਪ ਮਿਲਦਾ ਹੈ। ਜਦ ਹਰੀ ਮਿਲਿਆ ਤਦ ਇਸ ਦੀ ਸੇਵਾ ਕੀਤੀ ਹੋਈ ਸਾਰੀ ਥਾਂ ਪੈਂਦੀ ਭਾਵ ਸਫਲ ਹੁੰਦੀ ਹੈ।

## ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ॥

ਗੁਰੂ ਸਾਹਿਬ ਰੂਪ ਪਾਰਸ ਨਾਲ ਪਰਸਕੇ ਇਹ ਜਗਿਆਸੂ ਪਾਰਸ ਰੂਪ ਹੋ ਜਾਂਦਾ ਹੈ, ਅਤੇ ਜੋਤੀ ਪ੍ਰਮਾਤਮਾ ਨਾਲ ਇਸ ਜਗਿਆਸੂ ਦੀ ਜੋਤਿ ਸਮਾਇ=ਅਭੇਦ ਹੋ ਜਾਂਦੀ ਹੈ।

## ਜਿਨ ਕਉ ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ॥ ੪॥

ਪੂਰਬ ਜਨਮ ਦੇ ਕੀਤੇ ਚੰਗੇ ਕਰਮਾਂ ਅਨੁਸਾਰ ਜਿਸ ਦੇ ਮੱਥੇ ਉੱਪਰ ਸ਼ੁਭ ਲੇਖ ਲਿਖਿਆ ਗਿਆ ਹੈ ਤਿਸਨੂੰ ਆ ਕੇ ਸਤਿਗੁਰੂ ਮਿਲੇ ਹਨ॥ ੪॥

## ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੂਕਾਰ॥

ਹੇ ਮਨ! ਤੂੰ ਐਸੀ ਬਾਣੀ ਮਤਾਂ ਉਚਾਰਨਾ ਕਰ ਕਿ ਮੈਂ ਭੁੱਖਾ ਹਾਂ, ਮੈਂ ਭੁੱਖਾ ਹਾਂ, ਅਤੇ ਮਤਾਂ ਤੂੰ ਕਿਸੇ ਅੱਗੇ ਪੁਕਾਰ=ਫਰਿਆਦ ਕਰ।

*ਅਥਵਾ:*-ਭੂ=ਪ੍ਰਿਥਵੀ ਤੇ ਖਾ=ਅਕਾਸ਼ ਦੇ ਪਦਾਰਥਾਂ ਲਈ ਮੈਂ ਭੁੱਖਾਂ ਹਾਂ ਇਸ ਤਰ੍ਹਾਂ ਮਤਾਂ ਉਚਾਰਨ ਕਰ। ਅਤੇ ਪਤਾਲ ਦੇ ਪਦਾਰਥਾਂ ਲਈ ਭੀ ਮਤਾਂ ਤੂੰ ਪੁਕਾਰ ਕਰ।

## ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ॥

ਚੌਰਾਸੀ ਲੱਖ ਜੂਨ ਜਿਸਨੇ ਸਿਰਜੀ ਹੈ, ਓਹੀ ਪ੍ਰਮਾਤਮਾ ਸਾਰਿਆਂ ਨੂੰ ਅਧਾਰੁ=ਆਸਰਾ ਦੇਂਦਾ ਹੈ।

## ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ॥

ਨਿਰਭਉ ਪ੍ਰਮੇਸ਼ਰ ਸਦੀਵਕਾਲ ਦਿਆਲੂ ਕਿਰਪਾਲੂ ਹੈ, ਜੋ ਸਾਰਿਆਂ ਜੀਵਾਂ ਦੀ ਸਾਰ ਸੰਭਾਲ ਕਰਦਾ ਹੈ।

## ਨਾਨਕ ਗੁਰਮੁਖਿ ਬੁਝੀਐ ਪਾਈਐ ਮੋਖ ਦੁਆਰੁ॥ ੫॥ ੩॥ ੩੬॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਉਸ ਪਰਮੇਸ਼ਰ ਨੂੰ ਗੁਰਾਂ ਦੁਆਰੇ ਬੁੱਝਨਾ ਕਰ, ਤਾਂ ਮੋਖ ਕਾ ਦੁਆਰਾ ਗਿਆਨ ਪ੍ਰਾਪਤ ਹੁੰਦਾ ਹੈ॥ ੫॥ ੩॥ ੩੬॥

## ਸਿਰੀਰਾਗੁ ਮਹਲਾ ੩॥

## ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ॥

ਜਿਨ੍ਹਾਂ ਨੇ ਗੁਰ ਉਪਦੇਸ਼ ਨੂੰ ਸੁਣ ਕਰਕੇ ਨਾਮ ਦਾ ਮਨਨ ਕੀਤਾ ਹੈ, ਤਿਨ੍ਹਾਂ ਦਾ ਆਪਣੇ ਸਰੂਪ ਰੂਪ ਘਰ ਵਿਚ ਵਾਸਾ ਹੋਇਆ ਹੈ।

**ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ॥**

ਜਿਨ੍ਹਾਂ ਨੇ ਗੁਰ ਸਿੱਖਿਆ ਲੈ ਕੇ ਸੱਚ ਨੂੰ ਸਲਾਹਿਆ ਹੈ, ਉਨ੍ਹਾਂ ਨੇ ਗੁਣਤਾਸੁ=ਪ੍ਰਮਾਤਮਾ ਨੂੰ ਪਾਇਆ ਹੈ।

**ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ॥**

ਜੋ ਗੁਰ ਉਪਦੇਸ਼ ਵਿਚ ਰੱਤੇ ਹਨ ਉਹ ਨਿਰਮਲੇ=ਪਵਿੱਤ੍ਰ ਆਤਮਾਂ ਹਨ। ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ।

**ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ॥੧॥**

ਜਿਨ੍ਹਾਂ ਦੇ ਹਿਰਦੇ ਵਿਚ ਹਰੀ ਨਾਮ ਵਸਦਾ ਹੈ, ਤਿਨ੍ਹਾਂ ਦੇ ਹਿਰਦੇ ਵਿਚ ਹੀ ਪਰਗਾਸੁ=ਗਿਆਨ ਹੁੰਦਾ ਹੈ॥ ੧॥

**ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ॥**

ਹੇ ਮੇਰੇ ਮਨ! ਤੂੰ ਹਰਿ ਹਰਿ ਦੇ ਪਵਿੱਤ੍ਰ ਨਾਮ ਨੂੰ ਧਿਆਉਣਾ ਕਰ।

**ਧੁਰਿ ਮਸਤਕਿ ਜਿਨ ਕਉ ਲਿਖਿਆ**

**ਸੇ ਗੁਰਮੁਖਿ ਰਹੇ ਲਿਵ ਲਾਇ॥੧॥ ਰਹਾਉ॥**

ਜਿਨ੍ਹਾਂ ਦੇ ਮੱਥੇ ਉੱਪਰ ਮੁੱਢ ਤੋਂ ਹੀ ਨਾਮ ਜਪਨ ਦਾ ਲੇਖ ਲਿਖਿਆ ਹੋਇਆ ਹੈ ਓਹੀ ਗੁਰਮੁਖ ਹੋ ਕੇ ਪ੍ਰਭੂ ਦੇ ਨਾਮ ਸਿਮਰਨ ਵਿਖੇ ਲਿਵ ਲਗਾ ਰਹੇ ਹਨ॥ ੧॥ ਰਹਾਉ॥

**ਹਰਿ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ ਵਸੈ ਭਰਪੂਰਿ॥**

ਹੇ ਸੰਤੋ! ਨਦਰਿ=ਗਿਆਨ ਦ੍ਰਿਸ਼ਟੀ ਕਰਕੇ ਦੇਖਣਾ ਕਰੋ, ਉਹ ਹਰੀ ਭਰਪੂਰਿ=ਪਰੀਪੂਰਨ ਹੋ ਕੇ ਸਭਨਾਂ ਦੇ ਨੇੜੇ ਵਸ ਰਿਹਾ ਹੈ।

**ਗੁਰਮਤਿ ਜਿਨੀ ਪਛਾਣਿਆ ਸੇ ਦੇਖਹਿ ਸਦਾ ਹਦੂਰਿ॥**

ਜਿਨ੍ਹਾਂ ਨੇ ਗੁਰ ਸਿੱਖਿਆ ਦਾ ਗ੍ਰਹਿਣ ਕਰਨਾ ਪਛਾਣਿਆ ਹੈ, ਉਹ ਪ੍ਰਮਾਤਮਾ ਨੂੰ ਸਦਾ ਹਾਜਰਾ ਹਜ਼ੂਰ ਦੇਖਦੇ ਹਨ।

**ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰਿ॥**

ਜਿਨ੍ਹਾਂ ਦੇ ਹਿਰਦੇ ਵਿਚ ਸ਼ੁਭ ਗੁਣ ਹਨ, ਤਿਨ੍ਹਾਂ ਦੇ ਮਨ ਵਿਚ ਹਰੀ ਸਦਾ ਵਸਦਾ ਹੈ ਅਤੇ ਜੋ ਔਗੁਣਾਂ ਵਾਲੇ ਹਨ ਉਨ੍ਹਾਂ ਤੋਂ ਸਦਾ ਦੂਰ ਰਹਿੰਦਾ ਹੈ।

**ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ॥੨॥**

ਮਨਮੁਖ ਪੁਰਸ਼ ਸ਼ੁਭ ਗੁਣਾਂ ਤੋਂ ਬਾਹਰ ਭਾਵ ਖਾਲੀ ਹਨ ਅਤੇ ਵਾਹਿਗੁਰੂ ਨਾਮ ਤੋਂ ਬਿਨਾਂ ਹਨ ਇਸ ਕਰਕੇ ਝੁਰ ਝੁਰ ਕੇ ਮਰਦੇ ਹਨ॥ ੨॥

**ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ॥**

ਜਿਨ੍ਹਾਂ ਨੇ ਗੁਰ ਉਪਦੇਸ਼ ਨੂੰ ਸੁਣ ਕੇ ਮੰਨਣ ਕੀਤਾ ਹੈ, ਤਿਨ੍ਹਾਂ ਨੇ ਮਨ ਵਿਚ ਉਸ ਹਰੀ ਨੂੰ ਧਿਆਉਣਾ ਕੀਤਾ ਹੈ।

## ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ॥

ਰਾਤ ਦਿਨ ਭਗਤੀ ਵਿਖੇ ਤਦਾਕਾਰ ਹੋਣ ਕਰਕੇ ਉਨ੍ਹਾਂ ਦਾ ਮਨ ਤਨ ਸ਼ੁੱਧ ਹੁੰਦਾ ਹੈ।

## ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ॥

ਜਿਵੇਂ ਕਸੁੰਭੇ ਦਾ ਰੰਗ ਕੂੜਾ=ਕੱਚਾ ਹੁੰਦਾ ਹੈ, ਪਾਣੀ ਦੀ ਬੂੰਦ ਪੈਣ ਨਾਲ ਉਹ ਰੰਗ ਬਿਨਸ ਜਾਂਦਾ ਹੈ ਤੇ ਮਨੁੱਖ ਦੁੱਖ ਪਾ ਕੇ ਰੋਂਦਾ ਹੈ। ਤਿਵੇਂ ਕਸੁੰਭੇ ਰੰਗ ਵਾਂਗੂੰ ਦੁਨੀਆਂ ਦੇ ਪਦਾਰਥ ਕੂੜੇ ਹਨ, ਪੁੰਨਾਂ ਦੇ ਅਭਾਵ ਰੂਪ ਜਲ ਦੀ ਬੂੰਦ ਪੈਣ ਨਾਲ ਸਾਰੇ ਪਦਾਰਥ ਬਿਨਸ ਜਾਂਦੇ ਹਨ ਤੇ ਜੀਵ ਦੁਖਾਂ ਨੂੰ ਪਾਕੇ ਰੋਂਦਾ ਹੈ।

## ਜਿਸੁ ਅੰਦਰਿ ਨਾਮੁ ਪ੍ਰਗਾਸੁ ਹੈ ਓਹੁ ਸਦਾ ਸਦਾ ਥਿਰੁ ਹੋਇ॥ ੩॥

ਨਾਮ ਜਪਣ ਕਰਕੇ ਜਿਸ ਦੇ ਅੰਦਰ ਪ੍ਰਗਾਸੁ=ਗਿਆਨ ਹੋਇਆ ਹੈ ਉਹ ਸਦਾ=ਨਿੱਤ ਰੂਪ ਪ੍ਰਮਾਤਮਾ ਵਿਚ ਸਦਾ ਸਥਿਰ ਹੁੰਦਾ ਹੈ॥ ੩॥

[ਪੰਨਾ ੨੮]

## ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ ਚੇਤੈ ਲਿਵ ਲਾਇ॥

ਇਸ ਮਨੁੱਖ ਜਨਮ ਰੂਪ ਪਦਾਰਥ ਨੂੰ ਪਾ ਕਰਕੇ ਜੋ ਲਿਵ ਲਗਾਕੇ ਹਰੀ ਨਾਮ ਨੂੰ ਨਹੀਂ ਚੇਤੇ ਕਰਦਾ।

## ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ॥

ਸੁਆਸਾਂ ਰੂਪ ਪੈਰ ਦੇ ਤਿਲਕਨੇ ਕਰਕੇ ਫਿਰ ਸੰਸਾਰ ਵਿਖੇ ਰਹਿਣਾ ਨਹੀਂ ਮਿਲਦਾ, ਆਗੈ=ਪ੍ਰਲੋਕ ਵਿਚ ਵੀ ਠਹਿਰਨਾ ਨਹੀਂ ਪਾਂਦਾ।

## ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ॥

ਉਹ ਮਨੁੱਖ ਜਨਮ ਦੀ ਪ੍ਰਾਪਤੀ ਦਾ ਵੇਲਾ ਉਸ ਦੇ ਹੱਥੀਂ ਨਹੀਂ ਆਉਂਦਾ, ਅੰਤ ਨੂੰ ਪਸ਼ਚਾਤਾਪ ਕਰਦਾ ਹੀ ਚਲਾ ਗਿਆ।

## ਜਿਸੁ ਨਦਰਿ ਕਰੇ ਸੋ ਉਬਰੈ ਹਰਿ ਸੇਤੀ ਲਿਵ ਲਾਇ॥ ੪॥

ਜਿਸ ਉੱਤੇ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਹ ਹਰੀ ਨਾਲ ਲਿਵ ਲਗਾ ਕੇ ਚੁਰਾਸੀ ਦੇ ਦੁਖਾਂ ਤੋਂ ਉਬਰੈ=ਬਚ ਜਾਂਦਾ ਹੈ॥ ੪॥

## ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ॥

ਦੇਖਾ ਦੇਖੀ=ਰੀਸ ਬਰੀਸੀ ਤਾਂ ਸਾਰੇ ਹੀ ਨਾਮ ਜਪਨਾ ਕਰਦੇ ਹਨ ਪਰ ਮਨਮੁਖ ਪੁਰਸ਼ ਉਸ ਦੀ ਪ੍ਰਾਪਤੀ ਦੀ ਸਮਝ ਨਹੀਂ ਪਾਂਦੇ।

## ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ॥

ਸੇਵਾ ਕਰਦਿਆਂ ਕਰਦਿਆਂ ਜਿਨ੍ਹਾਂ ਗੁਰਮੁਖਾਂ ਦਾ ਹਿਰਦਾ ਸ਼ੁੱਧ ਹੋਇਆ ਹੈ ਤਿਨ੍ਹਾਂ ਦੀ ਸੇਵਾ ਕੀਤੀ ਹੋਈ ਥਾਂ ਪਈ ਅਰਥਾਤ ਸਫਲ ਹੋਈ ਹੈ।

ਪ੍ਰਸ਼ਨ-ਗੁਰਮੁਖ ਕੀ ਕੰਮ ਕਰਦੇ ਹਨ? ਉੱਤਰ:-

## ਹਰਿ ਗੁਣ ਗਾਵਹਿ ਹਰਿ ਨਿਤ ਪੜਹਿ ਹਰਿ ਗੁਣ ਗਾਇ ਸਮਾਇ॥

ਗੁਰਮੁਖ ਕਦੇ ਤਾਂ ਰਾਗ ਵਿਚ ਹਰੀ ਗੁਣਾਂ ਨੂੰ ਗਾਂਵਦੇ ਹਨ, ਕਦੇ ਗ੍ਰੰਥਾਂ ਦੁਆਰੇ ਨਿਤਾਪ੍ਰਤੀ ਹਰੀ ਗੁਣਾਂ ਨੂੰ ਪੜ੍ਹਦੇ ਹਨ, ਅਤੇ ਕਦੇ ਹਰੀ ਗੁਣਾਂ ਨੂੰ ਗਾਉਂਦੇ ਗਾਉਂਦੇ ਸਮਾਧੀ ਵਿਚ ਜਾਂ ਪ੍ਰਭੂ ਵਿਚ ਸਮਾ ਜਾਂਦੇ ਹਨ।

## ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ
## ਜਿ ਨਾਮਿ ਰਹੇ ਲਿਵ ਲਾਇ॥੫॥੪॥੩੭॥

ਗੁਰੂ ਜੀ ਕਥਨ ਕਰਦੇ ਹਨ-ਜੇਹੜੇ ਮਨੁੱਖ ਪ੍ਰਭੂ ਦੇ ਨਾਮ ਵਿਚ ਲਿਵ ਲਗਾ ਰਹੇ ਹਨ ਉਨ੍ਹਾਂ ਦੀ ਬਾਣੀ ਸਦਾ ਸੱਚ ਨੂੰ ਮਿਲਾਣ ਵਾਲੀ ਹੈ॥ ੫॥ ੪॥ ੩੭॥

## ਸਿਰੀਰਾਗੁ ਮਹਲਾ ੩॥

## ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ॥

ਜਿਨ੍ਹਾਂ ਨੇ ਗੁਰ ਸਿੱਖਿਆ ਦੇ ਵਿਚਾਰ ਦੁਆਰਾ ਇੱਕ ਮਨ ਹੋ ਕੇ ਪ੍ਰਭੂ ਦਾ ਨਾਮ ਧਿਆਉਣਾ ਕੀਤਾ ਹੈ।

## ਤਿਨ ਕੇ ਮੁਖਿ ਸਦ ਉਜਲੇ ਤਿਤੁ ਸਚੈ ਦਰਬਾਰਿ॥

ਉਸ ਸੱਚੇ ਪ੍ਰਭੂ ਦੇ ਦਰਬਾਰ ਵਿਚ ਉਨ੍ਹਾਂ ਦੇ ਮੂੰਹ ਸਦਾ ਉੱਜਲੇ ਹਨ।

## ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ॥੧॥

ਉਹ ਗੁਰਮੁਖ ਜਨ ਸੱਚੇ ਨਾਮ ਵਿਚ ਪਿਆਰ ਧਾਰਕੇ ਸਦਾ=ਨਿਤ ਰੂਪ ਪ੍ਰਮਾਤਮਾ ਦੇ ਬ੍ਰਹਮਾਨੰਦ ਰੂਪ ਅੰਮ੍ਰਿਤ ਨੂੰ ਸਦਾ ਹੀ ਪੀਂਦੇ ਹਨ॥ ੧॥

## ਭਾਈ ਰੇ ਗੁਰਮੁਖਿ ਸਦਾ ਪਤਿ ਹੋਇ॥

ਹੇ ਭਾਈ ! ਗੁਰਮੁਖਾਂ ਦੀ ਹਮੇਸ਼ਾਂ ਹੀ ਪਤ ਅਬਰੋ ਹੁੰਦੀ ਹੈ।

## ਹਰਿ ਹਰਿ ਸਦਾ ਧਿਆਈਐ ਮਲੁ ਹਉਮੈ ਕਢੈ ਧੋਇ॥੧॥ ਰਹਾਉ॥

ਜੇਕਰ ਹਰਿ ਹਰਿ ਨਾਮ ਨੂੰ ਸਦਾ ਧਿਆਉਣਾ ਕਰੀਏ, ਤਾਂ ਪ੍ਰਭੂ ਦਾ ਨਾਮ ਹਿਰਦੇ ਵਿਚੋਂ ਹੰਗਤਾ ਮਮਤਾ ਦੀ ਮੈਲ ਨੂੰ ਧੋ ਕੱਢਦਾ ਹੈ॥ ੧॥ ਰਹਾਉ॥

## ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ॥

ਮਨਮੁਖ ਪੁਰਸ਼ ਨਾਮ ਸਿਮਰਨ ਕਰਨਾ ਨਹੀਂ ਜਾਣਦੇ, ਨਾਮ ਤੋਂ ਬਿਨਾਂ ਆਪਣੀ ਪਤ ਅਬਰੋ ਨੂੰ ਨਿਸਫਲ ਗਵਾਕੇ ਜਾਂਦੇ ਹਨ।

## ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ॥

ਮਨਮੁਖਾਂ ਨੂੰ ਗੁਰ ਉਪਦੇਸ਼ ਦਾ ਸੁਆਦ ਨਹੀਂ ਆਇਆ, ਕਿਉਂਕਿ ਉਹ ਦ੍ਵੈਤ ਭਾਵ ਵਿਖੇ ਲਗ ਰਹੇ ਹਨ।

## ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ ਸਮਾਇ॥੨॥

ਮਨਮੁਖ ਪਿੱਛੇ ਵੀ ਗੂੰਹ ਕੇ ਕੀੜੇ ਸਨ, ਹੁਣ ਫਿਰ ਵਿਸ਼ਿਆਂ ਰੂਪੀ, ਵਾ:-ਮੰਦ ਕਰਮਾਂ ਦੇ ਕਰਨੇ ਰੂਪ

ਵਿਸ਼ਟਾ ਵਿਚ ਪੈ ਰਹੇ ਹਨ ਓਹੀ ਮਨਮੁਖ ਅੰਤ ਨੂੰ ਮਰ ਕੇ ਨਰਕਾਂ ਰੂਪ ਵਿਸ਼ਟਾ ਵਿਚ ਸਮਾਣਗੇ॥ ੨॥

**ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ॥**

ਉਨ੍ਹਾਂ ਗੁਰਮੁਖਾਂ ਦਾ ਮਨੁੱਖਾ ਜਨਮ ਸਫਲਾ ਹੈ ਜੋ ਸਤਿਗੁਰਾਂ ਦੇ ਭਾਇ=ਭਾਣੇ ਵਿਚ ਚਲਦੇ ਹਨ।

**ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ॥**

ਉਹ ਆਪਣੀ ਕੁਲ ਨੂੰ ਭੀ ਤਾਰ ਲੈਂਦੇ ਹਨ, ਉਨ੍ਹਾਂ ਨੂੰ ਜੰਮਣ ਵਾਲੀ ਮਾਂ ਵੀ ਧੰਨਤਾ ਦੇ ਜੋਗ ਹੈ।

**ਹਰਿ ਹਰਿ ਨਾਮੁ ਧਿਆਈਐ ਜਿਸ ਨਉ ਕਿਰਪਾ ਕਰੇ ਰਜਾਇ॥ ੩॥**

ਹੇ ਭਾਈ! ਹਰਿ ਹਰਿ ਨਾਮ ਨੂੰ ਧਿਆਉਣਾ ਕਰੋ, ਪਰ ਨਾਮ ਨੂੰ ਉਹ ਪੁਰਸ਼ ਧਿਆਉਂਦਾ ਹੈ ਜਿਸ ਉੱਤੇ ਰਜਾਇ=ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ॥ ੩॥

**ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ॥**

ਜਿਨ੍ਹਾਂ ਗੁਰਮੁਖਾਂ ਨੇ ਹਿਰਦੇ ਵਿਚੋਂ ਆਪਾ ਭਾਵ ਹੰਕਾਰ ਗਵਾ ਕੇ ਨਾਮ ਜਪਿਆ ਹੈ।

**ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ॥**

ਉਹ ਅੰਦਰੋਂ ਮਨ ਕਰਕੇ ਤੇ ਬਾਹਰੋਂ ਤਨ ਕਰਕੇ ਨਿਰਮਲੇ=ਸ਼ੁੱਧ ਹਨ, ਸਚਿ=ਨਿਸਚੇ ਕਰਕੇ ਉਹ ਸੱਚੇ ਵਾਹਿਗੁਰੂ ਵਿਚ ਸਮਾਇ=ਅਭੇਦ ਹੋਇ ਹਨ।

**ਨਾਨਕ ਆਏ ਸੇ ਪਰਵਾਣੁ ਹਹਿ**

**ਜਿਨ ਗੁਰਮਤੀ ਹਰਿ ਧਿਆਇ॥ ੪॥ ੫॥ ੩੮॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਗੁਰਮਤੀਆਂ ਨੇ ਗੁਰ ਸਿੱਖਿਆ ਦੁਆਰੇ ਹਰੀਨਾਮ ਧਿਆਉਣਾ ਕੀਤਾ ਹੈ ਉਹ ਦੁਨੀਆਂ ਵਿਚ ਆਏ ਹੋਇ ਪ੍ਰਵਾਨ ਹਨ॥ ੪॥ ੫॥ ੩੮॥

## ਸਿਰੀਰਾਗੁ ਮਹਲਾ ੩॥

**ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ॥**

ਹਰੀ ਦੇ ਭਗਤਾਂ ਕੋਲ ਰਾਸਿ=ਸੱਚਾ ਹਰੀ ਨਾਮ ਧਨ ਹੈ, ਗਰਾਂ ਪਾਸੋਂ ਪੁੱਛਕੇ ਨਾਮ ਦਾ ਹੀ ਵਪਾਰ ਕਰਦੇ ਹਨ।

**ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਅਧਾਰੁ॥**

ਸਦਾ ਸਦਾ ਹਰੀ ਨਾਮ ਨੂੰ ਹੀ ਸਲਾਹੁੰਦੇ ਹਨ, ਹਰੀਨਾਮ ਰੂਪੀ ਵਖਰੁ=ਸੌਦੇ ਦੇ ਹੀ ਆਸਰੇ ਰਹਿੰਦੇ ਹਨ।

**ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਹਰਿ ਭਗਤਾ ਅਤੁਟੁ ਭੰਡਾਰੁ॥ ੧॥**

ਪੂਰਿਆਂ ਗੁਰਾਂ ਨੇ ਹਰੀ ਨਾਮ ਦ੍ਰਿੜ੍ਹ ਕਰਵਾਇਆ ਹੈ, ਇਸ ਕਰਕੇ ਹਰੀ ਦੇ ਭਗਤਾਂ ਪਾਸ ਅਤੁਟੁ ਭੰਡਾਰੁ=ਨਾ ਮੁਕਣ ਵਾਲਾ ਖਜ਼ਾਨਾ ਹੈ॥ ੧॥

## ਭਾਈ ਰੇ ਇਸੁ ਮਨ ਕਉ ਸਮਝਾਇ॥

ਹੇ ਭਾਈ ! ਇਸ ਆਪਣੇ ਚੰਚਲ ਮਨ ਨੂੰ ਸਮਝਾਣਾ ਕਰ।

## ਏ ਮਨ ਆਲਸੁ ਕਿਆ ਕਰਹਿ ਗੁਰਮੁਖਿ ਨਾਮੁ ਧਿਆਇ॥ ੧॥ ਰਹਾਉ॥

ਇਹ ਮਨ ਕਿਸ ਵਾਸਤੇ ਆਲਸ ਕਰਦਾ ਹੈ ਇਸ ਨੂੰ ਚਾਹੀਦਾ ਹੈ ਗੁਰਾਂ ਦੁਆਰੇ ਨਾਮ ਨੂੰ ਧਿਆਉਣਾ ਕਰੇ॥ ੧॥ ਰਹਾਉ॥

## ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ॥

ਭਾਵੇਂ ! ਹਰ ਇੱਕ ਭਗਤੀ ਕਰਨ ਵਾਲੇ ਨਾਲ ਹਰੀ ਦਾ ਪਿਆਰ ਹੈ, ਪਰ ਜੇਹੜਾ ਗੁਰਮੁਖ ਹੋ ਕੇ ਗੁਰਾਂ ਦੁਆਰੇ ਉਸ ਦਾ ਵਿਚਾਰ ਕਰਦਾ ਹੈ ਉਸ ਨਾਲ ਹਰੀ ਦਾ ਖਾਸ ਪ੍ਰੇਮ ਹੈ।

ਅਥਵਾ-ਜੇਹੜੇ ਗੁਰਮੁਖ ਗੁਰਾਂ ਦੁਆਰੇ ਵਿਚਾਰ ਕਰਦੇ ਹਨ ਉਨ੍ਹਾਂ ਨੂੰ ਖਾਸ ਤੌਰ ਸੇ ਹਰਿ ਹਰਿ ਦੀ ਭਗਤੀ ਦਾ ਪਿਆਰ ਹੈ। ਅਥਵਾ:-ਹਰਿ ਭਗਤੀ=ਹਰ ਪ੍ਰਕਾਰ ਦੀ ਜੋ 'ਨੌਧਾ ਭਗਤੀ' ਹੈ ਤਿਸ ਦੇ ਵਿਚ ਹਰੀ ਦਾ ਪਿਆਰ ਹੈ ਇਸ ਲੀਏ ਜੇਹੜੇ ਗੁਰਮੁਖ ਪੁਰਸ਼ ਹਨ ਉਹ ਹਰ ਵੇਲੇ ਨੌਧਾ ਭਗਤੀ ਦਾ ਹੀ ਵਿਚਾਰ ਕਰਦੇ ਰਹਿੰਦੇ ਹਨ।

## ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ॥

ਪਖੰਡ ਕਰਨ ਵਾਲਾ ਜੋ ਪਖੰਡੀ ਹੈ ਉਸ ਪਾਸੋਂ ਕਦੇ ਭਗਤੀ ਨਹੀਂ ਹੁੰਦੀ, ਉਹ ਦੁਬਿਧਾ ਦੇ ਬੋਲਾਂ ਕਰਕੇ ਅਰਥਾਤ ਦ੍ਵੈਤ ਸਬੰਧੀ ਗੱਲਾਂ ਦੇ ਕਰਨ ਨਾਲ ਖੁਆਰੁ=ਖਰਾਬ ਹੁੰਦਾ ਹੈ।

## ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ॥ ੨॥

ਜਿਸਦੇ ਅੰਦਰ ਬਿਬੇਕ=ਬਿਬ+ਏਕ=ਦੋ ਸੇ ਇਕ ਹੋਣ ਦਾ ਵਿਚਾਰ ਹੈ ਉਹ ਗੁਰਮੁਖ ਜਨ ਸੰਸਾਰ ਨਾਲ ਰਲਾਇਆ=ਮਿਲਾਇਆ ਹੋਇਆ ਨਹੀਂ ਮਿਲਦਾ।

## ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ॥

ਸੋ=ਉਸਨੂੰ ਹਰੀ ਦਾ ਸੇਵਕ ਕਹਿਣਾ ਚਾਹੀਦਾ ਹੈ, ਜੋ ਹਰੀ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਰੱਖਦਾ ਹੈ।

## ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ॥

ਮਨ ਗੁਰਾਂ ਨੂੰ ਸੌਂਪ ਦੇਂਦਾ ਹੈ, ਤਨ ਵੀ ਗੁਰਾਂ ਅੱਗੇ ਭੇਟਾ ਰੱਖ ਦਿੰਦਾ ਹੈ, ਫਿਰ ਅੰਤਹਕਰਨ 'ਚੋਂ ਹਉਮੈ ਆਦਿਕ ਵਿਕਾਰਾਂ ਨੂੰ ਮਾਰ ਦੇਂਦਾ ਹੈ।

## ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ॥ ੩॥

ਉਹ ਗੁਰਮੁਖ ਪ੍ਰਵਾਨ ਹੋਇਆ ਹੋਇਆ ਧੰਨਤਾ ਦੇ ਯੋਗ ਹੈ ਜਿਸਨੂੰ ਕਦੇ ਭੀ ਕਾਮ ਆਦਿਕਾਂ ਵੱਲੋਂ ਹਾਰ ਨਹੀਂ ਆਉਂਦੀ॥ ੩॥

## ਕਰਮਿ ਮਿਲੈ ਤਾ ਪਾਈਐ ਵਿਣੁ ਕਰਮੈ ਪਾਇਆ ਨ ਜਾਇ॥

ਗੁਰਾਂ ਦਾ ਕਰਮਿ=ਅਨੁਗ੍ਰਹੁ ਮਿਲੇ ਤਾਂ ਪ੍ਰਭੂ ਪਾਈਦਾ ਹੈ, ਗੁਰਾਂ ਦੀ ਕਿਰਪਾ ਤੋਂ ਬਿਨਾਂ ਹੋਰ ਕਿਸੇ ਤਰ੍ਹਾਂ ਭੀ ਨਹੀਂ ਪਾਇਆ ਜਾਂਦਾ।

[ਪੰਨਾ ੨੯]

**ਲਖ ਚਉਰਾਸੀਹ ਤਰਸਦੇ ਜਿਸੁ ਮੇਲੇ ਸੋ ਮਿਲੈ ਹਰਿ ਆਇ ॥**

ਚੌਰਾਸੀ ਲੱਖ ਜੂਨੀਆਂ ਦੇ ਸਾਰੇ ਜੀਵ ਪ੍ਰਭੂ ਦੇ ਦਰਸ਼ਨਾਂ ਨੂੰ ਤਰਸਦੇ ਫਿਰਦੇ ਹਨ। ਪਰ ਜਿਸਨੂੰ ਆਪਣੇ ਨਾਲ, ਜਾਂ ਗੁਰਾਂ ਨਾਲ ਮੇਲਦਾ ਹੈ ਓਹੀ ਹਰੀ ਨਾਲ ਆ ਕੇ ਮਿਲਦਾ ਹੈ।

**ਨਾਨਕ ਗੁਰਮੁਖਿ ਹਰਿ ਪਾਇਆ ਸਦਾ ਹਰਿ ਨਾਮਿ ਸਮਾਇ ॥੪॥੬॥੩੯॥**

ਗੁਰੂ ਜੀ ਕਥਨ ਕਰਦੇ ਹਨ, ਗੁਰਮੁਖਾਂ ਨੇ ਸਦਾ ਹਰੀ ਨਾਮ ਵਿਖੇ ਸਮਾਕੇ ਹਰੀ ਪ੍ਰਭੂ ਨੂੰ ਪਾਇਆ ਹੈ॥ ੪॥ ੬॥ ੩੯॥

## ਸਿਰੀਰਾਗੁ ਮਹਲਾ ੩ ॥

**ਸੁਖ ਸਾਗਰੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ ॥**

ਹਰੀ ਦਾ ਨਾਮ ਸੁਖਾਂ ਦਾ ਸਮੁੰਦ੍ਰ ਹੈ, ਪਰ ਗੁਰਾਂ ਦੁਆਰੇ ਪਾਇਆ ਜਾਂਦਾ ਹੈ।

**ਅਨਦਿਨੁ ਨਾਮੁ ਧਿਆਈਐ ਸਹਜੇ ਨਾਮਿ ਸਮਾਇ ॥**

ਜੇ ਰਾਤ ਦਿਨੇ ਪ੍ਰਭੂ ਦੇ ਨਾਮ ਨੂੰ ਧਿਆਉਣਾ ਕਰੀਏ, ਤਾਂ ਸੁੱਤੇ ਸਿੱਧ ਹੀ ਨਾਮੀ ਵਿਚ ਸਮਾਈ ਹੁੰਦੀ ਹੈ।

**ਅੰਦਰੁ ਰਚੈ ਹਰਿ ਸਚ ਸਿਉ ਰਸਨਾ ਹਰਿ ਗੁਣ ਗਾਇ ॥੧॥**

ਉਨ੍ਹਾਂ ਦਾ ਅੰਦਰੁ=ਅੰਤਹਕਰਨ ਹਰੀ ਸੱਚੇ ਨਾਲ ਰਚੈ=ਤਦਾਕਾਰ ਹੁੰਦਾ ਹੈ, ਅਤੇ ਉਨ੍ਹਾਂ ਦੀ ਜੀਭ ਵੀ ਹਰੀ ਗੁਣਾਂ ਨੂੰ ਗਾਉਂਦੀ ਹੈ॥ ੧॥

**ਭਾਈ ਰੇ ਜਗੁ ਦੂਖੀਆ ਦੂਜੈ ਭਾਇ ॥**

ਹੇ ਭਾਈ! ਦ੍ਵੈਤ ਭਾ ਵਿਚ ਫਸ ਕੇ ਸਾਰਾ ਜਗਤ ਦੁਖੀ ਹੋ ਰਿਹਾ ਹੈ।

**ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ ॥੧॥ ਰਹਾਉ ॥**

ਜੇ ਗੁਰਾਂ ਦੀ ਸ਼ਰਨ ਵਿਚ ਆ ਕੇ ਰਾਤ ਦਿਨ ਪ੍ਰਭੂ ਦੇ ਨਾਮ ਨੂੰ ਧਿਆਵੇ ਤਾਂ ਆਤਮ ਸੁੱਖ ਲੈਂਦਾ ਹੈ॥ ੧॥ ਰਹਾਉ॥

**ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ॥**

ਸੱਚ ਨਾਮ ਜਪਨ ਵਾਲੇ ਨੂੰ ਪਾਪਾਂ ਰੂਪੀ ਮੈਲ ਨਹੀਂ ਲਗਦੀ, ਨਿਰਮਲ ਮਨ ਦੁਆਰਾ ਹਰੀ ਨੂੰ ਧਿਆਵੇ ਤਾਂ ਅਧਿਕ ਫਲ ਹੁੰਦਾ ਹੈ।

**ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ॥**

ਸੁਖੀ ਗੁਰਾਂ ਦੇ ਉਪਦੇਸ਼ ਨੂੰ ਪਛਾਣੀਏ, ਤਾਂ ਹਰੀ ਨਾਮ ਅੰਮ੍ਰਿਤ ਵਿਚ ਸਮਾਂਵਦਾ ਹੈ।

**ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ ॥੨॥**

ਜਿਸ ਵੇਲੇ ਗੁਰਾਂ ਨੇ ਪ੍ਰਚੰਡੁ=ਤੀਸ਼ਨ ਅਰਥਾਤ ਬੜੇ ਪ੍ਰਕਾਸ਼ ਵਾਲਾ ਗਿਆਨ ਰੂਪ ਦੀਵਾ ਬਾਲ ਦਿੱਤਾ,

ਤਾਂ ਅੰਤਹਕਰਨ ਰੂਪ ਮੰਦਰ 'ਚੋਂ ਅਗਿਅਨ ਰੂਪ ਹਨੇਰਾ ਜਾਂਦਾ ਰਿਹਾ ॥ ੨ ॥

## ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ ॥

ਮਨਮੁਖਾਂ ਦੇ ਅੰਤਹਕਰਨ ਹੰਗਤਾ ਮਮਤਾ, ਪਦਾਰਥਾਂ ਦੀ ਤ੍ਰਿਸ਼ਨਾ, ਅਤੇ ਵਿਸ਼ੇ ਵਿਕਾਰਾਂ ਰੂਪੀ ਮੈਲ ਨਾਲ ਭਰੇ ਹੋਏ ਮੈਲੇ ਹੋ ਰਹੇ ਹਨ।

## ਬਿਨੁ ਸਬਦੈ ਮੈਲੁ ਨ ਉੱਤਰੈ ਮਰਿ ਜੰਮਹਿ ਹੋਇ ਖੁਆਰੁ ॥

ਗੁਰ ਸ਼ਬਦ ਤੋਂ ਬਿਨਾਂ ਉਹ ਮੈਲ ਉੱਤਰਦੀ ਨਹੀਂ ਹੈ, ਇਸ ਕਰਕੇ ਮਨਮੁਖ ਪੁਰਸ਼ ਜਨਮ ਮਰਣ ਵਿਚ ਖੁਆਰੁ=ਖਰਾਬ ਹੋ ਰਹੇ ਹਨ।

## ਧਾਤੁਰ ਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ ॥ ੩ ॥

ਧਾ ਜਾਣ ਵਾਲੀ ਸੰਸਾਰ ਬਾਜੀ ਵਿਚ ਪਲਚਿ=ਉਲਝ ਰਹੇ ਹਨ, ਨਾ ਉਰਵਾਰ=ਨਾ ਇਸ ਲੋਕ ਦਾ ਸੁਖ ਮਿਲਿਆ, ਨ ਪਾਰੁ=ਨਾਹੀ ਪ੍ਰਲੋਕ ਦਾ ਸੁਖ ਮਿਲਿਆ ॥ ੩ ॥

ਅਥਵਾ:-ਨਾ ਉਰਵਾਰੁ=ਨਾ ਵੈਰਾਗ ਦੀ ਪ੍ਰਾਪਤੀ ਹੋਈ, ਨ ਪਾਰੁ=ਨਾ ਹੀ ਗਿਆਨ ਦੀ ਪ੍ਰਾਪਤੀ ਹੋਈ।

## ਗੁਰਮੁਖਿ ਜਪ ਤਪ ਸੰਜਮੀ ਹਰਿ ਕੈ ਨਾਮਿ ਪਿਆਰੁ ॥

ਗੁਰਮੁਖ ਜਨ ਗੁਰਾਂ ਦੁਆਰੇ ਜਪ ਤਪ ਸੰਜਮਾਂ ਦੇ ਸਹਿਤ ਹੋ ਕੇ ਇੱਕ ਹਰੀ ਦੇ ਨਾਮ ਵਿਚ ਪਿਆਰ ਰੱਖਦੇ ਹਨ।

## ਗੁਰਮੁਖਿ ਸਦਾ ਧਿਆਈਐ ਏਕੁ ਨਾਮੁ ਕਰਤਾਰੁ ॥

ਗੁਰਮੁਖ ਜਨ ! ਗੁਰਾਂ ਦੁਆਰੇ ਹਮੇਸ਼ਾਂ ਕਰਤਾਰ ਦੇ ਨਾਮ ਨੂੰ ਹੀ ਧਿਆਉਂਦੇ ਹਨ।

## ਨਾਨਕ ਨਾਮੁ ਧਿਆਈਐ ਸਭਨਾ ਜੀਆ ਕਾ ਆਧਾਰੁ ॥ ੪ ॥ ੭ ॥ ੪੦ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਹੇ ਭਾਈ ! ਉਸ ਵਾਹਿਗੁਰੂ ਦੇ ਨਾਮ ਨੂੰ ਧਿਆਉਣਾ ਕਰ, ਜੋ ਸਾਰਿਆਂ ਜੀਵਾਂ ਦਾ ਆਧਾਰੁ=ਆਸਰਾ ਰੂਪ ਹੈ॥ ੪॥ ੭॥ ੪੦॥

## ਸ੍ਰੀਰਾਗੁ ਮਹਲਾ ੩ ॥

## ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ ॥

ਮਨਮੁਖ ਮਾਇਆ ਦੇ ਮੋਹ ਵਿਚ ਵਿਆਪਿ ਰਿਹਾ ਹੈ, ਵੈਰਾਗ ਨੂੰ ਧਾਰਕੇ ਮਾਇਆ ਵੱਲੋਂ ਉਦਾਸ ਨਹੀਂ ਹੁੰਦਾ ।

ਅਥਵਾ:=ਮਨਮੁਖ ਮਾਇਆ ਦੇ ਮੋਹ ਵਿਚ ਵਿਆਪ ਰਿਹਾ ਹੈ ਇਸ ਲਈ ਉਸਨੂੰ ਵੈਰਾਗ ਤੇ ਉਦਾਸੀ ਕਦੇ ਭੀ ਨਹੀਂ ਹੁੰਦੀ ।

## ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ ॥

ਉਹ ਗੁਰਉਪਦੇਸ਼ ਨੂੰ ਨਹੀਂ ਜਾਣਦਾ ਇਸ ਕਰਕੇ ਉਸਨੂੰ ਹਮੇਸ਼ਾਂ ਦੁੱਖ ਰਹਿੰਦਾ ਹੈ, ਅਤੇ ਹਰੀ ਦੀ ਦਰਗਾਹ ਵਿਚ ਆਪਣੀ ਪਤ ਅਬਰੋ ਖੋਹ ਲੈਂਦਾ ਹੈ।

## ਹਉਮੈ ਗੁਰਮੁਖਿ ਖੋਈਐ ਨਾਮਿ ਰਤੇ ਸੁਖੁ ਹੋਇ॥ ੧॥

ਗੁਰਾਂ ਦੁਆਰੇ ਹਉਮੈ=ਹੰਗਤਾ ਮਮਤਾ ਖੋਹਕੇ ਵਾਹਿਗੁਰੂ ਨਾਮ ਵਿਖੇ ਤਦਾਕਾਰ ਹੋਵੇ ਤਾਂ ਸੁਖ ਹੁੰਦਾ ਹੈ॥ ੧॥

## ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ॥

ਹੇ ਮੇਰੇ ਪਿਆਰੇ ! ਨਿਤਾਪ੍ਰਤੀ ਇਸਤ੍ਰੀ ਪੁਤ੍ਰ ਆਦਿਕ ਸਬੰਧੀਆਂ, ਤੇ ਪਦਾਰਥਾਂ ਦੇ ਮੋਹ ਕਰਕੇ ਦਿਨ ਰਾਤ ਹਿਰਦੇ ਵਿਚ ਆਸਾ ਪੂਰਨ ਹੋ ਰਹੀ ਹੈ।

ਇਹ ਆਸਾ ਹੀ ਦੁਖਾਂ ਦਾ ਕਾਰਨ ਹੈ ਇਸ ਦੀ ਨਵਿਰਤੀ ਲਈ:-

## ਸਤਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ॥ ੧॥ ਰਹਾਉ॥

ਪੂਰਿਆਂ ਸਤਿਗੁਰਾਂ ਦੀ ਸੇਵਾ ਕਰਕੇ ਮੋਹ ਨੂੰ ਪਾਰ=ਭਲੀ ਪ੍ਰਕਾਰ ਜਲੈ=ਸਾੜੇ ਤਾਂ ਘਰ ਦੇ ਵਿਚ ਹੀ ਰਹਿ ਕੇ ਉਦਾਸੀਨ ਰਹਿੰਦਾ ਹੈ॥ ੧॥ ਰਹਾਉ॥

## ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ॥

ਵੈਰਾਗਵਾਨ ਗੁਰਮੁਖ-ਗੁਰਾਂ ਦੁਆਰੇ ਅਨੰਦ ਰੂਪ ਹਰੀ ਦੇ ਨਾਮ ਜਪਣੇ ਰੂਪ ਸ਼ੁਭ ਕਰਮਾਂ ਨੂੰ ਕਮਾਂਦੇ ਹੋਏ ਬਿਗਸੈ=ਅਨੰਦ ਰਹਿੰਦੇ ਹਨ।

## ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ॥

ਦਿਨ ਰਾਤ ਵਾਹਿਗੁਰੂ ਦੀ ਅਹਿਨਿਸ=ਇੱਕ ਰਸ ਭਗਤੀ ਕਰਦੇ ਰਹਿੰਦੇ ਹਨ, ਤੇ ਹਉਮੈ ਨੂੰ ਮਾਰ ਕੇ ਨਿਚੰਦੁ=ਨਿਸਚਿੰਤ ਹੋਏ ਹਨ।

## ਵਡੈ ਭਾਗਿ ਸਤਿਸੰਗਤਿ ਪਾਈ ਹਰਿ ਪਾਇਆ ਸਹਜਿ ਅਨੰਦੁ॥ ੨॥

ਉਨ੍ਹਾਂ ਗੁਰਮੁਖਾਂ ਦੀ ਸਤਸੰਗਤ ਵਡਭਾਗੀ ਪੁਰਸ਼ਾਂ ਨੇ ਪਾਈ ਹੈ, ਸਤਸੰਗਤ ਦੇ ਪ੍ਰਤਾਪ ਕਰਕੇ ਹੀ ਅਨੰਦ ਰੂਪ ਹਰੀ ਨੂੰ ਸਹਜਿ=ਸੁਭਾਵਕ ਪਾਣਾ ਕੀਤਾ ਹੈ॥ ੨॥

## ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ॥

ਅਸਲ ਸਾਧੂ ਭੀ ਓਹੀ ਹੈ, ਅਸਲ ਵੈਰਾਗੀ ਭੀ ਓਹੀ ਹੈ ਜੋ ਹਿਰਦੇ ਵਿਚ ਨਾਮ ਨੂੰ ਵਸਾਂਦਾ ਹੈ।

## ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ॥

ਹਿਰਦੇ ਵਿਚੋਂ ਆਪਾ ਭਾ ਹੰਕਾਰ ਦੇ ਗਵਾਨੇ ਕਰਕੇ ਉਨ੍ਹਾਂ ਦੇ ਅੰਦਰ ਮੂਲੇ=ਕਦਾਚਿਤ ਤਮੋਗੁਣ ਨਹੀਂ ਲੱਗਦਾ।

## ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ॥ ੩॥

ਉਨ੍ਹਾਂ ਨੂੰ ਸਤਿਗੁਰਾਂ ਨੇ ਸੁਖਾਂ ਦਾ ਨਿਧਾਨੁ=ਖਜ਼ਾਨਾ ਨਾਮ ਵਿਖਾ ਦਿੱਤਾ ਹੈ, ਇਸ ਤੇ ਉਹ ਹਰੀ ਨਾਮ ਰਸ ਨੂੰ ਪੀ ਕੇ ਅਘਾਏ=ਰੱਜ ਗਏ ਹਨ॥ ੩॥

## ਜਿਨਿ ਕਿਨੈ ਪਾਇਆ ਸਾਧਸੰਗਤੀ ਪੂਰੈ ਭਾਗਿ ਬੈਰਾਗਿ ॥

ਜਿਸ ਕਿਸੇ ਨੇ ਵੈਰਾਗ ਨੂੰ ਪਾਇਆ ਹੈ ਤਾਂ ਪੂਰਿਆਂ ਭਾਗਾਂ ਦੀ ਮੱਦਦ ਨਾਲ ਤੇ ਸਤਸੰਗ ਦੁਆਰਾ ਹੀ ਪਾਣਾ ਕੀਤਾ ਹੈ।

*ਅਥਵਾ*:-ਪੂਰੇ=ਪੂਰਨ ਪ੍ਰਭੂ ਦੀ ਪ੍ਰਾਪਤੀ ਦਾ ਭਾਗਿ=ਛਾਂਦਾ ਜੋ ਵੈਰਾਗ ਹੈ ਉਸਨੂੰ ਜਿਸ ਕਿਸੇ ਨੇ ਪਾਇਆ ਹੈ ਤਾਂ ਸਤਿਸੰਗ ਦੁਆਰਾ ਹੀ ਪਾਇਆ ਹੈ।

## ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ ॥

ਮਨਮੁਖ ਪੁਰਸ਼ ਆ ਕੇ ਸਤਸੰਗਤ ਵਿਚ ਫਿਰਦੇ ਤਾਂ ਹਨ ਪਰ ਸਤਿਗੁਰਾਂ ਦੇ ਉਪਦੇਸ਼ ਨੂੰ ਵਾ ਪ੍ਰਤਾਪ ਨੂੰ ਜਾਣਦੇ ਨਹੀਂ, ਕਿਉਂਕਿ ਉਨ੍ਹਾਂ ਦੇ ਅੰਦਰ ਹਉਮੈ ਦੀ ਮੈਲ ਲਗ ਰਹੀ ਹੈ।

## ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ ॥੪॥੮॥੪੧॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੇ ਗੁਰਉਪਦੇਸ਼ ਵਿਖੇ ਤਦਾਕਾਰ ਹੋ ਕੇ, ਮਨ ਆਦਿਕ ਚਤੁਸ਼ਟੇ ਅੰਤਹਕਰਨ ਰੂਪ ਬਸਤ੍ਰ ਹਰੀ ਨਾਮ ਰੰਗ ਵਿਖੇ ਰੰਗਾਏ ਹਨ, ਉਹ ਜਮਾਂ ਦੇ ਭੈ ਤੋਂ ਰਹਿਤ ਹੋਇ ਹਨ, ਉਨ੍ਹਾਂ ਨੂੰ ਫਿਰ ਤਮੋਗੁਣ ਦੀ ਕਾਹਦੀ ਲਾਗ ਹੈ ਭਾਵ ਕੋਈ ਨਹੀਂ ।

*ਅਥਵਾ*:-ਮਨ ਰੂਪ ਬਸਤ੍ਰ ਨੂੰ ਪ੍ਰਭੂ ਦੇ ਭੈ ਰੂਪੀ ਖੁੰਭ ਉੱਤੇ ਚਾੜ੍ਹੇ ਬਿਨਾਂ ਭਗਤੀ ਰੂਪ ਰੰਗ ਦੀ ਸਰਮ ਰੂਪੀ ਪਾਹ ਕਿਸ ਤਰ੍ਹਾਂ ਲਗ ਸਕਦੀ ਹੈ ਅਰਥਾਤ ਨਹੀਂ ਲਗ ਸਕਦੀ॥ ੪॥ ੮॥ ੪੧॥

## ਸਿਰੀਰਾਗੁ ਮਹਲਾ ੩ ॥

## ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥

ਇਸ ਸਰੀਰ ਦੇ ਅੰਦਰ ਸਭ ਵਸਤੂਆਂ ਪਈਆਂ ਹੋਈਆਂ ਹਨ, ਇਸ ਵਾਸਤੇ ਸਰੀਰ ਘਰ ਦੇ ਵਿਚੋਂ ਹੀ ਨਾਮ ਰੂਪ ਸੌਦਾ ਪਾਣਾ ਕਰੀਏ।

*ਅਥਵਾ*:-ਸਰੀਰ ਰੂਪ ਘਰ ਦੇ ਵਿਚੋਂ ਨਾਮ ਰੂਪ ਸੌਦਾ ਪਾਈਏ ਤਾਂ ਅੰਦਰੋਂ ਹੀ ਸਭ ਵਸਤੂਆਂ ਦਾ ਮਾਲਕ ਪਰਮੇਸ਼ਰ ਪ੍ਰਾਪਤ ਹੁੰਦਾ ਹੈ।

## ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥

ਖਿਨ ਖਿਨ ਕਾਲ ਵਿਚ ਨਾਮ ਦਾ ਸੰਭਾਲਣਾ ਕੋਈ ਵਿਰਲਾ ਹੀ ਗੁਰਮੁਖ ਪਾਂਦਾ ਹੈ।

## ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ ॥ ੧ ॥

ਪ੍ਰਭੂ ਦਾ ਨਾਮ ਅਖੁੱਟ ਖਜ਼ਾਨਾ ਹੈ, ਪਰ ਵੱਡਿਆਂ ਭਾਗਾਂ ਸੇ ਵਡਭਾਗੀਆਂ ਨੂੰ ਪ੍ਰਾਪਤ ਹੁੰਦਾ ਹੈ॥ ੧॥

[ਪੰਨਾ ੩੦]

## ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ ॥

ਹੇ ਮੇਰੇ ਮਨ ! ਪਰਾਈ ਨਿੰਦਿਆ, ਸਰੀਰ ਦੀ ਹੰਗਤਾ, ਪਦਾਰਥਾਂ ਦੀ ਮਮਤਾ, ਜਾਤੀ ਆਦਿਕਾਂ ਦਾ ਹੰਕਾਰ ਇਨ੍ਹਾਂ ਸਾਰਿਆਂ ਨੂੰ ਤਜਿ=ਤਿਆਗ ਦੇ।

**ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ ॥ ੧ ॥ ਰਹਾਉ ॥**

ਤੂੰ ਗੁਰਾਂ ਦੁਆਰੇ ਇੱਕ ਓਅੰਕਾਰ ਰੂਪ ਹਰਿ ਜੀ ਦੇ ਨਾਮ ਨੂੰ ਸਦਾ ਜਪਨਾ ਕਰ॥ ੧ ॥ ਰਹਾਉ॥

**ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ ॥**

ਗੁਰ ਸ਼ਬਦ ਦੀ ਵਿਚਾਰ ਦੁਆਰਾ ਗੁਰਮੁਖਾਂ ਦੇ ਲੋਕ ਪ੍ਰਲੋਕ ਵਿਖੇ ਮੂੰਹ ਉੱਜਲੇ ਹਨ।

**ਹਲਤਿ ਪਲਤਿ ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ ॥**

ਹਿਰਦੇ ਵਿਚ ਮੁਰਾਰੀ ਦੇ ਨਾਮ ਨੂੰ ਜਪ ਜਪ ਦੇ ਹਲਤਿ ਪਲਤਿ=ਲੋਕ ਪ੍ਰਲੋਕ ਵਿਚ ਸੁਖ ਨੂੰ ਪਾਉਂਦੇ ਹਨ।

**ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ ॥ ੨ ॥**

ਗੁਰਮੁਖਾਂ ਨੇ ਗੁਰ ਸ਼ਬਦ ਦੀ ਵਿਚਾਰ ਦੁਆਰਾ ਘਰ=ਅੰਤਹਕਰਨ ਦੇ ਵਿਚ ਹੀ ਮਹਲੁ=ਸਰੂਪ ਨੂੰ ਪਾ ਲਿਆ ਹੈ॥ ੨ ॥

**ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥**

ਜਿਹੜੇ ਮਨਮੁਖ ਆਪਣੇ ਸਤਿਗੁਰਾਂ ਤੋਂ ਮੂੰਹ ਫੇਰ ਲੈਂਦੇ ਹਨ, ਉਨ੍ਹਾਂ ਦੇ ਮਥੇ=ਮੂੰਹ ਕਾਲੇ ਹਨ।

**ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ ॥**

ਉਹ ਰਾਤ ਦਿਨ ਦੁੱਖਦਾਇਕ ਕਰਮਾਂ ਨੂੰ ਕਮਾਵਦੇ=ਕਰਦੇ ਹੋਇ ਦੁਖਾਂ ਨੂੰ ਹੀ ਭੋਗਦੇ ਹਨ। ਜਮ ਆਪਣਾ ਜਾਲੇ=ਫਾਹਾ ਲੈ ਕੇ ਉਨ੍ਹਾਂ ਵੱਲ ਹਮੇਸ਼ਾਂ ਜੋਹੇ=ਦੇਖਦਾ ਰਹਿੰਦਾ ਹੈ।

**ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ ॥ ੩ ॥**

ਉਹ ਮਨਮੁਖ ਸੁਪਨੈ=ਸੰਸਾਰ ਵਿਚ, ਸੁਪਨੇ ਮਾਤ੍ਰ ਵੀ ਸੁੱਖ ਨਹੀਂ ਵੇਖਦੇ, ਚਿੰਤਾ ਰੂਪੀ ਵੱਡੀ ਅੱਗ ਨੇ ਉਨ੍ਹਾਂ ਨੂੰ, ਪਰ+ਜਾਲੇ=ਚੰਗੀ ਤਰ੍ਹਾਂ ਸਾੜਨਾ ਕੀਤਾ ਹੈ॥ ੩ ॥

**ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ ॥**

ਸਾਰਿਆਂ ਦਾ ਦਾਤਾ ਇੱਕ ਪ੍ਰਮਾਤਮਾ ਹੈ, ਜੇਕਰ ਉਹ ਪ੍ਰਭੂ ਆਪ ਕਿਰਪਾ ਦੀ ਬਖਸ਼ਿਸ਼ ਕਰੇ, ਤਾਂ ਉਹ ਮਨਮੁਖ ਬਖਸ਼ੇ ਜਾ ਸਕਦੇ ਹਨ।

**ਕਹਣਾ ਕਿਛੂ ਨ ਜਾਵਈ ਜਿਸੁ ਭਾਵੈ ਤਿਸੁ ਦੇਇ ॥**

ਅਸਾਡੇ ਪਾਸੋਂ ਤਾਂ ਕੁਝ ਕਿਹਾ ਨਹੀਂ ਜਾਂਦਾ, ਵਾ ਉਸ ਦੀ ਕਿਰਪਾ ਦਾ ਸਾਧਨ ਕੁਝ ਕਿਹਾ ਨਹੀਂ ਜਾਂਦਾ, ਜਿਸਨੂੰ ਚਾਹੁੰਦਾ ਹੈ ਤਿਸਨੂੰ ਕਿਰਪਾ ਦੀ ਦਾਤ ਦੇਂਦਾ ਹੈ।

**ਨਾਨਕ ਗੁਰਮੁਖਿ ਪਾਈਐ ਆਪੇ ਜਾਣੈ ਸੋਇ ॥ ੪ ॥ ੯ ॥ ੪੨ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਗੁਰਾਂ ਦੁਆਰੇ ਗੁਰਮੁਖ ਬਣਕੇ ਨਾਮ ਪਾਈਏ ਤਾਂ ਆਪ ਹੀ ਉਸ ਦੇ ਅਨੰਦ ਨੂੰ ਜਾਣ ਲੈਂਦਾ ਹੈ॥ ੪ ॥ ੯ ॥ ੪੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਗੁਰਾਂ ਦੁਆਰੇ ਗੁਰਮੁਖ ਬਣਕੇ ਨਾਮ ਪਾਈਏ ਤਾਂ ਆਪ ਹੀ ਉਸ ਦੇ ਅਨੰਦ ਨੂੰ ਜਾਣ ਲੈਂਦਾ ਹੈ॥ ੪॥ ੯॥ ੪੨॥

## ਸਿਰੀਰਾਗੁ ਮਹਲਾ ੩ ॥

**ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ॥**

ਸੱਚੇ ਸਾਹਿਬ ਦੀ ਸੇਵਾ ਕਰੀਏ ਤਾਂ ਉਹ ਸੱਚੀ ਵਡਿਆਈ ਦੇਂਦਾ ਹੈ।

**ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ॥**

ਗੁਰ ਕਿਰਪਾ ਦੁਆਰੇ ਹੰਗਤਾ ਮਮਤਾ ਨੂੰ ਦੂਰ ਕਰੇ ਤਾਂ ਮਨ ਵਿਚ ਵਸ ਜਾਂਦਾ ਹੈ।

**ਇਹੁ ਮਨੁ ਧਾਵਤੁ ਤਾ ਰਹੈ ਜਾ ਆਪੇ ਨਦਰਿ ਕਰੇਇ॥ ੧॥**

ਇਹ ਚੰਚਲ ਮਨ ਪਦਾਰਥਾਂ ਵੱਲ ਦੌੜਦਾ ਹੋਇਆ ਤਾਂ ਇਸਥਿਤ ਰਹਿ ਸਕਦਾ ਹੈ ਜਾਂ ਆਪ ਪ੍ਰਭੂ ਕਿਰਪਾ ਦ੍ਰਿਸ਼ਟੀ ਕਰੇ॥ ੧॥

**ਭਾਈ ਰੇ ਗੁਰਮੁਖਿ ਹਰਿ ਨਾਮੁ ਧਿਆਇ॥**

ਹੇ ਭਾਈ! ਗੁਰਮੁਖ ਬਣਕੇ ਗੁਰਾਂ ਦੁਆਰੇ ਹਰੀ ਨਾਮ ਨੂੰ ਧਿਆਉਣਾ ਕਰ।

**ਨਾਮੁ ਨਿਧਾਨੁ ਸਦ ਮਨਿ ਵਸੈ ਮਹਲੀ ਪਾਵੈ ਥਾਉ॥ ੧॥ ਰਹਾਉ॥**

ਜੇਕਰ ਨਾਮ ਰੂਪ ਨਿਧਾਨੁ=ਖਜ਼ਾਨਾ ਸਦਾ ਮਨ ਵਿਚ ਵਸ ਜਾਵੇ ਤਾਂ ਹੀ ਮਹਲੀ=ਜਗਿਆਸੂ ਸਰੂਪ ਥਾਂ ਨੂੰ ਪਾਂਦਾ ਹੈ।

**ਮਨਮੁਖ ਮਨੁ ਤਨੁ ਅੰਧੁ ਹੈ ਤਿਸ ਨਉ ਠਉਰ ਨ ਠਾਉ॥**

ਮਨਮੁਖਾਂ ਦਾ ਮਨ ਤਨ ਅੰਧਾ=ਅਗਿਆਨੀ ਹੋ ਰਿਹਾ ਹੈ, ਇਸ ਲਈ ਤਿਸ ਮਨਮੁਖ ਨੂੰ ਠਹਿਰਨ ਵਾਸਤੇ ਕੋਈ ਥਾਂ ਨਹੀਂ ਮਿਲਦਾ।

**ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ॥**

ਬਹੁਤ ਹੀ ਚੌਰਾਸੀ ਲੱਖ ਜੂਨੀਆਂ ਵਿਖੇ ਭੌਂਦਾ ਫਿਰਦਾ ਹੈ, ਜਿਵੇਂ ਸੁੰਞੈਂ=ਖਾਲੀ ਘਰਾਂ ਵਿਚ ਕਾਂ ਭੌਂਦਾ ਫਿਰਦਾ ਹੈ।

**ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ॥ ੨॥**

(ਅੰਨਵੇਂ ਅੱਖਰਾਂ ਵੱਲ ਧਿਆਨ ਰੱਖਣਾ)

ਗੁਰ ਸਿੱਖਿਆ ਲੈ ਕੇ ਹਰੀ ਨਾਮ ਨੂੰ ਜਪੇ ਤਾਂ ਘਟ ਵਿਖੇ ਚਾਨਣਾ=ਗਿਆਨ ਹੁੰਦਾ ਹੈ, ਗਿਆਨ ਕਰਕੇ ਹੀ ਸਬਦਿ=ਬ੍ਰਹਮ ਨਾਲ ਮਿਲਾਪ ਹੁੰਦਾ ਹੈ॥ ੨॥

**ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ॥**

ਤ੍ਰਿਗੁਣ ਆਤਮਕ ਸੰਸਾਰ:- ਸ਼ਬਦ ਸਪ੍ਰਸ ਰੂਪ ਰਸ ਗੰਧ ਆਦਿ ਵਿਸ਼ਿਆਂ ਕਰਕੇ ਅੰਧਾ ਹੋ ਰਿਹਾ ਹੈ,

ਅਰਥਾਤ ਗਿਆਨ ਵੈਰਾਗ ਆਦਿਕ ਅੱਖਾਂ ਤੋਂ ਬਿਨਾਂ ਹੋ ਰਿਹਾ ਹੈ, ਅਤੇ ਮਾਇਆ ਦੇ ਮੋਹ ਕਰਕੇ ਗੁਬਾਰੁ=ਗਾੜ੍ਹਾ ਹਨੇਰਾ ਹੋ ਰਿਹਾ ਹੈ।

## ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰਹਿ ਪੂਕਾਰ ॥*

ਲੋਭੀ ਪੁਰਸ਼ ਅਨ=ਦ੍ਵੈਤ ਨੂੰ ਸੇਂਵਦੇ ਹਨ, ਵਾ ਪ੍ਰਮਾਤਮਾ ਨੂੰ ਛੱਡਕੇ ਅਨ=ਹੋਰ ਦੇਵੀ ਦੇਵਤਿਆਂ ਨੂੰ ਸੇਂਵਦੇ ਹਨ। ਵੇਦਾਂ ਪੁਰਾਣਾਂ ਨੂੰ ਪੜ੍ਹ ਕੇ ਅਰਥਾਤ ਕਥਾ ਕਰਕੇ ਮਾਇਆ ਲਈ ਪੁਕਾਰ ਕਰਦੇ ਹਨ।

## ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ ॥ ੩ ॥

ਬਿਖਿਆ=ਮਾਇਆ ਦੇ ਅੰਦਰ ਹੀ ਪਚਿ ਮੁਏ=ਸੜ ਮੋਏ ਹਨ, ਨਾ ਉਰਵਾਰੁ=ਨਾ ਇਸ ਲੋਕ ਦਾ ਸੁਖ, ਨ ਪਾਰੁ=ਨਾ ਹੀ ਪ੍ਰਲੋਕ ਦਾ ਸੁਖ ਹੋਇਆ ॥ ੩ ॥

## ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ ॥

ਜਗਤ ਦੀ ਪ੍ਰਤਿਪਾਲਾ ਕਰਨ ਵਾਲੇ ਪਿਤਾ ਰੂਪ ਪ੍ਰਮਾਤਮਾ ਨੂੰ ਉਨ੍ਹਾਂ ਨੇ ਮਾਇਆ ਦੇ ਮੋਹ ਵਿਚ ਲਗਕੇ ਭੁਲਾ ਦਿੱਤਾ ਹੈ।

## ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮਕਾਲਿ ॥

ਗੁਰਾਂ ਤੋਂ ਬਿਨਾਂ ਸਾਰੀ ਦੁਨੀਆਂ ਅਚੇਤੁ=ਅਗਿਆਤ ਹੈ, ਏਸੇ ਲਈ ਜਮਕਾਲ ਨੇ ਬੱਧੀ ਹੋਈ ਹੈ।

## ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ॥ ੪ ॥ ੧੦ ॥ ੪੩ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਗੁਰਮਤੀਏ ਸੱਚੇ ਨਾਮ ਨੂੰ ਸੰਭਾਲਕੇ ਜਮਾਂ ਤੋਂ ਉਬਰੇ=ਬਚ ਗਏ ਹਨ ॥ ੪ ॥ ੧੦ ॥ ੪੩ ॥

## ਸਿਰੀਰਾਗੁ ਮਹਲਾ ੩ ॥

## ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ ॥

ਰਜੋ ਸਤੋ ਤਮੋ ਰੂਪ ਜੋ ਤ੍ਰਿਗੁਣ ਆਤਮਕ ਮਾਇਆ ਦਾ ਮੋਹ ਹੈ ਉਸ ਨੂੰ ਤਿਆਗਕੇ ਗੁਰਮੁਖਾਂ ਨੇ ਚਉਥਾ ਪਦੁ=ਤੁਰੀਆਪਦ ਪਾਣਾ ਕੀਤਾ ਹੈ।

## ਕਰਿ ਕਿਰਪਾ ਮੇਲਾਇਅਨੁ ਹਰਿ ਨਾਮੁ ਵਸਿਆ ਮਨਿ ਆਇ ॥

ਜਿਸ ਦੇ ਮਨ ਵਿਚ ਹਰੀ ਨਾਮ ਆ ਵਸਿਆ ਹੈ, ਵਾਹਿਗੁਰੂ ਨੇ ਕਿਰਪਾ ਕਰਕੇ ਉਸਨੂੰ ਆਪਣੇ ਨਾਲ ਮਿਲਾ ਲੀਤਾ ਹੈ।

## ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ ॥ ੧ ॥

ਜਿਨ੍ਹਾਂ ਦੇ ਅੰਤਹਕਰਨ ਰੂਪ ਪੋਤੈ=ਖਜ਼ਾਨੇ ਵਿਚ ਪੁੰਨ ਕਰਮ ਹਨ, ਤਿਨ੍ਹਾਂ ਨੂੰ ਸਤਸੰਗਤ ਨਾਲ ਮਿਲਾਇਆ ਹੈ ॥ ੧ ॥

---

*ਪਾਠਾਂਤ੍ਰ:-ਪੜਿ ਵੇਦਾ ਕਰੈ ਪੂਕਾਰ।*

## ਭਾਈ ਰੇ ਗੁਰਮਤਿ ਸਾਚਿ ਰਹਾਉ ॥

ਹੇ ਭਾਈ ਗੁਰ ਸਿੱਖਿਆ ਦੁਆਰੇ ਸੱਚ ਨਾਮ ਰੂਪ ਬੀਜ ਨੂੰ ਆਪ ਬੀਜੋ ਹੋਰਨਾਂ ਪਾਸੋਂ ਰਹਾਉ=ਬਿਜਵਾਓ।
*ਅਥਵਾ*:-ਗੁਰ ਸਿੱਖਿਆ ਦੁਆਰੇ ਇਹ ਨਿਸਚੇ ਕਰ ਲਵੋ ਕਿ ਇਕ ਸੱਚ ਨੇ ਹੀ ਰਹਾਉ=ਰਹਿਣਾ ਹੈ।
*ਅਥਵਾ* :- ਗੁਰ ਸਿੱਖਿਆ ਦੁਆਰੇ ਆਪਣੇ ਆਪ ਨੂੰ ਸੱਚ ਵਿਖੇ ਰਹਾਣਾ ਕਰੋ।

## ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ ॥ ੧ ॥ ਰਹਾਉ ॥

ਜਿਸਨੇ ਸੱਚੇ ਨਿਸਚੇ ਦੁਆਰਾ ਸੱਚ ਹੀ ਸੱਚ ਨਾਮ ਨੂੰ ਕਮਾਉਣਾ ਕੀਤਾ ਹੈ ਉਸ ਦਾ ਸੱਚੇ ਸਬਦਿ=ਬ੍ਰਹਮ ਨਾਲ ਮਿਲਾਪ ਹੋਇਆ ਹੈ॥ ੧ ॥ ਰਹਾਉ ॥

## ਜਿਨੀ ਨਾਮੁ ਪਛਾਣਿਆ ਤਿਨ ਵਿਟਹੁ ਬਲਿ ਜਾਉ ॥

ਜਿਨ੍ਹਾਂ ਨੇ ਨਾਮ ਦਾ ਚਿੰਤਨ ਕਰਨਾ ਪਛਾਣਿਆ ਹੈ ਮੈਂ ਤਿਨ੍ਹਾਂ ਦੇ ਉੱਪਰੋਂ ਬਲਿਹਾਰ ਜਾਂਦਾ ਹਾਂ।

## ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ ॥

ਆਪਾ ਭਾ ਹੰਕਾਰ ਛੱਡਕੇ ਉਨ੍ਹਾਂ ਦੀ ਚਰਨੀ ਪੈਂਦਾ ਹਾਂ, ਅਤੇ ਉਨ੍ਹਾਂ ਦੇ ਭਾਇ=ਭਾਣੇ (ਹੁਕਮ) ਅਨੁਸਾਰ ਚਲਦਾ ਹਾਂ। ਵਾ ਉਨ੍ਹਾਂ ਦੇ ਭਾਇ=ਪਰੇਮ ਵਿਚ ਤੁਰਦਾ ਹਾਂ।

## ਲਾਹਾ ਹਰਿ ਹਰਿ ਨਾਮੁ ਮਿਲੈ ਸਹਜੇ ਨਾਮਿ ਸਮਾਇ ॥ ੨ ॥

ਕਿਉਂਕਿ ਉਨ੍ਹਾਂ ਦੀ ਕਿਰਪਾ ਨਾਲ ਹਰਿ ਹਰਿ ਨਾਮ ਦਾ ਲਾਭ ਮਿਲਦਾ ਹੈ, ਅਤੇ ਸੁਤੇ ਸਿਧ ਨਾਮੀ ਵਿਚ ਅਭੇਦ ਹੁੰਦਾ ਹੈ॥ ੨ ॥

## ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥

ਗੁਰੂ ਤੋਂ ਬਿਨਾਂ ਨਾਮ ਨਹੀਂ ਪ੍ਰਾਪਤ ਹੁੰਦਾ, ਨਾਮ ਤੋਂ ਬਿਨਾਂ ਮਹਲੁ=ਸਰੂਪ ਨਹੀਂ ਪਾ ਸਕੀਦਾ ।

## ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥

ਅਜੇਹੇ ਸਤਿਗੁਰਾਂ ਨੂੰ ਲਭ ਲਵੋ, ਜਿਦੂ=ਜਿਨ੍ਹਾਂ ਦੁਆਰੇ ਉਹ ਸੱਚਾ ਪ੍ਰਭੂ ਪਾਈਦਾ ਹੈ।

## ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥ ੩ ॥

ਕਾਮ ਆਦਿਕ ਅਸੁਰ=ਦੈਂਤਾਂ ਨੂੰ ਸੰਘਾਰੈ=ਮਾਰ ਕੇ ਅਜੇਹਾ ਨਿਸਚਾ ਰੱਖੇ ਕਿ ਜੋ ਉਸਨੂੰ ਭਾਉਂਦਾ ਹੈ ਉਹੀ ਹੁੰਦਾ ਹੈ ਤਾਂ ਇਹ ਜੀਵ ਆਤਮ ਸੁੱਖ ਵਿਖੇ ਵਸਦਾ ਹੈ॥ ੩ ॥

## ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥

ਆਪਣਿਆਂ ਸਤਿਗੁਰਾਂ ਨੂੰ ਜੋਹੇ ਜੇਹਾ ਕਿਸੇ ਨੇ ਜਾਣਿਆ ਹੈ ਉਸਨੂੰ ਤੇਹੋ ਜਿਹਾ ਹੀ ਸੁੱਖ ਹੁੰਦਾ ਹੈ। ਕਿਉਂਕਿ ਆਪੋ ਆਪਣੀ ਭਾਵਨਾ ਅਨੁਸਾਰ ਹੀ ਫਲ ਮਿਲਦਾ ਹੈ। ਜੇ ਕਿਸੇ ਨੇ ਬ੍ਰਹਮ ਰੂਪ ਜਾਣਿਆ ਹੈ ਤਾਂ ਉਸਨੂੰ ਮੁਕਤੀ ਦਾ ਸੁਖ ਹੁੰਦਾ ਹੈ।

## ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥

ਏਹੋ=ਜਿਸ ਮੇਰੇ ਕਥਨ ਵਿਚ ਮੂਲੇ=ਕਦਾਚਿਤ ਸੰਸਾ ਨਹੀਂ ਕਰਨਾ, ਬੇਸ਼ੱਕ ਕੋਈ ਜਨ ਭਾਉ=ਪਰੇਮ

ਲਗਾਕੇ ਵੇਖ ਲਵੇ ਕਿ ਗੁਰ ਚਰਨਾਂ ਨਾਲ ਪੇਰਮ ਕਰਨੇ ਸੇ ਕੀ ਮਿਲਦਾ ਹੈ।

**ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥੪॥੧੧॥੪੪॥**

ਗੁਰੂ ਜੀ ਕਥਨ ਕਰਦੇ ਹਨ-ਮੂਰਤੀਆਂ ਬੇਸ਼ੱਕ ਦੋ ਹਨ। ਗੁਰੂ ਤੇ ਪਰਮੇਸ਼ਰ ਪਰ ਦੋਹਾਂ ਦੀ ਜੋਤ ਇੱਕੋ ਹੀ ਹੈ, ਗੁਰਾਂ ਦੇ ਸ਼ਬਦ ਕਰਕੇ ਹੀ ਵਾਹਿਗੁਰੂ ਨਾਲ ਮਿਲਾਪ ਹੁੰਦਾ ਹੈ॥ ੪॥ ੧੧॥ ੪੪॥

[ਪੰਨਾ ੩੧]

## ਸਿਰੀਰਾਗੁ ਮਹਲਾ ੩ ॥

**ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ॥**

ਮਨਮੁਖ ਪੁਰਸ਼ ਨਾਮ ਅੰਮ੍ਰਿਤ ਨੂੰ ਛੱਡਕੇ ਬਿਖਿਆ=ਮਾਇਆ ਵਿਚ ਲੁਭਾਇਮਾਨ ਹਨ, ਪਰਮੇਸ਼ਰ ਨੂੰ ਛੱਡ ਕੇ ਵਿਡਾਣੀ=ਪਰਾਈ ਦੇਵੀ ਦੇਵਤਿਆਂ ਭੂਤਾਂ ਪ੍ਰੇਤਾਂ ਦੀ ਸੇਵਾ ਕਰਦੇ ਹਨ।

**ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ॥**

ਮਾਇਆ ਦੇ ਲਾਲਚ ਕਰਕੇ ਆਪਣਾ ਧਰਮ ਗਵਾ ਲੈਂਦੇ ਹਨ ਪਰ ਸਮਝਦੇ ਕੁਝ ਨਹੀਂ, ਇਸ ਕਰਕੇ ਉਨ੍ਹਾਂ ਦੀ ਉਮਰਾ ਅਨ+ਦਿਨੁ=ਰਾਤ ਦਿਨ ਦੁਖਾਂ ਵਿਚ ਹੀ ਬੀਤਦੀ ਹੈ।

**ਮਨਮੁਖ *ਅੰਧੁ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ॥੧॥**

ਮਨਮੁਖ ਅੰਨ੍ਹੇ ਹੋਇ ਹੋਇ ਪ੍ਰਭੂ ਨੂੰ.ਚੇਤਦੇ ਨਹੀਂ ਹਨ, ਪਦਾਰਥਾਂ ਦੇ ਮਗਰ ਦੌੜਦੇ ਹਨ ਪਰ ਉਹ ਪ੍ਰਾਪਤ ਨਹੀਂ ਹੁੰਦੇ, ਇਸ ਲਈ ਪਦਾਰਥਾਂ ਰੂਪ ਪਾਣੀ ਦੇ ਮਿਲੇ ਤੋਂ ਬਗੈਰ ਹੀ ਸੰਸਾਰ ਸਮੁੰਦਰ ਵਿਚ ਡੁੱਬ ਕੇ ਮਰ ਗਏ॥ ੧॥

**ਮਨ ਰੇ ਸਦਾ ਭਜਹੁ ਹਰਿ ਸਰਣਾਈ॥**

ਹੇ ਮਨ! ਗੁਰਾਂ ਦੀ ਸ਼ਰਨ ਵਿਚ ਆ ਕੇ ਸਦਾ ਹਰੀ ਦਾ ਭਜਨ ਸਿਮਰਨ ਕਰੋ।

**ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨ ਜਾਈ॥ ੧॥ ਰਹਾਉ॥**

ਜੇਕਰ ਗੁਰਾਂ ਦਾ ਉਪਦੇਸ਼ ਅੰਦਰ ਵਸ ਜਾਵੇ, ਤਾਂ ਕਦੇ ਭੀ ਹਰੀ ਭੁੱਲ ਨਹੀਂ ਜਾਂਦਾ ॥ ੧॥

**ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ॥**

ਇਹ ਸਰੀਰ ਮਾਇਆ ਦਾ ਪੁਤਲਾ ਹੈ ਅਰਥਾਤ ਮਾਇਆ ਤੋਂ ਬਣਿਆ ਹੋਇਆ ਹੈ। ਇਸ ਸਰੀਰ ਦੇ ਵਿਚ ਜੋ ਹੰਗਤਾ ਮਮਤਾ ਹੈ ਏਹੀ ਦੁਸ਼ਟਤਾਈ ਭਾਵ ਖੁਟਿਆਈ ਪਾਈ ਹੋਈ ਹੈ।

**ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ॥**

ਏਸੇ ਕਰਕੇ ਮਨਮੁਖਾਂ ਦਾ ਆਉਣਾ ਜਾਣਾ ਜੰਮਣਾ ਮਰਨਾ ਹੋ ਰਿਹਾ ਹੈ। ਅਰਥਾਤ ਜਨਮ ਕਰਕੇ ਆਉਣਾ ਤੇ ਮਰ ਕਰਕੇ ਜਾਣਾ ਹੋ ਰਿਹਾ ਹੈ। ਮਨਮੁਖਾਂ ਨੇ ਆਪਣੀ ਇੱਜ਼ਤ ਗਵਾ ਲਈ ਹੈ।

---

*ਪਾਠਾਂਤ੍ਰ :- ਅੰਧ

## ਸਤਗੁਰ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ ॥੨॥

ਗੁਰਮੁਖਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ ਸਦਾ ਦੁਖੁ=ਨਿੱਤ ਸੁਖ ਪਾਇਆ ਹੈ ਅਤੇ ਜੋਤੀ ਪ੍ਰਮਾਤਮਾ ਨਾਲ ਆਪਣੀ ਜੋਤ ਮਿਲਾ ਲੀਤੀ ਹੈ॥ ੨॥

## ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ॥

ਸਤਿਗੁਰਾਂ ਦੀ ਸੇਵਾ ਕਰਨੇ ਨੂੰ ਬਹੁਤ ਕਠਨ ਹੈ ਪਰ ਫਲ ਦੇਣ ਨੂੰ ਅਤੀਅੰਤ ਸੁਖੈਣ ਹੈ, ਵਾ ਸੁਖਾਂ ਦੀ ਘਰ ਹੈ। ਸੇਵਕ ਸੇਵਾ ਕਰਦਿਆਂ ਜੋ ਭੀ ਇੱਛਾ ਕਰਦਾ ਹੈ ਓਹੀ ਫਲ ਪਾ ਲੈਂਦਾ ਹੈ।

**ਸਾਖੀ:**-ਸ੍ਰੀ ਗੁਰੂ ਅਮਰਦਾਸ ਜੀ ਦੀ ਚੇਤੇ ਰੱਖਣੀ ਰੋਜ਼ਾਨਾ ਜਲ ਦੀ ਗਾਗਰ ਬਿਪਾਸਾ ਨਦੀ ਤੋਂ ਲਿਆਕੇ ਇਸ਼ਨਾਨ ਕਰਾਉਂਦੇ ਸਨ।

## ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ॥

ਜਿਸਨੇ ਹਰਿ ਹਰਿ ਨਾਮ ਨੂੰ ਮਨ ਵਿਚ ਵਸਾਇਆ ਹੈ, ਉਸਨੇ ਜਤ, ਸਤ, ਤਪ ਆਦਿਕ ਸਾਰੇ ਸਾਧਨ ਕਰੇ ਲਏ ਹਨ, ਅਤੇ ਉਸ ਦਾ ਸਰੀਰ ਵੀ ਪਵਿੱਤ੍ਰ ਹੋ ਗਿਆ ਹੈ।

## ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ॥ ੩॥

ਉਹ ਰਾਤ ਦਿਨੇ ਸਦਾ ਅਨੰਦ ਰਹਿੰਦਾ ਹੈ ਕਿਉਂਕਿ ਉਸ ਨੇ ਪ੍ਰੀਤਮ ਪ੍ਰਮਾਤਮਾ ਦੇ ਮਿਲਾਪ ਦਾ ਸੁਖ ਪਾਇਆ ਹੈ॥ ੩॥

## ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ॥

ਜੋ ਪੁਰਸ਼ ਸਤਿਗੁਰਾਂ ਦੀ ਸ਼ਰਨ ਵਿਚ ਆਗਤੀ=ਆਏ ਹਨ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ।

## ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ॥

ਸੱਚੇ ਦਰਬਾਰ ਵਿਚ ਉਸ ਦੀ ਸੱਚੀ ਵਡਿਆਈ ਹੁੰਦੀ ਹੈ, ਉਹ ਸਹਜੇ ਹੀ ਸੱਚ ਵਿਖੇ ਸਮਾ ਜਾਂਦਾ ਹੈ।

## ਨਾਨਕ ਨਦਰੀ ਪਾਈਐ ਗੁਰਮੁਖਿ ਮੇਲਿ ਮਿਲਾਉ॥ ੪॥ ੧੨॥ ੪੫॥

ਗੁਰੂ ਜੀ ਕਥਨ ਕਰਦੇ ਹਨ-ਸੁਖ ਗੁਰਾਂ ਦੇ ਮੇਲ ਵਿਖੇ ਆਪਣੇ ਆਪ ਨੂੰ ਮਿਲਾਵੇ, ਤਾਂ ਨਦਰੀ=ਪ੍ਰਮਾਤਮਾ ਪਾਈਦਾ ਹੈ॥ ੪॥ ੧੨॥ ੪੫॥

## ਸਿਰੀਰਾਗੁ ਮਹਲਾ ੩॥

## ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ॥

ਮਨਮੁਖ ਪੁਰਸ਼ਾਂ ਦੇ ਕਰਮ ਕਮਾਵਣੇ=ਕਰਨੇ ਇਉਂ ਨਿਸਫਲ ਹਨ, ਜਿਵੇਂ ਦੋਹਾਗਣਿ=ਛੁੱਟੜ ਔਰਤ ਦੇ ਤਨ ਉੱਤੇ ਸ਼ਿੰਗਾਰ ਕੀਤੇ ਹੋਏ ਨਿਸਫਲ ਹਨ।

## ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ॥

ਕਿਉਂਕਿ:-ਉਸ ਦੀ ਸੇਜਾ ਉੱਤੇ ਪਤੀ ਨਹੀਂ ਆਉਂਦਾ।

ਇਸ ਲਈ ਉਹ ਛੁੱਟੜ ਔਰਤ ਨਿਤਾਪ੍ਰਤੀ ਖੁਆਰਾ=ਖਰਾਬ ਹੁੰਦੀ ਹੈ। ਏਸੇ ਤਰ੍ਹਾਂ ਮਨਮੁਖ ਇਸਤ੍ਰੀ ਦੀ ਅੰਤਹਕਰਨ ਰੂਪ ਸੇਜਾ ਤੇ ਪਤੀ ਪ੍ਰਮਾਤਮਾ ਸਖਿਆਤਕਾਰ ਨਹੀਂ ਹੁੰਦਾ, ਇਸ ਲਈ ਉਹ ਨਿਤਾਪ੍ਰਤੀ ਖੁਆਰ ਹੁੰਦੀ ਹੈ।

## ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ ॥੧॥

ਪਤੀ ਪ੍ਰਮਾਤਮਾ ਦੇ ਮਹਲੁ=ਅਨੰਦ ਵਾ ਸਰੂਪ ਨੂੰ ਨਹੀਂ ਪਾਂਦੀ, ਕਿਉਂਕਿ ਉਸਨੂੰ ਸਰੂਪ ਰੂਪ ਘਰ ਦੀ ਪ੍ਰਾਪਤੀ ਦਾ ਬ੍ਰਹਮ ਗਿਆਨ ਰੂਪ ਬਾਰੁ=ਦਰਵਾਜ਼ਾ ਦਿਸਦਾ ਨਹੀਂ ਹੈ॥੧॥

*ਅਥਵਾ*:-ਸਤਸੰਗ ਰੂਪੀ ਘਰ ਉਸਨੂੰ ਦਿਸਦਾ ਨਹੀਂ ਹੈ, ਬਾਰੁ=ਉਜਾੜਾਂ ਵਿਚ ਹੀ ਭੌਂਦੀ ਫਿਰਦੀ ਹੈ, ਵਾ-ਤੀਰਥਾਂ ਦੇ ਬਾਰੁ=ਜਲ ਵਿਚ ਇਸ਼ਨਾਨ ਕਰਦੀ ਫਿਰਦੀ ਹੈ॥ ੧॥

## ਭਾਈ ਰੇ ਇਕ ਮਨਿ ਨਾਮੁ ਧਿਆਇ ॥

ਹੇ ਭਾਈ ! ਇਕ ਮਨਿ=ਇਕਾਗਰ ਮਨ ਹੋ ਕੇ ਵਾਹਿਗੁਰੂ ਨਾਮ ਨੂੰ ਧਿਆਉਣਾ ਕਰ ।

## ਸੰਤਾ ਸੰਗਤਿ ਮਿਲਿ ਰਹੈ ਜਪਿ ਰਾਮ ਨਾਮੁ ਸੁਖੁ ਪਾਇ ॥੧॥ ਰਹਾਉ ॥

ਅਤੇ ਸੰਤਾਂ ਦੀ ਸਤਸੰਗਤ ਵਿਖੇ ਮਿਲ ਰਹਿਣਾ ਕਰ, ਸਤਸੰਗਤ ਵਿਚ ਬੈਠ ਕੇ ਰਾਮ ਨਾਮ ਨੂੰ ਜਪ ਤਾਂ ਤੂੰ ਸੁਖ ਪਾਵੇਂਗਾ॥ ੧॥ ਰਹਾਉ॥

## ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰ ਧਾਰਿ ॥

ਗੁਰਮੁਖ ਇਸਤ੍ਰੀ ਸਦਾ ਸੋਹਾਗਵੰਤੀ ਹੈ, ਕਿਉਂਕਿ ਉਸਨੇ ਆਪਣੇ ਪਤੀ ਪ੍ਰਮਾਤਮਾ ਦੇ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ। ਅਤੇ-

## ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥

ਮਿੱਠਾ ਬਚਨ ਬੋਲਦੀ ਹੈ, ਸਭ ਦੇ ਅੱਗੇ ਨਿਊਂਕੇ ਚਲਦੀ ਹੈ, ਅੰਤਹਕਰਨ ਰੂਪ ਸੇਜਾ ਉੱਤੇ ਭਤਾਰੁ=ਪਤੀ ਪ੍ਰਮਾਤਮਾ ਦੇ ਅਨੰਦ ਨੂੰ ਰਵੈ=ਭੋਗਦੀ ਹੈ।

## ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ ॥੨॥

ਓਹੀ ਸੋਭਾ ਵਾਲੀ ਹੈ, ਓਹੀ ਸੋਹਾਗਵੰਤੀ ਹੈ, ਜਿਸਨੂੰ ਗੁਰਾਂ ਦੇ ਸ਼ਬਦ ਦਾ ਅਪਾਰੁ ਹੇਤੁ=ਬਹੁਤਾ ਪਰੇਮ ਹੈ।

*ਅਥਵਾ*:-ਜਿਸ ਦਾ ਗੁਰ ਚਰਨਾਂ ਵਿਚ ਅਪਾਰੁ ਹੇਤੁ=ਬਹੁਤਾ ਪਰੇਮ ਹੈ॥੨॥

## ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ ਹੋਇ ॥

ਜਾਂ ਆਪਣੇ ਭਾਗਾਂ ਦਾ ਫਲ ਉਦੇ ਹੋਵੇ ਤਾਂ ਹੀ ਪੂਰਨ ਭਾਗਾਂ ਵਾਲੇ ਬ੍ਰਹਮਨੇਸ਼ਟੀ ਬ੍ਰਹਮ ਸ੍ਰੋਤ੍ਰੀ ਗੁਰੂ ਸਾਹਿਬ ਜੀ ਮਿਲਦੇ ਹਨ।

## ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ ॥

ਗੁਰ ਕਿਰਪਾ ਕਰਕੇ ਅੰਦਰੋਂ ਦੁਖਦਾਈ ਭਰਮ ਕੱਟਿਆ ਜਾਂਦਾ ਹੈ, ਅਤੇ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

## ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ ॥ ੩ ॥

ਜੋ ਭੀ ਜਗਿਆਸੂ ਗੁਰਾਂ ਦੇ ਹੁਕਮ ਅੰਦਰ ਚਲਦਾ ਹੈ ਉਹ ਕੋਈ ਭੀ ਦੁੱਖ ਨਹੀਂ ਪਾਂਦਾ ॥ ੩ ॥

## ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ ॥

ਗੁਰਾਂ ਦੇ ਹੁਕਮ ਮੰਨਣ ਵਿਚ ਹੀ ਬ੍ਰਹਮਾਨੰਦ ਰੂਪ ਅੰਮ੍ਰਿਤ ਹੈ। ਉਸ ਅੰਮ੍ਰਿਤ ਨੂੰ, ਸਹਜੇ=ਗਿਆਨ ਦੁਆਰਾ ਕੋਈ ਵਿਰਲਾ ਪੁਰਸ਼ ਪਾਂਵਦਾ ਹੈ।

## ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ ॥

ਜਿਨ੍ਹਾਂ ਨੇ ਹਿਰਦੇ ਵਿਚੋਂ ਹਉਮੈ ਆਦਿਕ ਵਿਕਾਰਾਂ ਨੂੰ ਖੋਹਣਾ ਕੀਤਾ ਹੈ, ਤਿਨ੍ਹਾਂ ਨੇ ਉਸ ਅੰਮ੍ਰਿਤ ਨੂੰ ਗੁਰਾਂ ਤੋਂ ਪ੍ਰਾਪਤ ਕਰਕੇ ਪੀਤਾ ਹੈ।

## ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ ॥੪॥੧੩॥੪੬॥

ਗੁਰੂ ਜੀ ਕਥਨ ਕਰਦੇ ਹਨ ਗੁਰਾਂ ਦੁਆਰੇ ਗੁਰਮੁਖ ਬਣਕੇ ਵਾਹਿਗੁਰੂ ਨਾਮ ਧਿਆਉਣਾ ਕਰੀਏ, ਤਾਂ ਹੀ ਸੱਚੇ ਪ੍ਰਮਾਤਮਾ ਨਾਲ ਮਿਲਾਪ ਹੁੰਦਾ ਹੈ॥ ੪ ॥ ੧੩ ॥ ੪੬ ॥

## ਸਿਰੀਰਾਗੁ ਮਹਲਾ ੩ ॥

ਸਿੱਖ ਨੇ ਬੇਨਤੀ ਕੀਤੀ ਪ੍ਰਮਾਤਮਾ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? *ਗੁਰ ਉਤੱਰ:-*

## ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ ॥

ਜੇ ਤੂੰ ਆਪਣੇ ਪਤੀ ਪ੍ਰਮਾਤਮਾ ਨੂੰ ਜਾਨਣਾ ਚਾਹੁੰਦੀ ਹੈਂ, ਤਾਂ ਆਪਣਾ ਤਨ ਮਨ ਗੁਰਾਂ ਅੱਗੇ ਧਰ ਦੇ।

## ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ॥

ਜਿਹੜੇ ਕਰਮ ਸੋਹਾਗਵੰਤੀਆਂ ਕਰਦੀਆਂ ਹਨ ਓਹੀ ਕਰਮ ਤੂੰ ਕਰ ।

## ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ ॥ ੧ ॥

ਤਾਂ ਫਿਰ ਸੁਤੇ ਸਿੱਧ ਤੇਰਾ ਸੱਚੇ ਪਤੀ ਨਾਲ ਮਿਲਾਪ ਹੋ ਜਾਵੇਗਾ, ਅਤੇ ਉਹ ਪ੍ਰਭੂ ਤੈਨੂੰ ਸੱਚੀ ਵਡਿਆਈ ਦੇਵੇਗਾ॥ ੧ ॥

## ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥

ਹੇ ਭਾਈ ! ਪੂਰਨ ਗੁਰਾਂ ਤੋਂ ਬਿਨਾਂ ਵਾਹਿਗੁਰੂ ਦੀ ਭਗਤੀ ਨਹੀਂ ਹੁੰਦੀ।

## ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ ॥ ੧ ॥ ਰਹਾਉ ॥

ਅਤੇ ਭਗਤੀ ਕੀਤੇ ਤੋਂ ਬਿਨਾਂ ਗੁਰ=ਪੂਜਨੀਕ ਪ੍ਰਮਾਤਮਾ ਨਹੀਂ ਪਾਈਦਾ, ਜੇਕਰ ਸਭ ਕੋਈ ਚਾਹੁੰਦਾ ਭੀ ਰਵ੍ਹੇ ਤੋਂਭੀ ਭਗਤੀ ਕੀਤੇ ਬਗੈਰ ਨਹੀਂ ਮਿਲ ਸਕਦਾ ॥ ੧ ॥ ਰਹਾਉ ॥

## ਲਖ ਚਉਰਾਸੀਹ ਫੇਰੁ ਪਇਆ ਕਾਮਣਿ ਦੂਜੈ ਭਾਇ ॥

ਜੋ ਜੀਵ ਰੂਪ ਇਸਤ੍ਰੀ ਦ੍ਵੈਤ ਭਾਵ ਵਿਖੇ ਲਗੀ ਹੈ, ਉਸਨੂੰ ਚੁਰਾਸੀ ਲੱਖ ਜੂਨੀਆਂ ਦਾ ਫੇਰੁ=ਚੱਕਰ ਪਿਆ ਹੈ।

## ਬਿਨੁ ਗੁਰ ਨੀਦ ਨ ਆਵਈ ਦੂਖੀ ਰੈਣਿ ਵਿਹਾਇ॥

ਗੁਰੂ ਤੋਂ ਬਿਨਾਂ ਸ਼ਾਂਤੀ ਰੂਪੀ ਨੀਂਦ ਨਹੀਂ ਆਉਂਦੀ, ਦੁਖਾਂ ਵਿਚ ਹੀ ਅਵਸਥਾ ਰੂਪੀ ਰਾਤ ਵਿਹਾਇ=ਬਤੀਤ ਹੁੰਦੀ ਹੈ।

## ਬਿਨੁ ਸਬਦੈ ਪਿਰੁ ਨ ਪਾਈਐ ਬਿਰਥਾ ਜਨਮੁ ਗਵਾਇ॥੨॥

ਗੁਰ ਸ਼ਬਦ ਤੋਂ ਬਿਨਾਂ ਆਪਣੇ ਪਤੀ ਪ੍ਰਮਾਤਮਾ ਨੂੰ ਨਹੀਂ ਪਾਂਵਦੀ, ਦ੍ਵੈਤ ਭਾਵ ਵਾਲੀ ਕਾਮਣ ਨੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਗਵਾ ਲਿਆ ਹੈ॥ ੨॥

[ਪੰਨਾ ੩੨]

## ਹਉ ਹਉ ਕਰਤੀ ਜਗੁ ਫਿਰੀ ਨਾ ਧਨੁ ਸੰਪੈ ਨਾਲਿ॥

ਜਿਸ ਧਨ ਤੇ ਸੰਪਦਾ ਨੂੰ ਪਾ ਕੇ ਇਹ ਜੀਵ ਰੂਪ ਇਸਤ੍ਰੀ ਹਉ ਹਉ=ਮੈਂ ਮੈਂ ਕਰਦੀ ਫਿਰਦੀ ਹੈ, ਇਹ ਧਨ ਅਤੇ ਸੰਪਦਾ ਅੱਜ ਤੱਕ ਕਿਸੇ ਦੇ ਨਾਲ ਨਹੀਂ ਗਈ।

(ਇਹ ਗੱਲ ਵੇਖਕੇ ਭੀ)-

## ਅੰਧੀ ਨਾਮੁ ਨ ਚੇਤਈ ਸਭ ਬਾਧੀ ਜਮਕਾਲਿ॥

ਅੰਧੀ ਦੁਨੀਆਂ ਨਾਮ ਦਾ ਸਿਮਰਨ ਨਹੀਂ ਕਰਦੀ, ਇਸ ਕਰਕੇ ਸਾਰੀ ਦੁਨੀਆਂ ਜਮਕਾਲ ਨੇ ਬੱਧੀ ਹੋਈ ਹੈ।

## ਸਤਗੁਰਿ ਮਿਲਿਐ ਧਨੁ ਪਾਇਆ ਹਰਿ ਨਾਮਾ ਰਿਦੈ ਸਮਾਲਿ॥੩॥

ਪੂਰਨ ਸਤਿਗੁਰਾਂ ਨਾਲ ਮਿਲਕੇ ਜਿਸਨੇ ਹਰੀ ਨਾਮ ਨੂੰ ਆਪਣੇ ਹਿਰਦੇ ਵਿਚ ਸਮ੍ਹਾਲਿਆ ਹੈ, ਉਸਨੇ ਅਸਲੀ ਆਤਮ ਧਨ ਪਾਇਆ ਹੈ।

## ਨਾਮਿ ਰਤੇ ਸੇ ਨਿਰਮਲੇ ਗੁਰ ਕੈ ਸਹਜਿ ਸੁਭਾਇ॥

ਗੁਰਾਂ ਦੇ ਉਪਦੇਸ਼ ਦੁਆਰਾ ਜੋ ਵਾਹਿਗੁਰੂ ਦੇ ਨਾਮ ਵਿਚ ਰੱਤੇ ਹਨ, ਉਹ ਨਿਰਮਲੇ=ਪਵਿੱਤ੍ਰ ਹਨ, ਅਤੇ ਸਹਜਿ ਸੁਭਾਇ=ਸ਼ਾਂਤੀ ਸੁਭਾਅ ਦੇ ਸਹਿਤ ਹੋਏ ਹਨ।

## ਮਨੁ ਤਨੁ ਰਾਤਾ ਰੰਗ ਸਿਉ ਰਸਨਾ ਰਸਨ ਰਸਾਇ॥

ਉਨ੍ਹਾਂ ਗੁਰਮੁਖਾਂ ਦਾ ਮਨ ਤਨ ਪਰੇਮ ਰੰਗ ਨਾਲ ਰੰਗਿਆ ਗਿਆ ਹੈ, ਅਤੇ ਰਸਨਾ=ਜੀਭ ਵੀ ਆਤਮ ਰਸ ਵਿਖੇ ਰਸਾਇ=ਤਦਾਕਾਰ ਹੋਈ ਹੈ।

## ਨਾਨਕ ਰੰਗੁ ਨ ਉੱਤਰੈ ਜੋ ਹਰਿ ਧੁਰਿ ਛੋਡਿਆ ਲਾਇ॥੪॥੧੪॥੪੭॥

ਗੁਰੂ ਜੀ ਕਥਨ ਕਰਦੇ ਹਨ-ਉਹ ਰੰਗ ਕਦੇ ਭੀ ਉੱਤਰਦਾ ਨਹੀਂ, ਜੋ ਧੁਰ ਤੋਂ ਹਰੀ ਨੇ ਲਗਾ ਛੱਡਿਆ ਹੈ॥ ੪॥ ੧੪॥ ੪੭॥

## ਸਿਰੀਰਾਗੁ ਮਹਲਾ ੩॥

## ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ॥

ਮੁਖੀ ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਨ ਤਾਂ ਪ੍ਰਭੂ ਦੀ ਭਗਤੀ ਕੀਤੀ ਜਾਂਦੀ ਹੈ, ਗੁਰੂ ਤੋਂ ਬਿਨਾਂ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ।

## ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ॥

ਆਪਣੇ ਆਪ ਨੂੰ ਗੁਰਾਂ ਨਾਲ ਮਿਲਾਕੇ ਨਾਮ ਚਿੰਤਨ ਕਰਨਾ ਬੁੱਝੇ ਤਾਂ ਉਹ ਕੋਈ ਨਿਰਮਲ=ਸ਼ੁੱਧ ਹੁੰਦਾ ਹੈ।

## ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ॥ ੧ ॥

ਹਰਿ ਜੀ ਆਪ ਸੱਚਾ ਹੈ, ਅਤੇ ਉਸ ਦੀ ਬੇਦ ਬਾਣੀ, ਵਾ:-ਨਾਮ ਬਾਣੀ ਵੀ ਸੱਚੀ ਹੈ, ਨਾਮ ਬਾਣੀ ਦੁਆਰਾ ਹੀ ਸਬਦਿ=ਬ੍ਰਹਮ ਨਾਲ ਮਿਲਾਪ ਹੁੰਦਾ ਹੈ॥ ੧ ॥

## ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ ॥

ਹੇ ਭਾਈ! ਭਗਤੀ ਤੋਂ ਬਿਨਾਂ ਜਗਤ ਵਿਚ ਤੂੰ ਕਿਸ ਲਈ ਆਇਆ ਏਂ।

## ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ॥ ੧ ॥ ਰਹਾਉ॥

ਨਾ ਹੀ ਤੂੰ ਪੂਰਿਆਂ ਗੁਰਾਂ ਦੀ ਸੇਵਾ ਕੀਤੀ ਹੈ, ਇਸ ਕਰਕੇ ਤੂੰ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਗਵਾ ਲਿਆ ਹੈ॥ ੧ ॥ ਰਹਾਉ॥

## ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ॥

ਜਗਤ ਦਾ ਜੀਵਨ ਰੂਪ ਪ੍ਰਮਾਤਮਾ ਆਪ ਹੀ ਸੁਖਾਂ ਦਾ ਦਾਤਾ ਹੈ। ਅਤੇ ਆਪ ਹੀ ਦਾਸਾਂ ਦੇ ਔਗੁਣਾਂ ਨੂੰ ਬਖਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈ।

## ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ॥

ਇਹ ਵਿਚਾਰੇ ਸੂਖਮ ਸਥੂਲ ਜੀਅ ਜੰਤ ਕੀ ਜ਼ੋਰ ਰੱਖ ਸਕਦੇ ਹਨ, ਅਤੇ ਕੀ ਕੁਝ ਆਖਕੇ ਸੁਣਾ ਸਕਦੇ ਹਨ।

## ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ॥ ੨ ॥

ਉਹ ਪ੍ਰਭੂ ਆਪ ਹੀ ਗੁਰਮੁਖਾਂ ਨੂੰ ਵਡਿਆਈ ਦੇਂਦਾ ਹੈ । ਅਤੇ ਆਪ ਹੀ ਜਗਿਆਸੂਆਂ ਪਾਸੋਂ ਸੇਵਾ ਕਰਾਉਂਦਾ ਹੈ॥ ੨ ॥

## ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ॥

ਜਿਸ ਕੁਟੰਬ ਨੂੰ ਵੇਖਕੇ ਇਹ ਜੀਵ ਉਸ ਦੇ ਮੋਹ ਵਿਚ ਲੁਭਾਇਮਾਨ ਹੋ ਰਿਹਾ ਹੈ, ਇਹੋ ਕੁਟੰਬ ਅੰਤ ਨੂੰ ਇੱਥੋਂ ਤੁਰਦਿਆਂ ਹੋਇਆਂ ਜੀਵ ਦੇ ਨਾਲ ਨਹੀਂ ਜਾਂਦਾ।

## ਸਤਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਦੀ ਕੀਮ ਨ ਪਾਈ॥

ਜਿਸਨੇ ਸਤਿਗੁਰਾਂ ਦੀ ਸੇਵਾ ਕਰਕੇ ਗੁਣਾਂ ਦੇ ਖਜ਼ਾਨੇ ਪ੍ਰਮਾਤਮਾ ਨੂੰ ਪਾਇਆ ਹੈ, ਉਸ ਦੀ ਕੀਮਤ ਨਹੀਂ ਪਾਈ ਜਾਂਦੀ। (ਉਸਨੇ ਇਹ ਨਿਸਚੇ ਕੀਤਾ ਹੋਇਆ ਹੈ) ਕਿ:-

## ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ ਅੰਤੇ ਹੋਇ ਸਖਾਈ॥ ੩ ॥

ਮੇਰਾ ਹਰੀ ਪ੍ਰਭੂ ਇਸ ਲੋਕ ਦਾ ਸਖਾ=ਮਿੱਤਰ ਹੈ, ਮੇਰਾ ਹਰੀ ਪ੍ਰਭੂ ਪ੍ਰਲੋਕ ਦਾ ਵੀ ਮਿੱਤਰ ਹੈ, ਅਤੇ ਅੰਤੇ=ਪ੍ਰਾਣਾਂ ਦੇ ਵਿਜੋਗ ਕਾਲ ਵਿਚ ਭੀ ਮੇਰਾ ਹਰੀ ਪ੍ਰਭੂ ਸਖਾਈ=ਸਹਾਈ ਹੋਵੇਗਾ॥ ੩॥

## ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ॥

ਆਪਣੇ ਮਨ ਚਿੱਤ ਵਿਚ ਵੀ ਕਵ੍ਹੇ ਕਿ ਮੇਰਾ ਹੰਕਾਰ ਦੂਰ ਹੋ ਗਿਆ ਹੈ, ਅਤੇ ਸੇਵਕਾਂ ਪਾਸੋਂ ਵੀ ਕਹਾ ਲਵੇ ਕਿ ਇਨ੍ਹਾਂ ਵਿਚ ਹੰਕਾਰ ਨਹੀਂ ਹੈ, ਪਰ ਇਹ ਨਿਯਮ ਹੈ ਕਿ ਗੁਰੂ ਤੋਂ ਬਿਨਾਂ ਆਪਾ ਭਾਵ ਹੰਕਾਰ ਜਾਂਦਾ ਨਹੀਂ ਹੈ।

## ਹਰਿ ਜੀਉ ਦਾਤਾ ਭਗਤਿ ਵਛਲੁ ਹੈ ਕਰਿ ਕਿਰਪਾ ਮੰਨਿ ਵਸਾਈ॥

ਸਾਰਿਆਂ ਦਾ ਦਾਤਾ ਹਰਿ ਜੀਉ ਭਗਤਾਂ ਦਾ ਵਛਲੁ=ਪਿਆਰਾ ਹੈ, ਉਹ ਆਪ ਹੀ ਕਿਰਪਾ ਕਰਕੇ ਮਨ ਵਿਚ ਭਗਤੀ ਵਸਾਂਦਾ ਹੈ।

## ਨਾਨਕ ਸੋਭਾ ਸੁਰਤਿ ਦੇਇ ਪ੍ਰਭੁ
## ਆਪੇ ਗੁਰਮੁਖਿ ਦੇ ਵਡਿਆਈ॥ ੪॥ ੧੫॥ ੪੮॥

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਪ੍ਰਮਾਤਮਾ ਆਪ ਹੀ ਆਪਣੀ ਸੋਭਾ ਦੇ ਕਰਾਉਣ ਦੀ ਸੁਰਤਿ=ਗਿਆਤ ਦੇ ਕੇ ਗੁਰਮੁਖਾਂ ਨੂੰ ਵਡਿਆਈ ਦੇਂਦਾ ਹੈ।

ਅਥਵਾ-ਪ੍ਰਭੂ ਪ੍ਰਮਾਤਮਾ ਆਪ ਹੀ ਸੁਰਤਿ=ਆਤਮ ਗਿਆਤ ਦੇ ਕੇ ਗੁਰਮੁਖਾਂ ਨੂੰ ਸੋਭਾ ਇਸ ਲੋਕ ਵਿਚ ਅਤੇ ਵਡਿਆਈ ਪ੍ਰਲੋਕ ਵਿਚ ਦੇਂਦਾ ਹੈ॥ ੪॥ ੧੫॥ ੪੮॥

## ਸਿਰੀਰਾਗੁ ਮਹਲਾ ੩॥

## ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਜਨਨੀ=ਮਾਤਾ ਭਿਰਾਈ* ਜੀ, ਧੰਨਤਾ ਜੋਗ ਹਨ ਜਿਨ੍ਹਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਜਾਇਆ=ਜੰਮਿਆ ਅਰਥਾਤ ਪਰਾਦਰ ਭਾਵ ਕੀਤਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਿਤਾ ਬਾਬਾ ਫੇਰੂ ਜੀ ਧੰਨਤਾ ਜੋਗਯ ਹਨ, ਜੋ ਸਭ ਤੋਂ ਪਰਧਾਨੁ=ਮੁਖੀ ਹੋਇ।

## ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥

ਐਸੇ ਸਤਿਗੁਰਾਂ ਨੂੰ ਸੇਵਕੇ ਅਸਾਂ ਨੇ ਆਤਮ ਸੁਖ ਪਾਇਆ ਹੈ, ਅਤੇ ਹਿਰਦੇ ਵਿਚੋਂ ਗੁਮਾਨੁ=ਹੰਕਾਰ ਚਲਾ ਗਿਆ ਹੈ।

## ਦਰਿ ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ॥ ੧॥

ਖੜੇ ਖੜੇ ਸੰਤ ਜਨ ਦਰਵਾਜ਼ੇ ਉੱਪਰ ਖੜੇ ਹੋ ਕੇ ਸੇਵਾ ਕਰਦੇ ਹਨ, ਅਤੇ ਸ਼ੁਭ ਗੁਣ ਦੇ ਖਜ਼ਾਨੇ ਪ੍ਰਮਾਤਮਾ ਨੂੰ ਪਾਂਦੇ ਹਨ॥ ੧॥

## ਮੇਰੇ ਮਨ ਗੁਰ ਮੁਖਿ ਧਿਆਇ ਹਰਿ ਸੋਇ॥

ਹੇ ਮੇਰੇ ਮਨ! ਤੂੰ ਭੀ ਅਜੇਹੇ ਗੁਰਾਂ ਦੁਆਰੇ ਉਸ ਹਰੀ ਨਾਮ ਨੂੰ ਧਿਆਉਣਾ ਕਰ।

---

*ਗੁਰ ਪ੍ਰਤਾਪ ਸੂਰਜ ਵਿੱਚ ਮਾਤਾ ਜੀ ਦਾ ਨਾਮ ਦਯਾ ਕੌਰ, ਲਿਖਿਆ ਹੈ।

## ਗੁਰ ਕਾ ਸਬਦੁ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ ॥ ੧ ॥ ਰਹਾਉ ॥

ਜੇਕਰ ਪੂਰਿਆਂ ਗੁਰਾਂ ਦਾ ਉਪਦੇਸ਼ ਮਨ ਵਿਚ ਵੱਸ ਜਾਵੇ ਤਾਂ ਜੀਵ ਦਾ ਮਨ ਤਨ ਸ਼ੁੱਧ ਹੋ ਜਾਂਦਾ ਹੈ॥ ੧ ॥ ਰਹਾਉ ॥

## ਕਰਿ ਕਿਰਪਾ ਘਰਿ ਆਇਆ ਆਪੇ ਮਿਲਿਆ ਆਇ ॥

ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕੀਤੀ ਤਾਂ ਅੰਤਰ-ਮੁਖਤਾ ਰੂਪੀ ਘਰ ਵਿਚ ਆਇਆ, ਤਾਂ ਪ੍ਰਭੂ ਆਪੇ ਆ ਕੇ ਮਿਲ ਗਿਆ। ਪਰਮੇਸ਼ਰ ਨੇ ਕਿਰਪਾ ਕੀਤੀ ਤਾਂ ਸਤਸੰਗ ਰੂਪ ਘਰ ਵਿਚ ਆਇਆ, ਸਤਸੰਗ 'ਚੋਂ ਗੁਰਾਂ ਦੀ ਕਿਰਪਾ ਨਾਲ ਆਪੇ ਨਾਮ ਆ ਕੇ ਮਿਲਿਆ, ਨਾਮ ਚਿੰਤਨ ਕਰਨ ਨਾਲ ਅੰਤਰ-ਮੁਖਤਾ ਰੂਪੀ ਘਰ ਵਿਚ ਆਇਆ, ਫਿਰ ਕਿਰਪਾ ਕਰਨ ਵਾਲਾ ਪ੍ਰਭੂ ਆਪ ਆ ਕੇ ਮਿਲ ਗਿਆ ।

## ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥

ਗੁਰ ਉਪਦੇਸ਼ ਦੁਆਰਾ ਉਸ ਪ੍ਰਮਾਤਮਾ ਦੀ ਸ਼ਲਾਘਾ ਕਰੀਏ, ਤਾਂ ਮਨ ਆਦਿਕ ਚਤੁਸ਼ਟੇ ਅੰਤਹਕਰਨ ਰੂਪ ਬਸਤ੍ਰ ਨਾਮ ਰੰਗ ਵਿਚ 'ਸਹਜਿ ਸੁਭਾਇ'=ਸੁਤੇ ਸਿਧ ਰੰਗੇ ਜਾਂਦੇ ਹਨ।

## ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ ॥ ੨ ॥

ਸਚਿ=ਨਿਸਚੇ ਸਹਿਤ ਜੋ ਸੱਚ ਨਾਮ ਵਿਖੇ ਸਮਾਇਆ ਹੈ ਉਹ ਪ੍ਰਮਾਤਮਾ ਨਾਲ ਮਿਲਿਆ ਰਹਿੰਦਾ ਹੈ ਫਿਰ ਵਿਛੁੜ ਨਹੀਂ ਜਾਂਦਾ। ਵਾ: ਵਿੱਛੁੜਕੇ ਕਿਸੇ ਜੂਨ ਵਿਚ ਨਹੀਂ ਜਾਂਦਾ ॥ ੨ ॥

## ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ ॥

ਜੋ ਕੁਝ ਵਾਹਿਗੁਰੂ ਨੇ ਕਰਨਾ ਸੋ ਆਪ ਹੀ ਕਰ ਰਿਹਾ ਹੈ, ਉਸ ਤੋਂ ਬਿਨਾਂ ਹੋਰ ਕਿਸੇ ਤੋਂ ਕੁਝ ਕੀਤਾ ਹੀ ਨਹੀਂ ਜਾਂਦਾ।

## ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ ॥

ਅਸੀਂ ਚਿਰੰਕਾਲ ਦੇ ਵਿਛੁੜੇ ਹੋਇ ਸੀ, ਪਰ ਸਤਿਗੁਰਾਂ ਨੇ ਆਪਣੀ ਪੰਨੈ=ਸ਼ਰਨ ਪਾ ਕੇ, ਵਾ ਵੇਦ ਰੂਪੀ ਪੰਨੈ=ਦਫਤਰ ਵਿਖੇ ਪਾ ਕੇ, ਵਾ ਨਾਮ ਰੂਪੀ ਪੰਨੈ=ਪੱਲੇ ਨਾਲ ਲਗਾਕੇ ਪ੍ਰਭੂ ਨਾਲ ਮੇਲ ਦਿੱਤਾ ਹੈ।

## ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ ॥ ੩ ॥

ਆਪਣੀ ਇੱਛਾ ਅਨੁਸਾਰ ਆਪ ਹੀ ਜੀਵਾਂ ਤੋਂ ਕੰਮ ਕਰਾਉਂਦਾ ਹੈ, ਉਸ ਦੇ ਹੁਕਮ ਤੋਂ ਬਿਨਾਂ ਹੋਰ ਕਿਸੇ ਪਾਸੋਂ ਕੁਝ ਕੀਤਾ ਨਹੀਂ ਜਾਂਦਾ॥ ੩ ॥

## ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ ॥

ਗੁਰਮੁਖਾਂ ਦਾ ਮਨ ਤਨ ਵਾਹਿਗੁਰੂ ਦੇ ਰੰਗ ਨਾਲ ਰੱਤਾ ਹੋਇਆ ਹੈ, ਇਸ ਕਰਕੇ ਉਨ੍ਹਾਂ ਨੇ ਹਉਮੈ ਆਦਿਕ ਵਿਕਾਰਾਂ ਨੂੰ ਤਿਆਗ ਦਿੱਤਾ ਹੈ।

## ਅਹਿਨਿਸਿ ਹਿਰਦੈ ਰਵਿ ਰਹੈ ਨਿਰਭਉ ਨਾਮੁ ਨਿਰੰਕਾਰ ॥

ਪੁਨਾ-ਉਹ ਨਿਰਭਉ ਨਿਰੰਕਾਰ ਦੇ ਨਾਮ ਨੂੰ ਅਹਿ+ਨਿਸਿ=ਦਿਨ ਰਾਤ ਹਿਰਦੇ ਵਿਖੇ ਉਚਾਰਦੇ ਰਹਿੰਦੇ ਹਨ।

**ਨਾਨਕ ਆਪਿ ਮਿਲਾਇਅਨੁ ਪੂਰੈ ਸਬਦਿ ਅਪਾਰ॥ ੪ ॥ ੧੬ ॥ ੪੯ ॥**

ਗੁਰੂ ਜੀ ਕਥਨ ਕਰਦੇ ਹਨ-ਅਪਾਰ=ਪਾਰਾਵਾਰ ਤੋਂ ਰਹਿਤ ਪੂਰੇ ਬ੍ਰਹਮ ਨੇ ਉਨ੍ਹਾਂ ਗੁਰਮੁਖਾਂ ਨੂੰ ਆਪਣੇ ਨਾਲ ਮਿਲਾ ਲਿਆ ਹੈ।। ੪ ॥ ੧੬ ॥ ੪੯ ॥

## ਸਿਰੀਰਾਗੁ ਮਹਲਾ ੩ ॥

ਇੱਕ ਸਿੱਖ ਨੇ ਪੁੱਛਿਆ ਉਹ ਗੋਬਿੰਦ ਕੈਸਾ ਹੈ ਉਸ ਦਾ ਅੰਤ ਕਿਸੇ ਨੇ ਪਾਇਆ ਹੈ ਕਿ ਨਹੀਂ ?

*ਗੁਰ ਉੱਤਰ:-*

**ਗੋਵਿਦੁ ਗੁਣੀ ਨਿਧਾਨੁ ਹੈ ਅੰਤੁ ਨ ਪਾਇਆ ਜਾਇ॥**

ਉਹ ਗੋਬਿੰਦ ਪ੍ਰਮਾਤਮਾ ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ ਹੈ, ਉਸ ਦਾ ਅੰਤ ਕਿਸੇ ਤੋਂ ਭੀ ਨਹੀਂ ਪਾਇਆ ਜਾਂਦਾ।

[ਪੰਨਾ ੩੩]

**ਕਥਨੀ ਬਦਨੀ ਨ ਪਾਈਐ ਹਉਮੈ ਵਿਚਹੁ ਜਾਇ॥**

ਕਥਨੀਆਂ ਤੇ ਬਦਨੀ=ਕਵੀਸ਼ਰੀਆਂ ਦੇ ਕਰਨੇ ਨਾਲ, ਵਾ:-ਬਦਨੀ=ਮੂੰਹ ਨਾਲ ਕਥਨੀਆਂ ਦੇ ਕਥਨ ਕਰਨ ਨਾਲ ਨਹੀਂ ਪਾਇਆ ਜਾਂਦਾ, ਹਿਰਦੇ ਵਿਚੋਂ ਹਉਮੈ ਚਲੀ ਜਾਵੇ ਤਾਂ ਉਸ ਦੀ ਪ੍ਰਾਪਤੀ ਹੁੰਦੀ ਹੈ।

**ਸਤਗੁਰਿ ਮਿਲਿਐ ਸਦ ਭੈ ਰਚੈ ਆਪਿ ਵਸੈ ਮਨਿ ਆਇ॥ ੧ ॥**

ਪੂਰਿਆਂ ਸਤਿਗੁਰਾਂ ਨਾਲ ਮਿਲਕੇ ਸਦਾ ਉਸ ਦੇ ਡਰ ਵਿਖੇ ਤਦਾਕਾਰ ਹੋਵੇ, ਤਾਂ ਮਨ ਵਿਚ ਆਪੇ ਆ ਕੇ ਵਸ ਜਾਂਦਾ ਹੈ॥ ੧ ॥

**ਭਾਈ ਰੇ ਗੁਰਮੁਖਿ ਬੂਝੈ ਕੋਇ॥**

ਹੇ ਭਾਈ ! ਗੁਰਾਂ ਦੁਆਰੇ ਉਸ ਪ੍ਰਭੂ ਨੂੰ ਕੋਈ ਵਿਰਲਾ ਹੀ ਬੁੱਝਦਾ ਹੈ।

**ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ॥ ੧ ॥ ਰਹਾਉ॥**

ਪ੍ਰਭੂ ਦੇ ਬੁੱਝੇ ਤੋਂ ਬਿਨਾਂ ਜਿਹੜੇ ਕਰਮ ਕਮਾਣੇ ਹਨ ਉਹ ਸਭ ਨਿਸਫਲ ਹਨ, ਉਨ੍ਹਾਂ ਕਰਮਾਂ ਵਿਚ ਜਨਮ ਪਦਾਰਥ ਦਾ ਨਿਸਫਲ ਹੀ ਖੋਇ=ਗੁਆਣਾ ਹੈ॥ ੧ ॥ ਰਹਾਉ॥

**ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ ਚਾਖੇ ਭਰਮਿ ਭੁਲਾਇ॥**

ਜਿਨ੍ਹਾਂ ਨੇ ਨਾਮ ਰਸ ਨੂੰ ਚੱਖਿਆ ਹੈ ਤਿਨ੍ਹਾਂ ਨੇ ਸਾਦੁ=ਅਨੰਦ ਪਾਇਆ ਹੈ, ਜੋ ਨਾਮ ਰਸ ਦੇ ਚੱਖੇ ਤੋਂ ਬਿਨਾਂ ਹਨ ਉਹ ਭਰਮ ਵਿਖੇ ਭੁੱਲੇ ਫਿਰਦੇ ਹਨ।

**ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ॥**

ਪ੍ਰਭੂ ਦਾ ਸੱਚਾ ਨਾਮ ਹੀ ਅੰਮ੍ਰਿਤ ਰੂਪ ਹੈ ਉਸ ਦਾ ਅਨੰਦ ਕੁਝ ਕਿਹਾ ਨਹੀਂ ਜਾਂਦਾ ।

ਜਿਸ ਨੇ ਪੀਤਾ ਹੈ:-

**ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ॥ ੨ ॥**

ਉਹ ਪੀਂਵਦਿਆਂ ਸਾਰ ਪ੍ਰਮਾਣੀਕ ਹੋਇਆ ਹੈ, ਅਤੇ ਉਹ ਪੂਰੇ ਸਬਦਿ=ਬ੍ਰਹਮ ਵਿਖੇ ਸਮਾਇ=ਅਭੇਦ ਹੁੰਦਾ ਹੈ॥ ੨॥

## ਆਪੇ ਦੇਇ ਤ ਪਾਈਐ ਹੋਰੁ ਕਰਣਾ ਕਿਛੂ ਨ ਜਾਇ॥

ਉਹ ਪ੍ਰਭੂ ਆਪ ਕਿਰਪਾ ਕਰਕੇ ਦੇਵੇ ਤਾਂ ਨਾਮ ਪ੍ਰਾਪਤ ਹੁੰਦਾ ਹੈ, ਹੋਰ ਕੁਝ ਕਰਤੱਬ ਕੀਤਾ ਨਹੀਂ ਜਾਂਦਾ।

## ਦੇਵਣ ਵਾਲੇ ਕੈ ਹਥਿ ਦਾਤਿ ਹੈ ਗੁਰੂ ਦੁਆਰੈ ਪਾਇ॥

ਦੇਣ ਵਾਲਾ ਜੋ ਪ੍ਰਭੂ ਪ੍ਰਮਾਤਮਾ ਹੈ ਉਸ ਦੇ ਹੱਥ ਵਿਚ ਸਭ ਦਾਤਾਂ ਹਨ, ਜਿਸਨੂੰ ਭੀ ਕੋਈ ਦਾਤ ਦਿੰਦਾ ਹੈ ਤਾਂ ਗੁਰਾਂ ਦੁਆਰੇ ਪਾਂਦਾ ਹੈ।

## ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ॥ ੩॥

ਜੇਹੋ ਜਿਹਾ ਕਰਮ ਪੂਰਬ ਜਨਮ ਵਿਖੇ ਕੀਤਾ, ਤਿਸ ਅਨੁਸਾਰ ਹੁਣ ਫਲ ਪ੍ਰਾਪਤ ਹੋਇਆ ਹੈ, ਜੇਹੋ ਜੇਹੇ ਕਰਮ ਹੁਣ ਕਰਦਾ ਹੈ ਤਿਸ ਅਨੁਸਾਰ ਅੱਗੇ ਫਲ ਹੋਵੇਗਾ॥ ੩॥

## ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ॥

ਜਤ ਸਤ ਸੰਜਮ ਆਦਿਕ ਜੋ ਭੀ ਸਾਧਨ ਹਨ ਇਨ੍ਹਾਂ 'ਚੋਂ ਪ੍ਰਭੂ ਦਾ ਨਾਮ ਮੁਖ ਹੈ, ਕਿਉਂਕਿ ਨਾਮ ਤੋਂ ਬਿਨਾਂ ਮਨ ਸ਼ੁੱਧ ਨਹੀਂ ਹੁੰਦਾ। ਜਤ ਸਤ ਸੰਜਮ ਆਦਿਕ ਸਾਧਨਾਂ ਨਾਲ ਹੰਕਾਰ ਰੂਪੀ ਮੈਲ ਵਧਦੀ ਹੈ, ਤੇ ਨਾਮ ਕਰਕੇ ਨਹੀਂ ਵੱਧਦੀ।

## ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ॥

ਪੂਰਿਆਂ ਭਾਗਾਂ ਦੇ ਫਲ ਕਰਕੇ ਜੇ ਵਾਹਿਗੁਰੂ ਨਾਮ ਮਨ ਵਿਚ ਵਸ ਜਾਵੇ ਤਾਂ ਸਬਦਿ=ਬ੍ਰਹਮ ਨਾਲ ਮਿਲਾਪ ਹੁੰਦਾ ਹੈ।

## ਨਾਨਕ ਸਹਜੇ ਹੀ ਰੰਗਿ ਵਰਤਦਾ ਹਰਿ ਗੁਣ ਪਾਵੈ ਸੋਇ॥੪॥੧੭॥੫੦॥

ਗੁਰੂ ਜੀ ਕਥਨ ਕਰਦੇ ਹਨ-ਸਹਜੇ=ਸੁਤੇ ਸਿੱਧ ਹੀ ਰੰਗਿ=ਅਨੰਦ ਰੂਪ ਹਰੀ ਸਾਰੇ ਵਰਤ ਰਿਹਾ ਹੈ, ਵਿਚਾਰ ਆਦਿਕ ਸ਼ੁਭ ਗੁਣਾਂ ਦੁਆਰੇ ਉਸ ਹਰੀ ਨੂੰ ਪਾਵਨਾ ਕਰੇ॥ ੪॥ ੧੭॥੫੦॥

## ਸਿਰੀਰਾਗੁ ਮਹਲਾ ੩॥

## ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ॥

ਚਾਹੇ ਕਿਤਨੇ ਹੀ ਕਠਨ ਜਪ ਤਪ ਆਦਿਕ ਸਾਧਨ ਕਰਕੇ ਕਾਂਇਆ ਸਾਧੈ=ਸਰੀਰ ਨੂੰ ਸਾਧ ਲਵੇ ਅਰਥਾਤ ਕ੍ਰਿਸ ਕਰ ਲਵੇ, ਅਤੇ ਸਿਰ ਹੇਠ, ਲੱਤਾਂ ਉੱਪਰ ਇਸ ਤਰ੍ਹਾਂ ਉਰਧ=ਉਲਟਾ ਹੋ ਕੇ ਤਪ ਕਰ ਲਵੇ।

*ਅਥਵਾ:*-ਬਾਹਵਾਂ ਉਰਧ=ਉੱਚੀਆਂ ਕਰਕੇ ਚਾਹੇ ਤਪ ਕਰ ਲਵੇ, ਇਤਿਆਦਕ ਕਰਮ ਜਾਂ ਸਾਧਨਾਂ ਕੇ ਕਰਨ ਨਾਲ ਹਿਰਦੇ 'ਚੋਂ ਹਉਮੈ ਰੂਪੀ ਮੈਲ ਨਹੀਂ ਜਾਂਦੀ।

## ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ॥

ਤਿੰਨ ਆਤਮਾਂ ਹਨ:-ਗਾਉਣ ਆਤਮਾ, ਮਿੱਥਿਆ ਆਤਮਾ, ਮੁਖ ਆਤਮਾ। ਗਉਣ ਆਤਮਾ ਸਬੰਧੀ ਹਨ। ਮਿੱਥਿਆ ਆਤਮਾ ਸਰੀਰ ਹੈ। ਮੁਖ ਆਤਮਾ ਸਾਖੀ ਚੇਤਨ ਹੈ। ਜਿਹੜੇ ਪੁਰਸ਼ ਗਉਣ ਆਤਮਾ, ਜਾਂ ਮਿੱਥਿਆ

ਵਾਸਤੇ ਕਰਮ ਕਰਦੇ ਹਨ, ਉਹ ਪੁਰਸ਼ ਨਾਮ ਨੂੰ ਕਦੇ ਭੀ ਨਹੀਂ ਪਾਂਦੇ ।

## ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ ॥੧॥

ਗੁਰਾਂ ਦੇ ਉਪਦੇਸ਼ ਕਰਕੇ ਜੀਵਤ ਭਾਵ ਤੋਂ ਮਰ ਜਾਵੇ, ਤਾਂ ਹਰੀ ਨਾਮ ਮਨ ਵਿਚ ਆ ਕੇ ਵਸਦਾ ਹੈ॥ ੧॥

## ਸੁਣਿ ਮਨ ਮੇਰੇ ਭਜੁ ਸਤਗੁਰ ਸਰਣਾ ॥

ਹੇ ਮੇਰੇ ਮਨ! ਮੇਰੇ ਉਪਦੇਸ਼ ਨੂੰ ਸੁਣ ਕੇ ਦੌੜਕੇ ਸਤਿਗੁਰਾਂ ਦੀ ਸ਼ਰਨ ਪੈ ਜਾ।

## ਗੁਰ ਪਰਸਾਦੀ ਛੁਟੀਐ ਬਿਖੁ ਭਵਜਲੁ ਸਬਦਿ ਗੁਰ ਤਰਣਾ ॥੧॥ ਰਹਾਉ ॥

ਗੁਰਾਂ ਦੀ ਕਿਰਪਾ ਨਾਲ ਹੀ ਛੁਟੀਦਾ ਹੈ, ਅਤੇ ਗੁਰਾਂ ਦੇ ਉਪਦੇਸ਼ ਕਰਕੇ ਹੀ ਬਿਖ ਰੂਪ ਸੰਸਾਰ ਸਮੁੰਦ੍ਰ ਤੋਂ ਤਰਨਾ ਹੁੰਦਾ ਹੈ॥ ੧॥ ਰਹਾਉ॥

## ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥

ਸਾਰੇ ਜੀਵ ਤ੍ਰਿਗੁਣ ਆਤਮਕ ਮਾਇਆ ਵੱਲ ਦੌੜਦੇ ਹਨ,

*ਅਥਵਾ:*-ਤ੍ਰਿਗੁਣ ਆਤਮਕ ਸਾਰਾ ਪ੍ਰਪੰਚ ਹੀ ਧਾ ਜਾਣੇ ਵਾਲਾ ਭਾਵ ਨਾਸ ਹੋ ਜਾਣੇ ਵਾਲਾ ਹੈ, ਇਸ ਵਿਚ ਜੋ ਦ੍ਵੈਤ ਭਾਵ ਹੈ ਏਹੀ ਵਿਕਾਰਾਂ ਦੀ ਉਤਪਤੀ ਕਰਨ ਵਾਲਾ ਹੈ।

## ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥

ਵੇਦਾਂ ਸ਼ਾਸਤ੍ਰਾਂ ਦੇ ਪੜ੍ਹਣ ਵਾਲਾ ਪੰਡਿਤ ਵੀ ਮੋਹ ਦੇ ਬੰਧਨਾਂ ਵਿਚ ਬੱਧਾ ਹੋਇਆ ਹੈ, ਬਿਖਿਆ=ਮਾਇਆ ਦੇ ਪਿਆਰ ਕਰਕੇ ਪ੍ਰਮਾਤਮਾ ਨੂੰ ਬੁੱਝਦਾ ਨਹੀਂ ਹੈ।

## ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ ॥੨॥

ਸਤਿਗੁਰਾਂ ਨਾਲ ਮਿਲਣ ਕਰਕੇ ਧਿਆਤਾ ਧਿਆਨ ਧੇਅ, ਗਿਆਤਾ ਗਿਆਨ ਗੇਅ, ਰੂਪ ਤ੍ਰਿਕੁਟੀ ਛੁਟ ਜਾਂਦੀ ਹੈ, ਅਤੇ ਮੁਕਤੀ ਦਾ ਦਰਵਾਜ਼ਾ ਜੋ ਚਉਥੈ=ਤੁਰੀਆ ਪਦ ਹੈ ਉਸ ਦੀ ਪ੍ਰਾਪਤੀ ਹੁੰਦੀ ਹੈ॥ ੨॥

## ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ ॥

ਜੇਕਰ ਗੁਰਾਂ ਦੇ ਉਪਦੇਸ਼ ਨਾਲ ਗਿਆਨ ਭਗਤੀ ਰੂਪ ਮਾਰਗੁ=ਰਾਹ ਉੱਪਰ ਤੁਰਨਾ ਪਾਈਏ, ਤਾਂ ਮੋਹ ਗੁਬਾਰੁ=ਅਗਿਆਨ ਰੂਪ ਹਨੇਰਾ ਦੂਰ ਹੋ ਜਾਂਦਾ ਹੈ।

## ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ ॥

ਗੁਰਾਂ ਦੇ ਉਪਦੇਸ਼ ਦੁਆਰਾ ਜੀਵਤ ਭਾਵ ਤੋਂ ਮਰ ਕੇ ਮੋਖ ਦਾ ਦੁਆਰਾ ਗਿਆਨ ਪਾਵੇ ਤਾਂ ਸੰਸਾਰ ਸਮੁੰਦ੍ਰ ਤੋਂ ਤਰ ਜਾਂਦਾ ਹੈ।

## ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ ॥੩॥

ਗੁਰ ਕ੍ਰਿਪਾ ਵਾਲੇ ਪੁਰਸ਼ ਉਸ ਪ੍ਰਭੂ ਨਾਲ ਮਿਲ ਰਹੇ ਹਨ, ਜਿਸ ਕਰਤਾਰ ਦਾ ਨਾਮ ਸੱਚਾ ਹੈ॥ ੩॥

## ਇਹੁ ਮਨੂਆ ਅਤਿ ਸਬਲ ਹੈ ਛਡੇ ਨ ਕਿਤੈ ਉਪਾਇ ॥

ਇਹ ਚੰਚਲ ਮਨ ਅਤੀਅੰਤ ਸਬਲ=ਬਲ ਦੇ ਸਹਿਤ ਹੈ, ਵਾ ਸਬੱਲ ਵਾਂਗੂੰ ਦੁਖਦਾਈ ਹੈ, (ਸੱਬਲ ਲੋਹਿ

ਦਾ ਹੁੰਦਾ ਹੈ ਆਮ ਤੌਰ ਚੋਰਾਂ ਪਾਸ ਹੁੰਦਾ ਹੈ) ਕਿਸੇ ਜਤਨ ਨਾਲ ਭੀ ਇਹ ਮਨ ਜੀਵ ਨੂੰ ਛੱਡਦਾ ਨਹੀਂ ਹੈ।

**ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ ॥**

ਦ੍ਵੈਤ ਭਾਵ ਵਾਲਿਆਂ ਨੂੰ ਇਹ ਮਨ ਦੁੱਖ ਲਗਾਂਦਾ ਹੈ, ਅਤੇ ਦ੍ਵੈਤ ਭਾਵ ਵਾਲਿਆਂ ਨੂੰ ਜਮ ਵੀ ਬਹੁਤੀ ਸਜ਼ਾ ਦਿੰਦਾ ਹੈ।

**ਨਾਨਕ ਨਾਮਿ ਲਗੇ ਸੇ ਊਬਰੇ ਹਉਮੈ ਸਬਦਿ ਗਵਾਇ ॥ ੪ ॥ ੧੮ ॥ ੫੧ ॥**

ਗੁਰੂ ਜੀ ਕਥਨ ਕਰਦੇ ਹਨ-ਜੋ ਗੁਰ ਸ਼ਬਦ ਦੁਆਰੇ ਹਉਮੈ ਨੂੰ ਗਵਾਕੇ ਨਾਮ ਜਪਣ ਵਿਚ ਲਗੇ ਹਨ ਉਹ ਜਮਾਂ ਦੀ ਤਾੜਨਾ ਤੋਂ ਬਚ ਗਏ ਹਨ॥ ੪ ॥ ੧੮ ॥ ੫੧ ॥

## ਸਿਰੀਰਾਗੁ ਮਹਲਾ ੩ ॥

**ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ ॥**

ਪ੍ਰਭੂ ਕਿਰਪਾ ਕਰੇ ਤਾਂ ਗੁਰੂ ਪਾਈਦੇ ਹਨ, ਗੁਰੂ ਕ੍ਰਿਪਾ ਕਰਨ ਤਾਂ ਉਹ ਹਰੀ ਨਾਮ ਨੂੰ ਦ੍ਰਿੜ੍ਹ ਕਰਵਾ ਦੇਂਦੇ ਹਨ।

**ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ॥**

ਗੁਰੂ ਤੋਂ ਬਿਨਾਂ ਨਾਮ ਨੂੰ ਕਿਸੀ ਨੇ ਨਹੀਂ ਪਾਇਆ, ਨਾਮ ਹੀਣਿਆਂ ਨੇ ਆਪਣਾ ਮਨੁੱਖਾ ਜਨਮ ਵਿਅੱਰਥ ਗਵਾ ਲਿਆ ਹੈ।

**ਮਨਮੁਖ ਕਰਮ ਕਮਾਵਣੇ ਦਰਗਹ ਮਿਲੈ ਸਜਾਇ ॥ ੧ ॥**

ਮਨਮੁਖਤਾ ਵਾਲੇ ਕਰਮ ਕਮਾਣੇ ਕਰਕੇ ਪ੍ਰਲੋਕ ਦਰਗਾਹ ਵਿਚ ਭਾਰੀ ਸਜ਼ਾ ਮਿਲਦੀ ਹੈ॥ ੧ ॥

**ਮਨ ਰੇ ਦੂਜਾ ਭਾਉ ਚੁਕਾਇ ॥**

ਹੇ ਮਨ! ਤੂੰ ਦ੍ਵੈਤ ਭਾ ਨੂੰ ਚੁਕਾਇ=ਦੂਰ ਕਰ ਦੇ।

**ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ ॥ ਰਹਾਉ ॥**

ਹਰੀ ਤੇਰੇ ਅੰਦਰ ਹੀ ਵਸ ਰਿਹਾ ਹੈ ਉਸ ਦੀ ਪ੍ਰਾਪਤੀ ਲਈ ਗੁਰਾਂ ਦੀ ਸੇਵਾ ਕਰ ਤਾਂ ਸੁੱਖ ਪਾਵੇਂਗਾ॥ ਰਹਾਉ ॥

**ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥**

ਸੱਚੀ ਨਾਮ ਬਾਣੀ ਵਾਲਾ ਜੋ ਸੱਚਾ ਸਬਦੁ=ਬ੍ਰਹਮ ਹੈ, ਜਾਂ ਉਸ ਸੱਚ ਵਿਖੇ ਪਿਆਰ ਧਾਰੇ ਤਾਂ ਇਹ ਤਰਦਾ ਹੈ।

*ਅਥਵਾ:*-ਜਾਂ ਇਹ ਜੀਵ ਸੱਚੇ ਪ੍ਰਭੂ ਵਿਚ ਪਰੇਮ ਧਾਰੇ, ਇਸ ਦੀ ਬਾਣੀ ਸੱਚੀ ਹੋ ਜਾਂਦੀ ਹੈ ਅਤੇ ਸਬਦੁ=ਉਪਦੇਸ਼ ਵੀ ਸੱਚਾ ਹੁੰਦਾ ਹੈ।

**ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ ॥**

ਹਰੀ ਦਾ ਨਾਮ ਮਨ ਵਿਚ ਵਸ ਜਾਵੇ ਤਾਂ ਹਉਮੈ=ਹੰਗਤਾ ਮਮਤਾ ਅਤੇ ਕ੍ਰੋਧ ਆਦਿਕ ਸਾਰੇ ਵਿਕਾਰ

ਨਵਿਰਤ ਹੋ ਜਾਂਦੇ ਹਨ।

## ਮਨਿ ਨਿਰਮਲ ਨਾਮੁ ਧਿਆਈਐ ਤਾ ਪਾਏ ਮੋਖ ਦੁਆਰੁ ॥ ੨ ॥

ਨਿਰਮਲ ਮਨ ਦੁਆਰਾ ਪ੍ਰਭੂ ਦੇ ਨਾਮ ਨੂੰ ਧਿਆਉਣਾ ਕਰੇ, ਤਾਂ ਮੁਕਤੀ ਦੇ ਦਰਵਾਜ਼ੇ ਗਿਆਨ ਨੂੰ ਪਾਂਦਾ ਹੈ ॥ ੨ ॥

## ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ ॥

ਹਉਮੈ ਦੇ ਵਿਚ ਹੀ ਸਾਰਾ ਜਗਤ ਬਿਨਸਦਾ ਜਾਂਦਾ ਹੈ, ਮੁੜ ਮੁੜ ਕੇ ਮਰਨ ਜੰਮਣ ਵਿਚ ਆਉਂਦਾ ਜਾਂਦਾ ਹੈ।

## ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ ॥

ਮਨਮੁਖ ਪੁਰਸ਼ ਗੁਰ ਉਪਦੇਸ਼ ਨੂੰ ਨਹੀਂ ਜਾਣਦੇ, ਇਸ ਲਈ ਇੱਜ਼ਤ ਨੂੰ ਗਵਾ ਕੇ ਜਾਂਦੇ ਹਨ।

## ਗੁਰ ਸੇਵਾ ਨਾਉ ਪਾਈਐ ਸਚੇ ਰਹੈ ਸਮਾਇ ॥ ੩ ॥

ਗੁਰ ਸੇਵਾ ਦੁਆਰੇ ਪ੍ਰਭੂ ਦਾ ਨਾਮ ਪਾਈਏ ਤਾਂ ਹੀ ਸੱਚੇ ਵਿਖੇ ਸਮਾ ਰਹਿੰਦਾ ਹੈ॥ ੩ ॥

[ਪੰਨਾ ੩੪]

## ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ ॥

ਹਿਰਦੇ ਚੋਂ ਆਪਾ ਭਾਵ ਹੰਕਾਰ ਗਵਾ ਕੇ ਗੁਰ ਉਪਦੇਸ਼ ਦਾ ਮੰਨਣ ਕਰਨਾ ਪਾਈਏ ।

*ਅਥਵਾ:-* ਗੁਰ ਉਪਦੇਸ਼ ਨੂੰ ਮੰਨਕੇ ਹਿਰਦੇ 'ਚੋਂ ਆਪਾ ਭਾਵ ਹੰਕਾਰ ਗਵਾਨਾ ਕਰੇ ਤਾਂ ਸਾਰਿਆਂ ਦਾ ਗੁਰੁ=ਪੂਜਨੀਕ ਪ੍ਰਮਾਤਮਾ ਪਾਈਦਾ ਹੈ।

## ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵ ਲਾਇ ॥

ਲਿਵ ਲਗਾਕੇ ਰਾਤ ਦਿਨ ਸਦੀਵ ਕਾਲ ਸੱਚੇ ਦੀ ਭਗਤੀ ਕਰੇ।

## ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ ॥ ੪ ॥ ੧੯ ॥ ੫੨ ॥

ਜਨਮ ਪਦਾਰਥ, ਪ੍ਰੇਮ ਪਦਾਰਥ, ਨਾਮ ਪਦਾਰਥ, ਗਿਆਨ ਪਦਾਰਥ, ਇਹ ਚਾਰੇ ਸੰਪ੍ਰਦਾਈ ਹਨ, ਇਨ੍ਹਾਂ ਚਹੁੰ 'ਚੋਂ ਇੱਕ ਨਾਮ ਪਦਾਰਥ ਜਿਸ ਦੇ ਮਨ ਵਿਚ ਵਸਿਆ ਹੈ, ਗੁਰੂ ਜੀ ਕਥਨ ਕਰਦੇ ਹਨ ਉਹ ਸਹਜ ਪਦ ਵਿਖੇ ਸਮਾਂਦਾ ਹੈ॥ ੪ ॥ ੧੯ ॥ ੫੨ ॥

## ਸਿਰੀਰਾਗੁ ਮਹਲਾ ੩ ॥

## ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ ॥

ਜਿਨ੍ਹਾਂ ਪੁਰਸ਼ਾਂ ਨੇ ਸਤਿਗੁਰਾਂ ਨੂੰ ਨਹੀਂ ਸੇਵਨਾ ਕੀਤਾ, ਉਹ ਪੁਰਸ਼ ਚਾਰੇ ਜੁਗਾਂ ਵਿਖੇ ਵਾ:-ਉਹੰ ਜੁਗੀ ਸੰਸਾਰ ਵਿਚ ਦੁਖੀ ਰਹਿੰਦੇ ਹਨ।

## ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ ॥

ਉਨ੍ਹਾਂ ਨੇ ਅੰਤਹਕਰਨ ਰੂਪ ਘਰ ਵਿਚ ਹੋਂਦਾ ਪੁਰਖ ਜੋ ਪ੍ਰਮਾਤਮਾ ਹੈ ਉਸਨੂੰ ਨਹੀਂ ਪਛਾਣਿਆ, ਇਸ ਕਰਕੇ

ਉਹ ਹੰਕਾਰੀ ਪੁਰਸ਼ ਅਹੰਕਾਰ ਆਦਿਕ ਵਿਕਾਰਾਂ ਵਿਚ ਲਗਕੇ ਮੁੱਠੇ=ਲੁੱਟੇ ਗਏ ਹਨ।

**ਸਤਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ॥**

ਜੋ ਪੁਰਸ਼ ਸਤਗੁਰਾਂ ਦੇ ਫਿਟਕਾਰੇ ਹੋਇ ਹਨ, ਉਹ ਸੰਸਾਰ ਵਿਖੇ ਮੰਗ ਮੰਗ ਕੇ ਥੱਕ ਗਏ ਹਨ ਪਰ ਉਨ੍ਹਾਂ ਨੂੰ ਕੋਈ ਕੁਝ ਨਹੀਂ ਦੇਂਦਾ। ਹੋਰ ਭਲਾ ਕੀ ਕਹਿਣਾ ਹੈ ਉਨ੍ਹਾਂ ਦੇ ਮੂੰਹ ਉੱਪਰ ਕੋਈ ਥੁੱਕਦਾ ਭੀ ਨਹੀਂ ਹੈ।

*ਯਥਾ:-*ਮੂੰਹ ਥੁਕ ਨ ਕੋਈ ਪਾਇ॥

**ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ॥੧॥**

ਉਨ੍ਹਾਂ ਨੇ ਸੱਚੇ ਬ੍ਰਹਮ ਨੂੰ ਨਹੀਂ ਸੇਵਨਾ ਕੀਤਾ, ਜੋ ਸਾਰਿਆਂ ਕੰਮਾਂ ਦੇ ਸਵਾਰਣ ਵਾਲਾ ਹੈ॥ ੧॥

**ਮਨ ਮੇਰੇ ਸਦਾ ਹਰਿ ਵੇਖੁ ਹਦੂਰਿ॥**

ਹੇ ਮੇਰੇ ਮਨ! ਤੂ ਹਰੀ ਨੂੰ ਸਦਾ ਹਾਜ਼ਰਾ ਹਜੂਰ ਵੇਖਣਾ ਕਰ।

**ਜਨਮ ਮਰਨ ਦੁਖੁ ਪਰਹਰੈ ਸਬਦਿ ਰਹਿਆ ਭਰਪੂਰਿ॥੧॥ ਰਹਾਉ॥**

ਜੇ ਤੂੰ ਸਬਦਿ=ਬ੍ਰਹਮ ਨੂੰ ਸਾਰੇ ਭਰਪੂਰਿ=ਪਰੀਪੂਰਨ ਨਿਸਚੇ ਕਰ ਲਵੇਂਗਾ, ਤਾਂ ਜਨਮ ਮਰਨ ਦੇ ਦੁਖ ਨੂੰ ਪਰਹਰੈ=ਨਵਿਰਤ ਕਰ ਦੇਵੇਗਾ॥ ੧॥ ਰਹਾਉ॥

**ਸਚੁ ਸਲਾਹਨਿ ਸੇ ਸਚੇ ਸਚਾ ਨਾਮੁਅਧਾਰੁ॥**

ਜੋ ਸੱਚ ਨਾਮ ਦਾ ਅਧਾਰੁ=ਆਸਰਾ ਲੈ ਕੇ ਸੱਚ ਨੂੰ ਸਲਾਹੁੰਦੇ ਹਨ ਉਹ ਸੱਚੇ ਹਨ।

**ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ॥**

ਜਿਸਨੇ ਭਗਤੀ ਰੂਪੀ ਸੱਚੀ ਕਾਰ ਕਮਾਉਣੀ ਕੀਤੀ ਹੈ ਉਸ ਦਾ ਸੱਚੇ ਵਹਿਗੁਰੂ ਨਾਲ ਪਿਆਰ ਹੈ।

**ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ॥**

ਸੱਚਾ ਸ਼ਾਹ ਜੋ ਪ੍ਰਮਾਤਮਾ ਹੈ ਉਸ ਦਾ ਹੁਕਮ ਸਾਰੇ ਵਰਤ ਰਿਹਾ ਹੈ, ਉਸ ਦੇ ਹੁਕਮ ਨੂੰ ਕੋਈ ਮੇਟਣ ਵਾਲਾ ਨਹੀਂ ਹੈ।

**ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ ਕੂੜਿਆਰ॥੨॥**

ਮਨਮੁਖ ਪੁਰਸ਼ ਮਹਲੁ=ਸਰੂਪ ਨੂੰ ਨਹੀਂ ਪਾਂਵਦੇ, ਮਨਮੁਖ ਕੂੜਿਆਰ ਕੂੜ ਆਦਿਕਾਂ ਕਰਕੇ ਮੁਠੇ=ਠੱਗੇ ਗਏ ਹਨ॥ ੨॥

**ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ ਅੰਧਾਰੁ॥**

ਸਾਰਾ ਜਗਤ ਹੀ ਹੰਗਤਾ ਮਮਤਾ ਕਰਦਾ ਮਿਰਤੂ ਹੋ ਰਿਹਾ ਹੈ, ਗੁਰੂ ਤੋਂ ਬਿਨਾਂ ਘੋਰ=ਭਿਆਨਕ ਅਗਿਆਨ ਰੂਪ ਹਨੇਰਾ ਬਣਿਆ ਰਹਿੰਦਾ ਹੈ।

**ਮਾਇਆ ਮੋਹਿ ਵਿਸਾਰਿਆ ਸੁਖਦਾਤਾ ਦਾਤਾਰੁ॥**

ਮਾਇਆ ਦੇ ਮੋਹ ਵਿਚ ਲਗਕੇ ਮਨਮੁਖ ਨੇ ਸੁਖਾਂ ਦਾ ਦਾਤਾ ਜੋ ਦਾਤਾਰ ਪ੍ਰਭੂ ਹੈ ਉਸਨੂੰ ਭੁਲਾ ਦਿੱਤਾ ਹੈ।

## ਸਤਗੁਰੁ ਸੇਵਹਿ ਤਾ ਉਬਰਹਿ ਸਚੁ ਰਖਹਿ ਉਰ ਧਾਰਿ॥

ਸਤਿਗੁਰਾਂ ਨੂੰ ਸੇਵਨਾ ਕਰੇ, ਅਤੇ ਸੱਚ ਨਾਮ ਨੂੰ ਉਰ=ਹਿਰਦੇ ਵਿਚ ਧਾਰਨ ਕਰ ਰੱਖੇ, ਤਾਂ ਜਮਾਂ ਤੋਂ ਉਬਰਹਿ=ਬਚ ਸਕਦਾ ਹੈ।

## ਕਿਰਪਾ ਤੇ ਹਰਿ ਪਾਈਐ ਸਚਿ ਸਬਦਿ ਵੀਚਾਰਿ॥ ੩॥

ਗੁਰਾਂ ਦੀ ਕਿਰਪਾ ਨਾਲ ਹਰੀ ਪਾਈਦਾ ਹੈ, ਇਸ ਤੇ ਸੱਚੇ ਗੁਰ ਸ਼ਬਦ ਦੀ ਵਿਚਾਰ ਕਰੇ॥ ੩॥

## ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ॥

ਸਤਿਗੁਰਾਂ ਦੀ ਸੇਵਾ ਕਰਦਾ ਹੋਇਆ ਹਉਮੈ ਆਦਿਕ ਵਿਕਾਰਾਂ ਨੂੰ ਤਿਆਗੇ ਤਾਂ ਹੀ ਮਨ ਸ਼ੁੱਧ ਹੁੰਦਾ ਹੈ।

## ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ॥

ਗੁਰਾਂ ਦੇ ਸਬਦਿ=ਉਪਦੇਸ਼ ਨੂੰ ਵਿਚਾਰਕੇ, ਆਪਾ ਭਾ ਹੰਕਾਰ ਨੂੰ ਛੱਡਕੇ ਜੀਵਤ ਭਾਵ ਤੋਂ ਮਰਨਾ ਕਰੇ।

## ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ॥

ਪ੍ਰਥਮ ਧੰਧਿਆਂ ਵੱਲ ਧਾਵਤ=ਦੌੜਦੇ ਸੀ, ਜਦ ਧੰਧਿਆਂ ਵੱਲੋਂ ਰਹਿ ਗਏ ਤਾਂ ਸੱਚ ਵਿਖੇ ਪਿਆਰ ਲਗ ਗਿਆ।

## ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ॥ ੪॥

ਜੋ ਸੱਚ ਨਾਮ ਵਿਖੇ ਰੱਤੇ ਹਨ, ਉਨ੍ਹਾਂ ਦੇ ਮੂੰਹ ਤਿਸ ਸੱਚੇ ਦਰਬਾਰ ਵਿਖੇ ਉੱਜਲੇ ਹੋਇ ਹਨ॥ ੪॥

## ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ॥

ਜਿਨ੍ਹਾਂ ਨੇ ਸਤਗੁਰ ਪੁਰਖਾਂ ਨੂੰ ਨਹੀਂ ਮੰਨਿਆ, ਅਰਥਾਤ ਗੁਰਾਂ ਦੀ ਮਾਨਤਾ ਨਹੀਂ ਕੀਤੀ, ਅਤੇ ਉਨ੍ਹਾਂ ਦੇ ਸ਼ਬਦ ਵਿਖੇ ਪਿਆਰ ਨਹੀਂ ਲਗਾ। ਉਹ-

## ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ॥

ਜਿਤਨਾ ਭੀ ਤੀਰਥਾਂ ਉੱਪਰ ਇਸ਼ਨਾਨ ਤੇ ਦਾਨ ਆਦਿਕ ਕਰਦੇ ਹਨ, ਉਹ ਦ੍ਵੈਤ ਭਾਵ ਕਰਕੇ ਸਭ ਖੁਆਰੁ=ਨਿਸਫਲ ਹੈ।

## ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾ ਲਾਗੈ ਨਾਮ ਪਿਆਰੁ॥

ਹਰਿ ਜੀਉ=ਅਕਾਲ ਪੁਰਖ ਜੇ ਆਪਣੀ ਕਿਰਪਾ ਦ੍ਰਿਸ਼ਟੀ ਕਰੇ, ਤਾਂ ਇਸ ਦਾ ਨਾਮ ਜਪਣ ਵਿਚ ਪਿਆਰ ਲਗਦਾ ਹੈ।

## ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ॥ ੫॥ ੨੦॥ ੫੩॥

ਗੁਰੂ ਜੀ ਕਥਨ ਕਰਦੇ ਹਨ ਹੇ ਪੁਰਸ਼ਾ! ਤੂੰ ਵਾਹਿਗੁਰੂ ਨਾਮ ਨੂੰ ਸੰਭਾਲਣਾ ਕਰ ਗੁਰਾਂ ਵਿਖੇ ਅਪਾਰਿ=ਬਹੁਤਾ ਪਰੇਮ ਕਰਕੇ॥ ੫॥ ੨੦॥ ੫੩॥

## ਸਿਰੀਰਾਗੁ ਮਹਲਾ ੩ ॥

ਇਸ ਸ਼ਬਦ ਵਿਖੇ ਜਗਿਆਸੂ ਮਹਾਤਮਾਂ ਦੇ ਸੰਬਾਦ ਦੁਆਰਾ ਗੁਰੂ ਸਾਹਿਬ ਜੀ ਉਪਦੇਸ਼ ਦਿੰਦੇ ਹਨ। ਜਗਿਆਸੂ ਆਖਦਾ ਹੈ ?

**ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ ॥**

ਹਉ=ਮੈਂ ਕਿਸਦੀ ਸੇਵਾ ਕਰਾਂ, ਅਤੇ ਕੀ ਜਪ ਕਰਾਂ ? ਮਹਾਤਮਾ ਨੇ ਕਿਹਾ-ਸਤਿਗੁਰਾਂ ਪਾਸ ਜਾ ਕੇ ਇਸ ਵਿਚਾਰ ਨੂੰ ਪੁੱਛ। ਪਰ ਪੁੱਛਣ ਤੋਂ ਪਹਿਲਾਂ :-

**ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ॥**

ਹਿਰਦੇ ਵਿਚੋਂ ਆਪਾ ਭਾ ਹੰਕਾਰ ਗੁਆ ਕੇ ਸਤਿਗੁਰਾਂ ਦਾ ਭਾਣਾ=ਹੁਕਮ ਮੰਨ ਲਵੀਂ!

**ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥**

ਗੁਰੂ ਦਾ ਜਿਹੜਾ ਹੁਕਮ ਮੰਨਣਾ ਹੈ ਏਹੀ ਅਸਲ ਸੇਵਾ ਤੇ ਨੌਕਰੀ ਹੈ, (ਸੇਵਾ ਨਿਸ਼ਕਾਮ ਹੁੰਦੀ ਹੈ ਚਾਕਰੀ ਸ਼ਕਾਮ ਹੁੰਦੀ ਹੈ) ਏਸੇ ਕਰਕੇ ਮਨ ਵਿਚ ਪ੍ਰਭੂ ਦਾ ਨਾਮ ਆ ਕੇ ਵਸਦਾ ਹੈ।

**ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ॥੧॥**

ਪ੍ਰਭੂ ਦੇ ਨਾਮ ਜਪਣ ਕਰਕੇ ਹੀ ਸੁਖ ਪਾਈਦਾ ਹੈ, ਅਤੇ ਸੱਚੇ ਸ਼ਬਦ ਕਰਕੇ ਜੀਵ ਸੁਹਾਇ=ਸੋਭਨੀਕ ਹੁੰਦਾ ਹੈ॥ ੧॥

**ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ ॥**

ਹੇ ਮੇਰੇ ਮਨ ! ਰਾਤ ਦਿਨ ਤੂੰ ਹਰੀ ਦੇ ਚੇਤਿ=ਚਿੰਤਨ ਕਰਨ ਵਿਚ ਜਾਗਨਾ ਕਰ।

**ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ॥੧॥ ਰਹਾਉ ॥**

ਆਪਣਿਆਂ ਸੁਾਸਾਂ ਰੂਪੀ ਖੇਤੀ ਨੂੰ ਰਖਿ ਲੈ=ਸਫਲਾ ਕਰ ਲੈ, ਨਹੀਂ ਤਾਂ ਸਰੀਰ ਰੂਪ ਖੇਤ ਵਿਖੇ ਮਿਰਤੂ ਰੂਪੀ ਕੂੰਜ ਪਵੇਗੀ। ਅਥਵਾ:-ਜੋਬਨ ਅਵਸਥਾ ਰੂਪੀ ਆਪਣੀ ਖੇਤੀ ਰੱਖ ਲੈ, ਨਹੀਂ ਤਾਂ ਸਰੀਰ ਰੂਪੀ ਖੇਤ ਵਿਚ ਬ੍ਰਿਧ ਅਵਸਥਾ ਰੂਪੀ ਕੂੰਜ ਆ ਪਵੇਗੀ ਤੇ ਸਾਰੇ ਜੋਬਨ ਨੂੰ ਉਜਾੜ ਜਾਏਗੀ। ਅਥਵਾ:- ਸੁਭ ਗੁਣਾਂ ਰੂਪੀ ਆਪਣੀ ਖੇਤੀ ਨੂੰ ਰੱਖ ਲੈ, ਨਹੀਂ ਤਾਂ ਅੰਤਹਕਰਨ ਰੂਪੀ ਖੇਤ ਵਿਚ ਤ੍ਰਿਸਨਾਂ ਰੂਪੀ ਕੂੰਜ ਪਵੇਗੀ ਤੇ ਸਾਰਿਆਂ ਸ਼ੁਭ ਗੁਣਾਂ ਦਾ ਉਜਾੜਾ ਕਰ ਜਾਏਗੀ॥੧॥ ਰਹਾਉ॥

**ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ॥**

ਜਿਨ੍ਹਾਂ ਨੇ ਸਬਦਿ=ਬ੍ਰਹਮ ਨੂੰ ਪਰੀਪੂਰਨ ਨਿਸਚੇ ਕੀਤਾ ਹੈ, ਉਨ੍ਹਾਂ ਦੇ ਮਨ ਦੀਆਂ ਸਭ ਇੱਛਾਂ ਪੂਰਨ ਹੋਈਆਂ ਹਨ।

**ਭੈ ਭਾਇ ਭਗਤਿ ਕਰਹਿ ਦਿਨੁ ਰਾਤੀ ਹਰਿ ਜੀਉ ਵੇਖੈ ਸਦਾ ਹਦੂਰਿ ॥**

ਜੋ ਪੁਰਸ਼ ਪ੍ਰਭੂ ਦੇ ਭੈ=ਡਰ ਵਿਚ ਹੋ ਕੇ ਦਿਨ ਰਾਤ ਭਾਇ ਭਗਤਿ=ਪਰੇਮਾ ਭਗਤੀ ਕਰਦੇ ਹਨ, ਉਹ ਹਰਿ ਜੀ ਨੂੰ ਸਦਾ ਹਾਜ਼ਰਾ ਹਜ਼ੂਰ ਵੇਖਦੇ ਹਨ।

**ਸਚੈ ਸਬਦਿ ਸਦਾ ਮਨੁ ਰਾਤਾ ਭ੍ਰਮੁ ਗਇਆ ਸਰੀਰਹੁ ਦੂਰਿ ॥**

ਉਨ੍ਹਾਂ ਦਾ ਮਨ ਸੱਚੇ ਸ਼ਬਦ ਵਿਖੇ ਸਦਾ ਰੱਤਾ ਰਹਿੰਦਾ ਹੈ, ਇਸ ਲਈ ਭਰਮ ਸਰੀਰ ਤੋਂ ਦੂਰ ਚਲਾ ਗਿਆ ਹੈ॥ ੨॥ ਅਥਵਾ:-ਭਰਮ ਦੇ ਜਾਣ ਕਰਕੇ ਸਰੀਰਹੁ ਦੂਰਿ=ਦੇਹ ਅਧਿਆਸ ਨਵਿਰਤ ਹੋ ਗਿਆ ਹੈ।

**ਨਿਰਮਲੁ ਸਾਹਿਬੁ ਪਾਇਆ ਸਾਚਾ ਗੁਣੀ ਗਹੀਰੁ ॥ ੨ ॥**

ਸ਼ੁਭ ਗੁਣਾਂ ਦਾ ਗਹੀਰੁ=ਸਮੁੰਦ੍ਰ ਨਿਰਮਲ ਜੋ ਸੱਚਾ ਸਾਹਿਬ ਹੈ ਉਸਨੂੰ ਉਨ੍ਹਾਂ ਗੁਰਮੁਖਾਂ ਨੇ ਪਾ ਲਿਆ ਹੈ॥ ੨॥

**ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ॥**

ਜੋ ਗਿਆਨ ਜਾਗ੍ਰਤ ਵਿਖੇ ਜਾਗੇ ਹਨ ਉਹ ਮੌਤ ਤੋਂ ਬਚ ਗਏ ਹਨ, ਜੋ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਰਹੇ ਹਨ, ਉਹ ਸ਼ੁਭ ਗੁਣਾਂ ਰੂਪ ਧਨ ਨੂੰ ਮੁਹਾਇ=ਲੁਟਾ ਗਏ ਹਨ।

**ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ॥**

ਸੁੱਤਿਆਂ ਹੋਇਆਂ ਨੇ ਸੱਚੇ ਉਪਦੇਸ਼ ਨੂੰ ਪਛਾਣਿਆ ਨਹੀਂ ਹੈ, ਉਹਨਾਂ ਦਾ ਅਮੋਲਕ ਜਨਮ ਸੁਪਨੇ ਦੀ ਨਿਆਈਂ ਨਿਸਫਲ ਹੀ ਗਇਆ ਵਿਹਾਇ=ਬੀਤ ਗਿਆ ਹੈ।

**ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ॥**

ਸੁੰਞੇ=ਖਾਲੀ ਘਰ ਦਾ ਪ੍ਰਾਹੁਣਾ ਜਿਵੇਂ ਭੁੱਖਾ ਆਉਂਦਾ ਹੈ ਤਿਵੇਂ ਚਲਾ ਜਾਂਦਾ ਹੈ। ਮਨਮੁਖ ਵੀ ਏਸੇ ਤਰ੍ਹਾਂ ਖਾਲੀ ਘਰ=ਸੰਸਾਰ ਵਿਚ ਜਿਵੇਂ ਆਇਆ ਤਿਵੇਂ ਚਲਾ ਗਿਆ।

[ਪੰਨਾ ੩੫]

**ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ ਜਾਇ॥ ੩ ॥**

ਮਨਮੁਖ ਪੁਰਸ਼ ਦਾ ਮਨੁੱਖਾ ਜਨਮ ਵਿਅੱਰਥ ਹੀ ਚਲਾ ਗਿਆ ਹੈ, ਅੱਗੇ ਜਾ ਕੇ ਕੀ ਮੂੰਹ ਦੇਵੇਗਾ॥ ੩॥

**ਸਭ ਕਿਛੁ ਆਪੇ ਆਪਿ ਹੈ ਹਉਮੈ ਵਿਚਿ ਕਹਨੁ ਨ ਜਾਇ॥**

ਉਹ ਵਾਹਿਗੁਰੂ ਸਭ ਕੁਝ ਆਪੇ ਆਪ ਕਰ ਰਿਹਾ ਹੈ, ਪਰ ਹਉਮੈ ਵਿਚ ਲਗੇ ਹੋਇ ਪੁਰਸ਼ ਪਾਸੋਂ ਇਹ ਗੱਲ ਕਹੀ ਨਹੀਂ ਜਾਂਦੀ। ਪ੍ਰਸ਼ਨ-ਹਉਮੈ ਕਿਵੇਂ ਦੂਰ ਹੋਵੇ ? ਉੱਤਰ:-

**ਗੁਰ ਕੈ ਸਬਦਿ ਪਛਾਣੀਐ ਦੁਖੁ ਹਉਮੈ ਵਿਚਹੁ ਗਵਾਇ॥**

ਦੁਖਦਾਈ ਹਉਮੈ ਦਾ ਹਿਰਦੇ ਵਿਚੋਂ ਗੁਆਣਾ ਗੁਰਾਂ ਦੇ ਉਪਦੇਸ਼ ਦੁਆਰਾ ਪਛਾਨਣਾ ਕਰੀਏ।

**ਸਤਗੁਰੁ ਸੇਵਨਿ ਆਪਣਾ ਹਉ ਤਿਨ ਕੈ ਲਾਗਉ ਪਾਇ॥**

ਆਪਣਾ ਫਰਜ਼ ਸਮਝ ਕੇ ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ, ਮੈਂ ਉਨ੍ਹਾਂ ਦੀ ਚਰਨੀਂ ਲਗਦਾ ਹਾਂ।

**ਨਾਨਕ ਦਰਿ ਸਚੈ ਸਚਿਆਰ ਹਹਿ ਹਉ ਤਿਨ ਬਲਿਹਾਰੈ ਜਾਉ॥ ੪ ॥ ੨੧ ॥ ੫੪ ॥**

ਗੁਰੂ ਜੀ ਕਥਨ ਕਰਦੇ ਹਨ-ਉਹ ਸੱਚੇ ਪ੍ਰਮਾਤਮਾ ਦੇ ਦਰਬਾਰ ਵਿਚ ਸਚਿਆਰ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ॥ ੪॥ ੨੧॥ ੫੪॥

## ਸਿਰੀਰਾਗੁ ਮਹਲਾ ੩ ॥

**ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥**

ਜੇਕਰ ਪ੍ਰਭੂ ਦੀ ਭਗਤੀ ਕਰਨ ਵਾਸਤੇ ਵੇਲਾ ਦਿਨ ਦਾ, ਵਕਤ ਰਾਤ ਦਾ ਕੋਈ ਵਿਚਾਰਨਾ ਕਰੀਏ, ਤਾਂ ਫਿਰ ਕਿਸ ਵੇਲੇ ਭਗਤੀ ਹੋ ਸਕਦੀ ਹੈ, ਵਿਚਾਰਨ ਨਾਲ ਨਾ ਸਮਾਂ ਨਿਕਲਦਾ ਹੈ ਨਾਹੀ ਭਗਤੀ ਹੋ ਸਕਦੀ ਹੈ।

**ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥**

ਅਨ+ਦਿਨ=ਰਾਤ ਦਿਨ ਵਾਹਿਗੁਰੂ ਨਾਮ ਵਿਖੇ ਤਦਾਕਾਰ ਰਹਿਣ ਨਾਲ ਸੱਚਿਆਂ ਦੀ ਸੱਚੀ ਸੋਇ= ਸੋਭਾ ਹੁੰਦੀ ਹੈ।

**ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥**

ਜੇਕਰ ਇਕ ਤਿਲ ਜਿਨ੍ਹਾਂ ਸਮਾਂ ਭੀ ਪਿਆਰਾ ਵਾਹਿਗੁਰੂ ਭੁੱਲ ਜਾਵੇ ਤਾਂ ਫਿਰ ਕਾਹਦੀ ਭਗਤੀ ਹੋਈ।

**ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ ॥ ੧ ॥**

ਸੱਚੇ ਸਿਮਰਨ ਨਾਲ ਹੀ ਮਨ ਤਨ ਸੀਤਲੁ=ਠੰਢਾ ਰਹਿੰਦਾ ਹੈ, ਅਤੇ ਕੋਈ ਭੀ ਸੁਾਸ ਨਿਸਫਲ ਨਹੀਂ ਜਾਂਦਾ ॥ ੧ ॥

**ਮੇਰੇ ਮਨ ਹਰਿ ਕਾ ਨਾਮੁ ਧਿਆਇ ॥**

ਹੇ ਮੇਰੇ ਮਨ ! ਤੂੰ ਭੀ ਹਰੀ ਨਾਮ ਨੂੰ ਧਿਆਉਣਾ ਕਰ।

**ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥ ੧ ॥ ਰਹਾਉ ॥**

ਸੱਚੀ ਭਗਤੀ ਤਾਂ ਹੀ ਹੁੰਦੀ ਹੈ ਜਾਂ ਹਰੀ ਪ੍ਰਭੂ ਮਨ ਵਿਚ ਆ ਕੇ ਵਸ ਜਾਵੇ॥ ੧ ॥ ਰਹਾਉ॥

**ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ ॥**

ਸਭ ਤੋਂ ਪਹਿਲੇ ਸੁਭਾਵਕ ਹੀ ਬੁੱਧੀ ਰੂਪੀ ਖੇਤੀ ਨੂੰ ਰਾਹੀਐ=ਵਾਹੀਏ ਭਾਵ ਬੁੱਧੀ ਰੂਪੀ ਧਰਤੀ ਨੂੰ ਸ਼ੁੱਧ ਕਰੀਏ, ਫਿਰ ਸੱਚਨਾਮ ਰੂਪ ਬੀਜ ਨੂੰ ਪਾਵੇ ।

**ਖੇਤੀ ਜੰਮੀ ਅਗਲੀ ਮਨੂਆ ਰਜਾ ਸਹਜਿ ਸੁਭਾਇ ॥**

ਤਾਂ ਸ਼ੁਭ ਗੁਣਾਂ ਰੂਪੀ ਖੇਤੀ ਅਗਲੀ=ਬਹੁਤੀ ਜੰਮਦੀ ਹੈ, ਬਹੁਤੀ ਖੇਤੀ ਵੇਖ ਕੇ ਮਨ ਰੱਜਕੇ ਸਹਜਿ ਸੁਭਾਇ=ਸ਼ਾਂਤੀ ਸੁਭਾਅ ਵਾਲਾ ਹੋ ਜਾਂਦਾ ਹੈ।

**ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥**

ਗੁਰਾਂ ਦਾ ਉਪਦੇਸ਼ ਅੰਮ੍ਰਿਤ ਰੂਪ ਹੈ ਜਿਸ ਦੇ ਪੀਤਿਆ ਪਦਾਰਥਾਂ ਦੀ ਤ੍ਰੇਹ ਨਵਿਰਤ ਹੋ ਜਾਂਦੀ ਹੈ।

**ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥ ੨ ॥**

ਜਿਸ ਗੁਰਮੁਖ ਦਾ ਇਹ ਸੱਚਾ ਮਨ ਸੱਚ ਨਾਮ ਵਿਖੇ ਰੱਤਾ ਹੈ, ਓਹੀ ਸੱਚੇ ਪ੍ਰਭੂ ਵਿਖੇ ਸਮਾ ਰਿਹਾ ਹੈ॥ ੨ ॥

## ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥

ਗੁਰਮੁਖਾਂ ਦਾ ਆਖਣੁ=ਮੂੰਹ ਸੇ ਬੋਲਣਾ, ਤੇ ਅੱਖਾਂ ਸੇ ਵੇਖਣਾ, *ਅਥਵਾ:*-ਗੁਰਮੁਖਾਂ ਦਾ ਆਖਣਾ, ਵੇਖਣਾ ਤੇ ਬੋਲਣਾ, *ਅਥਵਾ*-ਆਖਣੁ=ਅਖਿਆਣਾ ਦਾ ਪੜ੍ਹਣਾ, ਬਚਨਾਂ ਦਾ ਬੋਲਣਾ, ਅੱਖਾਂ ਸੇ ਵੇਖਣਾ ਆਦਿਕ ਜੋ ਭੀ ਵਿਹਾਰ ਹੈ ਉਹ ਸਾਰਾ ਸਬਦੇ=ਬ੍ਰਹਮ ਵਿਖੇ ਸਮਾ ਰਿਹਾ ਹੈ।

## ਬਾਣੀ ਵਜੀ ਉਹ ਜੁਗੀ ਸਚੋ ਸਚੁ ਸੁਣਾਇ ॥

ਜਿਸ ਦੇ ਪਾਸੋਂ ਸੱਚ ਹੀ ਸੱਚ ਸੁਨਣੇ ਵਿਖੇ ਆ ਰਿਹਾ ਹੈ, ਅਥਵਾ:-ਸਚੁ=ਨਿਸਚੇ ਕਰਕੇ ਜੋ ਜਗਿਆਸੂਆਂ ਨੂੰ ਸੱਚ ਨਾਮ ਸੁਨਾਂਦਾ ਹੈ। ਉਹ ਜੁਗੀ=ਸੰਸਾਰ ਵਿਚ ਵਾ ਚਾਰੇ ਜੁਗਾਂ ਵਿਚ ਉਸ ਦੀ ਜਸ ਰੂਪ ਬਾਣੀ ਵਜੀ=ਪ੍ਰਗਟ ਹੋ ਰਹੀ ਹੈ।

## ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ ॥

ਜਿਸ ਵੇਲੇ ਹੰਗਤਾ ਮਮਤਾ, ਮੇਰ ਤੇਰ ਆਦਿਕ ਸਭ ਕੁਝ ਰਹਿ ਗਿਆ, ਤਿਸ ਵੇਲੇ ਸੱਚੇ ਵਾਹਿਗੁਰੂ ਨੇ ਉਸਨੂੰ ਆਪਣੇ ਨਾਲ ਮਿਲਾ ਲੈਣਾ ਕੀਤਾ ।

## ਤਿਨ ਕਉ ਮਹਲੁ ਹਦੂਰਿ ਹੈ ਜੋ ਸਚਿ ਰਹੇ ਲਿਵ ਲਾਇ ॥ ੩ ॥

ਜਿਹੜੇ ਗੁਰਮੁਖ ਸੱਚ ਵਿਖੇ ਬਿਰਤੀ ਲਗਾ ਰਹੇ ਹਨ, ਤਿਨ੍ਹਾਂ ਨੂੰ ਪ੍ਰਭੂ ਦਾ ਮਹਲੁ=ਸਰੂਪ ਹਾਜ਼ਰਾ ਹਜੂਰ ਦਿਸਦਾ ਹੈ॥ ੩ ॥

## ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥

ਨਦਰੀ=ਪਰਮੇਸ਼ਰ ਦੇ ਨਾਮ ਦਾ ਧਿਆਉਣਾ ਚੰਗਿਆਂ ਕਰਮਾਂ ਤੋਂ ਬਿਨਾਂ ਵੀ ਗੁਰੂ ਦੀ ਕਿਰਪਾ ਤੋਂ ਬਿਨਾਂ ਪਾਇਆ ਨਹੀਂ ਜਾਂਦਾ।

## ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ॥

ਜਿਸ ਦੇ ਪੂਰਨ ਭਾਗ ਹਨ, ਉਹ ਸਤਸੰਗਤ ਨੂੰ ਲੈਂਦਾ ਹੈ, ਉਸੇ ਨੂੰ ਸਤਗੁਰੂ ਆ ਕੇ ਭੇਟੈ=ਮਿਲਦੇ ਹਨ। *ਅਥਵਾ:*-ਪੂਰੇ ਭਾਗਾਂ ਦੁਆਰੇ ਜਿਸਨੂੰ ਸਤਿਗੁਰੂ ਆ ਕੇ ਮਿਲਦੇ ਹਨ, ਓਹੀ ਗੁਰਮੁਖ ਸਤ=ਤ੍ਰੈਕਾਲ ਅਬਾਧ ਪ੍ਰਮਾਤਮਾ ਦੀ ਸੰਗਤ ਨੂੰ ਲੈਂਦਾ ਹੈ।

## ਅਨਦਿਨੁ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ ॥

ਅਨ+ਦਿਨੁ=ਰਾਤ ਦਿਨ ਪ੍ਰਭੂ ਦੇ ਨਾਮ ਵਿਚ ਰੱਤੇ ਰਹਿਣ ਕਰਕੇ ਹਿਰਦੇ ਵਿਚੋਂ ਬਿਖਿਆ-ਮਾਇਆ ਦਾ ਦੁਖ ਚਲਿਆ ਜਾਂਦਾ ਹੈ।

## ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ॥ ੪ ॥ ੨੨ ॥ ੫੫ ॥

ਗੁਰੂ ਜੀ ਕਥਨ ਕਰਦੇ ਹਨ-ਨਾਮੀ ਪ੍ਰਭੂ ਦੇ ਨਾਮ ਵਿਚ ਸਮਾਣ ਕਰਕੇ ਸਬਦਿ=ਬ੍ਰਹਮ ਨਾਲ ਮਿਲਾਪ ਹੁੰਦਾ ਹੈ॥ ੪ ॥ ੨੨ ॥ ੫੫ ॥

## ਸਿਰੀਰਾਗੁ ਮਹਲਾ ੩ ॥

## ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ॥

ਜਿਸ ਨੇ ਗੁਰਾਂ ਦਾ ਉਪਦੇਸ਼ ਵਿਚਾਰਿਆ ਹੈ, ਵਾਹਿਗੁਰੂ ਨੇ ਆਪਣਾ ਭਉ=ਡਰ ਉਨ੍ਹਾਂ ਨੂੰ ਪਾਇਆ ਹੈ। ਉਹ ਫਿਰ:-

## ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥

ਹਮੇਸ਼ਾਂ ਸਤਸੰਗ ਵਿਖੇ ਮਿਲੇ ਰਹਿੰਦੇ ਹਨ; ਅਤੇ ਸੱਚੇ ਪ੍ਰਭੂ ਦੇ ਪਰਉਪਕਾਰ ਆਦਿਕ ਗੁਣਾਂ ਨੂੰ ਸਾਰਿ=ਸੰਭਾਲਦੇ ਹਨ।

## ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰ ਧਾਰਿ ॥

ਹਿਰਦੇ 'ਚੋਂ ਦੁਬਿਧਾ ਦੀ ਮੈਲ ਨੂੰ ਚੁਕਾਈਅਨੁ=ਦੂਰ ਕਰ ਦਿੱਤਾ ਹੈ ਅਤੇ ਹਰੀ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ।

## ਸਚੀ ਬਾਣੀ ਸਚੁ ਮਨਿ ਸਚੇ ਨਾਲਿ ਪਿਆਰੁ ॥ ੧ ॥

ਸੱਚੀ ਉਪਦੇਸ਼ ਬਾਣੀ ਦੁਆਰੇ ਸੱਚ ਨੂੰ ਮੰਨਣ ਕਰਦੇ ਹਨ, ਅਤੇ ਸੱਚੇ ਵਾਹਿਗੁਰੂ ਨਾਲ ਹੀ ਉਨ੍ਹਾਂ ਦਾ ਪਿਆਰ ਹੈ॥ ੧ ॥

## ਮਨ ਮੇਰੇ ਹਉਮੈ ਮੈਲੁ ਭਰ ਨਾਲਿ ॥

ਹੇ ਮੇਰੇ ਮਨ ! ਇਹ ਜੀਵ ਹਉਮੈ ਦੀ ਮੈਲ ਨਾਲ ਭਰਿਆ ਹੋਇਆ ਹੈ ਇਸ ਕਰਕੇ ਤਰਦਾ ਨਹੀਂ ਹੈ।
*ਅਥਵਾ:-*ਹੰਗਤਾ ਮਮਤਾ ਰੂਪੀ ਮੈਲ ਕਰਕੇ ਸੰਸਾਰ ਰੂਪ ਭਰ ਨਾਲਿ=ਸਮੁੰਦਰ ਵਿਚ ਡੁੱਬ ਰਿਹਾ ਹੈ।
*ਅਥਵਾ:-*ਹੰਗਤਾ ਮਮਤਾ ਰੂਪੀ ਮੈਲ ਕਰਕੇ ਕਾਲ ਰੂਪ ਨਦੀ ਦੇ ਭਰ ਨਾਲਿ=ਕਿਨਾਰੇ ਉੱਪਰ ਬੈਠਾ ਹੈ।
(ਜੇਹੜੀ ਬ੍ਰਿੱਧ ਅਵਸਥਾ ਆ ਗਈ ਹੈ, ਏਹੀ ਕਾਲ ਰੂਪ ਨਦੀ ਦਾ ਕਿਨਾਰਾ ਹੈ)

## ਹਰਿ ਨਿਰਮਲੁ ਸਦਾ ਸੋਹਣਾ ਸਬਦਿ ਸਵਾਰਣਹਾਰੁ ॥ ੧ ॥ ਰਹਾਉ ॥

ਹਰੀ ਨਿਰਮਲ ਅਤੇ ਸਦਾ ਸੋਭਨੀਕ ਹੈ, ਏਸੇ ਕਾਰਨ ਉਸ ਨਾਲ ਜੀਵ ਦਾ ਮੇਲ ਨਹੀਂ ਹੁੰਦਾ। ਪਰ ਗੁਰੂ ਸਾਹਿਬ ਜੀ ਆਪਣੇ ਸਬਦਿ=ਉਪਦੇਸ਼ ਦੁਆਰਾ ਹਉਮੈ ਦੀ ਮੈਲ ਕੱਟ ਕੇ ਜੀਵ ਦੇ ਅੰਤਹਕਰਨ ਨੂੰ ਸਵਾਰਣ ਵਾਲੇ ਹਨ॥ ੧ ॥ ਰਹਾਉ॥

## ਸਚੈ ਸਬਦਿ ਮਨੁ ਮੋਹਿਆ ਪ੍ਰਭਿ ਆਪੇ ਲਏ ਮਿਲਾਇ ॥

ਸੱਚੇ ਗੁਰਾਂ ਦੇ ਉਪਦੇਸ਼ ਵਿਚ ਜਿਸ ਦਾ ਮਨ ਮੋਹਿਆ ਗਿਆ ਏ, ਉਹ ਹੰਗਤਾ ਮਮਤਾ ਰੂਪੀ ਮੈਲ ਤੋਂ ਬਿਨਾਂ ਹੋ ਗਿਆ ਹੈ ਇਸ ਕਰਕੇ ਉਸਨੂੰ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ।

## ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥

ਰਾਤ ਦਿਨੇ ਨਾਮ ਵਿਖੇ ਰੱਤੇ ਰਹਿਣ ਕਰਕੇ ਜੋਤੀ ਪ੍ਰਭੂ ਵਿਖੇ ਇਸ ਦੀ ਜੋਤ ਸਮਾ ਜਾਂਦੀ ਹੈ।

## ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥

ਜੋਤੀ=ਸ਼ੁਭ ਗਿਆਤ ਕਰਕੇ ਹੀ ਪ੍ਰਭੂ ਜਾਪਦਾ=ਜਾਣਿਆ ਜਾਂਦਾ ਹੈ, ਅਤੇ ਸਤਿਗੁਰਾਂ ਤੋਂ ਬਿਨਾਂ ਬੂਝ=ਸਮਝ ਅਰਥਾਤ ਸ਼ੁਭ ਗਿਆਤ ਨੂੰ ਨਹੀਂ ਪਾਂਵਦਾ ।

## ਜਿਨ ਕਉ ਪੂਰਬਿ ਲਿਖਿਆ ਸਤਗੁਰੁ ਭੇਟਿਆ ਤਿਨ ਆਇ॥ ੨॥

ਜਿਨ੍ਹਾਂ ਨੂੰ ਗੁਰੂ ਦਾ ਮੇਲ ਹੋਣਾ ਪੂਰਬਿ=ਪਹਿਲਾਂ ਤੋਂ ਹੀ ਲਿਖਿਆ ਹੋਇਆ ਹੈ ਤਿਸਨੂੰ ਆ ਕੇ ਸਤਿਗੁਰੂ ਮਿਲੇ ਹਨ॥ ੨॥

## ਵਿਣੁ ਨਾਵੈ ਸਭ ਡੁਮਣੀ ਦੂਜੈ ਭਾਇ ਖੁਆਇ॥

ਵਾਹਿਗੁਰੂ ਨਾਮ ਤੋਂ ਬਿਨਾਂ ਸਾਰੀ ਦੁਨੀਆਂ ਡੁਮਣੀ=ਦੁੱਖੀ ਵਾ:-ਦੁੱਚਿਤੀ ਹੋ ਰਹੀ ਹੈ, ਦ੍ਵੈਤ ਭਾਵ ਨੇ ਹੀ ਇਸਨੂੰ ਪ੍ਰਭੂ ਵੱਲੋਂ ਖੁਆਇ=ਭੁਲਾ ਦਿੱਤਾ ਹੈ।

ਅਥਵਾ:-ਦ੍ਵੈਤ ਭਾਵ ਕਰਕੇ ਸਾਰੀ ਦੁਨੀਆਂ ਖਰਾਬ ਹੋ ਰਹੀ ਹੈ।

## ਤਿਸੁ ਬਿਨੁ ਘੜੀ ਨ ਜੀਵਦੀ ਦੁਖੀ ਰੈਣਿ ਵਿਹਾਇ॥

ਤਿਸ ਪ੍ਰਭੂ ਤੋਂ ਬਿਨਾਂ ਇੱਕ ਘੜੀ ਭਰ ਵੀ ਸੁੱਖ ਪੂਰਬਕ ਨਹੀਂ ਜੀਉ ਸਕਦੀ, ਸਾਰੀ ਅਵਸਥਾ ਰੂਪੀ ਰੈਣਿ=ਰਾਤ ਦੁੱਖਾਂ ਵਿਚ ਹੀ ਵਿਹਾਇ=ਬਤੀਤ ਹੁੰਦੀ ਹੈ।

## ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ॥

ਅੰਧੁਲਾ=ਅੰਨ੍ਹਾਂ ਅਗਿਆਨੀ ਜੀਵ ਭਰਮ ਵਿਖੇ ਭੁੱਲਾ ਹੋਇਆ ਮੁੜ ਮੁੜ ਕੇ ਜੰਮਦਾ ਮਰਦਾ ਹੈ।

## ਨਦਰਿ ਕਰੇ ਪ੍ਰਭੁ ਆਪਣੀ ਆਪੇ ਲਏ ਮਿਲਾਇ॥ ੩॥

ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਆਪਣੇ ਨਾਲ ਮਿਲਾ ਲੈਂਦਾ ਹੈ॥ ੩॥

[ਪੰਨਾ ੩੯]

## ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ॥

ਜਦ ਕਿ ! ਸਾਡਾ ਕੀਤਾ ਕਤਰਿਆ ਸਭ ਕੁਝ ਪ੍ਰਭੂ ਸੁਣਦਾ ਅਤੇ ਵੇਖਦਾ ਹੈ ਤਾਂ ਉਸ ਤੋਂ ਕਿਵੇ ਮੁੱਕਰਿਆ ਜਾ ਸਕਦਾ ਹੈ।

## ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ॥

ਮਨਮੁਖ ਪੁਰਸ਼ ਪਾਪ ਹੀ ਪਾਪ ਕਰਮਾਂ ਨੂੰ ਕਮਾਂਦੇ ਹਨ, ਆਪ ਪਾਪਾਂ ਵਿਚ ਪਚਹਿ=ਖਰਾਬ ਹੁੰਦੇ ਹਨ, ਹੋਰਨਾਂ ਨੂੰ ਭੀ ਪਾਪ ਕਰਮਾਂ ਵਿਚ ਲਗਾ ਕੇ ਪਚਾਇ=ਖਰਾਬ ਕਰਦੇ ਹਨ।

## ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ॥

ਉਨ੍ਹਾਂ ਨੂੰ ਉਹ ਪ੍ਰਭੂ ਪ੍ਰਮਾਤਮਾ ਨਿਗਾਹ ਨਹੀਂ ਆਉਂਦਾ ਕਿਉਂਕਿ ਮਨਮੁਖ ਪੁਰਸ਼ ਸ਼ੁਭ ਗਿਆਤ ਨੂੰ ਨਹੀਂ ਪਾਂਦੇ।

## ਜਿਸੁ ਵੇਖਾਲੇ ਸੋਈ ਵੇਖੈ ਨਾਨਕ ਗੁਰਮੁਖਿ ਪਾਏ॥ ੪॥ ੨੩॥ ੫੬॥

ਗੁਰੂ ਜੀ ਕਥਨ ਕਰਦੇ ਹਨ-ਜਿਸ ਗੁਰਮੁਖ ਨੂੰ ਸ਼ੁਭ ਰਸਤਾ ਵਿਖਾਂਦਾ ਹੈ, ਓਹੀ ਗੁਰਮੁਖ ਉਸ ਰਸਤੇ ਨੂੰ ਪਾ ਕੇ ਪ੍ਰਮਾਤਮਾ ਨੂੰ ਵੇਖਦਾ ਹੈ॥ ੪॥ ੨੩॥ ੫੬॥

## ਸ੍ਰੀਰਾਗੁ ਮਹਲਾ ੩ ॥

### ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ॥

ਗੁਰਾਂ ਤੋਂ ਬਿਨਾਂ-ਨਾਮ ਦੀ ਪ੍ਰਾਪਤੀ ਨਹੀਂ, ਨਾਮ ਜਪੇ ਤੋਂ ਬਿਨਾਂ ਹਉਮੈ ਰੂਪ ਰੋਗ ਨਹੀਂ ਤੁੱਟਦਾ ਹਉਮੈ ਰੂਪ ਰੋਗ ਤੁੱਟੇ ਬਿਨਾਂ ਜਨਮ ਮਰਨ ਦੀ ਪੀੜਾ ਨਹੀਂ ਜਾਂਦੀ। *ਅਥਵਾ:*-ਗੁਰਾਂ ਦੀ ਕਿਰਪਾ ਬਿਨਾਂ ਅਗਿਆਨ ਰੂਪ ਰੋਗ ਨਹੀਂ ਤੁੱਟਦਾ, ਅਗਿਆਨ ਦੀ ਨਵਿਰਤੀ ਬਿਨਾ ਹੰਗਤਾ ਮਮਤਾ ਰੂਪ ਪੀੜ ਨਹੀਂ ਜਾਂਦੀ।

### ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ॥

ਜਿਨ੍ਹਾਂ ਉੱਪਰ ਗੁਰਾਂ ਦੀ ਕਿਰਪਾ ਹੋਈ ਹੈ, ਉਨ੍ਹਾਂ ਦੇ ਮਨ ਵਿਚ ਨਾਮ ਵਸਦਾ ਹੈ। ਉਹ ਫਿਰ ਨਾਮੀ ਪਰਮੇਸ਼ਰ ਵਿਚ ਸਮਾ ਰਹਿੰਦੇ ਹਨ।

### ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ॥ ੧ ॥

ਨਿਯਮ ਸਮਝ ਲਓ:-ਗੁਰ ਸ਼ਬਦ ਦੇ ਧਾਰਨ ਵਾਲੇ ਗੁਰ ਸ਼ਬਦੀਏ ਹੀ ਹਰੀ ਨੂੰ ਪਾਂਵਦੇ ਹਨ, ਗੁਰ ਸ਼ਬਦ ਤੋਂ ਬਿਨਾਂ ਮਨਮੁਖ ਪੁਰਸ਼ ਭਰਮ ਵਿਖੇ ਭੁੱਲੇ ਫਿਰਦੇ ਹਨ॥ ੧॥

### ਮਨ ਰੇ ਨਿਜ ਘਰਿ ਵਾਸਾ ਹੋਇ॥

ਹੇ ਮਨ ! ਨਾਮ ਜਪਣੇ ਕਰਕੇ ਸਰੂਪ ਘਰ ਵਿਚ ਨਿਵਾਸ ਹੁੰਦਾ ਹੈ ।

### ਰਾਮ ਨਾਮੁ ਸਾਲਾਹਿ ਤੂ ਫਿਰਿ ਆਵਣ ਜਾਣੁ ਨ ਹੋਇ॥ ੧ ॥ ਰਹਾਉ॥

ਇਸ ਲਈ ਤੂੰ ਰਾਮ ਨਾਮ ਨੂੰ ਸਲਾਹੁਣਾ ਕਰ, ਫਿਰ ਤੇਰਾ ਜਨਮ ਮਰਨ ਨਹੀਂ ਹੋਵੇਗਾ॥ ੧॥ ਰਹਾਉ॥

### ਹਰਿ ਇਕੋ ਦਾਤਾ ਵਰਤਦਾ ਦੂਜਾ ਅਵਰੁ ਨ ਕੋਇ॥

ਇੱਕ ਹਰੀ ਦਾਤੇ ਦਾ ਹੁਕਮ ਸਾਰੇ ਵਰਤ ਰਿਹਾ ਹੈ ਉਸ ਤੋਂ ਬਿਨਾਂ ਹੁਕਮ ਕਰਨ ਵਾਲਾ ਦੂਜਾ ਹੋਰ ਕੋਈ ਨਹੀਂ ਹੈ।

### ਸਬਦਿ ਸਾਲਾਹੀ ਮਨਿ ਵਸੈ ਸਹਜੇ ਹੀ ਸੁਖੁ ਹੋਇ॥

ਗੁਰ ਸ਼ਬਦ ਦੁਆਰੇ ਪਰਮੇਸ਼ਰ ਦਾ ਸਲਾਹੁਣਾ ਮਨ ਵਿਚ ਵਸ ਜਾਵੇ, ਵਾ ਸਬਦਿ=ਬ੍ਰਹਮ ਦਾ ਸਲਾਹੁਣਾ ਜੇ ਮਨ ਵਿਚ ਵਸ ਜਾਵੇ ਤਾਂ ਸੁਭਾਵਕ ਹੀ ਸੁਖ ਪ੍ਰਾਪਤ ਹੁੰਦਾ ਹੈ।

### ਸਭ ਨਦਰੀ ਅੰਦਰਿ ਵੇਖਦਾ ਜੈ ਭਾਵੈ ਤੈ ਦੇਇ ॥ ੨ ॥

ਉਹ ਪਰਮੇਸ਼ਰ ਆਪਣੀ ਦ੍ਰਿਸ਼ਟੀ ਅੰਦਰ ਸਾਰਿਆਂ ਨੂੰ ਵੇਖ ਰਿਹਾ ਹੈ, ਜਿਸਨੂੰ ਚਾਹੁੰਦਾ ਹੈ ਤਿਸਨੂੰ ਗੁਰਸ਼ਬਦ ਵਾ ਪਦਾਰਥ ਵਗੈਰਾ ਦੇਂਦਾ ਹੈ॥ ੨॥

### ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ॥

ਸਾਰੇ ਜੀਵ ਹਉਮੈ ਵਿਚ ਲਗਕੇ ਗਿਣਤੀ ਕਰਦੇ ਹਨ ਕਿ ਅਸਾਂ ਨੇ ਇਤਨਾ ਜਾਪ ਕਰ ਲਿਆ ਹੈ, ਇਤਨਾ ਦਾਨ ਕੀਤਾ ਹੈ, ਇਤਨੇ ਯੱਗ ਆਦਿਕ ਕਰ ਲਏ ਹਨ। ਪਰ ਗਿਣਤੀ ਕਰਨ ਵਾਲੇ ਨਉ=ਨੂੰ ਕੋਈ ਸੁੱਖ ਨਹੀਂ ਹੁੰਦਾ।

**ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ ॥**

ਬਿਖ ਰੂਪ ਜੋ ਮਾਇਆ ਹੈ ਉਸ ਦੀ ਪ੍ਰਾਪਤੀ ਲਈ ਕਾਰ ਨੂੰ ਕਮਾਉਂਦਾ ਹੈ, ਇਸ ਲਈ ਅੰਤ ਨੂੰ ਮਰ ਕੇ ਮਾਤਾ ਦੇ ਉਦਰ ਰੂਪ ਬਿਖੁ=ਗੰਦਗੀ ਦੇ ਵਿਚ ਸਮਾਉਂਦਾ ਹੈ।

**ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ ॥ ੩ ॥**

ਨਾਮ ਤੋਂ ਬਿਨਾਂ ਠਹਿਰਨਾ ਨਹੀਂ ਪਾਉਂਦਾ, ਜਮਪੁਰੀ ਵਿਚ ਜਾ ਕੇ ਦੁੱਖ ਸਹਾਰਦਾ ਹੈ॥ ੩ ॥

**ਜੀਉ ਪਿੰਡੁ ਸਭੁ ਤਿਸ ਦਾ ਤਿਸੈ ਦਾ ਆਧਾਰੁ ॥**

ਜੀਵ ਨੂੰ ਪਿੰਡ ਆਦਿ ਸਭ ਕੁਝ ਤਿਸ ਪਰਮੇਸ਼ਰ ਦਾ ਦਿੱਤਾ ਹੋਇਆ ਹੈ, ਸਾਰਿਆਂ ਨੂੰ ਤਿਸ ਪਰਮੇਸ਼ਰ ਦਾ ਹੀ ਆਧਾਰੁ=ਆਸਰਾ ਹੈ।

**ਗੁਰ ਪਰਸਾਦੀ ਬੁਝੀਐ ਤਾ ਪਾਏ ਮੋਖ ਦੁਆਰੁ ॥**

ਗੁਰਾਂ ਦੀ ਕਿਰਪਾ ਦੁਆਰੇ ਤਿਸ ਪ੍ਰਮਾਤਮਾ ਨੂੰ ਬੁੱਝੀਏ, ਤਾਂ ਮੋਖ ਦਾ ਦੁਆਰਾ ਗਿਆਨ ਪਾਂਵਦਾ ਹੈ।

**ਨਾਨਕ ਨਾਮੁ ਸਲਾਹਿ ਤੂੰ ਅੰਤੁ ਨ ਪਾਰਾਵਾਰੁ ॥ ੪ ॥ ੨੪ ॥ ੫੭ ॥**

ਗੁਰੂ ਜੀ ਕਥਨ ਕਰਦੇ ਹਨ-ਉਸ ਦੇ ਨਾਮ ਨੂੰ ਸਲਾਹੁਣਾ ਕਰ ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ ॥ ੪ ॥੨੪ ॥ ੫੭ ॥

## ਸਿਰੀਰਾਗੁ ਮਹਲਾ ੩ ॥

**ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥**

ਤਿਨ੍ਹਾਂ ਨੂੰ ਸਦਾ ਸੁਖ ਅਨੰਦ ਦੀ ਪ੍ਰਾਪਤੀ ਹੈ, ਜਿਨ੍ਹਾਂ ਨੂੰ ਸੱਚਨਾਮ ਦਾ ਆਧਾਰੁ=ਆਸਰਾ ਹੈ।

**ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥**

ਗੁਰ ਸਬਦ ਧਾਰਨ ਵਾਲਿਆਂ ਨੇ ਸੱਚੇ ਪਰਮੇਸ਼ਰ ਨੂੰ ਪਾਇਆ ਹੈ ਜੋ ਸਾਰੇ ਦੁੱਖਾਂ ਦੇ ਨਵਿਰਤ ਕਰਨ ਵਾਲਾ ਹੈ। ਜੀਵ ਨੂੰ ਚਾਹੀਦਾ ਹੈ।

**ਸਦਾ ਸਦਾ ਸਾਚੇ ਗੁਣ ਗਾਵਹਿ ਸਾਚੈ ਨਾਇ ਪਿਆਰੁ ॥**

ਸਦਾ ਨਿੱਤ ਰੂਪ ਸੱਚੇ ਦੇ ਗੁਣਾਂ ਨੂੰ ਸਦਾ ਹੀ ਗਾਵਣਾ ਕਰੇ, ਅਤੇ ਸੱਚੇ ਨਾਮ ਵਿਖੇ ਪ੍ਰੇਮ ਧਾਰਨਾ ਕਰੇ।

**ਕਿਰਪਾ ਕਰਿ ਕੈ ਆਪਣੀ ਦਿਤੋਨੁ ਭਗਤਿ ਭੰਡਾਰੁ ॥ ੧ ॥**

ਪਰਮੇਸ਼ਰ ਨੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਗੁਰਮੁਖਾਂ ਨੂੰ ਭਗਤੀ ਦਾ ਭੰਡਾਰਾ ਦਿੱਤਾ ਹੈ॥ ੧ ॥

**ਮਨ ਰੇ ਸਦਾ ਅਨੰਦੁ ਗੁਣ ਗਾਇ ॥**

ਹੇ ਮਨ! ਗੁਣਾਂ ਨੂੰ ਗਾਵਣਾ ਕਰ, ਤਾਂ ਸਦਾ ਅਨੰਦ ਪ੍ਰਾਪਤ ਹੋਵੇਗਾ।

**ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥ ੧ ॥ ਰਹਾਉ ॥**

ਸੱਚੀ ਗੁਰਾਂ ਦੀ ਉਪਦੇਸ਼ ਬਾਣੀ ਦੁਆਰੇ ਹਰੀ ਨਾਮ ਨੂੰ ਪਾਈਏ, ਤਾਂ ਹਰੀ ਨਾਲ ਅਭੇਦ ਹੋ ਰਹਿੰਦਾ ਹੈ॥

੧ ॥ ਰਹਾਉ ॥

## ਸਚੀ ਭਗਤੀ ਮਨੁ ਲਾਲੁ ਥੀਆ ਰਤਾ ਸਹਜਿ ਸੁਭਾਇ ॥

ਪਖੰਡ ਤੋਂ ਰਹਿਤ ! ਸੱਚੀ ਭਗਤੀ ਕਰਨ ਨਾਲ ਗੁਰਮੁਖਾਂ ਦਾ ਮਨ ਲਾਲੁ=ਗਾਹੜੇ ਰੰਗ ਵਾਲਾ ਹੋਇਆ ਹੈ, ਅਤੇ ਸੁਤੇ ਸਿੱਧ ਪਰਮੇਸ਼ਰ ਵਿਖੇ ਰੱਤਾ ਰਹਿੰਦਾ ਹੈ।

## ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ ॥

ਗੁਰ ਸ਼ਬਦੀਆਂ ਦੁਆਰੇ ਗੁਰਮੁਖਾਂ ਦਾ ਮਨ ਪਰਮੇਸ਼ਰ ਵਿਚ ਐਸਾ ਮੋਹਿਆ ਗਿਆ ਹੈ, ਜੋ ਮੂੰਹ ਨਾਲ ਕੁਛ ਕਥਨ ਨਹੀਂ ਕੀਤਾ ਜਾਂਦਾ।

## ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ ॥

ਗੁਰਮੁਖਾਂ ਦੀ ਜਿਹਵਾ ਸੱਚੇ ਉਪਦੇਸ਼ ਵਿਖੇ ਰੱਤੀ ਹੋਈ ਹੈ, ਨਾਮ ਅੰਮ੍ਰਿਤ ਨੂੰ ਪੀਂਦੀ ਹੈ, ਤੇ ਰਸਿ=ਪ੍ਰੇਮ ਨਾਲ ਗੁਣਾਂ ਨੂੰ ਗਾਉਂਦੀ ਹੈ।

## ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ ॥ ੨ ॥

ਇਸ ਪ੍ਰਮਾਤਮਾ ਦੇ ਰੰਗੁ=ਅਨੰਦ ਨੂੰ ਉਹ ਗੁਰਮੁਖ ਪਾਂਦੇ ਹਨ ਜਿਸ ਗੁਰਮੁਖ ਉੱਤੇ ਰਜਾਇ=ਪਰਮੇਸ਼ਰ ਕਿਰਪਾ ਕਰਦਾ ਹੈ॥ ੨ ॥

## ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ ॥

ਇਹ ਸਾਰਾ ਸੰਸਾਰ ਹੀ ਸੰਸਾ ਰੂਪ ਹੈ, ਇਸ ਵਿਚ ਮਨਮੁਖ ਜੀਵਾਂ ਦੀ ਅਵਿੱਦਿਆ ਰੂਪੀ ਨੀਂਦ ਵਿਖੇ ਸੁੱਤਿਆ ਹੋਇਆਂ ਅਵਸਥਾ ਰੂਪੀ ਰਾਤ ਵਿਹਾਇ=ਬਤੀਤ ਹੋ ਜਾਂਦੀ ਹੈ।

## ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ ॥

ਪਰਮੇਸ਼ਰ ਨੇ ਆਪਣੇ ਭਾਣੇ ਨੂੰ ਮਨਾ ਕੇ ਇੱਕ ਪੁਰਸ਼ ਸੰਸਾਰ ਚੋਂ ਕੱਢ ਲਏ ਹਨ ਅਤੇ ਆਪਣੇ ਵਿਚ ਮਿਲਾ ਲੀਤਾ ਹੈ।

## ਆਪੇ ਹੀ ਆਪਿ ਮਨਿ ਵਸਿਆ ਮਾਇਆ ਮੋਹੁ ਚੁਕਾਇ ॥

ਉਨ੍ਹਾਂ ਦੇ ਮਨ ਵਿਚ ਪਰਮੇਸ਼ਰ ਆਪੇ ਹੀ ਆਪ ਵਸਿਆ ਹੈ, ਜਿਨ੍ਹਾਂ ਨੇ ਮਾਇਆ ਦਾ ਮੋਹ ਚੁਕਾਇ=ਦੂਰ ਕੀਤਾ ਹੈ।

## ਆਪਿ ਵਡਾਈ ਦਿਤੀਅਨੁ ਗੁਰਮੁਖਿ ਦੇਇ ਬੁਝਾਇ ॥ ੩ ॥

ਪਰਮੇਸ਼ਰ ਨੇ ਆਪ ਹੀ ਉਨ੍ਹਾਂ ਨੂੰ ਵਡਿਆਈ ਦਿੱਤੀ ਹੈ, ਜਿਨ੍ਹਾਂ ਨੂੰ ਮੁਖੀ ਗੁਰੂ ਸਾਹਿਬ ਜੀ ਸਮਝਾ ਦੇਂਦੇ ਹਨ॥ ੩ ॥

## ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ ॥

ਸਾਰਿਆਂ ਜੀਵਾਂ ਦਾ ਦਾਤਾ ਇੱਕ ਪ੍ਰਮਾਤਮਾ ਹੈ, ਜੋ ਕਿਰਪਾ ਕਰਕੇ ਭੁੱਲਿਆਂ ਜੀਵਾਂ ਨੂੰ ਸਮਝਾ ਲੈਂਦਾ ਹੈ।

## ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ ॥

ਇੱਕ ਜੋ ਮਨਮੁਖ ਹਨ ਉਨ੍ਹਾਂ ਨੂੰ ਆਪ ਹੀ ਕਰਮਾਂ ਅਨੁਸਾਰ ਆਪਣੇ ਸਰੂਪ ਵੱਲੋਂ ਭੁਲਾਣਾ ਕੀਤਾ ਹੈ, ਅਤੇ ਉਨ੍ਹਾਂ ਨੂੰ ਦ੍ਵੈਤ ਭਾ ਵਿਚ ਲਗਾ ਛੱਡਿਆ ਹੈ।

## ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ ॥

ਗੁਰ ਸਿੱਖਿਆ ਦੁਆਰੇ ਹਰੀ ਨਾਮ ਜਪਣਾ ਪਾਈਏ, ਤਾਂ ਜੋਤੀ ਨਾਲ ਜੋਤ ਮਿਲ ਜਾਂਦੀ ਹੈ।

## ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ ॥ ੪ ॥ ੨੫ ॥ ੫੮ ॥

ਗੁਰੂ ਜੀ ਕਥਨ ਕਰਦੇ ਹਨ-ਰਾਤ ਦਿਨ ਹਰੀ ਨਾਮ ਦੇ ਜਾਪ ਵਿਖੇ ਤਦਾਕਾਰ ਹੋਣ ਕਰਕੇ ਨਾਮੀ ਪ੍ਰਮਾਤਮਾ ਵਿਚ ਸਮਾਇ=ਅਭੇਦ ਹੁੰਦਾ ਹੈ॥ ੪॥ ੨੫॥ ੫੮॥

## ਸਿਰੀਰਾਗੁ ਮਹਲਾ ੩ ॥

## ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥

ਗੁਣਾਂ ਵਾਲੀਆਂ ਮਹਤਮਾਂ ਰੂਪ ਸਖੀਆਂ ਨੇ ਤ੍ਰਿਸ਼ਨਾਂ ਆਦਿ ਵਿਕਾਰਾਂ ਨੂੰ ਤਿਆਗ ਕੇ ਸੱਚ ਨੂੰ ਪਾਇਆ ਹੈ।

## ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ॥

ਗੁਰ ਸ਼ਬਦੀਆਂ ਨੇ ਆਪਣੇ ਮਨ ਨੂੰ ਭਗਤੀ ਰੰਗ ਵਿਚ ਰੰਗਿਆ ਹੈ, ਅਤੇ ਰਸਨਾ ਵੀ ਉਸ ਪਿਆਰੇ ਪ੍ਰਭੂ ਦੇ ਪ੍ਰੇਮ ਵਿਚ ਲਗ ਰਹੀ ਹੈ।

[ਪੰਨਾ ੩੭]

## ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ ॥

ਸਤਿਗੁਰਾਂ ਤੋਂ ਬਿਨਾ-ਆਪਣੇ ਆਪ ਪਰਮੇਸ਼ਰ ਨੂੰ ਕਿਸੇ ਨੇ ਭੀ ਨਹੀਂ ਪਾਇਆ, ਬੇਸ਼ੱਕ ਮਨ ਵਿਚ ਚੰਗੀ ਤਰ੍ਹਾਂ ਵਿਚਾਰ ਕੇ ਦੇਖ ਲਵੋ।

## ਮਨਮੁਖ ਮੈਲੁ ਨ ਉੱਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥ ੧ ॥

ਮਨਮੁਖ ਪੁਰਸ਼ਾਂ ਦੇ ਹਿਰਦੇ ਚੋਂ ਓਨਾ ਚਿਰ ਰਾਗ ਦ੍ਵੈਸ਼ ਵਾ ਅਵਿੱਦਿਆ ਰੂਪੀ ਮੈਲ ਉੱਤਰਦੀ ਨਹੀਂ ਹੈ, ਜਿੰਨਾ ਚਿਰ ਗੁਰ ਸ਼ਬਦ ਵਿਖੇ ਪਿਆਰ ਧਾਰਨ ਨਹੀਂ ਕਰਦਾ ॥ ੧ ॥

## ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥

ਹੇ ਮੇਰੇ ਮਨ ! ਤੂੰ ਸਤਿਗੁਰਾਂ ਦੇ ਹੁਕਮ ਅਨੁਸਾਰ ਚਲਣਾ ਕਰ।

## ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥ ੧ ॥ ਰਹਾਉ ॥

ਆਪਣੇ ਸਤਸੰਗ ਘਰ ਵਿਚ ਵਸ ਕੇ ਜੇ ਤੂੰ ਨਾਮ ਅੰਮ੍ਰਿਤ ਨੂੰ ਪੀਵੇਂਗਾ ਤਾਂ ਮਹਲੁ=ਸਰੂਪ ਸੁਖ ਨੂੰ ਪਾ ਲਵੇਂਗਾ॥ ੧॥ ਰਹਾਉ॥

## ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ ॥

ਔਗੁਣ ਵਾਲੀਆਂ ਜੋ ਮਨਮੁਖ ਇਸਤ੍ਰੀਆਂ ਹਨ, ਉਨ੍ਹਾਂ ਵਿਚ ਪਰਮੇਸ਼ਰ ਪ੍ਰਾਪਤੀ ਦਾ ਕੋਈ ਸ਼ੁਭ ਗੁਣ ਨਹੀਂ ਹੈ, ਇਸ ਲਈ ਉਨ੍ਹਾਂ ਨੂੰ ਪਰਮੇਸ਼ਰ ਪਤੀ ਪਾਸ ਬੈਠਣਾ ਨਹੀਂ ਮਿਲਦਾ ।

## ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ॥

ਮਨਮੁਖ ਪੁਰਸ਼ ਗੁਰ ਉਪਦੇਸ਼ ਨੂੰ ਨਹੀਂ ਜਾਣਦੇ, ਔਗੁਣਾਂ ਕਰਕੇ ਉਹ ਪ੍ਰਭੂ ਦੂਰ ਹੈ।

## ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ॥

ਜਿਨ੍ਹਾਂ ਗੁਰਮੁਖਾਂ ਨੇ ਸੱਚਨਾਮ ਜਪਣਾ ਪਛਾਣਿਆ ਹੈ, ਵਾ ਸੱਚਨਾਮ ਨੂੰ ਮੁਕਤੀ ਦਾਤਾ ਪਛਾਣਿਆ ਹੈ, ਉਹ ਭਰਪੂਰਿ=ਪਰੀਪੂਰਨ ਸੱਚੇ ਵਾਹਿਗੁਰੂ ਵਿਚ ਰੱਤੇ ਹਨ।

ਵਾ-ਸੱਚ ਵਿਖੇ ਤਦਾਕਾਰ ਹੋ ਕੇ ਸ਼ੁਭ ਗੁਣਾਂ ਨਾਲ ਭਰਪੂਰਿ ਹੋਏ ਹਨ।

## ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ॥ ੨॥

ਜਿਨ੍ਹਾਂ ਗੁਰ ਸ਼ਬਦੀਆਂ ਨੇ ਮਨ ਦੇ ਕਠੋਰ ਸੁਭਾਵ ਨੂੰ ਵਿੰਨ੍ਹਿਆ ਹੈ, ਵਾ ਮਨ ਨੂੰ ਨਾਮ ਨਾਲ ਤਦਾਕਾਰ ਕੀਤਾ ਹੈ ਉਨ੍ਹਾਂ ਨੂੰ ਪ੍ਰਭੂ ਆਪ ਪਾਸ ਆ ਕੇ ਮਿਲਿਆ ਹੈ॥ ੨॥

## ਆਪੇ ਰੰਗਣਿ ਰੰਗਿਓਨੁ ਸਬਦੇ ਲਇਓਨੁ ਮਿਲਾਇ॥

ਜਿਨ੍ਹਾਂ ਨੇ ਮਨ ਰੂਪ ਬਸਤ੍ਰ ਨੂੰ ਗੁਰੂ ਰੂਪ ਲਿਲਾਰੀ ਨੇ ਸਤਸੰਗ ਰੂਪ ਰੰਗਣਿ=ਮੱਟੀ ਵਿਚ ਨਾਮ ਜਲ ਭਗਤੀ ਰੂਪ ਰੰਗ ਪਾ ਕੇ ਰੰਗਿਆ ਹੈ, ਉਨ੍ਹਾਂ ਨੂੰ ਸਬਦੇ=ਬ੍ਰਹਮ ਦੇ ਮੇਲ ਨਾਲ ਮਿਲਾ ਲੀਤਾ ਹੈ। ਵਾ ਉਨ੍ਹਾਂ ਨੂੰ ਬ੍ਰਹਮ ਨੇ ਆਪਣੇ ਮੇਲ ਨਾਲ ਮਿਲਾ ਲੀਤਾ ਹੈ।

## ਸਚਾ ਰੰਗੁ ਨ ਉੱਤਰੈ ਜੋ ਸਚਿ ਰਤੇ ਲਿਵ ਲਾਇ॥

ਅੰਨਵੈਂ:- ਜੋ ਲਿਵ ਲਗਾ ਕੇ ਸੱਚੇ ਵਾਹਿਗੁਰੂ ਵਿਚ ਰੱਤੇ ਹਨ-ਉਨ੍ਹਾਂ ਦਾ ਸੱਚਾ ਰੰਗੁ=ਆਨੰਦ ਉੱਤਰਦਾ ਨਹੀਂ ਹੈ।

## ਚਾਰੇ ਕੁੰਡਾ ਭਵਿ ਥਕੇ ਮਨਮੁਖ ਬੂਝ ਨ ਪਾਇ॥

ਗੁਰਾਂ ਤੋਂ ਹੀਣ ਮਨਮੁਖ ਪੁਰਸ਼ ਪੂਰਬ ਪੱਛਮ ਆਦਿ ਚਾਰੇ ਕੂੰਟਾਂ ਵਿਚ ਫਿਰ ਫਿਰ ਕੇ ਥੱਕ ਗਏ ਹਨ ਪਰ ਸੱਤ ਅਸੱਤ ਦੀ ਗਿਆਤ ਨੂੰ ਨਹੀਂ ਪਾਂਦੇ।

## ਜਿਸੁ ਸਤਿਗੁਰੁ ਮੇਲੇ ਸੋ ਮਿਲੈ ਸਚੈ ਸਬਦਿ ਸਮਾਇ॥ ੩॥

ਉਹ ਪ੍ਰਮਾਤਮਾ ਜਿਸਨੂੰ ਸਤਿਗੁਰਾਂ ਨਾਲ ਮੇਲਦਾ ਹੈ ਉਹ ਨਾਮ ਨਾਲ ਮਿਲਦਾ ਹੈ। ਜੋ ਨਾਮ ਨਾਲ ਮਿਲਦਾ ਹੈ ਉਹ ਫਿਰ ਸਚੇ ਸਬਦਿ=ਬ੍ਰਹਮ ਵਿਖੇ ਅਭੇਦ ਹੁੰਦਾ ਹੈ॥ ੩॥

## ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ॥

ਮੈਂ ਬੜੇ ਦੁਨਿਆਵੀ ਮਿੱਤ੍ਰ ਬਣਾ ਕਰਕੇ ਥੱਕ ਗਈ ਹਾਂ, ਕਿ ਮੇਰਾ ਦੁੱਖ ਕੋਈ ਕੱਟ ਦੇਵੇ। ਪਰ ਮੇਰਾ ਦੁੱਖ ਕਿਸੇ ਨੇ ਨਹੀਂ ਕੱਟਿਆ।

## ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ॥

ਜਿਸ ਵੇਲੇ ਮੈਂ ਸੱਚੇ ਪ੍ਰੀਤਮ ਗੁਰਾਂ ਨਾਲ ਮਿਲੀ, ਤੇ ਉਨ੍ਹਾਂ ਦੇ ਸਬਦਿ=ਉਪਦੇਸ਼ ਨਾਲ ਮਿਲਾਪ ਹੋਇਆ ਤਾਂ ਉਨ੍ਹਾਂ ਨੇ ਮੇਰਾ ਦੁੱਖ ਕੱਟ ਦਿੱਤਾ।

## ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ ॥

ਸੱਚੀ ਸ਼ਰਧਾ ਰੂਪ ਰਾਸਿ=ਪੂੰਜੀ ਨਾਲ ਜਿਸ ਨੇ ਸੱਚਨਾਮ ਰੂਪੀ ਵਸਤੂ ਨੂੰ ਖੱਟਣਾ ਕੀਤਾ ਹੈ, ਉਸ ਸੱਚੇ ਦੀ ਸੱਚੀ ਸੋਇ=ਸੋਭਾ ਹੁੰਦੀ ਹੈ।

## ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ ॥ ੪ ॥ ੨੬ ॥ ੫੯ ॥

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਗੁਰਮੁਖ ਹੋ ਕੇ ਸੱਚ ਵਿਖੇ ਮਿਲੇ ਹਨ-
ਉਹ ਕਦੇ ਸੱਚੇ ਨਾਲੋ ਵਿਛੁੜਦੇ ਨਹੀਂ ਹਨ॥ ੪ ॥੨੬ ॥੫੯ ॥

## ਸਿਰੀਰਾਗੁ ਮਹਲਾ ੩ ॥

## ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ ॥

ਕਰਤਾ ਪੁਰਖ ਪ੍ਰਮਾਤਮਾ ਆਪ ਹੀ ਸ੍ਰਿਸ਼ਟੀ ਦੇ ਕਾਰਣ ਜੋ ਮਹਿਤਤ ਆਦਿਕ ਹਨ ਉਨ੍ਹਾਂ ਨੂੰ ਕਰਦਾ ਹੈ, ਵਾ:-ਆਪ ਹੀ ਕਾਰਨ ਕਾਰਜ ਨੂੰ ਕਰਦਾ ਹੈ, ਆਪ ਹੀ ਸ੍ਰਿਸ਼ਟੀ ਨੂੰ ਉਤਪੰਨ ਕਰਕੇ ਵੇਖਦਾ ਹੈ।

## ਸਭ ਏਕੋ ਇਕੁ ਵਰਤਦਾ ਅਲਖੁ ਨ ਲਖਿਆ ਜਾਇ ॥

ਸਾਰਿਆਂ ਜੀਵਾਂ ਵਿਚ ਇਕੋ ਇੱਕ ਪ੍ਰਮਾਤਮਾ ਵਰਤਦਾ ਹੈ, ਪੁਨਾ ਉਹ ਅਲਖ ਸਰੂਪ ਹੈ, ਆਪਣੇ ਆਪ ਜਾਣਿਆਂ ਨਹੀਂ ਜਾਂਦਾ ।

## ਆਪੇ ਪ੍ਰਭੁ ਦਇਆਲੁ ਹੈ ਆਪੇ ਦੇਇ ਬੁਝਾਇ ॥

ਪ੍ਰਭੂ ਪ੍ਰਮਾਤਮਾ ਜਿਸ ਉਤੇ ਆਪ ਦਿਆਲੂ ਹੁੰਦਾ ਹੈ, ਉਸਨੂੰ ਆਪਣਾ ਸਰੂਪ ਆਪ ਹੀ ਸਮਝਾ ਦੇਂਦਾ ਹੈ।

## ਗੁਰਮਤੀ ਸਦ ਮਨਿ ਵਸਿਆ ਸਚਿ ਰਹੇ ਲਿਵ ਲਾਇ ॥ ੧ ॥

ਗੁਰਾਂ ਦੀ ਸਿੱਖਿਆ ਧਾਰਨ ਵਾਲਿਆਂ ਦੇ ਮਨ ਵਿਚ ਸਦਾ ਵਿਸ਼ੇਸ਼ ਰੂਪ ਕਰਕੇ ਵੱਸ ਰਿਹਾ ਹੈ, ਜੋ ਗੁਰਮਤੀਏ ਸੱਚ ਵਿਖੇ ਲਿਵ ਲਗਾ ਰਹੇ ਹਨ॥ ੧ ॥

## ਮਨ ਮੇਰੇ ਗੁਰ ਕੀ ਮੰਨਿ ਲੈ ਰਜਾਇ ॥

ਹੇ ਮੇਰੇ ਮਨ ! ਤੂੰ ਗੁਰਾਂ ਦੀ ਆਗਿਆ ਨੂੰ ਮੰਨ ਲੈ। ਆਗਿਆ ਮੰਨਣ ਦਾ ਏਡਾ ਪ੍ਰਤਾਪ ਹੈ।

## ਮਨੁ ਤਨੁ ਸੀਤਲੁ ਸਭੁ ਥੀਐ ਨਾਮੁ ਵਸੈ ਮਨਿ ਆਇ ॥ ੧ ॥ ਰਹਾਉ ॥

ਇੱਕ ਤਾਂ ਅਕਾਲ ਪੁਰਖ ਦਾ ਨਾਮ ਵਿਚ ਆ ਕੇ ਵਸਦਾ ਹੈ ਦੂਜਾ-ਇਸ ਦਾ.ਮਨ ਤਨ ਸਭ ਤਰ੍ਹਾਂ ਕਰਕੇ ਸੀਤਲੁ=ਠੰਢਾ ਹੁੰਦਾ ਹੈ॥ ੧ ॥ ਰਹਾਉ ॥

## ਜਿਨਿ ਕਰਿ ਕਾਰਣੁ ਧਾਰਿਆ ਸੋਈ ਸਾਰ ਕਰੇਇ ॥

ਜਿਸ ਕਾਰਨ ਰੂਪ ਪ੍ਰਮਾਤਮਾ ਨੇ ਪ੍ਰਪੰਚ ਨੂੰ ਧਾਰਨਾ ਕੀਤਾ ਹੈ। ਉਹੀ ਪ੍ਰਮਾਤਮਾ ਇਸ ਪ੍ਰਪੰਚ ਦੀ ਸਾਰ=ਸੰਭਾਲ ਕਰਦਾ ਹੈ।

## ਗੁਰ ਕੈ ਸਬਦਿ ਪਛਾਣੀਐ ਜਾ ਆਪੇ ਨਦਰਿ ਕਰੇਇ ॥

ਜਾਂ ਗੁਰਾਂ ਦੇ ਉਪਦੇਸ਼ ਨੂੰ ਪਛਾਣੀਏ ਤਾਂ ਉਹ ਪ੍ਰਮਾਤਮਾ ਆਪ ਹੀ ਨਦਰਿ ਕਰੇਇ=ਕਿਰਪਾ ਦ੍ਰਿਸ਼ਟੀ

ਕਰਦਾ ਏ।

ਅਥਵਾ:-ਗੁਰਾਂ ਦੇ ਉਪਦੇਸ਼ ਕਰਕੇ ਉਹ ਪ੍ਰਮਾਤਮਾ ਪਛਾਣਿਆ ਜਾਂਦਾ ਹੈ।

ਪ੍ਰਸ਼ਨ-ਗੁਰੂ ਕਿਵੇਂ ਮਿਲਦੇ ਹਨ? ਉੱਤਰ- ਜਾਂ ਉਹ ਪ੍ਰਮਾਤਮਾ ਆਪ ਕਿਰਪਾ ਦ੍ਰਿਸ਼ਟੀ ਕਰੇ ਤਾਂ ਗੁਰੂ ਮਿਲਦੇ ਹਨ।

## ਸੇ ਜਨ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ॥

ਉਹ ਪੁਰਸ਼ ਗੁਰਾਂ ਦੇ ਸ਼ਬਦ ਕਰਕੇ-ਤਿਸ ਸੱਚੇ ਪ੍ਰਮਾਤਮਾ ਦੇ ਦਰਬਾਰ ਵਿਖੇ ਸ਼ੋਭਨੀਕ ਹਨ।

## ਗੁਰਮੁਖਿ ਸਚੈ ਸਬਦਿ ਰਤੇ ਆਪਿ ਮੇਲੇ ਕਰਤਾਰਿ॥ ੨ ॥

ਜੋ ਗੁਰਮੁਖ ਜਨ ਮੁਖ ਗੁਰਾਂ ਦੇ ਸੱਚੇ ਉਪਦੇਸ਼ ਵਿਚ ਰੱਤੇ ਹਨ ਉਨ੍ਹਾਂ ਨੂੰ ਕਰਤਾਰ ਨੇ ਆਪਣੇ ਨਾਲ ਮੇਲਿਆ ਹੈ॥ ੨ ॥

## ਗੁਰਮਤੀ ਸਚੁ ਸਲਾਹਣਾ ਜਿਸ ਦਾ ਅੰਤੁ ਨ ਪਾਰਾਵਾਰੁ॥

ਗੁਰ ਸਿੱਖਿਆ ਲੈਣ ਵਾਲਾ ਜਗਿਆਸੂ ! ਉਸ ਸੱਚ ਦਾ ਸਲਾਹੁਣਾ ਕਰਦਾ ਹੈ, ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ।

## ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ॥

ਉਹ ਹੁਕਮੀ ਪ੍ਰਮਾਤਮਾ ਆਪ ਹੀ ਸਭ ਘਟਾਂ ਘਟਾਂ ਵਿਚ ਵੱਸ ਰਿਹਾ ਹੈ। ਉਸ ਦੇ ਹੁਕਮ ਵਿਚ ਹੀ ਧਰਮ ਰਾਜਾ ਜੀਵਾਂ ਦੇ ਪਾਪਾਂ ਪੁੰਨਾਂ ਦਾ ਵਿਚਾਰ ਕਰਦਾ ਹੈ।

ਅਥਵਾ:-ਜੋ ਹੁਕਮੀ ਪ੍ਰਮਾਤਮਾ ਆਪ ਹੀ ਸਭ ਘਟਾਂ ਘਟਾਂ ਵਿਚ ਵੱਸ ਰਿਹਾ ਹੈ ਉਸ ਦੇ ਹੁਕਮ ਮੰਨਣ ਦਾ ਵਿਚਾਰ ਕਰੇ।

## ਗੁਰ ਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ॥

ਗੁਰ ਸ਼ਬਦ ਦੁਆਰਾ ਹਿਰਦੇ 'ਚੋਂ ਹੰਗਤਾ ਮਮਤਾ ਖੋਹ ਕੇ ਉਸ ਦੀ ਸ਼ਲਾਘਾ ਕਰੀਏ।

## *ਸਾ ਧਨ ਨਾਵੈ ਬਾਹਰੀ ਅਵਗਣਵੰਤੀ ਰੋਇ॥ ੩ ॥

ਜੋ ਸਾਧਨ=ਇਸਤ੍ਰੀ ਨਾਮ ਤੋਂ ਬਾਹਰ ਹੈ, ਉਹ ਔਗੁਣਾਂ ਵਾਲੀ ਇਸਤ੍ਰੀ ਰੋਂਦੀ ਹੀ ਰਹਿੰਦੀ ਹੈ॥ ੩ ॥

## ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ॥

ਸੱਚ ਦੀ ਸ਼ਲਾਘਾ ਕਰੇ ਬਾਣੀ ਕਰਕੇ, ਸੱਚ ਦੀ ਸੇਵਾ ਵਿਚ ਲਗਨਾ ਕਰੇ ਤਨ ਕਰਕੇ, ਸੱਚੇ ਨਾਮ ਨੂੰ ਜਪੇ ਮਨ ਕਰਕੇ, ਤਾਂ ਪਦਾਰਥਾਂ ਵੱਲੋਂ ਤ੍ਰਿਪਤ ਹੁੰਦਾ ਹੈ।

ਅਥਵਾ:-ਸਚ=ਨਿਸਚੇ ਕਰਕੇ ਸੱਚ ਦੇ ਸਲਾਹੁਣੇ ਵਿਖੇ ਲਗੇ, ਕਿਉਂਕਿ ਸੱਚੇ ਨਾਮ ਕਰਕੇ ਹੀ ਮਨ ਤ੍ਰਿਪਤ ਹੁੰਦਾ ਹੈ।

## ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ॥

ਸ਼ੁਭ ਗੁਣਾਂ ਨੂੰ ਵਿਚਾਰਨਾ ਕਰੇ, ਸ਼ੁਭ ਗੁਣਾਂ ਨੂੰ ਹੀ ਸੰਗ੍ਰਹਾ=ਇਕੱਤ੍ਰ ਕਰੇ; ਔਗੁਣਾਂ ਦੀ ਮੈਲ ਨੂੰ ਨਾਮ ਜਲ

---

* ਇਥੇ ਪਾਠ 'ਸਾਧਨ' ਬੋਲਣਾ ਹੈ।

ਨਾਲ ਧੋ ਕੇ ਬਾਹਰ ਕੱਢ ਦੇਵੇ।

## ਆਪੇ ਮੇਲਿ ਮਿਲਾਇਦਾ ਫਿਰਿ ਵੇਛੋੜਾ ਨ ਹੋਇ ॥

ਤਾਂ ਵਾਹਿਗੁਰੂ ਆਪਣੇ ਮੇਲ ਨਾਲ ਐਸੇ ਮਿਲਾਂਦਾ ਹੈ, ਜੋ ਮੁੜ ਕਦੇ ਵਿਛੋੜਾ ਨਹੀਂ ਹੁੰਦਾ।

## ਨਾਨਕ ਗੁਰੁ ਸਾਲਾਹੀ ਆਪਣਾ ਜਿਦੂ ਪਾਈ ਪ੍ਰਭੁ ਸੋਇ ॥੪॥੨੭॥੬੦॥

ਗੁਰੂ ਜੀ ਕਥਨ ਕਰਦੇ ਹਨ-ਆਪਣੇ ਪੂਰਨ ਗੁਰਾਂ ਦੀ ਸ਼ਲਾਘਾ ਕਰੇ, ਜਿਦੂ=ਜਿਨ੍ਹਾਂ ਗੁਰਾਂ ਦੁਆਰੇ ਉਹ ਪ੍ਰਭੂ ਪ੍ਰਾਪਤ ਹੁੰਦਾ ਹੈ॥ ੪॥ ੨੭॥ ੬੦॥

## ਸਿਰੀਰਾਗੁ ਮਹਲਾ ੩ ॥

## ਸੁਣਿ ਸੁਣਿ ਕਾਮ ਗਹੇਲੀਏ ਕਿਆ ਚਲਹਿ ਬਾਹ ਲੁਡਾਇ ॥

ਹੇ ਕਾਮ ਚੇਸਟਾ, ਵਾ ਕਾਮਨਾ ਵਿਖੇ ਗਹੇਲੀਏ=ਗ੍ਰਸੀਏ ਹੋਈਏ ਤੂੰ ਸੁਣਿ=ਕੰਨਾਂ ਦੁਆਰੇ ਸੁਨਣਾ ਕਰ, ਤੂੰ ਆਪਣੀ ਬਾਂਹ ਲੁਡਾ ਕੇ ਭਾਵ ਬੇਫਿਕਰ ਹੋ ਕੇ ਕੀ ਚਲਦੀ ਹੈਂ।

## ਆਪਣਾ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ ॥

ਇਸ ਲੋਕ ਵਿਚ ਤੂੰ ਆਪਣੇ ਪਤੀ ਪ੍ਰਮਾਤਮਾ ਨੂੰ ਜਾਣਦੀ ਨਹੀਂ, ਤਾਂ ਅੱਗੇ ਪ੍ਰਲੋਕ ਵਿਚ ਜਾ ਕੇ ਤੂੰ ਕੀ ਮੂੰਹ ਦੇਵੇਂਗੀਂ।

## ਜਿਨੀ ਸਖੀ ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ ॥

ਜਿਸ ਗਿਆਨਵਾਨ ਸਖੀ ਨੇ ਆਪਣੇ ਪਤੀ ਪ੍ਰਮੇਸ਼ਰ ਨੂੰ ਪਛਾਣ ਲਿਆ ਹੈ। ਗੁਰੂ ਜੀ ਕਹਿੰਦੇ ਹਨ-ਮੈਂ ਉਸ ਦੇ ਪਾਇ=ਚਰਨੀਂ ਲਗਦੀ ਹਾਂ।

[ਪੰਨਾ ੩੮]

## ਤਿਨ ਹੀ ਜੈਸੀ ਥੀ ਰਹਾ ਸਤਸੰਗਤਿ ਮੇਲਿ ਮਿਲਾਇ ॥੧॥

ਸਤਸੰਗਤ ਦੇ ਮੇਲ ਨਾਲ ਆਪਣੇ ਆਪ ਨੂੰ ਮਿਲਾਕੇ ਮੈਂ ਭੀ ਤਿਨ੍ਹਾਂ ਵਰਗੀ ਹੋ ਰਵ੍ਹਾਂਗੀ॥ ੧॥

## ਮੁੰਧੇ ਕੂੜਿ ਮੁਠੀ ਕੂੜਿਆਰਿ ॥

ਹੇ ਕੁੜਿਆਰ ਮੁੰਧੇ ! ਤੂੰ ਤਾਂ ਕੂੜਿ=ਝੂਠ ਆਦਿਕਾਂ ਕਰਕੇ ਮੁਠੀ=ਲੁੱਟੀ ਪੁੱਟੀ ਗਈ ਹੈਂ।

## ਪਿਰੁ ਪ੍ਰਭੁ ਸਾਚਾ ਸੋਹਣਾ ਪਾਈਐ ਗੁਰ ਬੀਚਾਰਿ ॥੧॥ ਰਹਾਉ ॥

ਸੱਚਾ ਪ੍ਰਭੂ ਸੋਹਣਾ ਪਤੀ ਹੈ ਪ੍ਰੰਤੂ ਗੁਰਾਂ ਦੇ ਵਿਚਾਰ ਦੁਆਰਾ ਪਾਈਦਾ ਹੈ॥ ੧॥ ਰਹਾਉ॥

## ਮਨਮੁਖਿ ਕੰਤੁ ਨ ਪਛਾਣਈ ਤਿਨ ਕਿਉ ਰੈਣਿ ਵਿਹਾਇ ॥

ਮਨਮੁਖ ਇਸਤ੍ਰੀਆਂ ਪਰਮੇਸ਼ਰ ਪਤੀ ਨੂੰ ਨਹੀਂ ਪਛਾਣਦੀਆਂ, ਇਸ ਲਈ ਤਿਨ੍ਹਾਂ ਦੀ ਅਵੱਸਥਾ ਰੂਪੀ ਰਾਤ ਸੁੱਖ ਨਾਲ ਕਿਵੇਂ ਬਤੀਤ ਹੋਵੇ।

ਵਾ ਤਿਨ੍ਹਾਂ ਦੀ ਅਵਿੱਦਿਆ ਰੂਪੀ ਰਾਤ ਕਿਵੇਂ ਬਤੀਤ ਹੋਵੇ।

## ਗਰਬਿ ਅਟੀਆ ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ॥

ਗਰਬਿ ਅਟੀਆ=ਹੰਕਾਰ ਵਿਖੇ ਪੂਰਤ ਹੋ ਕੇ ਪਦਾਰਥਾਂ ਦੀ ਤ੍ਰਿਸ਼ਨਾਂ ਰੂਪੀ ਅੱਗ ਵਿਚ ਜਲਹਿ= ਸੜਦੀਆਂ ਹਨ, ਅਤੇ ਦ੍ਵੈਤ ਭਾ ਵਿਚ ਲਗ ਕੇ ਦੁੱਖ ਪਾਂਦੀਆਂ ਹਨ।

## ਸਬਦਿ ਰਤੀਆ ਸੋਹਾਗਣੀ ਤਿਨ ਵਿਚਹੁ ਹਉਮੈ ਜਾਇ॥

ਜੋ ਸੁਹਾਗਣ ਇਸਤ੍ਰੀਆਂ ਗੁਰ ਉਪਦੇਸ਼ ਵਿਖੇ ਰੱਤੀਆਂ ਹਨ, ਤਿਨ੍ਹਾਂ ਦੇ ਹਿਰਦੇ 'ਚੋਂ ਹੰਗਤਾ ਮਮਤਾ ਚਲੀ ਜਾਂਦੀ ਹੈ।

## ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ॥ ੨ ॥

ਉਹ ਆਪਣੇ ਪਤੀ ਪ੍ਰਮੇਸ਼ਰ ਦੇ ਅਨੰਦ ਨੂੰ ਸਦਾ ਰਾਵਹਿ=ਭੋਗਦੀਆਂ ਹਨ, ਇਸ ਕਰਕੇ ਤਿਨ੍ਹਾਂ ਦੀ ਅਵੱਸਥਾ ਰੂਪੀ ਰਾਤ ਸੁੱਖਾਂ ਹੀ ਸੁੱਖਾਂ ਵਿਚ ਵਿਹਾਇ=ਬੀਤਦੀ ਹੈ॥ ੨ ॥

## ਗਿਆਨ ਵਿਹੂਣੀ ਪਿਰ ਮੁਤੀਆ ਪਿਰਮੁ ਨ ਪਾਇਆ ਜਾਇ॥

ਜੋ ਸਰੂਪ ਗਿਆਨ ਤੋਂ ਬਿਨਾਂ ਹਨ-ਉਨ੍ਹਾਂ ਨੂੰ ਪਤੀ ਪਰਮਾਤਮਾ ਨੇ ਮੁਤੀਆ=ਛੁੱਟੜ ਕੀਤਾ ਹੈ। ਉਨ੍ਹਾਂ ਪਾਸੋਂ ਪਤੀ ਦਾ ਪ੍ਰੇਮ ਨਹੀਂ ਪਾਇਆ ਜਾਂਦਾ।

## ਅਗਿਆਨ ਮਤੀ ਅੰਧੇਰੁ ਹੈ ਬਿਨੁ ਪਿਰ ਦੇਖੇ ਭੁਖ ਨ ਜਾਇ॥

ਉਨ੍ਹਾਂ ਦੀ ਮਤੀ ਵਿਖੇ ਅਗਿਆਨ ਰੂਪ ਹਨੇਰਾ ਹੈ, ਪਿਰੀ ਦੇ ਵੇਖੇ ਬਿਨਾਂ ਭਾਵ ਆਸਤਕ ਭਾਵਨਾ ਧਾਰੇ ਬਿਨਾਂ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਨਹੀਂ ਜਾਂਦੀ।

## ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ॥

ਸਤਸੰਗ ਵਿਚ ਜਾ ਕੇ ਐਸੇ ਬੇਨਤੀ ਕਰੋ, ਹੇ ਮਹਾਤਮਾਂ ਰੂਪ ਸਖੀਓ ! ਤੁਸੀਂ ਆ ਕੇ ਮੈਨੂੰ ਮਿਲੋ-ਮੈਨੂੰ ਭੀ ਪਤੀ ਪ੍ਰਮਾਤਮਾ ਨਾਲ ਮਿਲਾ ਦਿਓ। ਅੱਗੋਂ ਮਹਾਤਮਾਂ ਨੇ ਕਿਹਾ-

## ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ॥ ੩ ॥

ਪੂਰੇ ਭਾਗ ਆਪਣੇ ਹੋਣ ਤਾਂ ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤਰੀ ਸਤਿਗੁਰ ਦੇਵ ਜੀ ਮਿਲਦੇ ਹਨ। ਗੁਰਾਂ ਦੁਆਰੇ ਜਿਸ ਨੇ ਪਿਰੀ ਦਾ ਨਾਮ ਗਿਆਨ ਪਾਇਆ ਹੈ ਉਹ ਸੱਚ ਸਰੂਪ ਵਿਖੇ ਅਭੇਦ ਹੁੰਦਾ ਹੈ। ਵਾ ਪਿਰੀ ਨੂੰ ਜਿਸ ਨੇ ਭੀ ਪਾਇਆ ਹੈ ਗੁਰਾਂ ਦੁਆਰੇ ਪਾਇਆ ਹੈ। ਜਿਸ ਨੇ ਗੁਰਾਂ ਦੁਆਰੇ ਪਿਰੀ ਨੂੰ ਪਾਇਆ ਹੈ ਉਹ ਸੱਚ ਸਰੂਪ ਵਿਖੇ ਅਭੇਦ ਹੁੰਦਾ ਹੈ॥ ੩ ॥

## ਸੇ ਸਹੀਆ ਸੋਹਾਗਣੀ ਜਿਨ ਕਉ ਨਦਰਿ ਕਰੇਇ॥

ਉਹ ਸਖੀਆਂ ਸੋਹਾਗਵੰਤੀਆਂ ਹਨ-ਜਿਨ੍ਹਾਂ ਉਤੇ ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰਦਾ ਹੈ।

## ਖਸਮੁ ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ॥

ਪੁਨਾ ਜੋ ਗੁਰਾਂ ਅੱਗੇ ਆਪਣਾ ਤਨ ਮਨ ਦੇ ਕੇ ਆਪਣੇ ਖਸਮ ਪ੍ਰਮਾਤਮਾ ਨੂੰ ਪਛਾਣਦੀਆਂ ਹਨ।

## ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ॥

ਗੁਰਾਂ ਦੀ ਕਿਰਪਾ ਨਾਲ ਹਉਮੈ ਨੂੰ ਦੂਰ ਕਰਕੇ ਆਪਣਾ ਜੋ ਪਤੀ ਪ੍ਰਮਾਤਮਾ ਹੈ ਉਸ ਨੂੰ ਹਿਰਦੇ ਘਰ ਵਿਚ ਹੀ ਪਾਇਆ ਹੈ।

## ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨੁ ਭਗਤਿ ਕਰੇਇ॥ ੪॥ ੨੮॥ ੬੧॥

ਗੁਰੂ ਜੀ ਕਥਨ ਕਰਦੇ ਹਨ-ਉਹ ਸੋਹਾਗਣ ਇਸਤ੍ਰੀਆਂ ਸੋਭਾ ਵਾਲੀਆਂ ਹਨ ਜੋ ਰਾਤ ਦਿਨ ਪਰਮੇਸ਼ਰ ਦੀ ਭਗਤੀ ਕਰਦੀਆਂ ਹਨ॥ ੪॥ ੨੮॥ ੬੧॥

## ਸਿਰੀਰਾਗੁ ਮਹਲਾ ੩॥

## ਇਕਿ ਪਿਰੁ ਰਾਵਹਿ ਆਪਣਾ ਹਉ ਕੈ ਦਰਿ ਪੂਛਉ ਜਾਇ॥

ਇਕ ਜੋ ਗਿਆਨਵਾਨ ਸੁਹਾਗਣ ਸਖੀਆਂ ਹਨ ਉਹ ਆਪਣੇ ਪਤੀ ਦੇ ਆਨੰਦ ਨੂੰ ਭੋਗਦੀਆਂ ਹਨ, ਮੈਂ ਕਿਸ ਦੇ ਦਰਵਾਜ਼ੇ ਜਾ ਕੇ ਪਤੀ ਦੀ ਪ੍ਰਾਪਤੀ ਦਾ ਰਸਤਾ ਪੁੱਛਾਂ?॥ ਉੱਤਰ:-

## ਸਤਿਗੁਰੁ ਸੇਵੀ ਭਾਉ ਕਰਿ ਮੈ ਪਿਰੁ ਦੇਹੁ ਮਿਲਾਇ॥

ਹੇ ਜਗਿਆਸੂ! ਤੂੰ ਪ੍ਰੇਮ ਪੂਰਬਕ ਸਤਿਗੁਰਾਂ ਨੂੰ ਸੇਵਨਾ ਕਰ, ਤੇ ਐਸੇ ਬੇਨਤੀ ਕਰ-

ਹੇ ਗੁਰੋ! ਮੈਨੂੰ ਪਿਰੀ ਨਾਲ ਮਿਲਾ ਦਿਓ। ਅੱਗੋਂ ਗੁਰੂ ਜੀ ਉੱਤਰ ਦੇਂਦੇ ਹਨ:

## ਸਭੁ ਉਪਾਏ ਆਪੇ ਵੇਖੈ ਕਿਸੁ ਨੇੜੈ ਕਿਸੁ ਦੂਰਿ॥

ਜੋ ਪ੍ਰਮਾਤਮਾ ਸਾਰਿਆਂ ਨੂੰ ਉਤਪੰਨ ਕਰਕੇ ਆਪ ਹੀ ਵੇਖੈ=ਪਾਲਦਾ ਹੈ ਉਹ ਪ੍ਰਮਾਤਮਾ ਕਿਸ ਦੇ ਨੇੜੇ ਤੇ ਕਿਸ ਦੇ ਦੂਰ ਕਹੀਏ, ਅਰਥਾਤ ਆਪਦਾ ਆਪ ਰੂਪ ਹੋਣ ਕਰਕੇ ਨਾ ਕਿਸੀ ਦੇ ਨੇੜੇ ਨਾ ਕਿਸੀ ਦੇ ਦੂਰ ਕਹੀਦਾ ਹੈ।

## ਜਿਨਿ ਪਿਰੁ ਸੰਗੇ ਜਾਣਿਆ ਪਿਰੁ ਰਾਵੇ ਸਦਾ ਹਦੂਰਿ॥ ੧॥

ਜਿਸ ਨੇ ਪਿਰੀ ਨੂੰ ਅੰਗ ਸੰਗ ਜਾਣਿਆ ਹੈ, ਉਹ ਹਾਜ਼ਰਾ ਹਜ਼ੂਰ ਜਾਣ ਕੇ ਪਿਰੀ ਦੇ ਅਨੰਦ ਨੂੰ ਸਦਾ ਰਾਵੇ=ਭੋਗਦੀ ਹੈ॥ ੧॥

## ਮੁੰਧੇ ਤੂ ਚਲੁ ਗੁਰ ਕੈ ਭਾਇ॥

ਹੇ ਮੁੰਧੇ=ਜਗਿਆਸੂ ਰੂਪ ਇਸਤ੍ਰੀ! ਤੂੰ ਗੁਰਾਂ ਦੇ ਭਾਇ=ਭਾਣੇ ਅਨੁਸਾਰ ਚਲਣਾ ਕਰ।

## ਅਨਦਿਨੁ ਰਾਵਹਿ ਪਿਰੁ ਆਪਣਾ ਸਹਜੇ ਸਚਿ ਸਮਾਇ॥ ੧॥ ਰਹਾਉ॥

ਤਦ ਤੂੰ ਰਾਤ ਦਿਨ ਆਪਣੇ ਪਤੀ ਦੇ ਆਨੰਦ ਨੂੰ ਭੋਗੇਂਗੀ, ਅਤੇ ਸੁਭਾਵਕ ਹੀ ਸੱਚ ਸਰੂਪ ਵਿਖੇ ਸਮਾਵੇਂਗੀ॥ ੧॥ ਰਹਾਉ॥

## ਸਬਦਿ ਰਤੀਆ ਸੋਹਾਗਣੀ ਸਚੈ ਸਬਦਿ ਸੀਗਾਰਿ॥

ਜੋ ਗੁਰ ਸ਼ਬਦ ਵਿਖੇ ਰੱਤੀਆਂ ਹਨ ਉਹ ਸੁਹਾਗਣਾਂ ਹਨ, ਉਹ ਜੀਵਨ ਮੁਕਤ ਲਈ ਸੱਚੇ ਗੁਰ ਉਪਦੇਸ਼ ਰੂਪ ਸ਼ਿੰਗਾਰ ਨੂੰ ਕਰਦੀਆਂ ਹਨ।

ਅਥਵਾ:-ਸੱਚੇ ਉਪਦੇਸ਼ ਰੂਪ ਸ਼ਿੰਗਾਰ ਨੂੰ ਕਰਕੇ ਸੋਹਾਗਣੀਆਂ ਸਬਦਿ=ਬ੍ਰਹਮ ਵਿਖੇ ਰੱਤੀਆਂ ਹਨ।

## ਹਰਿ ਵਰੁ ਪਾਇਨਿ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ॥

ਆਪਣੇ ਘਰਿ=ਅੰਤਹਕਰਨ ਵਿਚ ਹਰੀ ਰੂਪ ਪਤੀ ਨੂੰ ਪਾਂਵਦੀਆਂ ਹਨ-ਗੁਰਾਂ ਵਿਖੇ ਹਿਤ ਪਿਆਰ ਕਰਕੇ ਭਾਵ ਅਤੀਅੰਤ ਪ੍ਰੇਮ ਧਾਰ ਕੇ।

## ਸੇਜ ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ॥

ਰੰਗਿ=ਅਨੰਦ ਰੂਪ ਹਰੀ ਦੇ ਰਵੈ=ਉਚਾਰਨ ਕਰਕੇ ਅੰਤਹਕਰਨ ਰੂਪ ਸਿਹਜਾ ਸ਼ੋਭਨੀਕ ਹੋਈ ਹੈ ਅਤੇ ਅੰਤਹਕਰਨ ਰੂਪ ਭੰਡਾਰੇ ਭਗਤੀ ਨਾਲ ਭਰੇ ਹੋਇ ਹਨ।

## ਸੋ ਪ੍ਰਭੁ ਪ੍ਰੀਤਮੁ ਮਨਿ ਵਸੈ ਜਿ ਸਭਸੈ ਦੇਇ ਅਧਾਰੁ॥ ੨॥

ਜੋ ਸਾਰਿਆਂ ਨੂੰ ਆਸਰਾ ਦੇ ਰਿਹਾ ਹੈ ਉਹ ਪ੍ਰੀਤਮ ਪ੍ਰਭੂ ਸੋਹਾਗਣਾਂ ਦੇ ਮਨ ਵਿਖੇ ਵੱਸਦਾ ਹੈ॥ ੨॥

## ਪਿਰੁ ਸਾਲਾਹਨਿ ਆਪਣਾ ਤਿਨ ਕੈ ਹਉ ਸਦ ਬਲਿਹਾਰੈ ਜਾਉ॥

ਜੋ ਆਪਣੇ ਪਿਰੁ=ਪਤੀ ਪ੍ਰਮਾਤਮਾ ਨੂੰ ਸਲਾਹੁੰਦੇ ਹਨ, ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ।

## ਮਨੁ ਤਨੁ ਅਰਪੀ ਸਿਰੁ ਦੇਈ ਤਿਨ ਕੈ ਲਾਗਾ ਪਾਇ॥

ਉਨ੍ਹਾਂ ਅੱਗੇ ਮਨ ਤਨ ਅਰਪ ਕੇ ਪ੍ਰਤੱਖ ਸਿਰ ਵਾ ਹੰਕਾਰ ਨੂੰ ਦੇਂਦਾ ਹਾਂ-ਅਤੇ ਤਿਨ੍ਹਾਂ ਦੇ ਪਾਇ=ਚਰਨਾਂ ਵਿਖੇ ਲਗਦਾ ਹਾਂ।

## ਜਿਨੀ ਇਕੁ ਪਛਾਣਿਆ ਦੂਜਾ ਭਾਉ ਚੁਕਾਇ॥

ਜਿਨ੍ਹਾਂ ਨੇ ਇਕ ਪ੍ਰਮਾਤਮਾ ਨੂੰ ਪਛਾਣਿਆ ਹੈ ਤਿਨ੍ਹਾਂ ਨੇ ਦ੍ਵੈਤ ਭਾ ਨੂੰ ਚੁਕਾਇ=ਦੂਰ ਕੀਤਾ ਹੈ।

## ਗੁਰਮੁਖਿ ਨਾਮੁ ਪਛਾਣੀਐ ਨਾਨਕ ਸਚਿ ਸਮਾਇ॥ ੩॥ ੨੯॥ ੬੨॥

ਗੁਰਾਂ ਦੁਆਰੇ ਨਾਮ ਨੂੰ ਜਪ ਕੇ ਪਰਮੇਸ਼ਰ ਨੂੰ ਪਛਾਣੀਏ ਤਾਂ ਸੱਚ ਸਰੂਪ ਵਿਖੇ ਸਮਾ ਜਾਂਦਾ ਹੈ॥ ੩॥ ੨੯॥ ੬੨॥

## ਸਿਰੀਰਾਗੁ ਮਹਲਾ ੩॥

## ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ॥

ਹੇ ਹਰਿ ਜੀ ! ਸਚੁ=ਨਿਸਚੇ ਕਰਕੇ ਤੂੰ ਸੱਚਾ ਹੈਂ, ਜਿਤਨਾ ਕੁ ਪ੍ਰਪੰਚ ਹੈ ਇਹ ਸਭ ਕੁਝ ਤੇਰੇ ਚੀਰੈ=ਦਫਤਰ ਵਿਚ ਹੈ, ਵਾ ਹੱਦ ਵਿਚ ਹੈ, ਵਾ ਵਿਸਥਾਰ ਵਿਚ ਹੈ।

## ਲਖ ਚਉਰਾਸੀਹ ਤਰਸਦੇ ਫਿਰੇ ਬਿਨੁ ਗੁਰ ਭੇਟੇ ਪੀਰੈ॥

ਚੁਰਾਸੀ ਲੱਖ ਜੂਨੀਆਂ ਦੇ ਜੀਵ ਸੁਖਾਂ ਨੂੰ ਤਰਸਦੇ ਫਿਰਦੇ ਹਨ, ਵਾ ਪਰਮੇਸ਼ਰ ਦੀ ਪ੍ਰਾਪਤੀ ਨੂੰ ਤਰਸਦੇ ਫਿਰਦੇ ਹਨ, ਪੀਰੈ=ਪੂਜਨੀਕ ਗੁਰਾਂ ਦੇ ਮਿਲੇ ਬਿਨਾਂ ਉਸ ਦੀ ਪ੍ਰਾਪਤੀ ਨਹੀਂ ਹੁੰਦੀ, ਵਾ ਗੁਰਾਂ ਦੇ ਮਿਲੇ ਬਿਨਾਂ ਇਸ ਨੂੰ ਪੀਰੈ=ਪੀੜਾ ਬਣੀ ਰਹਿੰਦੀ ਹੈ।

ਵਾ ਹਿੰਦੂ-ਗੁਰਾਂ ਦੇ ਮਿਲੇ ਬਿਨਾਂ, ਮੁਸਲਮਾਨ-ਪੀਰਾਂ ਦੇ ਮਿਲੇ ਬਿਨਾਂ ਤਰਸਦੇ ਫਿਰਦੇ ਹਨ।

## ਹਰਿ ਜੀਉ ਬਖਸੇ ਬਖਸਿ ਲਏ ਸੂਖ ਸਦਾ ਸਰੀਰਿ॥

ਜਿਸਨੂੰ ਹਰਿ ਜੀ ਬਖਸ਼ਿਆ ਚਾਹੁੰਦਾ ਹੈ ਉਸ ਨੂੰ ਬਖਸ਼ ਲੈਂਦਾ ਹੈ, ਉਸ ਦੇ ਸਰੀਰ ਵਿਚੇ ਸਦਾ ਸੁਖ ਪ੍ਰਾਪਤ ਹੁੰਦਾ ਹੈ।

## ਗੁਰ ਪਰਸਾਦੀ ਸੇਵ ਕਰੀ ਸਚੁ ਗਹਿਰ ਗੰਭੀਰਿ॥੧॥

ਪ੍ਰਸਾਦੀ ਜੋ ਗੁਰੂ ਹਨ ਉਨ੍ਹਾਂ ਦੀ ਸੇਵਾ ਕਰਨ ਨਾਲ:-ਸੱਚਾ ਜੋ ਗਹਿਰ ਗੰਭੀਰ ਪ੍ਰਮਾਤਮਾ ਹੈ ਉਸ ਦੀ ਪ੍ਰਾਪਤੀ ਹੁੰਦੀ ਹੈ॥ ੧॥

## ਮਨ ਮੇਰੇ ਨਾਮਿ ਰਤੇ ਸੁਖੁ ਹੋਇ॥

ਹੇ ਮੇਰੇ ਮਨ! ਨਾਮੀ ਦੇ ਨਾਮ ਵਿਚ ਤਦਾਕਾਰ ਹੋਣ ਨਾਲ ਸੁਖ ਪ੍ਰਾਪਤ ਹੁੰਦਾ ਹੈ।

## ਗੁਰਮਤੀ ਨਾਮੁ ਸਲਾਹੀਐ ਦੂਜਾ ਅਵਰੁ ਨ ਕੋਇ॥੧॥ ਰਹਾਉ॥

ਗੁਰ ਸਿੱਖਿਆ ਦੁਆਰੇ ਨਾਮ ਨੂੰ ਸਲਾਹੁਣਾ ਕਰੀਏ ਨਾਮ ਤੋਂ ਬਿਨਾਂ ਹੋਰ ਕੋਈ ਦੂਜਾ ਇਸ ਦੀ ਸਹਾਇਤਾ ਕਰਨ ਵਾਲਾ ਨਹੀਂ ਹੈ॥ ੧॥ ਰਹਾਉ॥

## ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥

ਉਸ ਪ੍ਰਮਾਤਮਾ ਦਾ ਧਰਮ ਰਾਜੇ ਨੂੰ ਹੁਕਮ ਹੈ, ਕਿ ਤੂੰ ਸਭਾ ਵਿਚ ਬੈਠ ਕੇ ਸੱਚਾ ਧਰਮ ਅਰਥਾਤ ਪੱਖਪਾਤ ਤੋਂ ਬਿਨਾਂ ਸੱਚਾ ਨਿਆਂ ਜੀਵਾਂ ਦਾ ਵਿਚਾਰਨਾ ਕਰ।

## ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥

ਜਿਨ੍ਹਾਂ ਦਾ ਆਤਮਾ=ਮਨ ਦ੍ਵੈਤ ਭਾਵ ਵਿਚ ਲਗ ਕੇ ਦੁਸ਼ਟ ਹੋ ਰਿਹਾ ਹੈ ਉਹ ਤੇਰੀ ਸਰਕਾਰ=ਰਯੱਤ ਹੈ। ਵਾ ਉਨ੍ਹਾਂ ਦੇ ਸਿਰ ਤੇ ਤੇਰੀ ਹੁਕਮ ਰੂਪੀ ਕਾਰ ਹੈ।,

[ਪੰਨਾ ੩੯]

## ਅਧਿਆਤਮੀ ਹਰਿ ਗੁਣਤਾਸੁ ਮਨਿ ਜਪਹਿ ਏਕੁ ਮੁਰਾਰਿ॥

ਮੁਖ ਆਤਮਾ ਜੋ ਹਰੀ ਮੁਰਾਰੀ ਹੈ ਸ਼ੁਭ ਗੁਣਾਂ ਦਾ ਖਜ਼ਾਨਾ ਉਸ ਦੀ ਪ੍ਰਾਪਤੀ ਅਧਿ=ਵਾਸਤੇ ਜੋ ਪੁਰਸ਼ ਮਨ ਵਿਖੇ ਇਕ ਨਾਮ ਨੂੰ ਜਪਦੇ ਹਨ।

## ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥੨॥

ਉਨ੍ਹਾਂ ਦੀ ਸੇਵਾ ਧਰਮ ਰਾਜ ਆਪ ਕਰਦਾ ਹੈ-ਉਸ ਦੇ ਸਵਾਰਨ ਵਾਲੇ ਉਸਤਾਦ

ਵਾ:-ਮਾਤਾ ਪਿਤਾ ਭੀ ਧੰਨਤਾ ਦੇ ਜੋਗ ਹਨ॥ ੨॥

## ਮਨ ਕੇ ਬਿਕਾਰ ਮਨਹਿ ਤਜੈ ਮਨਿ ਚੂਕੈ ਮੋਹੁ ਅਭਿਮਾਨੁ॥

ਜਿਨ੍ਹਾਂ ਨੇ ਮਨ ਦੇ ਵਿਕਾਰਾਂ ਨੂੰ ਮਨ ਦੇ ਵਿਚ ਹੀ ਤਿਆਗਨਾ ਕੀਤਾ ਹੈ, ਉਨ੍ਹਾਂ ਦੇ ਮਨ ਵਿਚੋਂ ਮੋਹ ਅਤੇ ਜਾਤੀ ਹੰਕਾਰ ਚੂਕੈ=ਨਵਿਰਤ ਹੋ ਗਿਆ ਹੈ।

## ਆਤਮ ਰਾਮੁ ਪਛਾਣਿਆ ਸਹਜੇ ਨਾਮਿ ਸਮਾਨੁ ॥

ਉਨ੍ਹਾਂ ਨੇ ਆਤਮ=ਆਪਣੇ ਆਪ ਨੂੰ ਰਾਮ ਰੂਪ ਕਰਕੇ ਪਛਾਣਿਆ ਹੈ ਉਹ ਸਹਜੇ ਨਾਮੀ ਪ੍ਰਮਾਤਮਾ ਵਿਖੇ ਸਮਾਨੁ=ਅਭੇਦ ਹੋ ਗਏ ਹਨ।

## ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ ॥

ਪੂਰਨ ਸਤਿਗੁਰਾਂ ਤੋਂ ਬਿਨਾਂ ਮੋਖ ਨਹੀਂ ਪਾਂਦਾ, ਮਨਮੁਖ ਪੁਰਸ਼ ਹਰ ਵੇਲੇ ਕਚਹਿਰੀਆਂ ਵਿਚ ਹੀ ਫਿਰਦਾ ਹੈ, ਵਾ ਸੰਸਾਰ ਵਿਖੇ ਝੱਲਾ ਹੋਇਆ ਫਿਰਦਾ ਹੈ।

## ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ ॥ ੩ ॥

ਗੁਰ ਉਪਦੇਸ਼ ਨੂੰ ਜਾਣਦਾ ਨਹੀਂ, ਕਥਨੀਆਂ ਤੇ ਬਦਨੀ=ਕਵੀਸ਼ਰੀਆਂ ਨੂੰ ਕਰਦਾ ਫਿਰਦਾ ਹੈ ਤੇ ਬਿਖਿਆ=ਮਾਇਆ ਵਿਚ ਸਮਾ ਰਿਹਾ ਹੈ॥ ੩ ॥

## ਸਭੁ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨ ਕੋਇ ॥

ਗੁਰਮੁਖਾਂ ਦੀਆਂ ਨਜ਼ਰਾਂ ਵਿਚ ਸਭ ਕੁਝ ਆਪੇ ਆਪ ਪ੍ਰਮੇਸ਼ਰ ਹੈ, ਗੁਰਮੁਖ ਆਖਦੇ ਹਨ ਕਿ ਉਸ ਤੋਂ ਬਿਨਾਂ ਦੂਜਾ ਅਵਰੁ=ਹੋਰ ਕੋਈ ਨਹੀਂ ਹੈ।

## ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ ॥

ਜਿਵੇਂ ਪਰਮੇਸ਼ਰ ਬੁਲਾਂਦਾ ਹੈ ਤਿਵੇਂ ਗੁਰਮੁਖ ਬੋਲਦੇ ਹਨ, ਜਾਂ ਉਹ ਪਰਮੇਸ਼ਰ ਆਪ ਬੁਲਾਵੇ ਤਾਂ ਨਾਮ ਨੂੰ ਬੋਲਦੇ ਭਾਵ ਉਚਾਰਦੇ ਹਨ।

## ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ ॥

ਜਿਨ੍ਹਾਂ ਦੇ ਸਬਦਿ=ਉਪਦੇਸ਼ ਕਰਕੇ ਪਰਮੇਸ਼ਰ ਨਾਲ ਮਿਲਾਪ ਹੁੰਦਾ ਹੈ, ਉਨ੍ਹਾਂ ਮੁਖ ਗੁਰਾਂ ਦੀ ਬਾਣੀ ਬ੍ਰਹਮੁ ਹੈ=ਬੇਦ ਰੂਪ ਹੈ ਵਾ ਬ੍ਰਹਮ ਦੀ ਪ੍ਰਾਪਤੀ ਕਰਨ ਵਾਲੀ ਹੈ।

## ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ ॥ ੪ ॥ ੩੦ ॥ ੬੩ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਹੇ ਪੁਰਸ਼ਾ ! ਤੂੰ ਉਸ ਦੇ ਨਾਮ ਨੂੰ ਸੰਭਾਲਣਾ ਕਰ ਜਿਸ ਪ੍ਰਮੇਸ਼ਰ ਦੀ ਸੇਵਾ ਕੀਤਿਆਂ ਸੁਖ ਪ੍ਰਾਪਤ ਹੁੰਦਾ ਹੈ॥ ੪ ॥ ੩੦ ॥ ੬੩ ॥

## ਸਿਰੀਰਾਗੁ ਮਹਲਾ ੩ ॥

## ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥

ਜਗਤ ਵਿਖੇ ਜੀਵਾਂ ਨੂੰ ਹਉਮੈ ਰੂਪੀ ਮੈਲ ਲਗ ਰਹੀ ਹੈ, *ਪ੍ਰਸ਼ਨ:-* ਕਿਵੇਂ ਲੱਗ ਰਹੀ ਹੈ?

*ਗੁਰ ਉੱਤਰ:-*ਮਲੁ ਲਾਗੀ ਦੂਜੈ ਭਾਇ॥ ਦ੍ਵੈਤ ਭਾ ਦੇ ਹੋਣ ਕਰਕੇ ਹਉਮੈ ਰੂਪੀ ਮਲ ਲੱਗ ਰਹੀ ਹੈ ਏਸੇ ਕਰਕੇ ਜੀਵ ਨੇ ਦੁੱਖ ਪਾਣਾ ਕੀਤਾ ਹੈ।

## ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥

ਇਹ ਹਉਮੈ ਰੂਪੀ ਮੈਲ ਆਪਣੇ ਆਪ ਧੋਣ ਨਾਲ ਕਿਸੀ ਪ੍ਰਕਾਰ ਉੱਤਰਦੀ ਨਹੀਂ ਹੈ।

*ਪ੍ਰਸ਼ਨ* :- ਤੀਰਥ ਉੱਪਰ ਇਸ਼ਨਾਨ ਕਰਨ ਨਾਲ ਤਾਂ ਉੱਤਰ ਜਾਂਦੀ ਹੋਵੇਗੀ ?

*ਗੁਰ ਉੱਤਰ*-ਇਕ ਤੀਰਥ ਕੀ, ਜੇਕਰ ਚਾਹੇ ਸਉ=ਸੈਂਕੜੇ ਤੀਰਥਾਂ ਉੱਪਰ ਜਾ ਕੇ ਇਸ਼ਨਾਨ ਕਰ ਲਵੇ ਤੋਭੀ ਇਹ ਮੈਲ ਉੱਤਰਦੀ ਨਹੀਂ। ਤੀਰਥਾਂ ਉੱਪਰ ਜਾਣ ਨਾਲ ਸਗੋਂ ਹੋਰ ਮੈਲ ਲੱਗ ਜਾਂਦੀ ਹੈ।

*ਯਥਾ*:- ਤੀਰਥਿ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ॥

*ਪ੍ਰਸ਼ਨ* :- ਕਰਮਾਂ ਦੇ ਕਮਾਣ ਨਾਲ ਤਾਂ ਮੈਲ ਉੱਤਰ ਜਾਂਦੀ ਹੋਵੇਗੀ ? *ਗੁਰ ਉੱਤਰ*-

## ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ॥

ਜੋ ਪੁਰਸ਼ ਬਹੁਤ ਪ੍ਰਕਾਰ ਦੇ ਕਰਮ ਕਮਾਂਵਦੇ ਹਨ ਉਨ੍ਹਾਂ ਨੂੰ ਸਗੋਂ ਦੂਣੀ ਹਉਮੈ ਦੀ ਮੈਲ ਆ ਕੇ ਲਗਦੀ ਹੈ।

*ਪ੍ਰਸ਼ਨ*-ਗ੍ਰੰਥਾਂ ਦੇ ਪੜ੍ਹਣ ਨਾਲ ਮੈਲ ਉੱਤਰ ਜਾਂਦੀ ਹੋਵੇਗੀ ?

## ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥੧॥

*ਉੱਤਰ*:-ਗ੍ਰੰਥਾਂ ਦੇ ਪੜ੍ਹਣ ਨਾਲ ਭੀ ਮੈਲ ਨਹੀਂ ਉੱਤਰਦੀ, ਜੇ ਸਾਡੇ ਕਹਿਣ ਵਿਚ ਸੰਸਾ ਹੈ, ਤਾਂ ਬੇਸ਼ੱਕ ਗਿਆਨੀਆਂ ਪਾਸੋਂ ਜਾ ਕੇ ਪੁੱਛ ਲਵੋ॥ ੧॥

## ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ॥

ਹੇ ਮੇਰੇ ਪਿਆਰੇ ! ਗੁਰਾਂ ਦੀ ਸ਼ਰਨ ਵਿਖੇ ਆਵੇ ਤਾਂ ਜੀਵ ਦਾ ਮਨ ਨਿਰਮਲ ਹੁੰਦਾ ਹੈ।

## ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ॥੧॥ ਰਹਾਉ॥

ਮਨਮੁਖ ਪੁਰਸ਼ ਆਪਣੇ ਆਪ ਹਰਿ ਹਰਿ ਕਰਕੇ ਥੱਕ ਗਏ ਹਨ ਪ੍ਰੰਤੂ ਹਉਮੈ ਰੂਪੀ ਮੈਲ ਨੂੰ ਧੋ ਨਹੀਂ ਸਕੇ॥ ੧॥ ਰਹਾਉ॥

## ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ॥

ਮਲੀਣ ਮਨ ਹੋਣ ਕਰਕੇ ਵਾ ਮਨ ਵਿਖੇ ਹਉਮੈ ਰੂਪੀ ਮੈਲ ਦੇ ਹੋਣ ਕਰਕੇ ਪ੍ਰਮੇਸ਼ਰ ਦੀ ਭਗਤੀ ਨਹੀਂ ਹੁੰਦੀ, ਅਤੇ ਨਾ ਹੀ ਪ੍ਰਮੇਸ਼ਰ ਦਾ ਨਾਮ ਪਾਇਆ ਜਾਂਦਾ ਹੈ।

## ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ॥

ਮੈਲੇ ਅੰਤਹਕਰਨ ਵਾਲੇ ਮਨਮੁਖ ਪੁਰਸ਼ ਹਉਮੈ ਰੂਪੀ ਮੈਲ ਵਿਚ ਲਗਿਆਂ ਹੀ ਮਰ ਗਏ ਹਨ।

*ਅਥਵਾ*:-ਜਦ ਤੱਕ ਜਿਊਂਦੇ ਰਹੇ ਹਨ ਤਦ ਤੱਕ ਮਨਮੁਖ ਮੈਲੇ ਹੀ ਰਹੇ ਹਨ, ਅੰਤ ਨੂੰ ਜਦ ਮਰੇ ਹਨ ਤਾਂ ਮੈਲ ਦੇ ਸਹਿਤ ਹੀ ਮਰੇ ਹਨ। ਆਪਣੀ ਇੱਜ਼ਤ ਨੂੰ ਗਵਾ ਕੇ ਪ੍ਰਲੋਕ ਵਿਖੇ ਜਾਂਦੇ ਹਨ।

## ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ॥

ਗੁਰਾਂ ਦੀ ਕਿਰਪਾ ਦੁਆਰੇ ਮਨ ਵਿਖੇ ਨਾਮ ਵੱਸੇ, ਤਾਂ ਹਉਮੈ ਦੀ ਮੈਲ ਸਮਾਇ=ਅਭਾਵ ਹੋ ਜਾਂਦੀ ਹੈ।

*ਅਥਵਾ*-ਗੁਰਾਂ ਦੀ ਕਿਰਪਾ ਨਾਲ ਮਨ ਵਸੀਕਾਰ ਹੋਵੇ ਤਾਂ ਹਉਮੈ ਦੀ ਮੈਲ ਦੂਰ ਹੋ ਜਾਂਦੀ ਹੈ ਤੇ ਪ੍ਰਮੇਸ਼ਰ ਵਿਖੇ ਸਮਾਇ=ਅਭੇਦ ਹੁੰਦਾ ਹੈ।

## ਜਿਉ ਅੰਧੇਰੈ ਦੀਪਕੁ ਬਾਲੀਐ
## ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥ ੨ ॥

ਜਿਵੇਂ ਹਨੇਰੇ ਵਿਚ ਦੀਵੇ ਦੇ ਬਾਲਣ ਕਰਕੇ ਹਨੇਰਾ ਦੂਰ ਹੋ ਜਾਂਦਾ ਹੈ, ਤਿਵੇਂ ਗੁਰਾਂ ਦੁਆਰੇ ਨਾਮ ਜਪਣ ਕਰਕੇ ਗਿਆਨ ਪ੍ਰਾਪਤ ਹੁੰਦਾ ਹੈ ਗਿਆਨ ਦੇ ਪ੍ਰਾਪਤ ਹੋਣ ਕਰਕੇ ਅਗਿਆਨ ਰੂਪ ਹਨੇਰਾ ਤਜਾਇ=ਨਵਿਰਤ ਹੋ ਜਾਂਦਾ ਹੈ॥ ੨॥

*ਪ੍ਰਸ਼ਨ:-*ਹਉਮੈ ਦੀ ਮੈਲ ਪੈਦਾ ਕਿਵੇਂ ਹੁੰਦੀ ਹੈ? *ਗੁਰ ਉੱਤਰ-*

## ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ ॥

ਅਮਕਾ ਕਰਮ ਹਮਨੇ ਕੀਤਾ ਹੈ, ਅਤੇ ਫਲਾਣਾ ਕਰਮ ਅਸੀਂ ਕਰਾਂਗੇ, ਸਾਡੇ ਬਿਨਾਂ ਹੋਰ ਕੋਈ ਕੁਝ ਨਹੀਂ ਕਰ ਸਕਦਾ, ਐਸੇ ਸ਼ਬਦ ਉਚਾਰਨ ਕਰਕੇ ਜੀਵਾਂ ਨੂੰ ਹਉਮੈ ਦੀ ਮੈਲ ਲੱਗ ਰਹੀ ਹੈ ਇਸ ਕਰਕੇ ਹਮ=ਤਮਾਮ ਜੀਵ ਮੂਰਖ ਤੇ ਗਾਵਾਰ= ਚੰਡਾਲ ਹੋ ਰਹੇ ਹਨ।

*ਅਥਵਾ:-*ਅਮਕਾ ਕਰਮ ਹਮ ਨੇ ਕੀਤਾ ਹੈ ਐਸੇ ਕਹਿਣ ਵਾਲੇ ਤਾਂ ਤਮਾਮ ਜੀਵ ਮੂਰਖ ਹਨ। ਅਮਕਾ ਕਰਮ ਅਸੀਂ ਅਗਾਂਹ ਕਰਾਂਗੇ ਐਸੇ ਕਹਿਣ ਵਾਲੇ ਤਮਾਮ ਜੀਵ ਗਵਾਰ ਹਨ।

## ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ ॥

ਸਾਰਿਆਂ ਦੇ ਪੈਦਾ ਕਰਨ ਵਾਲਾ ਜੋ ਪ੍ਰਭੂ ਹੈ ਉਹ ਮੂਰਖਾਂ ਨੂੰ ਭੁੱਲ ਗਿਆ ਹੈ, ਕਿਉਂਕਿ ਮੂਰਖ ਪੁਰਸ਼ ਦ੍ਵੈਤ ਭਾਵ ਵਿਖੇ ਪਿਆਰ ਕਰਦੇ ਹਨ।

## ਮਾਇਆ ਜੇਵਡੁ ਦੁਖੁ ਨਹੀ ਸਭਿ ਭਵਿ ਥਕੇ ਸੰਸਾਰੁ ॥

ਜੇਡਾ ਵੱਡਾ ਦੁੱਖ ਮਾਇਆ ਦਾ ਹੈ ਏਡਾ ਵੱਡਾ ਦੁੱਖ ਹੋਰ ਕੋਈ ਨਹੀਂ ਹੈ, ਮਾਇਆ ਪਿੱਛੇ ਲੱਗ ਕੇ ਮਨਮੁਖ ਪੁਰਸ਼ ਸਾਰੇ ਸੰਸਾਰ ਵਿਖੇ ਭਵਿ=ਫਿਰ ਕੇ ਥੱਕ ਗਏ ਹਨ।

## ਗੁਰਮਤੀ ਸੁਖੁ ਪਾਈਐ ਸਚੁ ਨਾਮੁ ਉਰ ਧਾਰਿ ॥ ੩ ॥

ਗੁਰਾਂ ਦੀ ਸਿੱਖਿਆ ਦੁਆਰੇ ਸੱਚ ਨਾਮ ਨੂੰ ਹਿਰਦੇ ਵਿਚ ਧਾਰੇ ਤਾਂ ਸੁਖ ਪ੍ਰਾਪਤ ਹੁੰਦਾ ਹੈ॥ ੩॥

## ਜਿਸ ਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥

ਜਿਸ ਨੂੰ ਪ੍ਰਮੇਸ਼ਰ ਗੁਰਾਂ ਨਾਲ ਮੇਲਦਾ ਹੈ ਓਹੀ ਨਾਮ ਨਾਲ ਮਿਲਦਾ ਹੈ, ਮੈਂ ਉਸ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ।

## ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥

ਨਿਜ ਥਾਉ=ਸਰੂਪ ਦੀ ਪ੍ਰਾਪਤੀ ਕਰਨ ਵਾਲੀ ਜੋ ਸੱਚੀ ਉਪਦੇਸ਼ ਬਾਣੀ ਹੈ ਉਸ ਦੁਆਰੇ ਇਹ ਮਨ ਭਗਤੀ ਵਿਖੇ ਰਤਿਆ=ਤਦਾਕਾਰ ਹੋਇਆ ਹੈ।

## ਮਨਿ ਰਤੇ ਜਿਹਵਾ ਰਤੀ ਹਰਿ ਗੁਣ ਸਚੇ ਗਾਉ ॥

ਮਨ ਦੇ ਤਦਾਕਾਰ ਹੋਣ ਕਰਕੇ ਜਿਹਵਾ ਭੀ ਸੱਚੇ ਹਰੀ ਦੇ ਗੁਣ ਗਾਉਣੇ ਵਿਚ ਰਤੀ=ਤਦਾਕਾਰ ਹੋਈ ਹੈ।

**ਨਾਨਕ ਨਾਮੁ ਨ ਵੀਸਰੈ ਸਚੇ ਮਾਹਿ ਸਮਾਉ ॥ ੪ ॥ ੩੧ ॥ ੬੪ ॥**

ਗੁਰੂ ਜੀ ਆਖਦੇ ਹਨ ਜਿਨ੍ਹਾਂ ਨੂੰ ਪਰਮੇਸ਼ਰ ਦਾ ਨਾਮ ਨਹੀਂ ਭੁੱਲਦਾ ਉਹ ਸੱਚੇ ਵਿਚ ਅਭੇਦ ਹੁੰਦੇ ਹਨ॥ ੪॥ ੩੧॥ ੩੩॥ ੬੪॥

੩੧ ਸ਼ਬਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ, ੩੩ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ਸਾਰੇ ੬੪ ਸ਼ਬਦ ਆ ਚੁੱਕੇ ਹਨ।

ਅੱਗੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੇ ਮੁਖਾਰਬਿੰਦ ਤੋਂ ਬਾਣੀ ਉਚਾਰਦੇ ਹਨ।

ਗਰੀਬ ਨਿਵਾਜ ਇਨ੍ਹਾਂ ਸ਼ਬਦਾਂ ਦੁਆਰੇ ਆਪਣਾ ਪ੍ਰੇਮ ਦੱਸਦੇ ਹਨ -

## ਸਿਰੀਰਾਗੁ ਮਹਲਾ ੪ ਘਰੁ ੧ ॥

**ਮੈ ਮਨਿ ਤਨਿ ਬਿਰਹੁ ਅਤਿ ਅਗਲਾ ਕਿਉ ਪ੍ਰੀਤਮੁ ਮਿਲੈ ਘਰਿ ਆਇ ॥**

ਮੇਰੇ ਮਨ ਤਨ ਵਿਖੇ ਪ੍ਰਭੂ ਦਾ ਬਿਰਹੁ=ਪ੍ਰੇਮ ਅਤਸੈ ਕਰਕੇ ਅਗਲਾ=ਬਹੁਤ ਹੈ, ਪ੍ਰੀਤਮੁ=ਪ੍ਰਮਾਤਮਾ ਹਿਰਦੇ ਘਰ ਵਿਚ ਕਿਵੇਂ ਆ ਕੇ ਮਿਲੇ।

**ਜਾ ਦੇਖਾ ਪ੍ਰਭੁ ਆਪਣਾ ਪ੍ਰਭਿ ਦੇਖਿਐ ਦੁਖੁ ਜਾਇ ॥**

ਜਾਂ ਮੈਂ ਆਪਣੇ ਪ੍ਰਭੂ ਨੂੰ ਵੇਖਾਂ ਤਾਂ ਅਨੰਦ ਹੋ ਜਾਵਾਂ, ਕਿਉਂਕਿ ਪ੍ਰਭੂ ਦੇ ਦੇਖਣ ਨਾਲ ਹੀ ਸਾਰਾ ਦੁੱਖ ਚਲਾ ਜਾਂਦਾ ਹੈ।

**ਜਾਇ ਪੁਛਾ ਤਿਨ ਸਜਣਾ ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥ ੧ ॥**

ਤਿਨ੍ਹਾਂ ਸਜਣਾ=ਗੁਰਾਂ ਪਾਸੋਂ ਜਾ ਕੇ ਪੁੱਛਣਾ ਕਰੋ, ਕਿ ਪ੍ਰਭੂ ਪ੍ਰਮਾਤਮਾ ਕਿਸ ਬਿਧੀ ਨਾਲ ਮਿਲਦਾ ਹੈ ਆਪ ਉਸ ਨਾਲ ਮਿਲਾਣਾ ਕਰੋ॥ ੧॥

**ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ ॥**

ਹੇ ਮੇਰੇ ਸਤਿਗੁਰੋ ! ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਆਸਰਾ ਨਹੀਂ ਹੈ।

**ਹਮ ਮੂਰਖ ਮੁਗਧ ਸਰਣਾਗਤੀ ਕਰਿ ਕਿਰਪਾ ਮੇਲੇ ਹਰਿ ਸੋਇ ॥੧ ॥ਰਹਾਉ ॥**

ਅਸੀਂ ਮਨ ਬਾਣੀ ਕਰਕੇ ਮੂਰਖ ਮੁਗਧ ਆਪ ਜੀ ਦੀ ਸ਼ਰਨ ਵਿਖੇ ਪ੍ਰਾਪਤ ਹੋਇ ਹਾਂ ਆਪ ਐਸੀ ਕਿਰਪਾ ਕਰੋ, ਜਿਸ ਕਰਕੇ ਉਹ ਹਰੀ ਸਾਨੂੰ ਆਪਣੇ ਨਾਲ ਮੇਲ ਲਵੇ॥ ੧॥ ਰਹਾਉ॥

**ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥**

ਹਰੀ ਨਾਮ ਦੇ ਦਾਤੇ ਜੋ ਸਤਿਗੁਰੂ ਹਨ ਉਹ ਤਾਂ ਮਿਲਦੇ ਹਨ ਜਦੀ ਉਹ ਪ੍ਰਭੂ ਆਪ ਮਿਲਾਣਾ ਕਰੇ।

**ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥**

ਜਿਨ੍ਹਾਂ ਸਤਿਗੁਰਾਂ ਨੇ ਹਰਿ ਪ੍ਰਭੂ ਨੂੰ ਆਪ ਬੁੱਝ ਲਿਆ ਹੈ, ਉਨ੍ਹਾਂ ਗੁਰਾਂ ਜੇਡਾ ਵੱਡਾ ਸੰਸਾਰ ਵਿਚ ਹੋਰ ਕੋਈ ਨਹੀਂ ਹੈ।

## ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ ॥ ੨ ॥

ਜੇਕਰ ਐਸੇ ਗੁਰਾਂ ਦੀ ਸ਼ਰਨ ਵਿਖੇ ਢਹਿ ਪਵਾ=ਡਿਗ ਪਵਾਂ, ਤਾਂ ਮੈਨੂੰ ਬੜੀ ਉਮੀਦ ਹੈ ਕਿ ਉਹ ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਉਸ ਪ੍ਰਭੂ ਨਾਲ ਮੇਲ ਦੇਣਗੇ॥ ੨ ॥

## ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥

ਗੁਰਾਂ ਤੋਂ ਬਗੈਰ ਮਨ ਦੇ ਹੱਠ ਕਰਕੇ ਕਿਸੇ ਪੁਰਸ਼ ਨੇ ਭੀ ਪ੍ਰਮੇਸ਼ਰ ਨੂੰ ਨਹੀਂ ਪਾਇਆ, ਆਪਣੇ ਆਪ ਅਨੇਕ ਪ੍ਰਕਾਰ ਦੇ ਉਪਾਵ=ਜਤਨ ਕਰਕੇ ਸਭ ਕੋਈ ਥੱਕ ਰਹੇ ਹਨ।

ਅਰਥਾਤ ਗੁਰਾਂ ਤੋਂ ਬਿਨਾਂ ਮਨ ਦੇ ਹੱਠ ਕਰਕੇ ਜਪ ਤਪ ਆਦਿਕ ਅਨੇਕਾਂ ਕਰਮ ਕਰਦੇ ਹਨ ਪਰ ਉਸ ਦੀ ਪ੍ਰਾਪਤੀ ਹੁੰਦੀ ਨਹੀਂ ਹੈ।

[ਪੰਨਾ ੪੦]

## ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ ॥

ਮਨਮੁਖ ਪੁਰਸ਼ ਸ਼ਾਸਤ੍ਰਾਂ ਦਾ ਪੜ੍ਹਨਾ ਅਤੇ ਵਰਤ ਰੱਖਣੇ ਇਤਆਦਿ ਹਜ਼ਾਰਾਂ ਸਿਆਣਪਾਂ ਵਾਲੇ ਉਪਾਵਕਰ ਰਹੇ ਹਨ, ਪਰੰਤੂ ਫਿਰ ਵੀ ਉਨ੍ਹਾਂ ਦਾ ਜੋ ਮਨ ਰੂਪ ਕੋਰਾ ਬਸਤ੍ਰ ਹੈ ਜੋ ਪ੍ਰਮੇਸ਼ਰ ਦੇ ਭੈ ਧਾਰਨੇ ਰੂਪ ਖੁੰਭ ਉਪਰ ਨਹੀਂ ਚੜ੍ਹਿਆ ਤੇ ਸ਼ਰਮ ਰੂਪ ਪਾਹ ਤੋਂ ਰਹਿਤ ਹੈ ਉਸ ਨੂੰ ਭਗਤੀ ਰੂਪੀ ਵਾ ਵੈਰਾਗ ਰੂਪ ਰੰਗ ਨ ਹੋਇ=ਨਹੀਂ ਹੁੰਦਾ।

ਜੇ ਕੋਈ ਮੁਖ ਨਾਲ ਆਪਣੇ ਆਪ ਕਹਿੰਦਾ ਰਹੇ ਕਿ ਮੈਂ ਪਰਮੇਸ਼ਰ ਨੂੰ ਪਾ ਲਿਆ ਹੈ ਤਾਂ ਗੁਰੂ ਜੀ ਕਹਿੰਦੇ ਹਨ -

## ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ ॥ ੩ ॥

ਕੂੜਿ=ਝੂਠ ਬੋਲਣ ਕਰਕੇ ਅਤੇ ਕਪਟ ਕਰਨ ਨਾਲ ਕਿਸੀ ਨੇ ਭੀ ਪ੍ਰਮੇਸ਼ਰ ਨੂੰ ਨਹੀਂ ਪਾਇਆ।

ਜਿਵੇਂ ਜ਼ਿਮੀਂਦਾਰ ਧਰਤੀ ਵਿਖੇ ਜੋ ਬੀਜ ਬੀਜਦਾ ਹੈ ਅੰਤ ਨੂੰ ਓਹੀ ਕੱਟ ਕੇ ਖਾਂਦਾ ਹੈ।

ਤਿਵੇਂ ਇਹ ਜੀਵ ਜੈਸਾ ਕਰਮਾਂ ਰੂਪ ਬੀਜ ਬੀਜਦਾ ਹੈ ਉਸੇ ਅਨੁਸਾਰ ਫਲ ਖਾਂਦਾ ਹੈ ਜੇਕਰ ਝੂਠ ਬੋਲਣਾ ਤੇ ਕਪਟ ਆਦਿਕ ਕਰਨੇ ਰੂਪ ਬੀਜ ਬੀਜਦਾ ਹੈ ਤਾਂ ਦੁੱਖ ਹੀ ਭੋਗਦਾ ਹੈ॥ ੩ ॥

ਹੁਣ ਗਿਆਨਵਾਨਾਂ ਦਾ ਨਿਸਚਾ ਦਿਖਾਂਦੇ ਹਨ, ਬ੍ਰਹਮ ਗਿਆਨੀ ਐਸੇ ਆਖਦੇ ਹਨ:-

## ਸਭਨਾ ਤੇਰੀ ਆਸ ਪ੍ਰਭੁ ਸਭ ਜੀਅ ਤੇਰੇ ਤੂੰ ਰਾਸਿ ॥

ਹੇ ਪ੍ਰਭੂ ! ਸਾਰੇ ਜੀਵ ਤੇਰੇ ਪੈਦਾ ਕੀਤੇ ਹੋਇ ਹਨ, ਤੂੰ ਹੀ ਸਾਰਿਆਂ ਨੂੰ ਸੁਾਸਾਂ ਰੂਪ ਪੂੰਜੀ ਦੇ ਰਿਹਾ ਹੈਂ, ਪੁਨਾ ਸਾਰਿਆਂ ਜੀਵਾਂ ਨੂੰ ਤੇਰੀ ਹੀ ਆਸਾ ਲਗ ਰਹੀ ਹੈ।

## ਪ੍ਰਭ ਤੁਧਹੁ ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ ॥

ਹੇ ਪ੍ਰਭੂ ! ਆਪ ਤੋਂ ਖਾਲੀ ਕੋਈ ਭੀ ਨਹੀਂ, ਭਾਵ ਸਭ ਦੇ ਅੰਦਰ ਆਪ ਜੀ ਦੀ ਚੇਤਨ ਸੱਤਾ ਹੈ, ਆਪ ਸਾਰਿਆਂ ਅੰਦਰ ਵਿਆਪਕ ਹੋ। ਜਿਨ੍ਹਾਂ ਗੁਰਮੁਖਾਂ ਨੇ ਆਪਣੇ ਦਰਿ=ਅੰਦਰ ਆਪ ਦੀ ਚੇਤਨ ਸੱਤਾ ਨੂੰ ਵੇਖਿਆ ਹੈ ਉਨ੍ਹਾਂ ਨੂੰ ਸਾਬਾਸਿ=ਧੰਨਤਾ ਜੋਗ ਮਿਲਦੀ ਹੈ।

ਅਥਵਾ:-ਹੇ ਪ੍ਰਭੂ ਭਾਵੇਂ ਆਪ ਤੋਂ ਖਾਲੀ ਕੋਈ ਨਹੀਂ ਹੈ, ਭਾਵ ਸਾਰਿਆਂ ਨੇ ਤੈਨੇ ਆਪ ਹੀ ਦਾਤਾਂ ਦਿੱਤੀਆਂ ਹਨ, ਪਰ ਤੇਰੇ ਦਰਿ=ਦਰਬਾਰ ਪ੍ਰਲੋਕ ਵਿਖੇ ਗੁਰਮੁਖਾਂ ਨੂੰ ਧੰਨਤਾ ਜੋਗ ਮਿਲਦੀ ਹੈ।

## ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ ॥੪॥੧॥੬੫॥

ਗੁਰੂ ਜੀ ਆਖਦੇ ਹਨ-ਹੇ ਪ੍ਰਭੂ ! ਮੈਂ ਜਨ ਦੀ ਆਪ ਜੀ ਦੇ ਅੱਗੇ ਏਹੋ ਅਰਦਾਸਿ=ਬੇਨਤੀ ਹੈ, ਕਿ ਬਿਖ ਰੂਪ ਸੰਸਾਰ ਸਮੁੰਦਰ ਵਿਚ ਡੁੱਬਦੇ ਹੋਇ ਜੀਵ ਨੂੰ ਆਪ ਕੱਢ ਲੈਣਾ ਕਰੋ॥ ੪॥ ੧॥ ੬੫॥

## ਸਿਰੀਰਾਗੁ ਮਹਲਾ ੪ ॥

## ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ ॥

ਪਰਮੇਸ਼ਰ ਦਾ ਨਾ ਮਿਲਣੇ ਕਰਕੇ ਮਨ ਤ੍ਰਿਪ ਹੁੰਦਾ ਹੈ, ਨਾਮ ਤੋਂ ਬਿਨਾ ਜੀਵ ਨੂੰ ਜੋ ਜੀਵਣੇ ਦੀ ਆਸ ਹੈ ਉਸ ਨੂੰ ਧ੍ਰਿਕਾਰ ਹੈ।

## ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣਤਾਸੁ ॥

ਜੇ ਕੋਈ ਗੁਰਮੁਖ ਸੱਜਣ ਭਾਵ ਗਿਆਨਵਾਨ ਮਿੱਤ੍ਰ ਮਿਲ ਜਾਵੇ, ਤਾਂ ਉਹ ਮੈਨੂੰ ਸ਼ੁਭ ਗੁਣਾਂ ਦੇ ਤਾਸੁ=ਖਜ਼ਾਨੇ ਪ੍ਰਭੂ ਨੂੰ ਦੱਸ ਦੇਵੇ।

## ਹਉ ਤਿਸੁ ਵਿਟਹੁ ਚਉ ਖੰਨੀਐ ਮੈ ਨਾਮ ਕਰੇ ਪਰਗਾਸੁ ॥੧॥

ਮੈਂ ਉਸ ਪੁਰਸ਼ ਦੇ ਉੱਪਰੋਂ ਚਉ ਖੰਨੀਐ=ਚਾਰ ਟੁਕੜੇ ਭਾਵ ਬਲਿਹਾਰ ਜਾਂਦਾ ਹਾਂ, ਜੋ ਮੈਨੂੰ ਨਾਮ ਦਾ ਪ੍ਰਕਾਸ਼ ਕਰੇ ਭਾਵ ਨਾਮ ਦਾ ਉਪਦੇਸ਼ ਦੇਵੇ॥ ੧॥

## ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ ॥

ਹੇ ਮੇਰੇ ਪ੍ਰੀਤਮ ਸਤਿਗੁਰ ਦੇਵ ਜੀ ! ਮੈਂ ਨਾਮ ਨੂੰ ਧਿਆ ਕੇ ਜਿਊਂਦਾ ਹਾਂ।

## ਬਿਨੁ ਨਾਵੈ ਜੀਵਣੁ ਨਾ ਥੀਐ ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥੧॥ ਰਹਾਉ ॥

ਨਾਮ ਸਿਮਰਨ ਤੋਂ ਬਿਨਾਂ ਮੇਰਾ ਜੀਵਨ ਨਹੀਂ ਹੁੰਦਾ, ਇਸ ਕਰਕੇ ਹੇ ਮੇਰੇ ਸਤਿਗੁਰੋ ! ਮੈਨੂੰ ਆਪ ਨਾਮ ਦ੍ਰਿੜ੍ਹਾਉਣਾ ਕਰੋ ਭਾਵ ਨਾਮ ਉੱਪਰ ਨਿਸਚਾ ਕਰਾਓ॥ ੧॥ ਰਹਾਉ॥

## ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥

ਪ੍ਰਭੂ ਦਾ ਨਾਮ ਇਕ ਅਮੋਲਕ ਰਤਨ ਹੈ, ਪ੍ਰੰਤੂ ਇਹ ਰਤਨ ਰੂਪ ਨਾਮ ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤ੍ਰੀ ਪੂਰਿਆਂ ਸਤਿਗੁਰਾਂ ਪਾਸ ਹੈ। *ਪ੍ਰਸ਼ਨ-* ਇਹ ਪ੍ਰਾਪਤ ਕਿਵੇਂ ਹੁੰਦਾ ਹੈ? *ਗੁਰ ਉੱਤਰ-*

## ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥

ਜਦੋਂ ਇਹ ਪੁਰਸ਼ ਤਨੋਂ ਮਨੋਂ ਹੋ ਕੇ ਸਤਿਗੁਰਾਂ ਦੀ ਸੇਵਾ ਕਰਨ ਵਿਖੇ ਲਗ ਜਾਵੇ ਤਾਂ ਗੁਰੂ ਸਾਹਿਬ ਜੀ ਪ੍ਰਕਾਸ਼ ਰੂਪ ਰਤਨ ਨੂੰ ਭਾਵ ਨਾਮ ਨੂੰ ਕੱਢ ਦੇਂਦੇ ਹਨ।

## ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗੁਰ ਪਾਸਿ ॥੨॥

ਉਹ ਵਡਭਾਗੀ ਪੁਰਸ਼ ਧੰਨਤਾ ਜੋਗ ਵਡਿਆਂ ਭਾਗਾਂ ਵਾਲੇ ਹਨ, ਜੋ ਗੁਰਾਂ ਪਾਸ ਆ ਕੇ ਮਿਲੇ ਹਨ॥ ੨॥

**ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ ॥**

ਜਿਨ੍ਹਾਂ ਪੁਰਸ਼ਾਂ ਨੂੰ ਸਤਿਗੁਰੂ ਪੁਰਖ ਨਹੀਂ ਮਿਲੇ, ਉਹ ਭਾਗਹੀਣ=ਪੁੰਨਾਂ ਤੋਂ ਰਹਿਤ ਸਦਾ ਕਾਲ ਦੇ ਅਧੀਨ ਰਹਿੰਦੇ ਹਨ।

**ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ ॥**

ਉਹ ਪੁਰਸ਼ ਵਾਰੰਵਾਰ ਜੂਨੀਆਂ ਵਿਚ ਭਵਾਈਅਹਿ=ਫਿਰਾਏ ਜਾਂਦੇ ਹਨ, ਅਤੇ ਮਾਂ ਦੇ ਗਰਭ ਵਿਖੇ ਵਿਸ਼ਟਾ ਵਿਚ ਭਿਆਨਕ ਸਰੂਪ ਕੀਤਾ ਜਾਂਦਾ ਹੈ।

**ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ ॥ ੩ ॥**

ਜਿਨ੍ਹਾਂ ਪੁਰਸ਼ਾਂ ਦੇ ਅੰਦਰ ਕ੍ਰੋਧ ਰੂਪ ਚੰਡਾਲ ਹੈ ਉਨ੍ਹਾਂ ਦੇ ਪਾਸਿ ਦੁਆਸਿ=ਆਲੇ ਦੁਆਲੇ ਨ ਭਿਟੀਐ=ਨਾ ਛੋਹੀਏ ॥ ੩ ॥

**ਸਤਿਗੁਰੁ ਪੁਰਖੁ ਅੰਮ੍ਰਿਤ ਸਰੁ ਵਡਭਾਗੀ ਨਾਵਹਿ ਆਇ ॥**

ਸਤਿਗੁਰੂ ਪੁਰਖ ਨਾਮ ਗਿਆਨ ਰੂਪ ਅੰਮ੍ਰਿਤ ਦੇ ਸਰੋਵਰ ਹਨ ਵਡਿਆਂ ਭਾਗਾਂ ਵਾਲੇ ਪੁਰਸ਼ ਤਿਸ ਸਰੋਵਰ ਵਿਖੇ ਆ ਕੇ ਇਸ਼ਨਾਨ ਕਰਦੇ ਹਨ।

ਜੋ ਪੁਰਸ਼ ਸਤਿਗੁਰੂ ਰੂਪ ਸਰੋਵਰ ਵਿਚ ਇਸ਼ਨਾਨ ਕਰਦੇ ਹਨ।

**ਉਨ ਜਨਮ ਜਨਮ ਕੀ ਮੈਲੁ ਉੱਤਰੈ ਨਿਰਮਲ ਨਾਮੁ ਦ੍ਰਿੜਾਇ ॥**

ਉਨ੍ਹਾਂ ਦੀ ਜਨਮਾਂ ਜਨਮਾਂਤਰਾਂ ਦੀ ਪਾਪਾਂ ਰੂਪੀ ਮੈਲ ਉੱਤਰ ਜਾਂਦੀ ਹੈ, ਕਿਉਂਕਿ ਸਤਿਗੁਰ ਦੇਵ ਜੀ ਉਸ ਨੂੰ ਨਿਰਮਲ ਨਾਮ ਦ੍ਰਿੜਾਂਵਦੇ ਹਨ।

**ਜਨ ਨਾਨਕ ਉਤਮ ਪਦੁ ਪਾਇਆ ਸਤਿਗੁਰ ਕੀ ਲਿਵ ਲਾਇ ॥ ੪ ॥ ੨ ॥ ੬੬ ॥**

ਉਨ੍ਹਾਂ ਗੁਰਮੁਖ ਜਨਾਂ ਨੇ ਸਤਿਗੁਰਾਂ ਦੀ ਸਿੱਖਿਆ ਦੁਆਰੇ ਪਰਮੇਸ਼ਰ ਵਿਖੇ ਲਿਵ ਲਗਾ ਕੇ ਉੱਤਮ ਪਦ ਪਾਇਆ ਹੈ ॥ ੪ ॥ ੨ ॥ ੬੬ ॥

## ਸਿਰੀਰਾਗੁ ਮਹਲਾ ੪ ॥

**ਗੁਣ ਗਾਵਾ ਗੁਣ ਵਿਥਰਾ ਗੁਣ ਬੋਲੀ ਮੇਰੀ ਮਾਇ ॥**

ਹੇ ਮੇਰੇ ਭਾਈ ! ਹਰੀ ਦੇ ਗੁਣ ਗਾਵਣਾ ਕਰ, ਗੁਣਾਂ ਨੂੰ ਹੀ ਵਿਸਤੀਰਨ ਕਰ, ਗੁਣਾਂ ਦੇ ਸਾਥ ਮਿਲੀ ਹੋਈ ਬਾਣੀ ਨੂੰ ਬੋਲਣਾ ਕਰ।

**ਗੁਰਮੁਖਿ ਸਜਣੁ ਗੁਣਕਾਰੀਆ ਮਿਲਿ ਸਜਣ ਹਰਿ ਗੁਣ ਗਾਇ ॥**

ਸਜਣੁ=ਪਰਉਪਕਾਰੀ ਜੋ ਗੁਰਮੁਖ ਹਨ ਸ਼ੁਭ ਗੁਣਾਂ ਦੀ ਪ੍ਰਾਪਤੀ ਕਰਨ ਵਾਲੇ, ਉਨ੍ਹਾਂ ਸੱਜਣਾਂ ਨਾਲ ਮਿਲ ਕੇ ਹਰੀ ਗੁਣਾਂ ਨੂੰ ਗਾਵਣਾ ਕਰ।

**ਹੀਰੈ ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ ॥ ੧ ॥**

ਜਿਸ ਨੂੰ ਨਾਮ ਰੂਪ ਚਲੂਲੈ=ਗਾੜ੍ਹਾ ਰੰਗ ਚੜ੍ਹਿਆ ਹੈ ਉਹ ਜੀਵ ਰੂਪ ਹੀਰਾ ਪ੍ਰਮੇਸ਼ਰ ਰੂਪ ਹੀਰੇ ਨਾਲ

ਮਿਲ ਕੇ ਬੇਧਿਆ=ਅਭੇਦ ਹੋਇਆ ਹੈ॥ ੧॥

## ਮੇਰੇ ਗੋਵਿੰਦਾ ਗੁਣ ਗਾਵਾ ਤ੍ਰਿਪਤਿ ਮਨਿ ਹੋਇ॥

ਹੇ ਮੇਰੇ ਭਾਈ ! ਪਰਮੇਸ਼ਰ ਦੇ ਗੁਣ ਗਾਉਣਾ ਕਰ, ਗੁਣਾਂ ਦੇ ਗਾਉਣ ਕਰਕੇ ਮਨ ਵਿਖੇ ਤ੍ਰਿਪਤੀ ਹੁੰਦੀ ਹੈ।

## ਅੰਤਰਿ ਪਿਆਸ ਹਰਿ ਨਾਮ ਕੀ ਗੁਰੁ ਤੁਸਿ ਮਿਲਾਵੈ ਸੋਇ॥ ੧॥ ਰਹਾਉ॥

ਜਿਨ੍ਹਾਂ ਦੇ ਅੰਦਰ ਹਰੀ ਨਾਮ ਜਪਣ ਦੀ ਪਿਆਸ ਹੈ, ਉਨ੍ਹਾਂ ਨੂੰ ਗੁਰੂ ਸਾਹਿਬ ਜੀ ਤੁਸਿ=ਪ੍ਰਸੰਨ ਹੋ ਕੇ ਨਾਮ ਨਾਲ ਵਾ ਪਰਮੇਸ਼ਰ ਨਾਲ ਮਿਲਾਂਦੇ ਹਨ॥ ੧॥ ਰਹਾਉ॥

## ਮਨੁ ਰੰਗਹੁ ਵਡਭਾਗੀਹੋ ਗੁਰੁ ਤੁਠਾ ਕਰੇ ਪਸਾਉ॥

ਹੇ ਵਡਭਾਗੀਓ ! ਤੁਸੀਂ ਆਪਣੇ ਮਨ ਨੂੰ ਗੁਰ ਸੇਵਾ ਵਿਚ ਰੰਗਣਾ ਕਰੋ, ਭਾਵ ਤਕੜੇ ਹੋ ਕੇ ਗੁਰ ਸੇਵਾ ਕਰੋ, ਤਾਂ ਗੁਰੂ ਤੁਠਾ=ਪ੍ਰਸੰਨ ਹੋ ਕੇ ਤੁਹਾਨੂੰ ਪਸਾਉ=ਦਾਤ ਦੇਣਾ ਕਰਨਗੇ।

*ਪ੍ਰਸ਼ਨ*-ਕਿਹੜੀ ਦਾਤ ਦੇਣਗੇ? *ਗੁਰ ਉੱਤਰ*-

## ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ॥

ਗੁਰੂ ਸਾਹਿਬ ਜੀ ਰੰਗ ਸਿਉ=ਪ੍ਰੇਮ ਸਹਿਤ ਨਾਮ ਨੂੰ ਦ੍ਰਿੜ ਕਰਾਉਣਗੇ, ਇਸ ਤੇ ਅਸੀਂ ਸਤਿਗੁਰਾਂ ਦੇ ਉੱਪਰ ਬਲਿਹਾਰ ਜਾਂਦੇ ਹਾਂ।

## ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ॥ ੨॥

ਇਹ ਨਿਯਮ ਹੈ ਕਿ ਸਤਿਗੁਰਾਂ ਤੋਂ ਬਿਨਾਂ ਹਰੀ ਦਾ ਨਾਮ ਨਹੀਂ ਲੱਭਦਾ, ਚਾਹੇ ਲੱਖਾਂ ਕ੍ਰੋੜਾਂ ਕਰਮਾਂ ਨੂੰ ਕਮਾਣਾ ਕਰੇ॥ ੨॥

## ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ॥

ਸ੍ਰੇਸ਼ਟ ਭਾਗਾਂ ਤੋਂ ਬਿਨਾਂ ਪੂਰਨ ਸਤਿਗੁਰ ਦੇਵ ਜੀ ਨਹੀਂ ਮਿਲਦੇ, ਚਾਹੇ ਇਸ ਜੀਵ ਦੇ ਨਿਕਟਿ=ਨੇੜੇ ਹੀ ਬੈਠੇ ਹਨ ਤੇ ਚਾਹੇ ਇਹ ਜੀਵ ਭੀ ਪਾਸ ਵੱਸਦਾ ਹੈ।

*ਅਥਵਾ*:-ਚਾਹੇ ਗੁਰਾਂ ਦਾ ਘਰ ਵੀ ਨਿਕਟਿ=ਨੇੜੇ ਹੋਵੇ, ਤੇ ਇਹ ਜੀਵ ਭੀ ਪਾਸ ਬੈਠਾ ਹੋਵੇ ਤੌਭੀ ਸ੍ਰੇਸ਼ਟ ਭਾਗਾਂ ਤੋਂ ਬਿਨਾਂ ਸਤਿਗੁਰੂ ਨਹੀਂ ਮਿਲਦੇ।

*ਪ੍ਰਸ਼ਨ*-ਪਾਸ ਰਹਿੰਦਿਆਂ ਹੋਇਆਂ ਨਾ ਮਿਲਣ ਦਾ ਕਾਰਨ ਕੀ ਹੈ? *ਗੁਰ ਉੱਤਰ*-

## ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ॥

ਇਕ ਤਾਂ ਜੀਵ ਦੇ ਹਿਰਦੇ ਅੰਦਰ ਦੁਖਦਾਈ ਅਗਿਆਨ ਹੈ, ਦੂਜਾ ਹਿਰਦੇ ਵਿਚ ਭਰਮ ਦਾ ਪੜਦਾ ਪਿਆ ਹੋਇਆ ਹੈ। ਉਸੇ ਭਰਮ ਕਰਕੇ ਗੁਰਾਂ ਨੂੰ ਪਰਮੇਸ਼ਰ ਰੂਪ ਨਹੀਂ ਸਮਝਦਾ, ਏਸ ਕਰਕੇ ਦੂਰਤਾ ਪੈ ਰਹੀ ਹੈ।

## ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ॥ ੩॥

ਲੋਹੇ ਦੇ ਸਮਾਨ ਜੋ ਮਨਮੁਖ ਪੁਰਸ਼ ਹੈ, ਉਹ ਸਤਿਗੁਰਾਂ ਰੂਪ ਪਾਰਸ ਨਾਲ ਮਿਲੇ ਬਿਨਾਂ, ਕੰਚਨੁ=ਸੋਨੇ ਵਾਂਗੂੰ ਸ਼ੁੱਧ ਨਹੀਂ ਹੁੰਦਾ, ਪੁਨਾ ਭਗਤੀ ਰੂਪੀ ਬੇੜੀ ਵਾ ਸਤਸੰਗ ਰੂਪ ਬੇੜੀ ਪਾਸ ਹੀ ਹੈ ਪਰ ਉਸ ਉੱਤੇ ਚੜ੍ਹਦਾ ਨਹੀਂ ਇਸ ਕਰਕੇ ਮਨਮੁਖ ਰੂਪ ਲੋਹਾ ਸੰਸਾਰ ਨਦੀ ਵਿਖੇ ਡੁੱਬ ਰਿਹਾ ਹੈ॥ ੩॥

## ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ॥

*ਪ੍ਰਸ਼ਨ :-* ਮਲਾਹ ਰੂਪ ਸਤਿਗੁਰਾਂ ਪਾਸ ਜੋ ਹਰੀ ਨਾਮ ਰੂਪ ਬੋਹਿਥੁ=ਜਹਾਜ਼ ਹੈ ਉਸ ਉੱਪਰ ਕਿਸ ਬਿਧੀ ਨਾਲ ਚੜ੍ਹਿਆ ਜਾਂਦਾ ਹੈ ? *ਉੱਤਰ:-*

## ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ॥

ਜੋ ਪੁਰਸ਼ ਸਤਿਗੁਰਾਂ ਦੇ ਭਾਣੇ=ਹੁਕਮ ਅਨੁਸਾਰ ਚਲਦਾ ਹੈ ਭਾਵ ਆਗਿਆ ਦਾ ਪਾਲਣ ਕਰਦਾ ਹੈ ਉਹ ਪੁਰਸ਼ ਇਸ ਨਾਮ ਰੂਪ ਜਹਾਜ਼ ਵਿਚ ਆ ਕੇ ਬੈਠਦਾ ਹੈ।

## ਧੰਨੁ ਧੰਨੁ ਵਡਭਾਗੀ ਨਾਨਕਾ
## ਜਿਨਾ ਸਤਿਗੁਰੁ ਲਏ ਮਿਲਾਇ॥੪॥੩॥੬੭॥

ਸਤਿਗੁਰ ਦੇਵ ਜੀ ਆਖਦੇ ਹਨ ਉਹ ਵਡਭਾਗੀ ਪੁਰਸ਼ ਧੰਨ ਤੇ ਧੰਨ ਹਨ ਭਾਵ ਧੰਨਤਾ ਦੇ ਯੋਗ ਹਨ ਜਿਨ੍ਹਾਂ ਨੂੰ ਸਤਿਗੁਰ ਦੇਵ ਜੀ ਆਪਣੇ ਨਾਲ ਵਾ ਪਰਮੇਸ਼ਰ ਨਾਲ ਮਿਲਾ ਲੈਂਦੇ ਹਨ॥ ੪॥

[ਪੰਨਾ ੪੧]

## ਸਿਰੀਰਾਗੁ ਮਹਲਾ ੪॥

ਅਬ ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਗੁਰੂ ਸਾਹਿਬ ਜੀ ਕਥਨ ਕਰਦੇ ਹਨ। ਜਗਿਆਸੂ ਰੂਪ ਸਖੀ ਕਹਿੰਦੀ ਹੈ।

## ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ॥

ਮੈਂ ਪ੍ਰਭੂ ਦੀ ਪ੍ਰਾਪਤੀ ਦੇ ਪੰਥੁ=ਰਸਤੇ ਨੂੰ ਨਿਤਾਪ੍ਰਤੀ ਖੜੀ=ਸਾਵਧਾਨ ਹੋ ਕੇ ਵਾ ਸਮਾਹਤ ਚਿੱਤ ਹੋ ਕੇ ਦਸਾਈ=ਪੁੱਛਦੀ ਹਾਂ, ਐਸਾ ਕੋਈ ਹੈ ਜੋ ਪ੍ਰਭੂ ਦੀ ਪ੍ਰਾਪਤੀ ਦੇ ਰਸਤੇ ਨੂੰ ਦੱਸੇ ਤੇ ਮੈਂ ਉਸ ਰਸਤੇ ਵਿਖੇ ਜਾਵਾਂ। ਵਾ ਮੈਂ ਤਿਸ ਤੋਂ ਬਲਿਹਾਰ ਜਾਵਾਂ।

## ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪੀਛੈ ਲਾਗਿ ਫਿਰਾਉ॥

ਜਿਨ੍ਹਾਂ ਨੇ ਮੇਰੇ ਪਿਆਰੇ ਪ੍ਰਭੂ ਦੇ ਅਨੰਦ ਨੂੰ ਰਾਵਿਆ=ਭੋਗਿਆ ਹੈ ਤਿਨ੍ਹਾਂ ਦੇ ਪਿੱਛੇ ਮੈਂ ਲੱਗੀ ਫਿਰਦੀ ਹਾਂ।

## ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ॥੧॥

ਉਨ੍ਹਾਂ ਅੱਗੇ ਮੈਂ ਮਿੰਨਤ=ਬੇਨਤੀ ਕਰਦੀ ਹਾਂ, ਅਤੇ ਜੋਦੜੀ=ਸੇਵਾ ਟਹਿਲ ਕਰਦੀ ਹਾਂ, ਜੇ ਉਹ ਅੱਗੋਂ ਕਹਿਣ ਕਿ ਤੂੰ ਸਾਡੀ ਸੇਵਾ ਕਿਉਂ ਕਰਦੀ ਹੈਂ ਤਾਂ ਮੈਂ ਕਹਾਂਗੀ ਕਿ ਮੈਨੂੰ ਪ੍ਰਭੂ ਨਾਲ ਮਿਲਣ ਦਾ ਚਾਉ ਹੈ ਆਪ ਕਿਰਪਾ ਕਰਕੇ ਉਸ ਨਾਲ ਮਿਲਾ ਦਿਓ॥ ੧॥

## ਮੇਰੇ ਭਾਈ ਜਨਾ ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ॥

ਹੇ ਮੇਰੇ ਭਾਈ ਜਨੋ ! ਐਸਾ ਕੋਈ ਪਰਉਪਕਾਰੀ ਹੈ ਜੋ ਮੈਨੂੰ ਹਰੀ ਪ੍ਰਭੂ ਦੇ ਮੇਲ ਨਾਲ ਮਿਲਾ ਦੇਵੇ।

## ਹਉ ਸਤਿਗੁਰ ਵਿਟਹੁ ਵਾਰਿਆ
## ਜਿਨਿ ਹਰਿ ਪ੍ਰਭੁ ਦੀਆ ਦਿਖਾਇ॥ ੧॥ ਰਹਾਉ॥

ਮੈਂ ਉਨ੍ਹਾਂ ਸਤਿਗੁਰਾਂ ਦੇ ਉੱਪਰੋਂ ਬਲਿਹਾਰ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਗੁਰਮਖ ਜਨਾਂ ਨੂੰ ਆਪਣਾ ਆਪ ਰੂਪ ਸਮਝਾ ਕੇ ਹਰੀ ਪ੍ਰਭੂ ਦਿਖਾ ਦਿੱਤਾ ਹੈ॥ ੧॥ ਰਹਾਉ॥

## ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ॥

ਨਿਮਾਣੀ=ਮਾਣ ਤੋਂ ਰਹਿਤ ਹੋ ਕੇ ਅਰਥਾਤ ਦੁਨੀਆਂ ਦੇ ਵਿਚ ਜੋ ਮਾਨ ਪਤਿਸਟਾ ਹੋ ਰਹੀ ਹੈ ਉਸਨੂੰ ਤਿਆਗ ਕੇ, ਬ੍ਰਹਮਨੇਸ਼ਟੀ ਜੋ ਪੂਰੇ ਸਤਿਗੁਰੂ ਹਨ ਉਨ੍ਹਾਂ ਦੇ ਪਾਸ ਢਹਿ ਪਵਾ=ਡਿੱਗ ਪਵਾਂਗੀ।

## ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ॥

ਕਿਉਂਕਿ ਗੁਰੂ ਸਾਹਿਬ ਜੀ ਨਿਮਾਣਿਆਂ ਦੇ ਮਾਣ ਹਨ। ਅਰਥਾਤ ਜੋ ਪੁਰਸ਼ ਮਾਨ ਪਤਿਸਟਾ ਤੋਂ ਰਹਿਤ ਹਨ ਉਨ੍ਹਾਂ ਨੂੰ ਮਾਨ ਦੇਂਦੇ ਹਨ, ਪੁਨਾ ਗੁਰੁ=ਪੂਜਨੀਕ ਸਤਿਗੁਰ ਦੇਵ ਜੀ ਸਿੱਖ ਨੂੰ ਸਾਬਾਸਿ=ਧੰਨਤਾ ਦੇ ਯੋਗ ਕਰ ਦਿੰਦੇ ਹਨ।

## ਹਉ ਗੁਰੁ ਸਾਲਾਹਿ ਨ ਰਜਊ ਮੈ ਮੇਲੇ ਹਰਿ ਪ੍ਰਭੁ ਪਾਸਿ॥ ੨॥

ਏਸ ਕਰਕੇ ਮੈਂ ਗੁਰਾਂ ਨੂੰ ਸਲਾਹੁੰਦਾ ਹੋਇਆ ਰੱਜਦਾ ਨਹੀਂ ਹਾਂ, ਜਦ ਗੁਰੂ ਪ੍ਰਸੰਨ ਹੋਣਗੇ ਤਦ ਮੈਨੂੰ ਹਰੀ ਪ੍ਰਭੂ ਦੇ ਪਾਸ ਮੇਲਣਗੇ॥ ੨॥

## ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ॥

ਜਿਤਨਾ ਕੁ ਸਭੁ ਕੋਇ=ਸੰਪੂਰਨ ਜਗਤ ਹੈ ਉਹ ਸਭ ਕੋਈ ਸਤਿਗੁਰਾਂ ਨੂੰ ਲੋਚਦਾ=ਚਾਹੁੰਦਾ ਹੈ।

## ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ॥

ਸ੍ਰੇਸ਼ਟ ਭਾਗਾਂ ਤੋਂ ਬਿਨਾਂ ਸਤਿਗੁਰਾਂ ਦਾ ਦਰਸ਼ਨ ਨਹੀਂ ਹੁੰਦਾ, ਜੋ ਸ੍ਰੇਸ਼ਟ ਭਾਗਾਂ ਤੋਂ ਰਹਿਤ ਪੁਰਸ਼ ਹਨ ਉਹ ਜਿੱਥੇ ਭੀ ਬੈਠਦੇ ਹਨ ਉਥੇ ਰੋਂਦੇ ਰਹਿੰਦੇ ਹਨ।

ਵਾ ਰੋਣੇ ਵਿਖੇ ਬੈਠਦੇ ਹਨ।

## ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ॥ ੩॥

ਜੋ ਹਰੀ ਪ੍ਰਭੂ ਦਾ ਭਾਣਾ=ਹੁਕਮ ਹੁੰਦਾ ਹੈ ਓਹੀ ਕੁਝ ਹੁੰਦਾ ਹੈ, ਜੋ ਧੁਰ ਤੋਂ ਕਰਮਾਂ ਦਾ ਲੇਖ ਲਿਖਿਆ ਗਿਆ ਹੈ ਉਸਨੂੰ ਭੋਗੇ ਬਿਨਾਂ ਕੋਈ ਮੇਟ ਨਹੀਂ ਸਕਦਾ॥ ੩॥

## ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ॥

ਹਰੀ ਆਪ ਹੀ ਸਤਿਗੁਰੂ ਰੂਪ ਹੈ, ਹਰੀ ਆਪ ਹੀ ਜਗਿਆਸੂ ਰੂਪ ਹੈ, ਹਰੀ ਆਪ ਹੀ ਸਤਸੰਗ ਦੇ ਮੇਲ ਵਿਖੇ ਮਿਲਾਂਵਦਾ ਹੈ।

## ਆਪਿ ਦਇਆ ਕਰਿ ਮੇਲਸੀ ਗੁਰ ਸਤਿਗੁਰ ਪੀਛੈ ਪਾਇ॥

ਹਰੀ ਆਪ ਹੀ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਜਗਿਆਸੂ ਨੂੰ ਗੁਰ=ਪੂਜਨੀਕ ਸਤਿਗੁਰਾਂ ਦੇ ਪਿੱਛੇ ਪਾ

ਕੇ ਭਾਵ ਗੁਰਾਂ ਦੀ ਸੇਵਾ ਵਿਚ ਲਗਾ ਕੇ ਆਪਣੇ ਨਾਲ ਮੇਲ ਲੈਂਦਾ ਹੈ।

**ਸਭੁ ਜਗਜੀਵਨੁ ਜਗਿ ਆਪਿ ਹੈ**
**ਨਾਨਕ ਜਲੁ ਜਲਹਿ ਸਮਾਇ॥ ੪ ॥ ੪ ॥ ੬੮ ॥**

ਜਗ ਜੀਵਨੁ=ਪ੍ਰਮਾਤਮਾ ਆਪ ਹੀ ਸਾਰਾ ਜਗਤ ਰੂਪ ਹੋ ਰਿਹਾ ਹੈ, ਵਾ ਆਪ ਹੀ ਸਾਰੇ ਜਗਤ ਦਾ ਜੀਵਨੁ=ਪ੍ਰਾਨ ਰੂਪ ਹੈ, ਤੇ ਆਪ ਹੀ ਜਗਤ ਰੂਪ ਹੈ। ਅੰਤ ਨੂੰ ਇਹ ਸਾਰਾ ਜਗਤ ਉਸ ਵਿਖੇ ਐਸੇ ਅਭੇਦ ਹੁੰਦਾ ਹੈ ਜਿਵੇਂ ਜਲ ਵਿਖੇ ਜਲ ਅਭੇਦ ਹੁੰਦਾ ਹੈ॥ ੪॥ ੪॥ ੬੮॥

## ਸਿਰੀਰਾਗੁ ਮਹਲਾ ੪ ॥

**ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ ਖਾਇ॥**

ਜਗਿਆਸੂ ਬੇਨਤੀ ਕਰਦਾ ਹੈ ਦੁਨੀਆਂ ਦੇ ਰਸ ਤਾਂ ਬਹੁਤ ਹਨ।

*ਯਥਾ:-* ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥ *(ਪੰਨਾ ੭੫)*

ਪਰ ਉੱਤਮ ਰਸ ਕੌਣ ਸਾ ਹੈ? *ਗੁਰ ਉੱਤਰ:-*

ਦੁਨੀਆਂ ਦੇ ਤਮਾਮ ਰਸਾਂ 'ਚੋਂ ਨਾਮ ਅੰਮ੍ਰਿਤ ਰਸ ਅਤੀਅੰਤ ਭਲਾ ਹੈ। ਵਾ ਸ਼ਬਦ ਆਦਿਕ ਵਿਸ਼ੇ ਰਸਾਂ 'ਚੋਂ ਨਾਮ ਅੰਮ੍ਰਿਤ ਰਸ ਅਤੀਅੰਤ ਭਲਾ ਹੈ, ਕਿਉਂਕਿ ਸ਼ਬਦ ਸਪੱਸ਼ ਆਦਿਕ ਵਿਸ਼ੇ ਰਸ ਤਾਂ ਜਨਮ ਮਰਨ ਦੇ ਦੇਣ ਵਾਲੇ ਹਨ ਤੇ ਇਹ ਅੰਮ੍ਰਿਤ ਰਸ ਜਨਮ ਮਰਨ ਦੀ ਨਵਿਰਤੀ ਕਰਨ ਵਾਲਾ ਹੈ ਇਸ ਕਰਕੇ ਇਸਨੂੰ ਅਤੀਅੰਤ ਭਲਾ ਕਿਹਾ ਹੈ।

ਪੁਨਾ ਜਗਿਆਸੂ ਨੇ ਕਿਹਾ-ਇਸ ਨਾਮ ਅੰਮ੍ਰਿਤ ਰਸ ਦਾ ਖਾਣਾ ਕਿਸ ਵਿਧੀ ਨਾਲ ਮਿਲਦਾ ਹੈ? *ਗੁਰ ਉੱਤਰ-*

**ਜਾਇ ਪੁਛਹੁ ਸੋਹਾਗਣੀ ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ॥**

ਪਰਮੇਸ਼ਰ ਦੇ ਪਿਆਰ ਵਾਲੀਆਂ ਜੋ ਸੁਹਾਗਣਾਂ-ਮਹਾਤਮਾਂ ਰੂਪ ਸਖੀਆਂ ਹਨ ਉਨ੍ਹਾਂ ਪਾਸੋਂ ਜਾ ਕੇ ਪੁੱਛਣਾ ਕਰ, ਕਿ ਤੁਹਾਨੂੰ ਪ੍ਰਭੂ ਪ੍ਰਮਾਤਮਾ ਕਿਸ ਵਜ੍ਹਾ ਨਾਲ ਆ ਕੇ ਮਿਲਿਆ ਹੈ। ਅੱਗੋਂ ਜਗਿਆਸੂ ਨੇ ਕਿਹਾ-ਮੈਂ ਉਨ੍ਹਾਂ ਪਾਸੋਂ ਜਾ ਕੇ ਪੁੱਛਦੀ ਤਾਂ ਹਾਂ ਪਰ-

**ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ॥ ੧ ॥**

ਉਹ ਮਹਾਤਮਾਂ ਬੇ-ਪ੍ਰਵਾਹ ਹਨ, ਮੇਰੇ ਨਾਲ ਬੋਲਦੇ ਨਹੀਂ ਹਨ ਪਰ ਮੈਂ ਭੀ ਉਨ੍ਹਾਂ ਨੂੰ ਛੱਡਦੀ ਨਹੀਂ ਹਾਂ ਮੈਂ ਉਨ੍ਹਾਂ ਦੇ ਦੋਵੇਂ ਚਰਨ ਮਲ ਮਲ ਕੇ ਧੋਂਦੀ ਹਾਂ॥ ੧॥

ਹੁਣ ਗੁਰੂ ਜੀ ਕਹਿੰਦੇ ਹਨ-

**ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ॥**

ਹੇ ਭਾਈ! ਸੱਜਣਾਂ ਨਾਲ ਮਿਲ ਕੇ ਤੂੰ ਹਰੀ ਗੁਣਾਂ ਨੂੰ ਸਾਰਿ=ਸੰਭਾਲਣਾ ਕਰ।

ਪ੍ਰਸ਼ਨ-ਸੱਜਣ ਕੌਣ ਹਨ? *ਗੁਰ ਉੱਤਰ-*

**ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ॥ ੧॥ ਰਹਾਉ॥**

ਸਤਿਗੁਰੂ ਪੁਰਖ ਹੀ ਸੱਜਣ ਹਨ, ਜੋ ਹੰਗਤਾ ਮਮਤਾ ਅਤੇ ਮਾਰਿ=ਕਾਮ ਆਦਿਕਾਂ ਦੇ ਦੁੱਖਾਂ ਨੂੰ ਅੰਦਰੋਂ ਕੱਢ ਦੇਂਦੇ ਹਨ। ਵਾ ਦੁਖਦਾਈ ਹਉਮੈ ਨੂੰ ਗਿਆਨ ਰੂਪ ਖੰਡਾ ਮਾਰ ਕੇ ਬਾਹਰ ਕੱਢ ਦੇਂਦੇ ਹਨ॥ ੧॥ ਰਹਾਉ॥ ਮਲ ਮਲ ਕੇ ਚਰਨ ਧੋਣ ਨਾਲ

**ਗੁਰਮੁਖੀਆ ਸੋਹਾਗਣੀ ਤਿਨ ਦਇਆ ਪਈ ਮਨਿ ਆਇ॥**

ਗੁਰਮੁਖ ਜੋ ਸੁਹਾਗਣ ਸਖੀਆਂ ਹਨ ਉਨ੍ਹਾਂ ਦੇ ਮਨ ਵਿਚ ਆ ਕੇ ਦਇਆ ਪੈ ਗਈ। ਤਾਂ ਉਨ੍ਹਾਂ ਨੇ ਪੁੱਛਿਆ ਤੂੰ ਸੇਵਾ ਕਿਉਂ ਕਰਦਾ ਹੈਂ ਤਾਂ ਮੈਂਨੇ ਕਿਹਾ, ਹਰੀ ਰਸ ਦੇ ਖਾਣ ਦੀ ਇੱਛਾ ਕਰਕੇ ਸੇਵਾ ਕਰਦਾ ਹਾਂ ਆਪ ਦੱਸੋ ਹਰੀ ਰਸ ਨੂੰ ਕਿਵੇਂ ਖਾਵਾਂ? ਤਾਂ ਉਨ੍ਹਾਂ ਨੇ ਕਿਹਾ-

**ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ॥**

ਸਤਿਗੁਰਾਂ ਦੇ ਬਚਨ ਰਤਨ ਵਾਂਗੂੰ ਅਮੋਲਕ ਹਨ, ਜੋ ਪੁਰਸ਼ ਉਨ੍ਹਾਂ ਬਚਨਾਂ ਨੂੰ ਮੰਨਦਾ ਹੈ ਉਹ ਹਰੀ ਰਸ ਨੂੰ ਖਾਂਦਾ ਹੈ।

**ਸੇ ਵਡਭਾਗੀ ਵਡ ਜਾਣੀਅਹਿ ਜਿਨ ਹਰਿ ਰਸੁ ਖਾਧਾ ਗੁਰ ਭਾਇ॥ ੨॥**

ਉਹ ਪੁਰਸ਼ ਵੱਡਿਆਂ ਤੋਂ ਵੱਡੇ ਭਾਗਾਂ ਵਾਲੇ ਜਾਣੇ ਜਾਂਦੇ ਹਨ, ਜਿਨ੍ਹਾਂ ਨੇ ਸਤਿਗੁਰਾਂ ਵਿਖੇ ਭਾਇ=ਪ੍ਰੇਮ ਕਰਕੇ ਹਰੀ ਨਾਮ ਰਸ ਨੂੰ ਖਾਧਾ ਹੈ॥ ੨॥

**ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ॥**

ਇਹ ਹਰੀ ਦਾ ਰਸੁ=ਆਨੰਦ ਵਣ ਤ੍ਰਿਣ ਆਦਿਕ ਸਾਰੀ ਸ੍ਰਿਸ਼ਟੀ ਵਿਚ ਹੈ, ਪਰ ਜੋ ਪੁਰਸ਼ ਭਾਗਾਂ ਤੋਂ ਰਹਿਤ ਹਨ ਉਹ ਨਹੀਂ ਖਾ ਸਕਦੇ।

**ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ॥**

ਸਤਿਗੁਰਾਂ ਤੋਂ ਬਿਨਾਂ ਉਹ ਰਸ ਬੁੱਧੀ ਰੂਪ ਪੱਲੇ ਵਿਚ ਨਹੀਂ ਪੈਂਦਾ, ਉਸ ਦੀ ਨਾ ਪ੍ਰਾਪਤੀ ਹੋਣ ਨਾਲ ਮਨਮੁਖ ਪੁਰਸ਼ ਵਿਰਲਾਪ ਕਰ ਰਹੇ ਹਨ।

*ਪ੍ਰਸ਼ਨ-ਮਨਮੁਖਾਂ ਨੂੰ ਹਰੀ ਰਸ ਕਿਉਂ ਨਹੀਂ ਪ੍ਰਾਪਤ ਹੁੰਦਾ? ਗੁਰ ਉੱਤਰ-*

**ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ॥ ੩॥**

ਉਹ ਮਨਮੁਖ ਪੁਰਸ਼ ਸਤਿਗੁਰਾਂ ਅੱਗੇ ਨਿਊਂਦੇ ਨਹੀਂ ਹਨ, ਕਿਉਂਕਿ ਉਨ੍ਹਾਂ ਦੇ ਹਿਰਦੇ ਅੰਦਰ ਕ੍ਰੋਧ ਰੂਪੀ ਚੁੜੇਲ ਚਮੜੀ ਹੋਈ ਹੈ॥ ੩॥

**ਹਰਿ ਹਰਿ ਹਰਿ ਰਸੁ ਆਪਿ ਹੈ ਆਪੇ ਹਰਿ ਰਸੁ ਹੋਇ॥**

ਹਰੀ ਜੋ ਹਰ ਇਕ ਦੇ ਹਰੇ ਕਰਨ ਵਾਲਾ ਹੈ ਉਹ ਹਰੀ ਆਪ ਹੀ ਨਾਮ ਰਸ ਰੂਪ ਹੋ ਰਿਹਾ ਹੈ, ਆਪ ਹੀ ਹਰੀ ਰਸ ਦੇ ਲੈਣ ਵਾਲਾ ਜਗਿਆਸੂ ਰੂਪ ਹੋ ਰਿਹਾ ਹੈ।

**ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ॥**

ਉਹ ਹਰੀ ਆਪ ਹੀ ਮੁਖ ਗੁਰੂ ਹੋ ਕੇ ਦਇਆ=ਕਿਰਪਾ ਦ੍ਰਿਸ਼ਟੀ ਕਰਕੇ ਜਗਿਆਸੂ ਦੇ ਮੂੰਹ ਵਿਚ ਨਾਮ ਅੰਮ੍ਰਿਤ ਚੋਅ ਦਿੰਦੇ ਹਨ।

## ਸਭੁ ਤਨੁ ਮਨੁ ਹਰਿਆ ਹੋਇਆ
## ਨਾਨਕ ਹਰਿ ਵਸਿਆ ਮਨਿ ਸੋਇ ॥ ੪ ॥ ੫ ॥ ੬੯ ॥

ਜਿਸਦੇ ਮੂੰਹ ਵਿਚ ਨਾਮ ਅੰਮ੍ਰਿਤ ਚੋਇਆ ਹੈ, ਉਸ ਦਾ ਤਨ ਮਨ ਸਾਰਾ ਸ਼ੁਭ ਗੁਣਾਂ ਨਾਲ ਹਰਿਆ ਹੋਇਆ ਹੈ, ਅਤੇ ਗੁਰੂ ਜੀ ਆਖਦੇ ਹਨ ਉਸ ਦੇ ਮਨ ਵਿਚ ਉਹ ਹਰੀ ਵਸਿਆ ਹੈ॥ ੪॥ ੫॥ ੬੯॥

## ਸਿਰੀਰਾਗੁ ਮਹਲਾ ੪ ॥

ਮਨਮੁਖਾਂ ਦੀ ਦਸ਼ਾ ਕਥਨ ਕਰਦੇ ਹਨ-

## ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ ॥

ਦਿਨ ਚੜ੍ਹਦਾ ਹੈ ਫਿਰ ਆਥਵੈ=ਅਸਤ ਹੋ ਜਾਂਦਾ ਹੈ, ਏਸੇ ਤਰ੍ਹਾਂ ਰਾਤ ਭੀ ਸਾਰੀ ਬਤੀਤ ਹੋ ਜਾਂਦੀ ਹੈ। ਐਸੇ ਰਾਤ ਦਿਨ ਦੀ ਸੰਗਿਆ ਕਰਕੇ-

## ਆਵ ਘਟੈ ਨਰੁ ਨ ਬੁਝੈ ਨਿਤਿ ਮੂਸਾ ਲਾਜੁ ਟੁਕਾਇ ॥

ਆਵ=ਆਰਬਲਾ ਭਾਵ ਉਮਰਾ ਘਟਦੀ ਜਾਂਦੀ ਹੈ, ਪਰੰਤੂ ਇਹ ਮਨੁੱਖ ਸਮਝਦਾ ਨਹੀਂ ਹੈ। ਕਿ ਮੇਰੀ ਉਮਰਾ ਰੂਪੀ ਲੱਜ ਨੂੰ ਨਿਤਾਪ੍ਰਤੀ ਰਾਤ ਦਿਨ ਰੂਪੀ ਚੂਹੀ ਚੂਹਾ ਟੁੱਕੀ ਜਾਂਦੇ ਹਨ।

## ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ ॥ ੧ ॥

ਗੁੜ ਦੀ ਨਿਆਈਂ ਮਿਠਾ ਮਾਇਆ ਦਾ ਮੋਹ ਸਾਰੇ ਫੈਲ ਰਿਹਾ ਹੈ, ਮਨਮੁਖ ਪੁਰਸ਼ ਮੱਖੀ ਵਾਂਗੂੰ ਉਸ ਵਿਚ ਲਗ ਕੇ ਆਪ ਪਚ ਰਿਹਾ ਹੈ ਹੋਰਨਾਂ ਨੂੰ ਪਚਾਇ=ਖਰਾਬ ਕਰਦਾ ਹੈ॥ ੧ ॥

## ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ ॥

ਹੇ ਭਾਈ ! ਮੇਰਾ ਇਸ ਲੋਕ ਦਾ ਮਿਤ੍ਰ ਉਹ ਪ੍ਰਭੂ ਹੈ, ਅਤੇ ਪ੍ਰਲੋਕ ਦਾ ਸਖਾ ਭੀ ਉਹ ਪ੍ਰਭੂ ਹੈ।

## ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ ॥ ੧ ॥ ਰਹਾਉ ॥

ਪੁਤ੍ਰ ਅਤੇ ਕਲਤੁ=ਇਸਤਰੀ ਦਾ ਮੋਹ ਬਿਖੁ ਵੱਤ ਦੁਖਦਾਈ ਹੈ, ਅੰਤਿ=ਪ੍ਰਾਣਾਂ ਦੇ ਵਿਜੋਗ ਕਾਲ ਵਿਖੇ ਕੋਈ ਸੰਬੰਧੀ ਸਹਾਇਕ ਨਹੀਂ ਹੁੰਦਾ॥ ੧ ॥ ਰਹਾਉ॥

[ਪੰਨਾ ੪੨]

## ਗੁਰਮਤਿ ਹਰਿ ਲਿਵ ਉਬਰੇ ਅਲਿਪਤੁ ਰਹੇ ਸਰਣਾਇ ॥

ਗੁਰਮੁਖ ਜਨ ਗੁਰ ਸਿੱਖਿਆ ਦੁਆਰੇ ਹਰੀ ਵਿਚ ਬਿਰਤੀ ਲਗਾ ਕੇ, (ਮਾਇਆ ਰੂਪ ਮਿੱਠੇ ਗੁੜ ਵਿਚ ਫਸਣ ਤੋਂ) ਉਬਰੇ=ਬਚ ਗਏ ਹਨ, ਗੁਰ ਸ਼ਰਨ ਵਿਚ ਆਉਣ ਕਰਕੇ ਉਹ ਮਾਇਆ ਵਿਚ ਹੁੰਦੇ ਹੋਏ ਭੀ ਕੌਲ ਫੁੱਲ ਦੀ ਨਿਆਈਂ ਮਾਇਆ ਤੋਂ ਅਲਿਪਤੁ=ਅਸੰਗ ਰਹਿੰਦੇ ਹਨ।

## ਓਨੀ ਚਲਣੁ ਸਦਾ ਨਿਹਾਲਿਆ ਹਰਿ ਖਰਚੁ ਲੀਆ ਪਤਿ ਪਾਇ॥

ਉਨ੍ਹਾਂ ਨੇ ਸੰਸਾਰ ਤੋਂ ਚਲਣਾ ਹੀ ਸਦਾ ਨਿਹਾਲਿਆ=ਵੇਖਿਆ ਹੈ, ਅਤੇ ਪ੍ਰਲੋਕ ਰਸਤੇ ਵਾਸਤੇ ਹਰੀ ਨਾਮ ਰੂਪ ਖਰਚ ਨੂੰ ਬੁੱਧੀ ਰੂਪ ਪੱਲੇ ਵਿਚ ਬੰਨ੍ਹ ਲੀਤਾ ਹੈ ਇਸ ਲਈ ਉਨ੍ਹਾਂ ਨੇ ਇਸ ਲੋਕ ਵਿਚ ਪਤਿ=ਇੱਜ਼ਤ ਨੂੰ ਪਾਵਨਾ ਕੀਤਾ ਹੈ।

## ਗੁਰਮੁਖਿ ਦਰਗਹ ਮੰਨੀਅਹਿ ਹਰਿ ਆਪਿ ਲਏ ਗਲਿ ਲਾਇ॥ ੨ ॥

ਗੁਰਮੁਖ ਪ੍ਰਲੋਕ ਦਰਗਾਹ ਵਿਚ ਭੀ ਮਾਨੀਕ ਹੁੰਦੇ ਹਨ।

*ਯਥਾ:-* ਰੇ ਰੇ ਦਰਗਹ ਕਹੈ ਨ ਕੋਊ॥ ਆਉ ਬੈਠੁ ਆਦਰੁ ਸੁਭ ਦੇਊ॥

*(ਬਾਵਨ ਅਖਰੀ, ਪੰਨਾ ੨੫੨)*

ਉਨ੍ਹਾਂ ਨੂੰ ਹਰੀ ਨੇ ਆਪਣੇ ਗਲ ਨਾਲ ਲਗਾ ਲੀਤਾ ਹੈ, ਅਰਥਾਤ ਅਭੇਦ ਕੀਤਾ ਹੈ॥ ੨ ॥

## ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ॥

ਗੁਰਮੁਖਾਂ ਨੂੰ ਪ੍ਰਭੂ ਦੀ ਪ੍ਰਾਪਤੀ ਦਾ ਗਿਆਨ ਵੈਰਾਗ ਰੂਪ ਪੰਥੁ=ਰਸਤਾ ਪ੍ਰਗਟ ਹੈ, ਇਸ ਕਰਕੇ ਉਨ੍ਹਾਂ ਨੂੰ ਦਰਿ=ਦਰਗਾਹ ਵਿਚ ਕੋਈ ਠਾਕ=ਰੋਕ ਨਹੀਂ ਪਾਂਦਾ।

## ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ॥

ਗੁਰਮੁਖ ਬਾਣੀ ਦੁਆਰਾ ਹਰੀ ਨਾਮ ਦੀ ਸ਼ਲਾਘਾ ਕਰਦੇ ਹਨ, ਮਨ ਵਿਚ ਹਰੀ ਨਾਮ ਨੂੰ ਮੰਨਨ ਕਰਦੇ ਹਨ, ਅਤੇ ਨਾਮੀ ਦੇ ਨਾਮ ਵਿਚ ਹੀ ਬਿਰਤੀ ਲਾਈ ਰੱਖਦੇ ਹਨ।

## ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ॥ ੩ ॥

ਸੁੱਧੋ ਹੰ, ਬੁੱਧੋ ਹੰ, ਨਿਰਵਿਕਾਰੋ ਹੰ, ਆਦਿਕ ਅਨਹਦ ਧੁਨਿ ਦੇ ਵਾਜੇ ਉਨ੍ਹਾਂ ਦੇ ਦਰਿ=ਅੰਦਰ ਵੱਜਦੇ ਰਹਿੰਦੇ ਹਨ, ਇਸੀ ਤੇ ਉਹ ਸੱਚੇ ਦਰਬਾਰ ਵਿਚ ਸੋਭਾ ਨੂੰ ਪਾਂਦੇ ਹਨ॥ ੩ ॥

## ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭ ਕੋ ਕਹੈ ਸਾਬਾਸਿ॥

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਨਾਮ ਜਪਿਆ ਹੈ, ਉਨ੍ਹਾਂ ਨੂੰ ਸਭ ਕੋਈ ਸਾਬਾਸਿ=ਧੰਨ ਧੰਨ ਕਹਿੰਦਾ ਹੈ।

## ਤਿਨ ਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ॥

ਹੇ ਪ੍ਰਭੂ ! ਮੈਂ ਜਾਚਿਕ=ਮੰਗਤੇ ਦਾਸ ਦੀ ਏਹੋ ਅਰਦਾਸਿ=ਬੇਨਤੀ ਹੈ, ਮੈਨੂੰ ਉਨ੍ਹਾਂ ਗੁਰਮੁਖਾਂ ਦੀ ਸਤਸੰਗਤ ਦੇਣਾ ਕਰੋ।

## ਨਾਨਕ ਭਾਗ ਵਡੇ ਤਿਨਾ ਗੁਰਮੁਖਾ
## ਜਿਨ ਅੰਤਰਿ ਨਾਮੁ ਪਰਗਾਸਿ॥ ੪ ॥ ੩੩ ॥ ੩੧ ॥ ੬ ॥ ੭੦ ॥

ਗੁਰੂ ਜੀ ਕਥਨ ਕਰਦੇ ਹਨ-ਉਨ੍ਹਾਂ ਗੁਰਮੁਖਾਂ ਦੇ ਸਭ ਤੋਂ ਚੰਗੇ ਵੱਡੇ ਭਾਗ ਹਨ, ਜਿਨ੍ਹਾਂ ਦੇ ਅੰਦਰ ਪ੍ਰਭੂ ਦੇ ਨਾਮ ਦਾ ਪ੍ਰਕਾਸ਼ ਹੈ॥ ੪ ॥ ੩੩ ॥ ੩੧ ॥ ੬ ॥ ੭੦ ॥

ਨੋਟ-੩੩ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ੩੧ ਸ਼ਬਦ ਸ੍ਰੀ ਗੁਰੂ ਅਮਰਦਾਸ ਜੀ ਦੇ ੬ ਸ਼ਬਦ

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ, ਇਥੋਂ ਤੱਕ ੭੦ ਸ਼ਬਦ ਕੁੱਲ ਆਏ ਹਨ।

## ਸਿਰੀਰਾਗੁ ਮਹਲਾ ੫ ਘਰੁ ੧ ॥

**ਉਥਾਨਕਾ:** – ਇਕ ਦਿਨ ਪੱਟੀ ਵਾਲਾ ਰਾਜਾ 'ਦੁਨੀ ਚੰਦ' ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਮਹਿਮਾ ਸੁਣਕੇ ਅੰਮ੍ਰਿਤਸਰ ਆਇਆ। ਭੇਟਾ ਅੱਗੇ ਰੱਖ ਕੇ ਗੁਰੂ ਜੀ ਦੇ ਸਾਹਮਣੇ ਬੈਠ ਗਿਆ।

ਗਰੀਬ ਨਿਵਾਜ ਉਸ ਨੂੰ ਪ੍ਰਮਾਤਮਾ ਤੋਂ ਬੇਮੁੱਖ, ਸੰਸਾਰਕ ਪਦਾਰਥਾਂ ਵਿਚ ਖੱਚਤ ਅਤੇ ਧਨ ਦੀ ਮਸਤੀ ਵਿਚ ਮੱਤਾ ਵੇਖ ਕੇ ਦੋ ਸ਼ਬਦਾਂ ਵਿਚ ਵੈਰਾਗ ਜਨਕ ਉਪਦੇਸ਼ ਦਿੰਦੇ ਹਨ।

### ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥

ਹੇ ਰਾਜਨ ! ਤੂੰ ਪੁਤ੍ਰ ਇਸਤਰੀ ਅਤੇ ਅਨੇਕ ਤਰ੍ਹਾਂ ਦੇ ਸੀਗਾਰ=ਗਹਿਣੇ ਕੱਪੜੇ ਆਦਿਕਾਂ ਨੂੰ ਵੇਖਕੇ ਇਨ੍ਹਾਂ ਵਿਚ ਕਿਉਂ ਮਸਤ ਹੋ ਗਿਆ ਹੈਂ।

### ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥

ਕਈ ਤਰ੍ਹਾਂ ਦੇ ਰਸ=ਪਦਾਰਥਾਂ ਨੂੰ ਭੋਗਦਾ ਹੈਂ, ਵਾ ਵਿਸ਼ੇ ਰਸਾਂ ਨੂੰ ਭੋਗਦਾ ਹੈਂ, ਖੁਸ਼ੀਆਂ ਮਨਾਉਂਦਾ ਹੈ, ਅਤੇ ਅਪਾਰ=ਬਿਅੰਤ ਰੰਗ ਤੇ ਅਨੰਦਾਂ ਨੂੰ ਮਾਣਦਾ ਹੈਂ।

### ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ ॥

ਬਹੁਤ ਪ੍ਰਕਾਰ ਦੇ ਫੁਰਮਾਇਸੀ=ਹੁਕਮ ਕਰਦਾ ਹੈਂ, ਲੋਕਾਂ ਨਾਲ ਅਫਾਰ=ਅਮੋੜ ਹੋ ਕੇ ਵਰਤਦਾ ਹੈਂ।

### ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ ॥ ੧ ॥

ਕਰਤਾ ਪੁਰਖ ਪ੍ਰਮਾਤਮਾ ਤੈਨੂੰ ਚੇਤੇ ਹੀ ਨਹੀਂ ਆਉਂਦਾ, ਇਸ ਕਰਕੇ ਤੂੰ ਮਨ ਬਾਣੀ ਸਰੀਰ ਕਰਕੇ ਮਨਮੁਖ ਅੰਧ ਗਵਾਰ ਹੋ ਰਿਹਾ ਹੈਂ।

*ਅਥਵਾ:*-ਹੇ ਅੰਧੇ ਅਭਿਮਾਨੀ ਪੁਰਸ਼ਾ ਮਨਮੁਖਤਾ ਕਰਕੇ ਤੂੰ ਗਵਾਰ=ਚੰਡਾਲ ਹੋ ਰਿਹਾ ਹੈਂ ॥ ੧ ॥

### ਮੇਰੇ ਮਨ ਸੁਖਦਾਤਾ ਹਰਿ ਸੋਇ ॥

ਹੇ ਮੇਰੇ ਮਨ ! ਸੁੱਖਾਂ ਦੇ ਦੇਣ ਵਾਲਾ ਉਹ ਇਕ ਹਰੀ ਹੀ ਹੈ।

### ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥ ੧ ॥ ਰਹਾਉ ॥

ਗੁਰੂ ਦੀ ਕਿਰਪਾ ਕਰਕੇ ਹਰੀ ਪਾਈਦਾ ਹੈ, ਪਰ ਗੁਰੂ ਚੰਗਿਆਂ ਕਰਮਾਂ ਨਾਲ,

*ਅਥਵਾ:*-ਈਸ਼ਵਰ ਦੀ ਅਨੁਗ੍ਰਹੁ ਦੁਆਰੇ ਗੁਰੂ ਪ੍ਰਾਪਤ ਹੁੰਦੇ ਹਨ ॥ ੧ ॥ ਰਹਾਉ ॥

### ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ ॥

ਚੰਗਿਆਂ ਕਪੜਿਆਂ ਦੇ ਪੈਨਣ ਵਿਚ ਤੇ ਪਦਾਰਥਾਂ ਦੇ ਭੋਗਿ=ਖਾਣ ਵਿਚ ਤੈਨੇ ਮਨ ਨੂੰ ਲਿਪਟਾਇਆ ਹੋਇਆ ਹੈ। ਸੋਨੇ ਦੇ ਗਹਿਣੇ ਰੁਪਾ=ਚਾਂਦੀ ਦੇ ਭਾਂਡੇ ਅਤੇ ਖਾਕੁ=ਪ੍ਰਿਥਵੀ ਭਾਵ ਜਗੀਰਾਂ ਵਿਚ ਤੂੰ ਲਗ ਰਿਹਾ ਹੈਂ।

*ਅਥਵਾ:*-ਇਹ ਸਾਰੇ ਪਦਾਰਥ ਖਾਕੁ=ਮਿਟੀ ਰੂਪ ਹਨ।

## ਹੈਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ॥

ਬਹੁ ਰੰਗੇ=ਬੜੇ ਬੜੇ ਰੰਗਾਂ ਦੇ ਵਰ+ਹੈ=ਸ੍ਰੇਸ਼ਟ ਘੋੜੇ ਤੇ ਵਰ+ਗੈ=ਸ੍ਰੇਸ਼ਟ ਹਾਥੀ, ਅਤੇ ਬਹੁਤੇ ਰੰਗਾਂ ਵਾਲੇ ਅਥਾਕ=ਅਥੱਕ ਬਲਦਾਂ ਵਾਲੇ ਰੱਥ ਇਕੱਠੇ ਕੀਤੇ ਹੋਏ ਹਨ।

## ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ॥

ਹੇ ਰਾਜਨ ! ਇਨ੍ਹਾਂ ਪਦਾਰਥਾਂ ਨੂੰ ਵੇਖਕੇ ਤੂੰ ਕਿਸੇ ਨੂੰ ਭੀ ਚਿੱਤ ਵਿਚ ਲਿਆਉਂਦਾ ਨਹੀਂ ਹੈਂ, ਅਰਥਾਤ ਆਪਣੇ ਜੇਹਾ ਕਿਸੇ ਨੂੰ ਸਮਝਦਾ ਨਹੀਂ ਹੈਂ। ਤੂੰ ਏਡਾ ਹੰਕਾਰੀ ਹੋ ਗਿਆ ਹੈਂ ਜੋ ਸਨਬੰਧੀਆਂ ਦਾ ਸਾਰਾ ਖਿਆਲ (ਗਿਆਨ) ਤੈਨੂੰ ਭੁੱਲ ਗਿਆ ਹੈ।

## ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ॥ ੨॥

ਤੈਨੇ ਸਿਰਜਣਹਾਰ ਪ੍ਰਭੂ ਦੇ ਨਾਮ ਨੂੰ ਭੁਲਾ ਦਿੱਤਾ ਹੈ, ਨਾਮ ਤੋਂ ਬਿਨਾਂ ਤੂੰ ਨਾਪਾਕ=ਅਪਵਿੱਤ੍ਰ ਭਾਵ ਗੰਦਾ ਹੋ ਰਿਹਾ ਹੈਂ॥ ੨॥

## ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥

ਤੂੰ ਅਨੀਤੀ ਨਾਲ ਅਰਥਾਤ ਜ਼ੁਲਮ ਕਰਕੇ ਮਾਇਆ ਨੂੰ ਇਕੱਠੀ ਕਰਦਾ ਹੈਂ, ਇਸ ਕਰਕੇ ਲੋਕਾਂ ਤੋਂ ਤੂੰ ਬਦਅਸੀਸਾਂ ਲੈਂਦਾ ਹੈਂ।

## ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥

ਜਿਸ ਪੁਤ੍ਰ, ਇਸਤਰੀ, ਮਾਇਆ ਉਤੇ ਤੂੰ ਭਰੋਸਾ ਕਰਦਾ ਹੈਂ ਕਿ ਮੇਰੇ ਆਪਣੇ ਹਨ ਉਹ ਤੁਝੈ=ਤੇਰੇ ਸਣੁ=ਸਹਿਤ ਹੀ ਅਨਿਤ=ਮਿੱਥਿਆ ਹਨ।

## ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ॥

ਓਇ ਅਹੰਕਾਰੀਆ! ਮਨ ਦੀ ਮੱਤ ਵਿਚ ਵਿਆਪਿਆ=ਲਗਕੇ ਤੂੰ ਹੰਕਾਰ ਕਰਦਾ ਹੈਂ।

## ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ॥ ੩॥

ਤਿਸ ਪ੍ਰਭੂ ਨੇ ਤੈਨੂੰ ਆਪਣੀ ਤਰਫੋਂ ਭੁਲਾਇਆ ਹੋਇਆ ਹੈ, ਤਿਸ ਪ੍ਰਭੂ ਦੀ ਨਾ ਕੋਈ ਜਾਤੀ ਹੈ ਨਾ ਹੀ ਪਤਿ=ਪੰਗਤੀ ਹੈ।

ਅਥਵਾ:-ਹੇ ਰਾਜਨ ਤਿਸ ਪ੍ਰਭੂ ਨੂੰ ਤੈਨੇ ਆਪ ਭੁਲਾ ਦਿੱਤਾ ਹੈ, ਇਸ ਕਰਕੇ ਤਿਸੁ=ਤੇਰੀ ਨਾ ਉੱਚੀ ਜਾਤੀ ਹੈ, ਨਾ ਹੀ ਤੇਰੀ ਪਤ ਅਬਰੋ ਹੈ॥ ੩॥

## ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ॥

ਸਤਿਗੁਰੂ ਪੁਰਖ ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਆਪਣੀ ਕਿਰਪਾ ਕਰਕੇ ਉਸ ਇਕ ਸੱਜਣ ਵਾਹਿਗੁਰੂ ਨਾਲ ਮਿਲਾਉਣਾ ਕੀਤਾ ਹੈ।

## ਹਰਿ ਜਨ ਕਾ ਰਾਖਾ ਏਕੁ ਹੈ ਕਿਆ ਮਾਣਸ ਹਉਮੈ ਰੋਇ॥

ਭਗਤ ਜਨਾਂ ਦਾ ਰਾਖਾ ਇਕ ਹਰੀ ਆਪ ਹੀ ਹੈ, ਇਹ ਮਨੁੱਖ ਹਉਮੈ ਵਿਚ ਲਗਕੇ ਕੀ ਰੋਂਦੇ ਹਨ। ਇਨ੍ਹਾਂ

ਦੇ ਰੋਣ ਨਾਲ ਕੁਝ ਨਹੀਂ ਬਣ ਸਕਦਾ।

## ਜੋ ਹਰਿ ਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ॥

ਹਰੀ ਦੇ ਸੇਵਕ ਜਨ੍ਹਾਂ ਨੂੰ ਜੋ ਗੱਲ ਭਾਉਂਦੀ ਹੈ ਪ੍ਰਭੂ ਓਹੀ ਕਰਦਾ ਹੈ, ਵਾਹਿਗੁਰੂ ਦੇ ਦਰਬਾਰ ਵਿਚ ਉਨ੍ਹਾਂ ਦੇ ਹੁਕਮ ਨੂੰ ਕੋਈ ਫੇਰੁ=ਮੋੜਨਾ ਨਹੀਂ ਪਾਂਦਾ।

## ਨਾਨਕ ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ॥ ੪॥ ੧॥ ੭੧॥

ਗੁਰੂ ਜੀ ਕਥਨ ਕਰਦੇ ਹਨ-ਭਗਤਾਂ ਦਾ ਮਨ ਉਸ ਹਰੀ ਦੇ ਰੰਗ ਵਿਚ ਰੱਤਾ ਹੋਇਆ ਹੈ, ਜਿਸ ਦਾ ਚਾਨਣ ਸਾਰੇ ਜਗਤ ਵਿਚ ਹੋ ਰਿਹਾ ਹੈ। *ਅਥਵਾ:*-ਹਰੀ ਦੇ ਰੰਗਿ=ਪ੍ਰੇਮ ਵਿਚ ਰਤਾ=ਤਦਾਕਾਰ ਹੋਣ ਨਾਲ ਸਾਰੇ ਜਗਤ ਵਿਚ ਉਨ੍ਹਾਂ ਨੂੰ ਬ੍ਰਹਮ ਦਾ ਹੀ ਚਾਨਣ ਹੁੰਦਾ ਹੈ॥ ੪॥ ੧॥ ੭੧॥

## ਸਿਰੀਰਾਗੁ ਮਹਲਾ ੫॥

## ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸਟਿ ਭੂਲਿ ਖੁਸੀਆ॥

ਮਨ ਦੇ ਜੋ ਬਹੁਤ ਸਾਰੇ ਬਿਲਾਸੁ=ਕੌਤਕ ਹਨ, ਉਨ੍ਹਾਂ ਦੇ ਘਣਾ=ਸੰਘਣੇ ਰੰਗੁ=ਅਨੰਦ ਵਿਚ ਤੂੰ ਲਗ ਰਿਹਾ ਹੈਂ, ਸੰਸਾਰਕ ਖੁਸ਼ੀਆਂ ਕਰਕੇ ਤੈਨੂੰ ਆਤਮ ਦ੍ਰਿਸ਼ਟੀ ਭੁੱਲ ਗਈ ਹੈ। ਹੇ ਰਾਜਨ ! ਤੂੰ ਭਲਾ ਕਿਹੜੇ ਬਾਗ ਦੀ ਮੂਲੀ ਹੈਂ ਤੇਰੇ ਨਾਲੋਂ ਭੀ ਬੜੇ ਬੜੇ ਬਾਦਸ਼ਾਹ ਹੋ ਚੁੱਕੇ ਹਨ।

## ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ॥ ੧॥

ਜਿਨ੍ਹਾਂ ਦੀ ਬਾਦਸ਼ਾਹੀ ਛੱਤਰਾਂ ਦੇ ਧਾਰਨ ਵਾਲੀ ਹੋਈ ਹੈ, ਅਰਥਾਤ ਜਿਸ ਵੇਲੇ ਭੀ ਉਹ ਚਲਦੇ ਸਨ ਬਾਕੀ ਦੇ ਰਾਜੇ ਉਸ ਉੱਪਰ ਛੱਤ੍ਰ ਝੁਲਾਂਦੇ ਸਨ-

*ਯਥਾ:*-ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ॥ *(ਪੰਨਾ ੬੯੩)*

ਆਖਿਰਕਾਰ ਉਹ ਬਾਦਸ਼ਾਹੀਆਂ ਵੀ ਸੰਸਿਆਂ ਵਿਚ ਪਈਆਂ ਰਹੀਆਂ। ਇਸ ਅਨਿਸਥਰ ਵਿਭੂਤੀ ਨੂੰ ਪਾ ਕੇ ਕੋਈ ਭੀ ਸੁਖੀ ਨਹੀਂ ਹੈ॥ ੧॥

## ਭਾਈ ਰੇ ਸੁਖੁ ਸਾਧਸੰਗਿ ਪਾਇਆ॥

ਹੇ ਭਾਈ ! ਸਤਸੰਗਤ ਵਿਚੋਂ ਹੀ ਸੁੱਖ ਪ੍ਰਾਪਤ ਹੁੰਦਾ ਹੈ।

## ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ
## ਦੁਖੁ ਸਹਸਾ ਮਿਟਿ ਗਇਆ॥ ੧॥ ਰਹਾਉ॥

ਉਸ ਫਲ ਬਰ ਦਾਤੇ ਵਿਧਾਤੇ ਪੁਰਖ ਨੇ ਜਿਸ ਦੇ ਮੱਥੇ ਉਪਰ ਸਤਸੰਗਤ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੈ, ਉਸ ਦਾ ਦੁਖਦਾਈ ਸੰਸਾ ਮਿਟ ਗਿਆ ਹੈ।

*ਅਥਵਾ:*-ਸਰੀਰਕ ਦੁਖ ਅਤੇ ਜਨਮ ਮਰਨ ਦਾ ਸੰਸਾ ਮਿਟ ਗਿਆ ਹੈ॥ ੧॥ ਰਹਾਉ॥

## ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ॥

ਜਿਤਨੇ ਕੁ ਥਾਨ=ਅਸਥਾਨ ਹਨ, ਅਤੇ ਥਨੰਤਰਾ=ਥਾਨਾ ਅੰਦਰ ਅਸਥਾਨ ਹਨ, ਸੁਖ ਦੀ ਇੱਛਾ ਰਖ

ਕੇ ਉਹ ਸਾਰੇ ਹੀ ਫਿਰ ਆਇਆ ਹਾਂ। ਪਰ ਸੁਖ ਕਿਤੋਂ ਵੀ ਨਹੀਂ ਲੱਭਾ।

## ਧਨ ਪਾਤੀ ਵਡ ਭੂਮੀਆ ਮੇਰੀ ਮੇਰੀ ਕਰਿ ਪਰਿਆ ॥ ੨ ॥

ਜਿਤਨੇ ਕੁ ਵੱਡੇ ਵੱਡੇ ਧਨ ਪਾਤੀ=ਸ਼ਾਹੂਕਾਰ ਹਨ ਤੇ ਵਡਭੂਮੀਆ=ਜ਼ਿਮੀਂਦਾਰ ਹਨ ਸਭ ਮੇਰੀ ਮੇਰੀ ਕਰਨੇ ਵਿਖੇ ਪੈ ਰਹੇ ਹਨ। ਅਥਵਾ:-ਸਾਰੇ ਹੀ ਮੇਰੀ ਮੇਰੀ ਕਰਦੇ ਝੜ ਪਏ ਹਨ॥ ੨ ॥

## ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ ॥

ਜੋ ਰਾਜੇ ਨਿਸੰਗ ਹੋ ਕੇ ਹੁਕਮ ਚਲਾਉਂਦੇ ਹਨ ਅਤੇ ਲੋਕਾਂ ਵਿਚ ਅਫਰਿਆ=ਅਮੋੜ ਹੋ ਕੇ ਵਰਤਦੇ ਹਨ।

## ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ ॥ ੩ ॥

ਭਾਵੇਂ ਸਭ ਕਿਸੇ ਨੂੰ ਆਪਣੇ ਵਸਗਤਿ=ਅਧੀਨ ਕਰ ਲਿਆ ਹੈ, ਪਰ ਵਾਹਿਗੁਰੂ ਨਾਮ ਤੋਂ ਬਿਨਾਂ ਮਿੱਟੀ ਵਿਚ ਰੁਲਦਾ ਹੈ॥ ੩ ॥

## ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ ॥

ਹੇ ਰਾਜਨ ! ਤੂੰ ਕਿਸ ਗੱਲ ਦਾ ਹੰਕਾਰ ਕਰਦਾ ਹੈਂ। ਵੇਖ ਜਿਸ ਰਾਵਨ ਦੇ ਤੇਤੀ ਕਰੋੜ ਦੇਵਤੇ ਸੇਵਕ ਸਨ, ਸਿੱਧ ਸਾਧਕ ਵੀ ਸੇਵਕ ਬਣਕੇ ਜਿਸ ਰਾਵਨ ਦੇ ਦਰਵਾਜ਼ੇ ਉੱਪਰ ਖੜੇ ਰਹਿੰਦੇ ਹਨ।

## ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ ॥ ੪ ॥ ੨ ॥ ੭੨ ॥

ਜਿਸ ਰਾਵਨ ਦੀ ਗਿਰੰਬਾਰੀ=ਗੰਭੀਰਤਾ ਵਾਲੀ ਵੱਡੀ ਬਾਦਸ਼ਾਹੀ ਸੀ।

ਅਥਵਾ:-ਗਿਰੰ=ਪਹਾੜਾਂ ਤੋਂ ਲੈ ਕੇ ਬਾਰੀ=ਜਲ ਤੀਕਨ ਜਿਸ ਦੀ ਵੱਡੀ ਬਾਦਸ਼ਾਹੀ ਸੀ।

ਅਥਵਾ:-ਗਿਰੰ=ਪਰਬਤਾਂ ਸ੍ਰੀਖੇ ਹਾਥੀ ਬਾਰੀ=ਅੰਬਾਰੀਆਂ ਵਾਲੇ ਜਿਸ ਦੇ ਪਾਸ ਸਨ।

ਅਥਵਾ:-ਜਿਨ੍ਹਾਂ ਦੇ ਮੰਦਰ ਗਿਰੰ=ਪਹਾੜਾਂ ਸ੍ਰੀਖੇ ਉੱਚੇ ਬਾਰੀ=ਬਾਰੀਆਂ ਵਾਲੇ ਅਰਥਾਤ ਝਰੋਖਿਆਂ ਵਾਲੇ ਸਨ ਅਜਿਹੀ ਵੱਡੀ ਬਾਦਸ਼ਾਹੀ ਸੀ।

ਅਥਵਾ:-ਜਿਸ ਇੰਦਰ ਦੇ ਡਰ ਕਰਕੇ 'ਮਨਾਕ', ਨਾਮੇ ਗਿਰੰ=ਪਰਬਤ ਬਾਰੀ=ਜਲ ਵਿਚ ਛਿਪ ਗਿਆ ਸੀ ਉਸ ਵਰਗੀ ਵੱਡੀ ਬਾਦਸ਼ਾਹੀ ਸੀ ਇਤ ਆਦਿਕ ਸਾਰੇ ਪਦਾਰਥ ਸੁਪਨੇ ਵਾਂਗੂੰ ਮਿਥਿਆ ਹੋ ਗਏ ਹਨ।

ਅਥਵਾ:-ਹੇ ਰਾਜਨ ! ਜਿਸ ਵੱਡੀ ਸਾਹਿਬੀ ਦਾ ਤੂੰ ਮਾਣ ਕਰਦਾ ਹੈਂ ਇਹ ਗਿਰੰਬਾਰੀ=ਗਿਰ ਜਾਣ ਵਾਲੀ ਹੈ। ਜਿਤਨੇ ਕੁ ਧਨ ਪਦਾਰਥ ਹੁਕਮ ਹਾਸਲ ਕਰਨੇ ਹਨ ਇਹ ਸਭ ਸੁਪਨੇ ਵਾਂਗੂੰ ਅਪ੍ਰਤੀਤੀ ਹੋ ਜਾਣੇ ਹਨ॥ ੪ ॥ ੨ ॥ ੭੨ ॥

## [ਪੰਨਾ ੪੩]

## ਸਿਰੀਰਾਗੁ ਮਹਲਾ ੫ ॥

## ਭਲਕੇ ਉਠਿ ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ ॥

ਜਿਹੜੀ ਚੀਜ਼ ਮੂੰਹ ਵਿਚ ਚਗਲਕੇ ਰਸ ਲੀਤੇ ਬਗੈਰ ਸੁਟ ਦੇਣੀ ਹੈ ਉਸ ਨੂੰ ਪਪੋਲਨਾ ਆਖਦੇ ਹਨ। ਏਸੇ ਤਰ੍ਹਾਂ ਸੰਸਾਰੀ ਪੁਰਸ਼ ਭਲਕੇ=ਹਮੇਸ਼ਾਂ ਸਵੇਰੇ ਉੱਠ ਕੇ ਗ੍ਰੰਥਾਂ ਨੂੰ ਪਪੋਲਦੇ ਭਾਵ ਫਰੋਲਦੇ ਹਨ ਇੱਧਰ ਉਧਰ

ਪੱਤਰੇ ਉਲਟਾਈ ਜਾਂਦੇ ਹਨ ਪਰ ਵਿਚੋਂ ਅਸਲ ਸਿਧਾਂਤ ਗ੍ਰਹਿਣ ਨਹੀਂ ਕਰਦੇ। ਸਿਧਾਂਤ ਦੇ ਬੁੱਝੇ ਤੋਂ ਬਿਨਾਂ ਮੂਰਖ ਜੀਵ ਅਜਾਣਿ=ਅਗਿਆਤ ਹਨ। ਅਥਵਾ:-ਭਲਕੇ=ਸਵੇਰੇ ਉੱਠਦਿਆਂ ਸਾਰ ਹੀ ਦੇਹ ਨੂੰ ਪਪੋਲੀਐ=ਪਾਲਦੇ ਪੋਸਦੇ ਹਨ, ਨਾਮ ਸਿਮਰਨ ਦੇ ਬੁੱਝੇ ਤੋਂ ਬਿਨਾਂ ਮੂਰਖ ਪੁਰਸ਼ ਅਗਿਆਤ ਹੋ ਰਹੇ ਹਨ।

## ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ ॥

ਉਹ ਕਰਤਾ ਪ੍ਰਭੂ ਇਸ ਨੂੰ ਚੇਤੇ ਨਾ ਆਇਆ, ਇਸ ਲਈ ਅੰਤਮ ਸਮੇਂ ਉਨ੍ਹਾਂ ਦੀ ਦੇਹ ਬੇਬਾਣਿ= ਬੀਆਬਾਣ ਉਜਾੜ ਵਿਚ ਛੁਟੇਗੀ। ਜਿੱਥੇ ਇਸ ਦੀ ਦੇਹ ਨੂੰ ਕਾਂ ਕੁੱਤੇ ਹੀ ਖਾਣਗੇ।

ਅਥਵਾ:-ਨਾਮ ਸਿਮਰਨ ਤੋਂ ਬਿਨਾਂ ਬੇ+ਬਾਣਿ=ਦ੍ਵੈਤ ਦੀ ਬਾਣੀ ਛੁਟੇਗੀ? ਅਰਥਾਤ ਨਹੀਂ ਛੁਟੇਗੀ।

ਅਥਵਾ:-ਜਿਸ ਵੇਲੇ ਦੇਹ ਛੁਟੇਗੀ ਭਾਵ ਪ੍ਰਾਨ ਅੰਤ ਹੋਣਗੇ ਤਾਂ ਫਿਰ ਬੇਬਾਣਿ=ਤਖ਼ਤਾ ਤਿਆਰ ਹੋਵੇਗਾ, ਬਿਬਾਣ ਉੱਪਰ ਸਜਾ ਕੇ ਲੈ ਜਾਣਗੇ।

## ਸਤਿਗੁਰ ਸੇਤੀ ਚਿਤੁ ਲਾਇ ਸਦਾ ਸਦਾ ਰੰਗੁ ਮਾਣਿ ॥ ੧ ॥

ਹੇ ਪੁਰਸ਼ਾ ! ਸਤਿਗੁਰਾਂ ਨਾਲ ਚਿੱਤ ਬਿਰਤੀ ਲਗਾ ਕੇ ਤੂੰ ਸਦਾ ਰਹਿਣ ਵਾਲੇ ਰੰਗੁ=ਆਨੰਦ ਨੂੰ ਸਦਾ ਹੀ ਮਾਣਿ=ਭੋਗਣਾ ਕਰ ॥ ੧ ॥

## ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥

ਹੇ ਪੁਰਸ਼ਾ! ਤੂੰ ਤਾਂ ਆਤਮ ਲਾਭ ਲੈਣ ਵਾਸਤੇ ਆਇਆ ਸੈਂ।

## ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥ ੧ ॥ ਰਹਾਉ ॥

ਕੇਹੜਿਆਂ ਕੁਫਕੜੇ=ਖੋਟਿਆਂ ਕੰਮਾਂ ਵਿਚ ਲਗ ਰਿਹਾ ਹੈਂ, ਤੇਰੀ ਅਵੱਸਥਾ ਰੂਪੀ ਰੈਣਿ=ਰਾਤ ਸਾਰੀ ਮੁੱਕਦੀ ਜਾ ਰਹੀ ਹੈ ॥ ੧ ॥ ਰਹਾਉ ॥

## ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥

ਪਸ਼ੂ ਪੰਛੀਆਂ ਦੀ ਨਿਆਈਂ ਤੂੰ ਕੁਦਮ=ਖੋਟਾ ਉੱਦਮ ਕਰ ਰਿਹਾ ਹੈਂ। ਅਥਵਾ:- ਪਸ਼ੂ ਪੰਛੀਆਂ ਦੀ ਨਿਆਈਂ ਤੂੰ ਕੁਦਮ=ਕੁੱਦਣਾ ਬੁੜਕਣਾ ਕਰ ਰਿਹਾ ਹੈਂ। ਜਮਕਾਲ ਤਾਂ ਤੈਨੂੰ ਦਿਸਦਾ ਹੀ ਨਹੀਂ।

(ਸਾਰੀ ਪੰਗਤੀ ਇਹ ਦ੍ਰਿਸ਼ਟਾਂਤ ਵਿਚ ਰੱਖਣੀ)

ਜਿਵੇਂ ਸਭ ਪਸ਼ੂ ਪੰਛੀ ਆਪੋ ਆਪਣੇ ਵਿਸ਼ੇ ਭੋਗਣ ਦਾ ਕੁਦਮ=ਖੋਟਾ ਉੱਦਮ ਕਰਦੇ ਹਨ, ਆਪਣੇ ਕਾਲੁ=ਮਰਨੇ ਨੂੰ ਵੇਖਦੇ ਨਹੀਂ ਹਨ।

## ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥

ਓਤੈ=ਉਨ੍ਹਾਂ ਪਸ਼ੂਆਂ ਪੰਛੀਆਂ ਦੇ ਨਾਲ ਹੀ ਇਹ ਮਨੁੱਖ ਮਿਲ ਗਿਆ ਹੈ, ਅਰਥਾਤ ਉਨ੍ਹਾਂ ਵਾਂਗੂੰ ਇਹ ਭੀ ਖੋਟਾ ਉੱਦਮ ਕਰਦਾ ਹੈ।

ਅਤੇ ਮਾਇਆ ਦੇ ਮੋਹ ਰੂਪੀ ਜਾਲ ਵਿਚ ਫਸ ਗਿਆ ਹੈ।

## ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥ ੨ ॥

ਉਹ ਗੁਰਮੁਖ ਮਾਇਆ ਦੇ ਜਾਲ ਤੋਂ ਮੁਕਤ ਰੂਪ ਭਾਲੀਅਹਿ=ਵੇਖੀਂਦੇ ਹਨ, ਜਿਹੜੇ ਸੱਚੇ ਨਾਮ ਨੂੰ

ਸੰਭਾਲਦੇ ਹਨ॥ ੨॥

## ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ॥

ਜਿਸ ਘਰ ਨੂੰ ਛੱਡ ਕੇ ਚਲਿਆ ਜਾਣਾ ਹੈ ਓਹੀ ਘਰ ਮਨ ਵਿਚ ਪਿਆਰਾ ਲਗ ਰਿਹਾ ਹੈ।

## ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ॥

ਜਿਸ ਪ੍ਰਲੋਕ ਘਰ ਵਿਚ ਜਾ ਕੇ ਤੈਨੇ ਵਰਤਣਾ ਹੈ ਭਾਵ ਨਿਵਾਸ ਕਰਨਾ ਹੈ, ਤਿਸ ਪ੍ਰਲੋਕ ਘਰ ਦੀ ਤੈਨੂੰ ਚਿੰਤਾ ਹੀ ਨਹੀਂ ਹੈ।

## ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ॥ ੩॥

ਜਿਹੜੇ ਅਧਿਕਾਰੀ ਹੋ ਕੇ ਗੁਰੂ ਜੀ ਦੀ ਚਰਨੀਂ ਪੈਂਦੇ ਹਨ, ਓਹੀ ਫਾਥੇ=ਫਾਹੀ ਵਿਚੋਂ ਨਿਕਲਦੇ ਹਨ॥ ੩॥

## ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ॥

ਗੁਰੂ ਤੋਂ ਬਗੈਰ ਹੋਰ ਕੋਈ ਬਚਾ ਨਹੀਂ ਸਕਦਾ, ਗੁਰੂ ਜੈਸਾ ਸਮਰੱਥ ਹੋਰ ਕੋਈ ਦੂਜਾ ਦੇਖਣ ਵਿਚ ਨਹੀਂ ਆਉਂਦਾ।

## ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ॥

ਚਾਰੇ ਕੁੰਡਾ=ਚਾਰੇ ਦਿਸ਼ਾਂ ਨੂੰ ਢੂੰਢ ਢਾਂਡ ਕੇ ਹੁਣ ਮੈਂ ਗੁਰੂ ਜੀ ਦੀ ਸ਼ਰਨ ਵਿਚ ਆ ਕੇ ਪਿਆ ਹਾਂ।

## ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ ਕਢਾਇ॥ ੪॥ ੩॥ ੭੩॥

ਗੁਰੂ ਸਾਹਿਬ ਜੀ ਆਖਦੇ ਹਨ-ਮੈਂ ਡੁਬਦਾ ਜਾਂਦਾ ਸਾਂ, ਪਰ ਸੱਚੇ ਪਾਤਸ਼ਾਹ ਨੇ ਮੇਹਰ ਕਰਕੇ ਗੁਰੂ ਰੂਪ ਮਲਾਹ ਪਾਸੋਂ ਕਢਵਾ ਲੀਤਾ ਹੈ॥ ੪॥ ੩॥ ੭੩॥

## ਸਿਰੀਰਾਗੁ ਮਹਲਾ ੫॥

## ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ॥

ਇਹ ਜੀਵ ਸੰਸਾਰ ਵਿਚ ਇਕ ਘੜੀ ਜਾਂ ਮੁਹਤ=ਅੱਧੀ ਘੜੀ ਦਾ ਪ੍ਰਾਹੁਣਾ ਹੈ, ਪਰ ਆਪਣੇ ਆਪ ਨੂੰ ਅਮਰ ਸਮਝ ਕੇ ਕਈ ਕੰਮਾਂ ਦੇ ਸਵਾਰਨ ਵਾਲਾ ਹੋ ਰਿਹਾ ਹੈ।

## ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ॥

ਮਾਇਆ ਦੇ ਕੰਮਾਂ ਵਿਚ ਵਿਆਪ ਰਿਹਾ (ਲਗ ਰਿਹਾ) ਹੈ, ਇਹ ਮੂਰਖ ਮੌਤ ਨੂੰ ਆਪਣੇ ਪਾਸ ਸਮਝਦਾ ਨਹੀਂ ਹੈ।

## ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ॥ ੧॥

ਜਦ ਇੱਥੋਂ ਉੱਠ ਕੇ ਤੁਰਿਆ ਤੇ ਜੰਦਾਰ=ਜਿੰਦ ਦੇ ਦੁਸ਼ਮਣ ਜਮਦੂਤਾਂ ਦੇ ਵਸ ਵਿਚ ਪੈ ਗਿਆ ਤਾਂ ਫਿਰ ਪਸਚਾਤਾਪ ਕਰਦਾ ਹੈ॥ ੧॥

## ਅੰਧੇ ਤੂੰ ਬੈਠਾ ਕੰਧੀ ਪਾਹਿ ॥

ਹੇ ਅੰਧੇ ਅਗਿਆਨੀ ਪੁਰਸ਼ਾ ! ਕਾਲ ਰੂਪ ਨਦੀ ਚਲ ਰਹੀ ਹੈ। ਤੂੰ ਸੰਸਾਰ ਰੂਪ ਕੰਧੀ ਦੇ ਪਾਸ ਬੈਠਾ ਹੈਂ। ਚਵ੍ਹੀ ਹਜ਼ਾਰ ਸ੍ਵਾਸ ਨਿਕਲਣੇ ਰੂਪ ਮਣਾਂ ਢਹਿ ਰਹੀਆਂ ਹਨ, ਤੂੰ ਆਪਣੇ ਆਪ ਨੂੰ ਸੰਭਾਲਣਾ ਕਰ।

## ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ ॥ ੧ ॥ ਰਹਾਉ ॥

ਜੇ ਕੋਈ ਪੂਰਬਲੇ ਭਾਵ ਪਿਛਲੇ ਜਨਮ ਦੇ ਕੀਤੇ ਹੋਇ ਚੰਗੇ ਕਰਮਾਂ ਦਾ ਫਲ ਲਿਖਿਆ ਹੋਇਆ ਹੈਗਾ ਈ, ਤਾਂ ਗੁਰਾਂ ਦੇ ਉਪਦੇਸ਼ ਨੂੰ ਕਮਾ ਲੈ॥ ੧ ॥ ਰਹਾਉ ॥

## ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥

ਜਿਵੇਂ ਜ਼ਿਮੀਂਦਾਰ ਦੀ ਮਰਜ਼ੀ ਹੈ ਭਾਵੇਂ ਹਰੀ ਖੇਤੀ ਵੱਢ ਲਵੇ, ਭਾਵੇਂ ਡੱਡਿਆਂ ਵਾਲੀ ਵੱਢ ਲਵੇ, ਜੇਕਰ ਹਰੀ ਖੇਤੀ ਨਾ ਵੱਢੇ, ਡੱਡਿਆਂ ਵਾਲੀ ਵੀ ਨਾ ਵੱਢੇ, ਤਾਂ ਜਿਸ ਵੇਲੇ ਖੇਤੀ ਪੱਕ ਜਾਂਦੀ ਹੈ, ਤਾਂ ਵੱਢਣ ਵਾਲਾ ਹੋਕੇ ਪੱਕੀ ਖੇਤੀ ਨੂੰ ਵੱਢ ਲੈਂਦਾ ਹੈ।

## ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ ॥

ਖੇਤੀ ਨੂੰ ਵੱਢਣ ਵਾਲੇ ਜੋ ਦਿਹਾੜੀਦਾਰ ਮਨੁੱਖ ਹਨ ਉਨ੍ਹਾਂ ਨੂੰ 'ਲਾਵੇ' ਆਖਦੇ ਹਨ, ਉਨ੍ਹਾਂ ਲਾਵਿਆਂ ਨੂੰ ਤਿਆਰ ਕਰਦਾ ਹੈ। ਉਹ ਫਿਰ ਦਾਤ=ਦਾਤ੍ਰੀਆਂ ਲੈ ਲੈ ਕੇ ਖੇਤ ਦੇ ਪਾਸ ਪਹੁਤਿਆ=ਪਹੁੰਚ ਜਾਂਦੇ ਹਨ।

## ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ ॥ ੨ ॥

ਜਿਸ ਵੇਲੇ ਜ਼ਿਮੀਦਾਰ ਦਾ ਹੁਕਮ ਹੋਇਆ ਤਾਂ ਉਨ੍ਹਾਂ ਲਾਵਿਆਂ ਨੇ ਸਾਰਾ ਖੇਤ ਮਿਣ ਕੇ ਲੁਣਿ=ਕੱਟ ਦਿੱਤਾ।

ਏਸੇ ਤਰ੍ਹਾਂ ਪ੍ਰਮਾਤਮਾ ਰੂਪ ਜ਼ਿਮੀਂਦਾਰ ਦੀ ਮਰਜ਼ੀ ਹੈ, ਭਾਵੇਂ ਬਾਲਕ ਅਵਸਥਾ ਵਿਚ ਮਾਰ ਲਵੇ, ਭਾਵੇਂ ਜੁਆਨੀ ਵਿਚ ਮਾਰ ਲਵੇ' ਜੇਕਰ ਹਰੀ ਨਾਹੀ=ਬਾਲਕ ਅਵਸਥਾ ਵਿਚ ਨਾ ਮਾਰੇ, ਨਹ ਡਡੁਰੀ=ਜੁਆਨੀ ਵਿਚ ਵੀ ਨਾ ਮਾਰੇ, ਜਿਸ ਵੇਲੇ ਸਰੀਰ ਰੂਪ ਖੇਤੀ ਪੱਕ ਜਾਂਦੀ ਹੈ ਭਾਵ ਬੁਢੇਪਾ ਆ ਜਾਂਦਾ ਹੈ ਉਸ ਵੇਲੇ ਵੱਢਣਹਾਰ ਹੋ ਕੇ ਇਸ ਨੂੰ ਕੱਟ ਲੈਂਦਾ ਭਾਵ ਮਾਰ ਦਿੰਦਾ ਹੈ। ਜਿਸ ਵੇਲੇ ਲਾਵੇ=ਜਮਦੂਤਾਂ ਨੂੰ ਤਿਆਰ ਕਰਦਾ ਹੈ ਤਿਸ ਵੇਲੇ ਉਹ ਦਾਤ੍ਰੀਆਂ ਗੁਰਜਾਂ ਛਵੀਆਂ ਨੂੰ ਲੈ ਲੈ ਕੇ ਪਹੁੰਚਦੇ ਹਨ। ਜਿਸ ਵੇਲੇ ਜ਼ਿਮੀਂਦਾਰ-ਪ੍ਰਮਾਤਮਾ ਦਾ ਹੁਕਮ ਹੋਇਆ ਤਾਂ ਜਮਦੂਤਾਂ ਨੇ ਸਰੀਰ ਰੂਪ ਖੇਤ ਮਿਣਕੇ ਅਰਥਾਤ ਜਿਤਨੇ ਕੁ ਸ੍ਵਾਸ ਇਸ ਨੇ ਲੈਣੇ ਸਨ ਉਹ ਪੂਰੇ ਗਿਣ ਕੇ ਕੱਟ ਲੈਣਾ ਕੀਤਾ॥ ੨ ॥

## ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ ॥

ਰਾਤ ਦਾ ਪਹਿਲਾ ਪਹਿਰ ਤਾਂ ਖਾਣ ਪੀਣ ਦੇ ਧੰਧਿਆਂ ਵਿਚ ਹੀ ਬੀਤ ਗਿਆ, ਅਤੇ ਰਾਤ ਦਾ ਦੂਜਾ ਪਹਿਰ ਗੂੜ੍ਹੀ ਨੀਂਦ ਵਿਚ ਭਰ ਕੇ ਸੌਂ ਗਿਆ।

## ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ ॥

ਰਾਤ ਦੇ ਤੀਜੇ ਪਹਿਰ ਵਿਚ ਜਾਗ ਕੇ ਵਿਸ਼ੇ ਵਿਕਾਰਾਂ ਦੀਆਂ ਝਾਖ ਝਖਾਇਆ=ਗੱਪਾਂ ਮਾਰਦਾ ਰਿਹਾ, ਇਤਨੇ ਨੂੰ ਚੌਥੇ ਪਹਿਰ ਦੇ ਹੁੰਦਿਆਂ ਹੀ ਭੋਰੁ ਭਇਆ=ਦਿਨ ਉਦੇ ਹੋ ਗਿਆ। ਏਸੇ ਤਰ੍ਹਾਂ ਅਵੱਸਥਾ ਰੂਪੀ ਰਾਤ

ਦਾ ਪਹਿਲਾ ਪਹਿਰਾ ਬਾਲਕ ਅਵਸਥਾ ਖੇਡ ਰੂਪ ਧੰਧੇ ਵਿਚ ਬੀਤ ਗਿਆ। ਅਵੱਸਥਾ ਰੂਪੀ ਰਾਤ ਦਾ ਦੂਜਾ ਪਹਿਰਾ ਜੋਬਨ ਅਵਸਥਾ ਦੇ ਮਦ ਰੂਪ ਨੀਂਦ ਵਿਚ ਭਰਕੇ ਸੁੱਤਾ ਰਿਹਾ। ਅਵਸਥਾ ਰੂਪੀ ਰਾਤ ਦਾ ਤੀਜਾ ਪਹਿਰਾ ਅੱਧਖੜ ਅਵਸਥਾ ਆਈ ਤਾਂ ਝੱਖਾਂ ਨੂੰ ਮਾਰਦਾ ਹੈ ਕਿ ਬੁਢੇਪਾ ਆ ਰਿਹਾ ਹੈ ਹੁਣ ਬਹੁਤ ਸਾਰਾ ਧਨ ਇਕੱਠਾ ਕਰ ਲਵਾਂ। ਅਵਸਥਾ ਰੂਪੀ ਰਾਤ ਦਾ ਚੌਥਾ ਪਹਿਰਾ ਬੁਢੇਪਾ ਆਇਆ ਤਾਂ ਕਾਲ ਰੂਪ ਦਿਨ ਉਦੇ ਹੋ ਗਿਆ।

## ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ ॥ ੩ ॥

ਜਿਸ ਪ੍ਰਭੂ ਨੇ ਜੀਵ ਨੂੰ ਪਿੰਡੁ=ਸਰੀਰ ਦਿੱਤਾ ਹੈ, ਉਹ ਪ੍ਰਭੂ ਕਦੇ ਭੀ ਚੇਤੇ ਨਾ ਆਇਆ ॥ ੩ ॥

## ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ ॥

ਮੈਂ ਸਾਧਸੰਗਤ ਤੋਂ ਵਾਰਨੇ ਜਾਂਦਾ ਹਾਂ, ਮੈਨੇ ਆਪਣੇ ਜੀਅ ਨੂੰ ਭੀ ਸਾਧਸੰਗਤ ਤੋਂ ਕੁਰਬਾਣੁ=ਵਾਰਨੇ ਕੀਤਾ ਹੈ।

## ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ ॥

ਜਿਸ ਸਾਧਸੰਗਤ ਦੇ ਪਰਤਾਪ ਕਰਕੇ ਮੇਰੇ ਮਨ ਵਿਚ ਸ਼ੁਭ ਗਿਆਤ ਪਈ ਹੈ, ਅਤੇ ਸੁਜਾਣ ਪੁਰਖ ਵਾਹਿਗੁਰੂ ਮਿਲਿਆ ਹੈ।

## ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ ॥ ੪ ॥ ੪ ॥ ੭੪ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਸਾਰੀਆਂ ਗੱਲਾਂ ਜਾਨਣ ਵਾਲਾ ਅੰਤਰਜਾਮੀ ਹਰੀ ਸਦਾ ਹੀ ਆਪਣੇ ਨਾਲ ਵੇਖਣਾ ਕੀਤਾ ॥ ੪ ॥ ੪ ॥ ੭੪ ॥

## ਸਿਰੀਰਾਗੁ ਮਹਲਾ ੫ ॥

## ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ ॥

ਹੋਰ ਭਾਵੇਂ ਸਾਰੀਆਂ ਗੱਲਾਂ ਭੁੱਲ ਜਾਣ, ਪਰ ਇਕ ਵਾਹਿਗੁਰੂ ਨਾਮ ਨਾ ਭੁੱਲ ਜਾਵੇ।

## ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ ਸਚੁ ਸੁਆਉ ॥

ਸਾਰਿਆਂ ਧੰਧਿਆਂ ਨੂੰ ਜਲਾਇ ਕੈ=ਸਾੜਕੇ ਸਚੁ ਸੁਆਉ=ਸੱਚੇ ਅਨੰਦ ਦੀ ਪ੍ਰਾਪਤੀ ਕਰਨ ਵਾਲਾ ਨਾਮ ਗੁਰਾਂ ਨੇ ਦਿੱਤਾ ਹੈ।

*ਅਥਵਾ:*-ਗੁਰਾਂ ਨੇ ਵਾਹਿਗੁਰੂ ਨਾਮ ਦਾ ਸਚੁ ਸੁਆਉ=ਲਾਭ ਬਖਸ਼ਿਆ ਹੈ।

## ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ ॥

ਹੇ ਮਨਾ ! ਸਾਰੀਆਂ ਆਸਾਂ ਲਾਹਿ ਕੈ=ਛੱਡ ਕੇ ਇਕ ਪ੍ਰਭੂ ਦੀ ਆਸ ਧਾਰਨਾ ਕਰ।

*ਅਥਵਾ:*-ਇਕ ਦੀ ਆਸਾ ਰੱਖਕੇ ਨਾਮ ਦੀ ਕਮਾਈ ਕਰ।

## ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ ॥ ੧ ॥

ਜਿਨ੍ਹਾਂ ਨੇ ਪੂਰਿਆਂ ਸਤਿਗੁਰਾਂ ਨੂੰ ਸੇਵਨਾ ਕੀਤਾ ਹੈ, ਤਿਨ੍ਹਾਂ ਨੂੰ ਅਗੈ=ਪ੍ਰਲੋਕ ਵਿਚ ਬੈਠਣ ਲਈ ਆਦਰ ਦਾ ਅਸਥਾਨ ਮਿਲਿਆ ਹੈ ॥ ੧ ॥

**ਮਨ ਮੇਰੇ ਕਰਤੇ ਨੋ ਸਾਲਾਹਿ॥**

ਹੇ ਮੇਰੇ ਮਨ ! ਤੂੰ ਕਰਤੇ ਅਕਾਲ ਪੁਰਖ ਨੂੰ ਸਲਾਹੁਣਾ ਕਰ।

**ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ॥ ੧ ॥ ਰਹਾਉ॥**

ਸਾਰੀਆਂ ਸਿਆਣਪਾਂ ਛੱਡ ਕੇ ਗੁਰੂ ਦੀ ਚਰਨੀਂ ਪਿਆ ਰਹੁ॥ ੧ ॥ ਰਹਾਉ॥

**ਦੂਖ ਭੂਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ॥**

ਜੇਕਰ ਸੁਖਾਂ ਦਾ ਦਾਤਾ ਵਾਹਿਗੁਰੂ ਮਨ ਵਿਚ ਵਸਿਆ ਹੋਵੇ ਤਾਂ ਫਿਰ ਕਦੇ ਵੀ ਦੁੱਖ ਭੁੱਖ ਨਹੀਂ ਵਿਆਪਦੀ।

**ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ॥**

ਜਾ=ਜੇਕਰ ਹਿਰਦੇ ਵਿਚ ਉਹ ਸੱਚਾ ਵਾਹਿਗੁਰੂ ਵਸਦਾ ਹੋਵੇ, ਤਾਂ ਕਿਸੇ ਭੀ ਕੰਮਿ ਵਿਚ ਛਿਜੀਐ=ਨੁਕਸਾਨ ਨਹੀਂ ਹੁੰਦਾ।

*ਅਥਵਾ:*-ਚਾਹੇ ਕਿਸੇ ਕੰਮ ਵਿਚ ਲੱਗਾ ਰਵ੍ਹੇ ਉਹ ਕੰਮ ਛਿਜੀਐ=ਵਿਗੜਦਾ ਨਹੀਂ।

**ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ॥**

ਹੇ ਵਾਹਿਗੁਰੂ ! ਜਿਸਨੂੰ ਤੂੰ ਹੱਥ ਦੇ ਕੇ ਰਖਦਾ ਹੈਂ, ਤਿਸ ਨੂੰ ਕੋਈ ਭੀ ਮਾਰ ਨਹੀਂ ਸਕਦਾ।

*ਯਥਾ:*- ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸ ਨੋ ਮਾਰਿ ਨ ਸਾਕੈ ਕੋਇ॥

*(ਬਿਲਾਵਲੁ ਮਹਲਾ ੩, ਪੰਨਾ ੮੪੨)*

**ਸੁਖਦਾਤਾ ਗੁਰੁ ਸੇਵੀਐ ਸਭਿ ਅਵਗਣ ਕਢੈ ਧੋਇ॥ ੨॥**

ਸੁਖਾਂ ਦੇ ਦੇਣ ਵਾਲੇ ਗੁਰੂ ਦੀ ਸੇਵਾ ਕਰੀਏ, ਤਾਂ ਉਹ ਨਾਮ ਜਲ ਨਾਲ ਧੋ ਕੇ ਸਾਰੇ ਔਗੁਣ ਕੱਢ ਦੇਂਦੇ ਹਨ॥ ੨॥

*ਪ੍ਰਸ਼ਨ :*- ਜਗਿਆਸੂ ਦੀ ਸੇਵਾ ਵੇਖ ਕੇ ਜੇਕਰ ਗੁਰੂ ਪ੍ਰਸੰਨ ਹੋ ਕੇ ਕਹਿਣ ਤੂੰ ਕੁਝ ਮੰਗ ਲੈ ਤਾਂ ਸੇਵਕ ਨੂੰ ਕੀ ਮੰਗਣਾ ਚਾਹੀਦਾ ਹੈ। *ਉੱਤਰ:*-

**ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ॥**

ਸੇਵਕ ਨੂੰ ਚਾਹੀਦਾ ਹੈ ਕਿ ਫਿਰ ਭੀ ਸੇਵਾ ਮੰਗੇ, ਅਤੇ ਇੰਞ ਕਵ੍ਹੇ ਹੇ ਗੁਰਦੇਵ ਜੀ ! ਮੈਨੂੰ ਆਪਣੀ ਸੇਵਾ ਵਿਚ ਹੀ ਲਗਾਈ ਰੱਖੋ।

**[ਪੰਨਾ ੪੪]**

**ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ॥**

ਹੇ ਗੁਰਦੇਵ ! ਆਪ ਤੂਠੈ=ਪ੍ਰਸੰਨ ਹੋਏ ਹੋ ਤਾਂ ਇਹ ਕਿਰਪਾ ਕਰੋ, ਮੈਂ ਸਾਧੂਆਂ ਦਾ ਸੰਗ, ਅਤੇ ਉਨ੍ਹਾਂ ਦੀ ਸੇਵਾ ਟਹਲ ਰੂਪੀ ਮਸਕਤੇ=ਮੇਹਨਤ ਨੂੰ ਕਰਨਾ ਪਾਵਾਂ। ਵਾ ਜਪ ਤਪ ਰੂਪੀ ਮੇਹਨਤ ਨੂੰ ਕਰਨਾ ਪਾਵਾਂ। (ਪਾਠ ਮਸੱਕਤੇ ਬੋਲਣਾ ਹੈ)।

## ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ ॥

ਸਭ ਕੁਝ ਸਾਹਿਬ ਪ੍ਰਮਾਤਮਾ ਦੇ ਵਸ ਵਿਚ ਹੈ, ਉਹ ਆਪ ਹੀ ਸਭ ਕਾਰਨ ਕਾਰਜਾਂ ਦੇ ਕਰਨ ਵਾਲਾ ਹੈ।

## ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ ॥ ੩ ॥

ਮੈਂ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ, ਜੋ ਸਾਰਿਆਂ ਦੀ ਮਨਸਾ=ਵਾਸ਼ਨਾਂ ਪੂਰਨ ਕਰਨ ਵਾਲੇ ਹਨ॥ ੩ ॥

## ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥

ਇਕ ਪ੍ਰਮਾਤਮਾ ਹੀ ਸੱਜਣ ਦਿਸਦਾ ਹੈ, ਇਕ ਪ੍ਰਮਾਤਮਾ ਹੀ ਮੇਰਾ ਭਰਾ ਤੇ ਮਿੱਤਰ ਹੈ।

## ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ ॥

ਇਹ ਸਾਰੀ ਸਮੱਗਰੀ ਇਕ ਪ੍ਰਮਾਤਮਾ ਦੀ ਪੈਦਾ ਕੀਤੀ ਹੋਈ ਹੈ। ਸਾਰੀ ਰੀਤਿ=ਮਰਯਾਦਾ ਭੀ ਇਕ ਪ੍ਰਮੇਸ਼ਰ ਦੀ ਬੱਧੀ ਹੋਈ ਹੈ।

## ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ ॥

ਜਾਂ ਇਕ ਅਕਾਲ ਪੁਰਖ ਨਾਲ ਮੰਨ ਮੰਨਿਆ ਗਿਆ ਤਾਂ ਚਿੱਤ ਨਿਹਚਲੁ=ਅਚੱਲ ਹੋ ਗਿਆ।

## ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ ॥ ੪ ॥ ੫ ॥ ੭੫ ॥

ਗੁਰੂ ਜੀ ਕਥਨ ਕਰਦੇ ਹਨ-ਜਿਸ ਨੇ ਸੱਚੇ ਵਾਹਿਗੁਰੂ ਦੇ ਟੇਕ=ਆਸਰੇ ਨੂੰ ਗ੍ਰਹਿਣ ਕੀਤਾ ਹੈ, ਉਸ ਦਾ ਖਾਣਾ ਵੀ ਸਚੁ=ਸਫਲਾ ਹੈ ਅਤੇ ਬਸਤ੍ਰ ਆਦਿ ਗਹਿਣਿਆਂ ਦਾ ਪਹਿਨਣਾ ਵੀ ਸਚੁ=ਸਫਲਾ ਹੈ।

ਅਥਵਾ:-ਉਸ ਦਾ ਖਾਣਾ=ਜਪਨਾ ਵੀ ਸਫਲਾ ਹੈ ਪੈਨਣਾ=ਸੁਨਣਾ ਵੀ ਸਫਲਾ ਹੈ॥ ੪ ॥ ੫ ॥ ੭੫ ॥

## ਸਿਰੀਰਾਗੁ ਮਹਲਾ ੫ ॥

## ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥

ਜੇਕਰ ਇਕ ਵਾਹਿਗੁਰੂ ਦਾ ਨਾਮ ਮਨ ਰੂਪ ਹੱਥ ਵਿਚ ਆ ਜਾਵੇ ਤਾਂ ਸਾਰੇ ਥੋਕ=ਪਦਾਰਥ ਧਰਮ, ਅਰਥ, ਕਾਮ, ਮੋਖ ਪ੍ਰਾਪਤ ਹੋ ਜਾਂਦੇ ਹਨ*।

## ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ ॥

ਜਨਮ ਪਦਾਰਥ ਤਾਂ ਹੀ ਸਫਲ ਹੁੰਦਾ ਹੈ ਜੇਕਰ ਸਚਾ ਗੁਰ ਉਪਦੇਸ਼ ਕਥਨ ਕੀਤਾ ਜਾਵੇ।

## ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ ॥ ੧ ॥

ਜਿਸ ਦੇ ਮੱਥੇ ਉੱਪਰ ਸ੍ਰੇਸ਼ਟ ਲੇਖ ਲਿਖਿਆ ਹੋਵੇ, ਉਸਨੂੰ ਗੁਰਾਂ ਪਾਸੋਂ ਮਹਲੁ=ਸਰੂਪ ਪ੍ਰਾਪਤ ਹੁੰਦਾ ਹੈ॥ ੧ ॥

---

*ਸੰਪ੍ਰਦਾ ਦੇ ਕਥਨ ਅਨੁਸਾਰ ਗੁਰਬਾਣੀ ਵਿਚ ਚਾਰ ਪਦਾਰਥ ਇਹ ਹਨ:-

੧. ਜਨਮ ਪਦਾਰਥ, ੨. ਨਾਮ ਪਦਾਰਥ, ੩. ਪ੍ਰੇਮ ਪਦਾਰਥ, ੪. ਗਿਆਨ ਪਦਾਰਥ, ਇਤ ਆਦਿਕ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ।

**ਮੇਰੇ ਮਨ ਏਕਸ ਸਿਉ ਚਿਤੁ ਲਾਇ॥**

ਹੇ ਮੇਰੇ ਪਿਆਰੇ! ਇਕ ਵਾਹਿਗੁਰੂ ਨਾਲ ਚਿੱਤ ਬਿਰਤੀ ਨੂੰ ਲਗਾਣਾ ਕਰ।

**ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ॥ ੧॥ ਰਹਾਉ॥**

ਇਕ ਨਾਮ ਤੋਂ ਬਿਨਾਂ ਹੋਰ ਸਾਰੇ ਕਰਮ ਧੰਧਾ ਰੂਪ ਹਨ, ਅਤੇ ਮਾਇਆ ਦਾ ਮੋਹ ਵੀ ਸਭ ਮਿਥਿਆ ਰੂਪ ਹੈ॥ ੧॥ ਰਹਾਉ॥

**ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥**

ਜੇਕਰ ਸਤਿਗੁਰ ਦੇਵ ਜੀ ਕਿਰਪਾ ਦ੍ਰਿਸ਼ਟੀ ਕਰਨ, ਤਾਂ ਲੱਖਾਂ ਪਾਤਸ਼ਾਹੀਆਂ ਜਿੰਨੀਆਂ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ।

**ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ॥**

ਇਕ ਨਿਮਖ ਮਾਤ੍ਰ (ਅੱਖ ਦੇ ਫੁਰਕਨੇ ਮਾਤ੍ਰ) ਵੀ ਹਰੀ ਨਾਮ ਦਾ ਸਿਮਰਨ ਦੇ ਦੇਵਣ, ਤਾਂ ਮੇਰਾ ਮਨ ਤਨ ਠੰਢਾ ਹੋ ਜਾਵੇਗਾ। ਭਾਵ, ਨਿਹਾਲ ਹੋ ਜਾਵੇਗਾ।

**ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ॥ ੨॥**

ਜਿਸ ਨੂੰ ਪੂਰਬਲਾ ਲੇਖ ਲਿਖਿਆ ਫਲ ਦੇਣ ਨੂੰ ਪ੍ਰਾਪਤ ਹੋਇਆ ਹੈ ਉਸ ਨੇ ਗੁਰੂ ਸਾਹਿਬਾਂ ਦੇ ਚਰਨ ਗਹੇ=ਫੜੇ ਹਨ॥ ੨॥

**ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ॥**

ਉਹ ਮੂਰਤੁ=ਦੋ ਘੜੀਆਂ ਦਾ ਸਮਾਂ ਵੀ ਸਫਲ ਹੈ, ਇਕ ਘੜੀ ਦਾ ਸਮਾਂ ਵੀ ਸਫਲ ਹੈ, ਜਿਸ ਵਿਚ ਸੱਚੇ ਵਾਹਿਗੁਰੂ ਨਾਲ ਪਿਆਰ ਕੀਤਾ ਜਾਵੇ।

**ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ॥**

ਜਿਸਨੂੰ ਹਰੀ ਨਾਮ ਦਾ ਅਧਾਰੁ=ਆਸਰਾ ਹੈ ਉਸਨੂੰ ਕੋਈ ਸਰੀਰਕ ਦੁੱਖ ਅਤੇ ਮਨ ਦਾ ਸੰਤਾਪ ਨਹੀਂ ਲੱਗਦਾ।

**ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ॥ ੩॥**

ਜਿਸਨੂੰ ਗੁਰੂ ਜੀ ਨੇ ਬੁੱਧੀ ਰੂਪੀ ਭੁਜਾ ਤੋਂ ਫੜ ਕੇ ਬਾਹਰ ਕਢਿਆ ਹੈ, ਓਹੀ ਸੰਸਾਰ ਸਮੁੰਦਰ ਤੋਂ ਪਾਰ ਲੰਘਿਆ ਹੈ॥ ੩॥

**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥**

ਉਹ ਅਸਥਾਨ ਸੋਭਨੀਕ ਅਤੇ ਪਵਿੱਤ੍ਰ ਹੈ ਜਿਸ ਜਗ੍ਹਾ ਸੰਤ ਸਭਾ ਜੁੜਕੇ ਬਹਿੰਦੀ ਹੈ।

**ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥**

ਓਸੇ ਪੁਰਸ਼ ਨੂੰ ਸਤਸੰਗਤ ਦਾ ਢੋਈ=ਆਸਰਾ ਮਿਲਦਾ ਹੈ, ਜਿਸ ਨੂੰ ਪੂਰੇ ਗੁਰੂ ਲੱਭੇ ਹਨ।

**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥੪॥੬॥੭੬॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਗੁਰਮੁਖਾਂ ਨੇ ਓਥੇ ਘਰ ਜਾ ਬਣਾਇਆ ਹੈ, ਜਿਥੇ ਜੰਮਣਾ ਮਰਨਾ, ਤੇ ਜਰਾ=ਬੁਢੇਪੇ ਦਾ ਦੁੱਖ ਨਹੀਂ ਹੈ॥ ੪॥ ੬॥ ੭੬॥

## ਸ੍ਰੀਰਾਗੁ ਮਹਲਾ ੫॥

**ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ॥**

ਹੇ ਜੀਵ ! ਤੂੰ ਉਸ ਅਕਾਲ ਪੁਰਖ ਨੂੰ ਧਿਆਉਣਾ ਕਰ, ਜੋ ਪਾਤਸ਼ਾਹਾਂ ਦਾ ਸਿਰਿ=ਸ਼੍ਰੋਮਣੀ ਪਾਤਸ਼ਾਹ ਹੈ।

**ਤਿਸ ਹੀ ਕੀ ਕਰਿ ਆਸ ਮਨ ਜਿਸ ਕਾ ਸਭਸੁ ਵੇਸਾਹੁ॥**

ਓਸੇ. ਵਾਹਿਗੁਰੂ ਦੀ ਆਸਾ ਮਨ ਵਿਚ ਧਾਰਨਾ ਕਰ, ਜਿਸ ਦਾ ਸਾਰਿਆਂ ਨੂੰ ਵੇਸਾਹੁ=ਭਰੋਸਾ ਹੈ।

**ਸਭਿ ਸਿਆਣਪਾ ਛਡਿ ਕੈ ਗੁਰ ਕੀ ਚਰਣੀ ਪਾਹੁ॥੧॥**

ਮਨ ਦੀਆਂ ਸਭ ਸਿਆਣਪਾਂ ਛੱਡ ਕੇ ਗੁਰੂ ਜੀ ਦੀ ਚਰਨੀਂ ਜਾ ਪਉ॥ ੧॥

**ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ॥**

ਹੇ ਮੇਰੇ ਮਨ ! ਸਹਜ=ਸੇਤੀ ਸ਼ਾਂਤੀ ਸੁਭਾਅ ਨਾਲ ਨਾਮ ਨੂੰ ਜਪ, ਤਾਂ ਆਤਮ ਸੁਖ ਹੋਵੇਗਾ।

**ਆਠ ਪਹਰ ਪ੍ਰਭੁ ਧਿਆਇ ਤੂੰ ਗੁਣ ਗੋਇੰਦ ਨਿਤ ਗਾਉ॥੧॥ ਰਹਾਉ॥**

ਤੂੰ ਅੱਠੇ ਪਹਿਰ (ਦਿਨ ਰਾਤ) ਪ੍ਰਭੂ ਦੇ ਨਾਮ ਨੂੰ ਧਿਆਂਦਾ ਰਹੁ, ਅਤੇ ਨਿਤਾਪ੍ਰਤੀ ਗੋਬਿੰਦ ਦੇ ਗੁਣਾਂ ਨੂੰ ਗਾਉਂਦਾ ਰਹੁ॥ ੧॥ ਰਹਾਉ॥

**ਤਿਸ ਕੀ ਸਰਨੀ ਪਰੁ ਮਨਾ ਜਿਸੁ ਜੇਵਡੁ ਅਵਰੁ ਨ ਕੋਇ॥**

ਹੇ ਮਨ ! ਤੂੰ ਉਸ ਪ੍ਰਭੂ ਦੀ ਸ਼ਰਨ ਪੈਣਾ ਕਰ, ਜਿਸ ਜੇਡਾ ਵੱਡਾ ਹੋਰ ਕੋਈ ਨਹੀਂ ਹੈ।

**ਜਿਸੁ ਸਿਮਰਤ ਸੁਖੁ ਹੋਇ ਘਣਾ ਦੁਖੁ ਦਰਦੁ ਨ ਮੂਲੇ ਹੋਇ॥**

ਜਿਸ ਦਾ ਸਿਮਰਨ ਕਰਦਿਆਂ ਘਣਾ=ਬਹੁਤ ਸੁਖ ਪ੍ਰਾਪਤ ਹੁੰਦਾ ਹੈ, ਅਤੇ ਮੂਲੇ=ਕਦਾਚਿਤ ਭੀ ਦੁੱਖ ਜਾਂ ਦਰਦ ਨਹੀਂ ਹੁੰਦਾ।

**ਸਦਾ ਸਦਾ ਕਰਿ ਚਾਕਰੀ ਪ੍ਰਭੁ ਸਾਹਿਬੁ ਸਚਾ ਸੋਇ॥੨॥**

ਜੋ ਪ੍ਰਭੂ ਸੱਚਾ ਸਾਹਿਬ ਹੈ, ਸੋਇ=ਉਸ ਦੀ ਚਾਕਰੀ=ਸੇਵਾ ਸਦਾ ਸਦਾ=ਨਿਤਾਪ੍ਰਤੀ (ਹਮੇਸ਼ਾ) ਕਰੀ ਜਾ॥ ੨॥

**ਸਾਧਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ॥**

ਸਤਸੰਗਤ ਦੀ ਸੇਵਾ ਕਰਨੇ ਕਰਕੇ ਮਨ ਸ਼ੁਧ ਹੁੰਦਾ ਹੈ, ਅਤੇ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ।

**ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥**

ਜੋ ਪ੍ਰਭੂ ਸੁਖਾਂ ਦੇ ਦੇਣ ਵਾਲਾ ਹੈ, ਅਤੇ ਡਰ ਦੇ ਨਾਸ ਕਰਨ ਵਾਲਾ ਹੈ, ਤਿਸ ਪ੍ਰਭੂ ਅੱਗੇ ਤੂੰ

ਅਰਦਾਸਿ=ਬੇਨਤੀ ਕਰ।

**ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥ ੩ ॥**

ਜਿਸ ਪੁਰਸ਼ ਉੱਤੇ ਮਿਹਰਵਾਨੁ=ਪ੍ਰਮਾਤਮਾ ਜਦੋਂ ਵੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਤਾਂ ਸਾਰੇ ਕਾਰਜ ਰਾਸ ਆ ਜਾਂਦੇ ਹਨ॥ ੩ ॥

**ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ ॥**

ਉਸ ਪ੍ਰਭੂ ਦੇ ਜਸ ਨੂੰ ਬਹੁਤ ਸੇ ਬਹੁਤ ਵਖਾਣੀਐ=ਕਥਨ ਕਰਦੇ ਹਨ, ਉਸ ਦਾ ਸਤਸੰਗ ਵਾ ਸਰੂਪ ਥਾਂ ਵੀ ਉਚਿਆਂ ਤੋਂ ਉੱਚਾ ਹੈ।

**ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥**

ਉਹ ਸਾਰੇ ਵਰਨਾਂ ਤੋਂ ਅਤੇ ਚੱਕਰ ਆਦਿਕ ਚਿੰਨ੍ਹਾਂ ਤੋਂ ਬਾਹਰ ਹੈ,

*ਯਥਾ:-* ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥ *(ਜਾਪੁ ਸਾਹਿਬ)*

ਉਸ ਦੀ ਕੀਮਤ ਨੂੰ ਕੋਈ ਕਹਿ ਨਹੀਂ ਸਕਦਾ।

**ਨਾਨਕ ਕਉ ਪ੍ਰਭ ਮਇਆ ਕਰਿ ਸਚੁ ਦੇਵਹੁ ਅਪੁਣਾ ਨਾਉ ॥੪ ॥੭ ॥੭੭ ॥**

ਗੁਰੂ ਜੀ ਕਥਨ ਕਰਦੇ ਹਨ-ਇਸ ਤਰ੍ਹਾਂ ਬੇਨਤੀ ਕਰੋ ਹੇ ਪ੍ਰਭੂ ! ਮਇਆ=ਕਿਰਪਾ ਦ੍ਰਿਸ਼ਟੀ ਕਰਕੇ ਮੈਂ ਸੇਵਕ ਨੂੰ ਆਪਣਾ ਨਾਮਦਾਨ ਦੇਣਾ ਕਰੋ॥ ੪॥ ੭॥ ੭੭॥

**ਸ੍ਰੀਰਾਗੁ ਮਹਲਾ ੫ ॥**

**ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ ॥**

ਜੋ ਵਾਹਿਗੁਰੂ ਨਾਮ ਧਿਆਉਂਦਾ ਹੈ ਉਹ ਇਸ ਲੋਕ ਵਿਖੇ ਸੁਖੀ ਰਹਿੰਦਾ ਹੈ, ਅਤੇ ਪ੍ਰਲੋਕ ਵਿਚ ਵੀ ਉਸ ਦਾ ਮੂੰਹ ਉੱਜਲਾ ਹੁੰਦਾ ਹੈ।

**ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ ॥**

ਪਰ ਪੂਰਿਆਂ ਗੁਰਾਂ ਪਾਸੋਂ ਨਾਮ ਪਾਈਏ, ਤਾਂ ਸਾਰੀ ਦੁਨੀਆਂ ਵਿਚ ਪ੍ਰਗਟ ਹੋ ਜਾਂਦਾ ਹੈ।

**ਸਾਧਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ ॥ ੧ ॥**

ਉਹ ਇਕ ਸੱਚਾ ਪ੍ਰਭੂ ਸਾਧਸੰਗਤ ਰੂਪੀ ਘਰ ਦੇ ਵਿਚ ਵਸ ਰਿਹਾ ਹੈ॥ ੧ ॥

[ਪੰਨਾ ੪੫]

**ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥**

ਹੇ ਮੇਰੇ ਮਨ ! ਤੂੰ ਸਾਡੀ ਸਿੱਖਿਆ ਮੰਨ ਕੇ ਹਰਿ ਹਰਿ ਨਾਮ ਨੂੰ ਧਿਆਉਣਾ ਕਰ।

**ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ ॥ ੧ ॥ ਰਹਾਉ ॥**

ਪ੍ਰਭੂ ਦਾ ਨਾਮ ਹੀ ਸਦਾ ਅੰਗ ਸੰਗ ਹੋ ਕੇ ਸਹਾਇਤਾ ਕਰਦਾ ਹੈ, ਅਤੇ ਆਗੈ=ਪ੍ਰਲੋਕ ਵਿਚ ਵੀ ਸਾਥੀ

ਹੋ ਕੇ ਜਮਾਂ ਤੋਂ ਛੁਡਾ ਲੈਂਦਾ ਹੈ॥ ੧॥ ਰਹਾਉ॥

**ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ॥**

ਦੁਨੀਆ=ਮਾਇਆ ਦੀਆਂ ਸੰਸਾਰਕ ਵਡਿਆਈਆਂ ਕਿਸ ਕੰਮ ਆਉਣਗੀਆਂ।

**ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ॥**

ਮਾਇਆ ਦਾ ਸਾਰਾ ਰੰਗੁ=ਆਨੰਦ ਫਿਕਾ ਹੈ, ਇਹ ਨਿਦਾਨਿ=ਅੰਤ ਨੂੰ ਬਿਨਸ ਜਾਂਦਾ ਹੈ।

**ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ॥ ੨॥**

ਜਿਸ ਦੇ ਹਿਰਦੇ ਵਿਚ ਹਰੀ ਨਾਮ ਵਸਦਾ ਹੈ ਉਹ ਸ਼ੁਭ ਗੁਣਾਂ ਕਰਕੇ ਪੂਰਨ ਅਤੇ ਪਰਧਾਨੁ=ਮੁਖੀ ਹੈ॥ ੨॥

**ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ॥**

ਆਪਣਾ ਆਪ ਅਰਥਾਤ ਹੰਕਾਰ ਨੂੰ ਤਿਆਗ ਕੇ ਸੰਤਾਂ ਦੇ ਚਰਨਾਂ ਦੀ ਰੇਣੁਕਾ=ਧੂੜ ਗ੍ਰਹਿਣ ਕਰਨੇ ਵਾਲਾ ਹੋ ਜਾ।

**ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ॥**

ਸਾਰੇ ਉਪਾਵ=ਜਤਨ ਤੇ ਸਿਆਣਪ ਦੇ ਰਸਤੇ ਛੱਡ ਕੇ, ਗੁਰੂ ਜੀ ਦੀ ਚਰਨੀਂ ਲੱਗਾ ਰਹੁ।

**ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ॥ ੩॥**

ਜਿਸ ਦੇ ਮੱਥੇ ਦੇ ਭਾਗ ਚੰਗੇ ਹੁੰਦੇ ਹਨ, ਤਿਸ ਨੂੰ ਰਤਨ ਰੂਪ ਨਾਮ ਦੀ ਪ੍ਰਾਪਤੀ ਹੁੰਦੀ ਹੈ॥ ੩॥

**ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ॥**

ਹੇ ਭਾਈਓ! ਰਤਨ ਰੂਪ ਨਾਮ ਤਿਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਨੂੰ ਆਪ ਪ੍ਰਭੂ ਦੇਂਦਾ ਹੈ।

**ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ॥**

ਸਤਿਗੁਰਾਂ ਦੀ ਸੇਵਾ ਉਹ ਪੁਰਸ਼ ਕਰਦਾ ਹੈ, ਜਿਸ ਦੇ ਅੰਦਰੋਂ ਹਉਮੈ ਦਾ ਬੁਖਾਰ ਲਹਿ ਜਾਂਦਾ ਹੈ।

**ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ॥ ੪॥ ੮॥ ੭੮॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਨੂੰ ਗੁਰੂ ਮਿਲਿਆ ਹੈ, ਉਸ ਦੇ ਸਾਰੇ ਸੰਤਾਪ=ਦੁੱਖ ਬਿਨਸ ਗਏ ਹਨ॥ ੪॥ ੮॥ ੭੮॥

## ਸਿਰੀਰਾਗੁ ਮਹਲਾ ੫॥

**ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ॥**

ਇਕ ਵਾਹਿਗੁਰੂ ਹੀ ਜੀਵ ਦਾ ਪਛਾਣੂ ਹੈ, ਅਤੇ ਇਕ ਵਾਹਿਗੁਰੂ ਹੀ ਜੀਵ ਦੀ ਰੱਖਿਆ ਕਰਨ ਵਾਲਾ ਹੈ।

**ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ॥**

ਉਸ ਇਕ ਦਾ ਹੀ ਮਨ ਵਿਚ ਆਸਰਾ ਹੈ, ਉਹ ਇਕ ਹੀ ਮੇਰੇ ਪ੍ਰਾਣਾਂ ਦਾ ਅਧਾਰੁ=ਆਸਰਾ ਹੈ।

**ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ॥ ੧॥**

ਤਿਸ ਪਾਰਬ੍ਰਹਮ ਕਰਤਾਰ ਦੀ ਸ਼ਰਨ ਵਿਚ ਆਇਆਂ ਹੀ ਜੀਵ ਨੂੰ ਸਦਾ ਸੁਖ ਹੁੰਦਾ ਹੈ॥ ੧॥

**ਮਨ ਮੇਰੇ ਸਗਲ ਉਪਾਵ ਤਿਆਗੁ॥**

ਹੇ ਮੇਰੇ ਮਨ! ਤੂੰ ਸਾਰੇ ਜਤਨ ਕਰਨੇ ਤਿਆਗ ਦੇ।

**ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ॥ ੧॥ ਰਹਾਉ॥**

ਨਿਤਾਪ੍ਰਤੀ ਪੂਰਿਆਂ ਗੁਰਾਂ ਨੂੰ ਅਰਾਧਨਾ ਕਰ, ਅਤੇ ਇਕ ਪ੍ਰਭੂ ਦੀ ਲਿਵ ਵਿਚ ਲੱਗਾ ਰਹੁ॥ ੧॥ ਰਹਾਉ॥

**ਇਕੋ ਭਾਈ ਮਿਤੁ ਇਕੁ ਇਕੋ ਮਾਤ ਪਿਤਾ॥**

ਇਕ ਵਾਹਿਗੁਰੂ ਹੀ ਮੇਰਾ ਭਰਾ ਹੈ, ਇਕ ਵਾਹਿਗੁਰੂ ਹੀ ਮਿਤ੍ਰ ਹੈ, ਇਕ ਵਾਹਿਗੁਰੂ ਹੀ ਮੇਰਾ ਮਾਂ ਪਿਉ ਹੈ।

**ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ॥**

ਇਕ ਵਾਹਿਗੁਰੂ ਦੀ ਮਨ ਵਿਚ ਟੇਕ=ਓਟ ਹੈ, ਜਿਸ ਨੇ ਜੀਵ ਨੂੰ ਪਿੰਡੁ=ਸਰੀਰ ਆਦਿਕ ਸਭ ਕੁਝ ਦਿੱਤਾ ਹੋਇਆ ਹੈ।

**ਸੋ ਪ੍ਰਭੁ ਮਨਹੁ ਨ ਵਿਸਰੈ ਜਿਨਿ ਸਭੁ ਕਿਛੁ ਵਸਿ ਕੀਤਾ॥ ੨॥**

ਜਿਸ ਪ੍ਰਭੂ ਨੇ ਸਭ ਕੁਝ (ਕਾਰਨ ਕਾਰਜ ਰੂਪ ਸੰਪੂਰਨ ਪ੍ਰਪੰਚ) ਆਪਣੇ ਵੱਸ ਵਿਚ ਕੀਤਾ ਹੋਇਆ ਹੈ, ਉਹ ਪ੍ਰਭੂ ਮੇਰੇ ਮਨ ਚੋਂ ਭੁੱਲਦਾ ਨਹੀਂ ਹੈ॥ ੨॥

**ਘਰਿ ਇਕੋ ਬਾਹਰਿ ਇਕੋ ਥਾਨ ਥਨੰਤਰਿ ਆਪਿ॥**

ਘਰ ਵਿਚ ਵੀ ਇਕ ਪ੍ਰਭੂ ਹੈ, ਬਾਹਰ ਵੀ ਇਕ ਪ੍ਰਭੂ ਦਿਸਦਾ ਹੈ, ਥਾਨਾਂ ਵਿਚ ਤੇ ਥਨੰਤਰੀ ਜੀਵਾਂ ਵਿਚ ਵੀ ਆਪ ਪ੍ਰਭੂ ਹੈ।

**ਜੀਅ ਜੰਤ ਸਭਿ ਜਿਨਿ ਕੀਏ ਆਠ ਪਹਰ ਤਿਸੁ ਜਾਪਿ॥**

ਸਾਰੇ ਸੂਖਮ ਅਸਥੂਲ ਜੀਆ ਜੰਤੂ ਜਿਸ ਨੇ ਪੈਦਾ ਕੀਤੇ ਹਨ, ਹੇ ਮਨ! ਅੱਠੇ ਪਹਿਰ ਤੂੰ ਤਿਸਨੂੰ ਜਪ।

**ਇਕਸੁ ਸੇਤੀ ਰਤਿਆ ਨ ਹੋਵੀ ਸੋਗ ਸੰਤਾਪੁ॥ ੩॥**

ਇਕ ਪ੍ਰਭੂ ਨਾਲ ਪ੍ਰੀਤੀ ਕੀਤਿਆਂ ਕਦੇ ਵੀ ਸੋਗ ਸੰਤਾਪ ਨਹੀਂ ਹੋਵੇਗਾ॥ ੩॥

**ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ॥**

ਇਕ ਪ੍ਰਭੂ ਪਾਰਬ੍ਰਹਮ ਹੀ ਸਰਬ ਕਲਾ ਸਮਰੱਥ ਹੈ, ਉਸ ਵਰਗਾ ਦੂਜਾ ਹੋਰ ਕੋਈ ਨਹੀਂ ਹੈ।

**ਜੀਉ ਪਿੰਡ ਸਭੁ ਤਿਸ ਕਾ ਜੋ ਤਿਸੁ ਭਾਵੈ ਸੁ ਹੋਇ॥**

ਜੀਵ ਨੂੰ ਪਿੰਡੁ=ਸਰੀਰ ਆਦਿਕ ਸਭ ਕੁਝ ਓਸੇ ਦਾ ਦਿੱਤਾ ਹੋਇਆ ਹੈ, ਜੋ ਉਸਨੂੰ ਭਾਉਂਦਾ ਹੈ ਓਹੀ ਕੁਝ ਹੁੰਦਾ ਹੈ।

**ਗੁਰਿ ਪੂਰੈ ਪੂਰਾ ਭਇਆ ਜਪਿ ਨਾਨਕ ਸਚਾ ਸੋਇ॥ ੪॥ ੯॥ ੭੯॥**

ਗੁਰੂ ਜੀ ਕਥਨ ਕਰਦੇ ਹਨ-ਪੂਰਿਆਂ ਗੁਰਾਂ ਦੁਆਰੇ ਜਿਸ ਨੇ ਉਸ ਸੱਚੇ ਨੂੰ ਜਪਿਆ ਹੈ ਉਸਨੂੰ ਪੂਰਾ ਪ੍ਰਭੂ ਪ੍ਰਾਪਤ ਹੋਇਆ ਹੈ॥ ੪॥ ੯॥ ੭੯॥

## ਸਿਰੀਰਾਗੁ ਮਹਲਾ ੫॥

**ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥**

ਜਿਨ੍ਹਾਂ ਨੇ ਸਤਿਗੁਰਾਂ ਦੇ ਚਰਨਾਂ ਨਾਲ ਜਾਂ ਉਪਦੇਸ਼ ਨਾਲ ਚਿੱਤ ਲਗਾਇਆ ਹੈ, ਉਹ ਪੁਰਸ਼ ਪੂਰੇ ਤੇ ਪਰਧਾਨ=ਮੁਖੀ ਹਨ।

**ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ॥**

ਜਿਨ੍ਹਾਂ ਉੱਪਰ ਆਪ ਦਿਆਲੂ ਹੁੰਦਾ ਹੈ, ਤਿਨ੍ਹਾਂ ਦੇ ਮਨ ਵਿਚ ਬ੍ਰਹਮ ਗਿਆਨ ਉਪਜਦਾ ਹੈ।

**ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ॥ ੧॥**

ਜਿਨ੍ਹਾਂ ਦੇ ਮੱਥੇ ਉੱਪਰ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਤਿਨ੍ਹਾਂ ਨੇ ਗੁਰਾਂ ਪਾਸੋਂ ਹਰੀ ਨਾਮ ਪਾਇਆ ਹੈ॥ ੧॥

**ਮਨ ਮੇਰੇ ਏਕੋ ਨਾਮੁ ਧਿਆਇ॥**

ਹੇ ਮੇਰੇ ਮਨ! ਤੂੰ ਇਕ ਵਾਹਿਗੁਰੂ ਨਾਮ ਨੂੰ ਧਿਆਉਣਾ ਕਰ।

**ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ॥ ੧॥ ਰਹਾਉ॥**

ਸੰਸਾਰਕ ਸਾਰਿਆਂ ਸੁਖਾਂ 'ਚੋਂ ਆਤਮ ਸੁਖ ਉਪਜੇਗਾ ਅਤੇ ਪ੍ਰਲੋਕ ਦਰਗਾਹ ਵਿਚ ਜਸ ਰੂਪ ਪੁਸ਼ਾਕ ਪਹਿਨ ਕੇ ਜਾਵੇਂਗਾ॥ ੧॥ ਰਹਾਉ॥

**ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ॥**

ਜਿਨ੍ਹਾਂ ਨੇ ਗੋਪਾਲ ਦੀ ਪ੍ਰੇਮਾ ਭਗਤੀ ਕੀਤੀ ਹੈ, ਉਨ੍ਹਾਂ ਦੇ ਹਿਰਦੇ ਚੋਂ ਜਨਮ ਮਰਨ ਦਾ ਭਉ=ਡਰ ਮਿਟ ਗਿਆ ਹੈ।

**ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ॥**

ਸਾਧੂਆਂ ਦੀ ਸੰਗਤ ਕਰਨ ਨਾਲ ਜਦ ਮਨ ਪਵਿੱਤ੍ਰ ਹੋ ਗਿਆ, ਤਾਂ ਨਿਸਚੇ ਕੀਤਾ ਕਿ ਵਾਹਿਗੁਰੂ ਆਪ ਹੀ ਸਾਰਿਆਂ ਦੀ ਪ੍ਰਤਿਪਾਲਾ ਕਰਦਾ ਹੈ।

**ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ॥ ੨॥**

ਗੁਰੂ ਜੀ ਦਾ ਦਰਸ਼ਨ ਵੇਖਣ ਨਾਲ ਮਨ ਨਿਹਾਲ ਹੁੰਦਾ ਹੈ, ਅਤੇ ਜਨਮ ਮਰਨ ਦੀ ਮੈਲ,

ਵਾ:-ਜਨਮ ਮਰਨ ਦੇ ਦੇਣ ਵਾਲੀ ਅਵਿੱਦਿਆ ਰੂਪੀ ਮੈਲ ਕੱਟੀ ਜਾਂਦੀ ਹੈ।

**ਥਾਨ ਥਾਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ॥**

ਉਹ ਪ੍ਰਭੂ ਪਾਰਬ੍ਰਹਮ ਥਾਨਾਂ ਅੰਤਰ ਥਾਨਾਂ ਵਿਖੇ ਪਰੀਪੂਰਨ ਹੋ ਰਿਹਾ ਹੈ।

## ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ॥

ਸਾਰਿਆਂ ਨੂੰ ਦਾਤਾਂ ਦੇਣ ਵਾਲਾ ਇਕ ਪ੍ਰਭੂ ਆਪ ਹੀ ਹੈ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ।

## ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ॥ ੩॥

ਤਿਸ ਪ੍ਰਭੂ ਦੀ ਸ਼ਰਨ ਗ੍ਰਹਿਣ ਕਰਨ ਨਾਲ ਛੁਟੀਦਾ ਹੈ, ਉਹ ਪ੍ਰਭੂ ਜੋ ਕੀਤਾ ਲੋੜੇ=ਚਾਹੁੰਦਾ ਹੈ ਓਹੀ ਹੁੰਦਾ ਹੈ॥ ੩॥

## ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ॥

ਜਿਨ੍ਹਾਂ ਦੇ ਮਨ ਵਿਚ ਪਾਰਬ੍ਰਹਮ ਵਸਿਆ ਹੈ, ਉਹ ਪੁਰਸ਼ ਸ਼ੁਭ ਗੁਣਾਂ ਕਰਕੇ ਪੂਰਨ ਅਤੇ ਸਾਰਿਆਂ 'ਚੋਂ ਪਰਧਾਨ=ਮੁਖੀ ਹਨ।

## ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ॥

ਉਨ੍ਹਾਂ ਦੀ ਸਾਰੇ ਜਹਾਨ ਵਿਚ ਨਿਰਮਲੀ=ਉੱਜਲ ਸੋਭਾ ਪ੍ਰਗਟ ਹੋ ਗਈ ਹੈ।

## ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ॥ ੪॥੧੦॥੮੦॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੇ ਮੇਰੇ ਪ੍ਰਭੂ ਨੂੰ ਅਰਾਧਿਆ ਹੈ ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ॥ ੪॥ ੧੦॥ ੮੦॥

[ਪੰਨਾ ੪੬]

## ਸਿਰੀਰਾਗੁ ਮਹਲਾ ੫॥

## ਮਿਲਿ ਸਤਿਗੁਰ ਸਭੁ ਦੁਖੁ ਗਇਆ ਹਰਿ ਸੁਖੁ ਵਸਿਆ ਮਨਿ ਆਇ॥

ਸਤਿਗੁਰਾਂ ਨਾਲ ਮਿਲਣ ਕਰਕੇ ਸਾਰਾ ਦੁੱਖ ਨਵਿਰਤ ਹੋ ਗਿਆ ਹੈ ਅਤੇ ਸੁਖ ਸਰੂਪ ਹਰੀ ਮਨ ਵਿਚ ਆ ਵਸਿਆ ਹੈ।

## ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ॥

ਇਕ ਵਾਹਿਗੁਰੂ ਨਾਲ ਲਿਵ ਲਗਾਣ ਕਰਕੇ ਹਿਰਦੇ ਅੰਦਰ ਵਾਹਿਗੁਰੂ ਦੀ ਜੋਤਿ=ਗਿਆਤ ਪ੍ਰਕਾਸ਼ ਹੋ ਆਈ ਹੈ।

## ਮਿਲਿ ਸਾਧੂ ਮੁਖੁ ਊਜਲਾ ਪੂਰਬਿ ਲਿਖਿਆ ਪਾਇ॥

ਸਾਧੂਆਂ ਨਾਲ ਮਿਲਣ ਕਰਕੇ ਮੂੰਹ ਉੱਜਲਾ ਹੁੰਦਾ ਹੈ, ਪ੍ਰੰਤੂ ਸੰਤਾਂ ਦਾ ਸੰਗ ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ ਪ੍ਰਾਪਤ ਹੁੰਦਾ ਹੈ।

## ਗੁਣ ਗੋਵਿੰਦ ਨਿਤ ਗਾਵਣੇ ਨਿਰਮਲ ਸਾਚੈ ਨਾਇ॥ ੧॥

ਨਿਤਾਪ੍ਰਤੀ ਗੋਵਿੰਦ ਦੇ ਗੁਣ ਗਾਂਵਦੇ ਹਾਂ, ਅਤੇ ਸੱਚੇ ਪ੍ਰਭੂ ਦੇ ਨਿਰਮਲ ਨਾਮ ਨੂੰ ਜਪਦੇ ਰਹਿੰਦੇ ਹਾਂ। ਅਥਵਾ:-ਨਿੱਤ ਹੀ ਗੋਵਿੰਦ ਦੇ ਗੁਣ ਗਾਵਣੇ ਕਰਕੇ, ਅਤੇ ਸੱਚੇ ਨਾਮ ਜਪਨੇ ਕਰਕੇ ਮਨ ਨਿਰਮਲ=ਸ਼ੁੱਧ ਹੁੰਦਾ ਹੈ॥੧॥

## ਮੇਰੇ ਮਨ ਗੁਰ ਸਬਦੀ ਸੁਖੁ ਹੋਇ ॥

ਹੇ ਮੇਰੇ ਮਨ ! ਗੁਰੂ ਉਪਦੇਸ਼ ਕਰਕੇ ਆਤਮ ਸੁਖ ਪ੍ਰਾਪਤ ਹੁੰਦਾ ਹੈ।

## ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ ॥ ੧ ॥ ਰਹਾਉ ॥

ਪੂਰਿਆਂ ਗੁਰਾਂ ਦੀ ਚਾਕਰੀ=ਸੇਵਾ ਕਰਨ ਵਾਲਾ, ਕੋਈ ਭੀ ਬਿਰਥਾ=ਖਾਲੀ ਨਹੀਂ ਜਾਂਦਾ ॥ ੧ ॥ ਰਹਾਉ ॥

## ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ ॥

ਗੁਰ ਸੇਵਾ ਕਰਕੇ ਜਦ ਨਾਮ ਰੂਪ ਨਿਧਾਨੁ=ਖਜ਼ਾਨਾ ਪਾਇਆ, ਤਾਂ ਮਨ ਦੀਆਂ ਸਭ ਇੱਛਾ ਪੂਰਨ ਹੋ ਗਈਆਂ।

## ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥

ਜਗਤ ਦੀ ਉਤਪਤੀ ਕਰਨ ਵਾਲੇ ਅੰਤਰਜਾਮੀ ਪ੍ਰਭੂ ਨੂੰ ਸਦਾ ਹੀ ਆਪਣੇ ਨਾਲ ਪਛਾਣ ਲਿਆ।

## ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ ॥

ਜਿਨ੍ਹਾਂ ਨੇ ਗੁਰ ਕਿਰਪਾ ਦੁਆਰਾ ਇਸ਼ਨਾਨ ਕਰਕੇ ਨਾਮ ਜਪਿਆ ਹੈ ਤੇ ਅਨਾਥਾਂ ਨੂੰ ਦਾਨ ਦਿੱਤਾ ਹੈ ਉਨ੍ਹਾਂ ਦਾ ਮੂੰਹ ਉੱਜਲਾ ਹੋਇਆ ਹੈ।

## ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ ॥ ੨ ॥

ਉਨ੍ਹਾਂ ਦੇ ਅੰਦਰੋਂ ਕਾਮ ਕ੍ਰੋਧ ਲੋਭ ਬਿਨਸ ਗਿਆ ਹੈ, ਅਤੇ ਸਾਰਾ ਹੰਕਾਰ ਵੀ ਉਨ੍ਹਾਂ ਨੇ ਤਿਆਗ ਦਿੱਤਾ ਹੈ॥ ੨ ॥

## ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ ॥

ਉਨ੍ਹਾਂ ਨੇ ਨਾਮ ਦੇ ਲਾਭ ਕਰਕੇ ਆਤਮ ਲਾਭ ਪਾਇਆ ਹੈ, ਵਾ ਦੁਨੀਆਂ ਦੇ ਲਾਭਾਂ ਵਿਚੋਂ ਨਾਮ ਦਾ ਲਾਭ ਪਾਇਆ ਹੈ।

ਅਥਵਾ:-ਨਾਮ ਰੂਪੀ ਲਾਭ ਦਾ ਲੱਭਣਾ ਪਾਇਆ ਹੈ। ਵਾ ਲਾਭਦਾਇਕ ਨਾਮ ਦਾ ਲਾਭ ਪਾਇਆ ਹੈ, ਅਤੇ ਉਨ੍ਹਾਂ ਦੇ ਸਾਰੇ ਕੰਮ ਵੀ ਪੂਰਨ ਹੋ ਗਏ ਹਨ।

## ਕਰਿ ਕਿਰਪਾ ਪ੍ਰਭਿ ਮੇਲਿਆ ਦੀਆ ਅਪਣਾ ਨਾਮੁ ॥

ਪ੍ਰਭੂ ਨੇ ਗੁਰੂ ਰੂਪ ਹੋ ਕੇ ਆਪਣਾ ਨਾਮ ਦਾਨ ਦਿੱਤਾ ਹੈ, ਅਤੇ ਪ੍ਰਭੂ ਨੇ ਕਿਰਪਾ ਕਰਕੇ ਆਪਣੇ ਨਾਲ ਹੀ ਮੇਲ ਲੀਤਾ ਹੈ।

## ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ ॥

ਜਿਸ ਉੱਤੇ ਆਪ ਮੇਹਰਵਾਨ ਹੋਇਆ ਹੈ, ਉਸ ਦਾ ਜੰਮਣਾ ਮਰਨਾ ਮਿਟ ਗਿਆ ਹੈ।

## ਸਚੁ ਮਹਲੁ ਘਰੁ ਪਾਇਆ ਗੁਰ ਕਾ ਸਬਦੁ ਪਛਾਨੁ ॥ ੩ ॥

ਗੁਰਾਂ ਦਾ ਉਪਦੇਸ਼ ਪਛਾਣਕੇ ਹਿਰਦੇ ਘਰ ਵਿਚ ਸਚੁ ਮਹਲੁ=ਸੱਚੇ ਸਰੂਪ ਨੂੰ ਪਾ ਲਿਆ ਹੈ॥ ੩ ॥

## ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ ॥

ਆਪਣੀ ਕਿਰਪਾ ਦ੍ਰਿਸ਼ਟੀ ਧਾਰਕੇ ਭਗਤ ਜਨਾਂ ਨੂੰ ਸਾਰਿਆਂ ਸੰਕਟਾਂ ਵਲੋਂ ਰੱਖ ਲੈਂਦਾ ਹੈ, (ਭਗਤ ਪ੍ਰਹਿਲਾਦ ਦੀ ਨਿਆਈਂ)।

**ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ॥**

ਜੋ ਸੱਚੇ ਪ੍ਰਭੂ ਦੇ ਪਰਉਪਕਾਰ ਆਦਿਕ ਗੁਣਾਂ ਨੂੰ ਸਾਰਿ=ਸੰਭਾਲਦੇ ਹਨ, ਉਨ੍ਹਾਂ ਦੇ ਲੋਕ ਪ੍ਰਲੋਕ ਵਿਚ ਮੂੰਹ ਉੱਜਲੇ ਹੁੰਦੇ ਹਨ।

**ਆਠ ਪਹਰ ਗੁਣ ਸਾਰਦੇ ਰਤੇ ਰੰਗਿ ਅਪਾਰ॥**

ਜੋ ਅਪਾਰ ਪ੍ਰਭੂ ਦੇ ਰੰਗਿ=ਪ੍ਰੇਮ ਵਿਚ ਰੱਤੇ ਹੋਏ ਹਨ, ਉਹ ਅੱਠੇ ਪਹਿਰ ਵਾਹਿਗੁਰੂ ਦੇ ਗੁਣ ਨੂੰ ਸਾਰਦੇ=ਸੰਭਾਲਦੇ ਅਰਥਾਤ ਯਾਦ ਕਰਦੇ ਹਨ।

**ਪਾਰਬ੍ਰਹਮੁ ਸੁਖ ਸਾਗਰੋ ਨਾਨਕ ਸਦ ਬਲਿਹਾਰ॥੪॥੧੧॥੮੧॥**

ਗੁਰੂ ਜੀ ਕਥਨ ਕਰਦੇ ਹਨ-ਜੋ ਪਾਰਬ੍ਰਹਮ ਸੁਖਾਂ ਦਾ ਸਮੁੰਦ੍ਰ ਹੈ, ਮੈਂ ਉਸ ਤੋਂ ਸਦਾ ਬਲਿਹਾਰ ਜਾਂਦਾ ਹਾਂ॥ ੪॥ ੧੧॥ ੮੧॥

## ਸਿਰੀਰਾਗੁ ਮਹਲਾ ੫॥

**ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ॥**

ਜੇਕਰ ਪੂਰਾ ਸਤਿਗੁਰੂ ਮਿਲ ਜਾਵੇ, ਤਾਂ ਨਿਧਾਨੁ=ਨਿੱਧੀਆਂ ਦਾ ਖਜ਼ਾਨਾ ਸਬਦੁ=ਬ੍ਰਹਮ ਪਾਈਦਾ ਹੈ।

**ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ॥**

ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ, ਤਾਂ ਹੀ ਨਾਮ ਅੰਮ੍ਰਿਤ ਜਪ ਸਕੀਦਾ ਹੈ।

**ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ॥੧॥**

ਨਾਮ ਦੇ ਪ੍ਰਤਾਪ ਕਰਕੇ ! ਜਦ ਸਹਜ ਪਦ ਵਿਖੇ ਧਿਆਨ ਲੱਗਦਾ ਹੈ, ਤਾਂ ਜਨਮ ਮਰਨ ਦਾ ਦੁੱਖ ਕੱਟਿਆ ਜਾਂਦਾ ਹੈ॥ ੧॥

**ਮੇਰੇ ਮਨ ਪ੍ਰਭ ਸਰਣਾਈ ਪਾਇ॥**

ਹੇ ਮੇਰੇ ਮਨ ! ਤੂੰ ਪ੍ਰਭੂ ਦੀ ਸ਼ਰਨ ਵਿਚ ਆਪਣੇ ਆਪ ਨੂੰ ਪਾਣਾ ਕਰ।

**ਹਰਿ ਬਿਨੁ ਦੂਜਾ ਕੋ ਨਹੀ ਏਕੋ ਨਾਮੁ ਧਿਆਇ॥੧॥ ਰਹਾਉ॥**

ਹਰੀ ਤੋਂ ਬਿਨਾਂ ਹੋਰ ਕੋਈ ਦੂਜਾ ਸਹਾਇਕ ਨਹੀਂ ਹੈ, ਇਸਤੇ ਤੂੰ ਇਕ ਨਾਮ ਨੂੰ ਹੀ ਧਿਆਉਣਾ ਕਰ॥ ੧॥ ਰਹਾਉ॥

**ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ॥**

ਪ੍ਰਮਾਤਮਾ ਅਥਾਹ ਗੁਣਾਂ ਦਾ ਸਮੁੰਦਰ ਹੈ, ਇਸ ਕਰਕੇ ਉਸ ਦੀ ਕੀਮਤ ਕਹੀ ਨਹੀਂ ਜਾਂਦੀ।

**ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ॥**

ਵਡਭਾਗੀ ਪੁਰਸ਼ ਹੀ ਸਾਧਸੰਗਤ ਵਿਖੇ ਮਿਲਕੇ, ਸ਼ਰਧਾ ਰੂਪ ਮੁੱਲ ਦੇ ਕੇ ਗੁਰੂ ਪਾਸੋਂ ਸੱਚਾ ਉਪਦੇਸ਼

ਵਿਸਾਹੁ=ਖਰੀਦ ਲੈਂਦੇ ਹਨ।

## ਕਰਿ ਸੇਵਾ ਸੁਖ ਸਾਗਰੈ ਸਿਰਿ ਸਾਹਾ ਪਾਤਿਸਾਹੁ ॥ ੨ ॥

ਸੁਖਾਂ ਦਾ ਸਮੁੰਦਰ ਜੋ ਪ੍ਰਭੂ ਹੈ ਉਸ ਦੀ ਸੇਵਾ ਕਰ, ਜੋ ਪਾਤਸ਼ਾਹਾਂ ਦਾ ਸਿਰਿ=ਸ਼੍ਰੋਮਣੀ ਪਾਤਸ਼ਾਹ ਹੈ॥ ੨॥

## ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ ॥

ਸਾਨੂੰ ਉਸੇ ਦੇ ਚਰਨ ਕਮਲਾਂ ਦਾ ਆਸਰਾ ਹੈ, ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ ਦੂਜੀ ਥਾਂ ਨਹੀਂ।

## ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ ॥

ਹੇ ਪਾਰਬ੍ਰਹਮ ! ਮੈਨੂੰ ਤੇਰੀ ਧਰ=ਓਟ ਹੈ, ਮੈਂ ਤੇਰੇ ਹੀ ਤਾਣਿ=ਬਲ ਕਰਕੇ ਤੇਰੇ ਆਸਰੇ ਰਹਿੰਦਾ ਹਾਂ।

## ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ ॥ ੩ ॥

ਹੇ ਪ੍ਰਭੂ ! ਤੂੰ ਨਿਮਾਣਿਆਂ ਨੂੰ ਮਾਣ ਦੇਣ ਵਾਲਾ ਹੈਂ, ਜਿਨ੍ਹਾਂ ਉੱਤੇ ਤੇਰੀ ਮੇਹਰ ਹੋਈ ਹੈ ਉਹ ਤੇਰੇ ਨਾਲ ਹੀ ਸਮਾਉ=ਅਭੇਦ ਹੋਏ ਹਨ॥ ੨॥

## ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ ॥

ਅੱਠੇ ਪਹਿਰ ਹਰੀ ਨਾਮ ਨੂੰ ਜਪਦੇ ਹਾਂ, ਅਤੇ ਗੋਬਿੰਦ ਦੀ ਆਰਾਧਣਾ ਕਰਦੇ ਹਾਂ।

## ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ ॥

ਜਿਸ ਪ੍ਰਭੂ ਨੇ ਜੀਅ ਨੂੰ ਪ੍ਰਾਣ, ਤਨ, ਧਨ ਆਦਿਕ ਰਖੇ=ਦੇ ਛੱਡੇ ਹਨ, ਉਸੇ ਨੇ ਹੀ ਕਿਰਪਾ ਕਰਕੇ ਜਿੰਦੁ=ਬੁੱਧੀ ਵਾ ਜੀਵਨ ਕਲਾ ਰੱਖੀ ਹੈ।

## ਨਾਨਕ ਸਗਲੇ ਦੋਖ ਉਤਾਰਿਅਨੁ
## ਪ੍ਰਭੁ ਪਾਰਬ੍ਰਹਮ ਬਖਸਿੰਦੁ ॥ ੪ ॥ ੧੨ ॥ ੮੨ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਬਖਸ਼ਣਹਾਰ ਪ੍ਰਭੂ ਪਾਰਬ੍ਰਹਮ ਨੇ ਕਿਰਪਾ ਕਰਕੇ ਇਸ ਦੇ ਕੀਤੇ ਹੋਇ ਸਾਰੇ ਦੋਸ਼ ਆਪਣੇ ਮਨ 'ਚੋਂ ਉਤਾਰ ਦਿੱਤੇ ਹਨ॥ ੪॥ ੧੨॥ ੮੨॥

## ਸਿਰੀਰਾਗੁ ਮਹਲਾ ੫ ॥

## ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ ॥

ਸੇਵਕਾਂ ਦੀ ਤਿਸ ਸੱਚੇ ਪ੍ਰਭੂ ਨਾਲ ਪ੍ਰੀਤੀ ਲਗੀ ਹੈ, ਜੋ ਜੰਮ ਕੇ ਆਉਂਦਾ ਨਹੀਂ ਅਤੇ ਮਰ ਕੇ ਜਾਂਦਾ ਨਹੀਂ।

## ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ ॥

ਜੇ ਉਸਨੂੰ ਕਿਸੇ ਤਰੀਕੇ ਨਾਲ ਭੀ ਵਿਛੋੜਣਾ ਚਾਹੀਏ, ਤਾਂ ਉਹ ਵਿੱਛੜਦਾ ਨਹੀਂ, ਕਿਉਂਕਿ ਸਾਰਿਆਂ ਵਿਚ ਇਕ ਸਾਰ ਸਮਾ ਰਿਹਾ ਹੈ।

## ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ ॥

ਦੀਨ=ਗਰੀਬਾਂ ਦੇ ਦੁੱਖ ਜਨ ਦਰਦ ਦੇ ਭੰਜਨ ਵਾਲਾ ਹੈ, ਅਤੇ ਸੇਵਕਾਂ ਦੇ ਦੁੱਖਾਂ ਨੂੰ ਸਤ ਭਾਇ=ਸੈਂਕੜੇ ਪ੍ਰਕਾਰ ਨਾਲ, ਸਤ ਭਾਇ=ਨਿਸਚੇ ਕਰਕੇ ਨਾਸ ਕਰਦਾ ਹੈ।

ਅਥਵਾ:-ਸੇਵਕਾਂ ਦੇ ਸਤ=ਸੈਂਕੜੇ ਹੀ ਦੁੱਖਾਂ ਨੂੰ ਭਾਇ=ਪ੍ਰੇਮ ਸਹਿਤ ਨਾਸ ਕਰਦਾ ਹੈ।

## ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥ ੧ ॥

ਮਾਇ=ਹੇ ਭਾਈ! ਅਸਚਰਜ ਰੂਪ ਨਿਰੰਜਨ ਨਾਲ ਮੈਨੂੰ ਗੁਰਾਂ ਨੇ ਮਿਲਾ ਦਿੱਤਾ ਹੈ॥ ੧ ॥

## ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ॥

ਹੇ ਭਾਈ ! ਉਸ ਪ੍ਰਭੂ ਨੂੰ ਆਪਣਾ ਮਿੱਤਰ ਬਨਾਣਾ ਕਰੋ।

[ਪੰਨਾ ੪੭]

## ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ ॥ ੧ ॥ ਰਹਾਉ ॥

ਸੰਬੰਧੀਆਂ ਦੇ ਮੋਹ ਅਤੇ ਮਾਇਆ ਦੀ ਪਰੀਤੀ ਨੂੰ ਧ੍ਰਿਕਾਰ ਹੈ,

ਅਥਵਾ:-ਮਾਇਆ ਦੇ ਮੋਹ ਦੀ ਪਰੀਤੀ ਨੂੰ ਧ੍ਰਿਕਾਰ ਹੈ, ਜਿਸ ਵਿਚ ਲੱਗਾ ਹੋਇਆ ਕੋਈ ਭੀ ਸੁਖੀ ਨਹੀਂ ਦਿਸਦਾ॥ ੧ ॥ ਰਹਾਉ ॥

## ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥

ਸਭ ਦੀ ਜਾਨਣ ਵਾਲਾ ਹੋਣ ਕਰਕੇ ਦਾਨਾ=ਦਨਾਅ ਹੈ, ਸਾਰਿਆਂ ਦਾ ਦਾਤਾ ਹੈ, ਸੀਲਵੰਤੁ=ਸੀਲ ਸੁਭਾਅ ਵਾਲਾ ਹੈ, ਨਿਰਮਲੁ ਰੂਪੁ=ਸ਼ੁੱਧ ਸਰੂਪ ਹੈ, ਅਪਾਰੁ=ਬਿਅੰਤ ਗੁਣਾਂ ਵਾਲਾ ਹੈ।

## ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ॥

ਸਖਾ=ਮਿੱਤਰ ਬਣਕੇ ਸਹਾਇਤਾ ਕਰਦਾ ਹੈ, ਅਤਿ ਵਡਾ=ਵੱਡਿਆਂ ਤੋਂ ਵੱਡਾ ਹੈ, ਉਸ ਅਪਾਰ ਪ੍ਰਭੂ ਦਾ ਸਤਸੰਗ ਵਾ ਸਰੂਪ ਅਸਥਾਨ ਭੀ ਊਚਾ ਵਡਾ=ਉਚਿਆਂ ਤੋਂ ਉੱਚਾ ਹੈ।

## ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ ॥

ਬਾਲਕ ਬਿੱਧ ਰੂਪ ਕਰਕੇ ਉਹ ਨਹੀਂ ਜਾਣਿਆ ਜਾਂਦਾ, ਤਿਸ ਦਾ ਦਰਵਾਰੁ=ਸਰੂਪ ਅਚੱਲ ਹੈ।

ਯਥਾ- ਉਹ ਨ ਬਾਲਾ ਬੂਢਾ ਭਾਈ॥ *(ਆਸਾ ਮਹਲਾ ੫, ਪੰਨਾ ੩੭੮)*

## ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥ ੨ ॥

ਉਸ ਪਾਸੋਂ ਜੋ ਮੰਗੀਦਾ ਹੈ ਓਹੀ ਪਾਈਦਾ ਹੈ, ਉਹ ਨਿਆਸਰਿਆਂ ਦਾ ਆਧਾਰੁ=ਆਸਰਾ ਹੈ॥ ੨॥

## ਜਿਸੁ ਪੇਖਤ ਕਿਲਵਿਖ ਹਿਰਹਿ ਮਨਿ ਤਨਿ ਹੋਵੈ ਸਾਂਤਿ ॥

ਜਿਸ ਪ੍ਰਭੂ ਦੇ ਦਰਸ਼ਨ ਕੀਤਿਆਂ ਸਾਰੇ ਪਾਪ ਦੂਰ ਹੋ ਜਾਂਦੇ ਹਨ, ਅਤੇ ਮਨ ਤਨ ਵਿਖੇ ਸ਼ਾਂਤੀ ਪ੍ਰਾਪਤ ਹੁੰਦੀ ਹੈ।

## ਇਕ ਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ ॥

ਮਨ ਦੀ ਭਰਾਂਤੀ ਲਾਹਿ=ਦੂਰ ਕਰਕੇ ਇਕਾਗਰ ਮਨ ਹੋ ਕੇ ਇਕ ਵਾਹਿਗੁਰੂ ਨੂੰ ਧਿਆਉਣਾ ਕਰੀਏ।

## ਗੁਣ ਨਿਧਾਨੁ ਨਵਤਨੁ ਸਦਾ ਪੂਰਨ ਜਾ ਕੀ ਦਾਤਿ॥

ਉਹ ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ, ਸਦਾ ਨਵਤਨੁ=ਨਵੀਨ ਹੈ, ਅਤੇ ਜਿਸ ਦੀ ਰਾਤ ਨੂੰ ਪੂਰਨ= ਸੰਪੂਰਣ (ਸਾਰਾ) ਸੰਸਾਰ ਵਰਤ ਰਿਹਾ ਹੈ।

*ਅਥਵਾ:-* ਜਿਸ ਦੀ ਨਾਮ ਦਾਤ ਸ਼ੁਭ ਗੁਣਾਂ ਨਾਲ ਪੂਰਨ ਹੈ।

## ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀ ਰਾਤਿ॥ ੩॥

ਸਦਾ ਰੂਪ ਪ੍ਰਮਾਤਮਾ ਨੂੰ ਸਦਾ=ਨਿੱਤ ਹੀ ਆਰਾਧਣਾ ਕਰੀਏ, ਨਾ ਦਿਨੇ ਭੁਲਾਓ ਨਾ ਹੀ ਰਾਤੀ ਭੁਲਾਓ॥ ੩॥

## ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ॥

ਜਿਨ੍ਹਾਂ ਦੇ ਮੱਥੇ ਉੱਪਰ ਪੂਰਬਲੇ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਗੋਬਿੰਦ ਉਨ੍ਹਾਂ ਦਾ ਸਖਾ=ਮਿੱਤਰ ਬਣਿਆ ਹੈ।

## ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ॥

ਤਨ, ਮਨ, ਧਨ ਆਦਿਕ ਸਭ ਕੁਝ ਅਰਪਣਾ ਕਰੇ, ਅਤੇ ਸਭ ਤਰ੍ਹਾਂ ਕਰਕੇ ਇਹ ਜਿੰਦੁ=ਬੁੱਧੀ ਵਾ ਜਿੰਦੜੀ ਵੀ ਵਾਰ ਦੇਵੇ।

## ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ॥

ਸਦ=ਸ੍ਰੇਸ਼ਟ ਪ੍ਰਭੂ ਨਿੱਤ ਹੀ ਹਾਜਰਾ ਹਜ਼ੂਰ ਹੋ ਕੇ ਸਾਰਿਆਂ ਨੂੰ ਵੇਖਦਾ ਹੈ, ਤੇ ਸਭ ਦੀਆਂ ਗੱਲਾਂ ਸੁਣਦਾ ਹੈ, ਉਹ ਬ੍ਰਹਮ ਸਭ ਘਟਾਂ ਘਟਾਂ ਵਿਚ ਰਵਿੰਦੁ=ਰਵ ਰਿਹਾ ਹੈ।

## ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥੪॥੧੩॥੮੩॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਬਖਸ਼ਣਹਾਰ ਪ੍ਰਭੂ ਅਕਿਰਤਘਣਾਂ ਦੀ ਭੀ ਸਦਾ ਪਾਲਣਾ ਕਰਦਾ ਹੈ॥ ੪॥ ੧੩॥ ੮੩॥

## ਸਿਰੀਰਾਗੁ ਮਹਲਾ ੫॥

## ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ॥

ਜਿਸ ਪ੍ਰਭੂ ਨੇ ਮਨ ਤਨ ਤੇ ਧਨ ਦਿੱਤਾ ਹੈ, ਅਤੇ ਇਨ੍ਹਾਂ ਨੂੰ ਸਵਾਰਕੇ ਸਹਜੇ ਹੀ ਰੱਖਿਆ ਕੀਤੀ ਹੈ।,

## ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ॥

ਇਸ ਸਰੀਰ ਨੂੰ ਪ੍ਰਾਨ ਇੰਦ੍ਰੇ ਆਦਿਕ ਸਰਬ ਕਲਾ ਕਰਕੇ ਥਾਪਿਆ=ਬਨਾਇਆ ਹੈ, ਪੁਨਾ ਇਸ ਸਰੀਰ ਦੇ ਅੰਦਰ ਅਪਾਰ ਪ੍ਰਭੂ ਦੀ ਜੋਤਿ=ਚੇਤਨ ਸੱਤਾ ਹੈ।

## ਸਦਾ ਸਦਾ ਪ੍ਰਭੁ ਸਿਮਰੀਐ ਅੰਤਰਿ ਰਖੁ ਉਰ ਧਾਰਿ॥ ੧॥

ਉਸ ਸਦਾ ਰੂਪ ਪ੍ਰਭੂ ਨੂੰ ਸਦਾ ਹੀ ਸਿਮਰਨਾ ਕਰੀਏ, ਅਤੇ ਹਿਰਦੇ ਅੰਦਰ ਉਸ ਨੂੰ ਟਿਕਾ ਰੱਖ॥ ੧॥

**ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ॥**

ਹੇ ਮੇਰੇ ਮਨ! ਹਰੀ ਤੋਂ ਬਿਨਾਂ ਹੋਰ ਕੋਈ ਸਹਾਇਕ ਨਹੀਂ ਹੈ।

**ਪ੍ਰਭ ਸਰਣਾਈ ਸਦਾ ਰਹੁ ਦੂਖੁ ਨ ਵਿਆਪੈ ਕੋਇ॥੧॥ ਰਹਾਉ॥**

ਉਸ ਪ੍ਰਭੂ ਦੀ ਸ਼ਰਨ ਵਿਚ ਸਦਾ ਰਹਿਣਾ ਕਰ, ਤਾਂ ਤੈਨੂੰ ਕੋਈ ਦੁੱਖ ਨਹੀਂ ਵਿਆਪੇਗਾ॥ ੧॥ ਰਹਾਉ॥

**ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ॥**

ਹੀਰੇ ਰਤਨ, ਮਾਣਿਕ, ਜਵਾਰਾਤ, ਸੋਨਾ, ਰੁਪਾ=ਚਾਂਦੀ, ਖਾਕੁ=ਪ੍ਰਿਥਵੀ ਇਤਆਦਿਕ ਸਾਰੇ ਪਦਾਰਥ ਖਾਕੁ=ਮਿੱਟੀ ਰੂਪ ਹਨ।

**ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ॥**

ਮਾਂ ਪਿਉ ਸੁਤ=ਪੁੱਤਰ ਆਦਿਕ ਜਿੰਨੇ ਭੀ ਸੰਬੰਧੀ ਹਨ, ਇਹ ਸਾਰੇ ਸਾਕ ਝੂਠੇ ਹਨ।

**ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ॥੨॥**

ਜਿਸ ਪ੍ਰਭੂ ਨੇ ਪੈਦਾ ਕੀਤਾ ਹੈ, ਉਸਨੂੰ ਜਾਣਦਾ ਨਹੀਂ ਹੈਂ, ਇਹ ਮਨਮੁਖ ਪਸ਼ੂ ਨਾਪਾਕ=ਅਪਵਿੱਤ੍ਰ ਹੈ॥ ੨॥

**ਅੰਤਰਿ ਬਾਹਰਿ ਰਵਿ ਰਹਿਆ ਤਿਸ ਨੋ ਜਾਣੈ ਦੂਰਿ॥**

ਜੋ ਪ੍ਰਭੂ ਇਸ ਦੇ ਅੰਦਰ ਬਾਹਰ ਸਾਰੇ ਪਰੀਪੂਰਨ ਹੋ ਰਿਹਾ ਹੈ, ਉਸਨੂੰ ਇਹ ਦੂਰ ਜਾਣਦਾ ਹੈ।

**ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ॥**

ਭੋਗਾਂ ਦੀ ਤ੍ਰਿਸ਼ਨਾ ਲੱਗੀ ਹੋਈ ਹੈ, ਇਸ ਕਰਕੇ ਕੂਰਿ=ਝੂਠੀ ਹੰਗਤਾ ਮਮਤਾ ਦੇ ਅੰਦਰ ਰਚਿ ਰਹਿਆ=ਤਦਾਕਾਰ ਹੋ ਰਿਹਾ ਹੈ।

**ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ॥੩॥**

ਪ੍ਰਭੂ ਦੀ ਨਾਮ ਭਗਤੀ ਤੋਂ ਬਿਨਾਂ ਜੋ ਪੁਰਸ਼ ਹਨ, ਉਨ੍ਹਾਂ ਦੇ ਪੂਰਾਂ ਦੇ ਪੂਰ ਆਵਹਿ ਵੰਞਹਿ=ਆਉਂਦੇ ਜਾਂਦੇ ਅਰਥਾਤ ਜੰਮਦੇ ਮਰਦੇ ਹਨ॥ ੩॥

**ਰਾਖਿ ਲੇਹੁ ਪ੍ਰਭੁ ਕਰਣਹਾਰ ਜੀਅ ਜੰਤ ਕਰਿ ਦਇਆ॥**

ਹੇ ਕਰਨਹਾਰ ਪ੍ਰਭੂ! ਆਪਣੀ ਦਇਆ ਕਰਕੇ ਇਨ੍ਹਾਂ ਸੂਖਮ ਸਥੂਲ ਜੀਅ ਜੰਤਾਂ ਨੂੰ ਜਮਾਂ ਦੇ ਦੁੱਖਾਂ ਤੋਂ ਰੱਖ ਲੈਣਾ ਕਰੋ।

**ਬਿਨੁ ਪ੍ਰਭ ਕੋਇ ਨ ਰਖਨਹਾਰੁ ਮਹਾ ਬਿਕਟ ਜਮ ਭਇਆ॥**

ਹੇ ਪ੍ਰਭੂ! ਆਪ ਜੀ ਤੋਂ ਬਿਨਾਂ ਹੋਰ ਕੋਈ ਰੱਖਿਆ ਕਰਨ ਵਾਲਾ ਨਹੀਂ ਹੈ, ਮਹਾ ਬਿਕਟ=ਬੜਾ ਭਿਆਨਕ ਜਮ ਇਸ ਦੇ ਮਗਰ ਲੱਗਾ ਹੋਇਆ ਹੈ।

**ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ॥੪॥੧੪॥੮੪॥**

ਗੁਰੂ ਜੀ ਕਥਨ ਕਰਦੇ ਹਨ ਹੇ ਹਰੀ ! ਤੂੰ ਆਪਣੀ ਮਇਆ=ਦਇਆ ਕਰ, ਤਾਂਕਿ ਜੀਵ ਨੂੰ ਆਪ ਜੀ ਦਾ ਨਾਮ ਕਦੇ ਵੀ ਨਾ ਭੁੱਲੇ॥ ੪॥ ੧੪॥ ੮੪॥

## ਸਿਰੀਰਾਗੁ ਮਹਲਾ ੫॥

ਇਸ ਸ਼ਬਦ ਵਿਖੇ ਸਤਿਗੁਰੂ ਜੀ ਜੀਵ ਦੀ ਪ੍ਰਮਾਦਤਾਈ ਕਥਨ ਕਰਦੇ ਹਨ। ਜੀਵ ਆਖਦਾ ਹੈ।

**ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ॥**

ਇਹ ਸਰੀਰ ਮੇਰਾ ਹੈ, ਧਨ ਵੀ ਮੇਰਾ ਹੈ, ਅਤੇ ਮੈਂ ਇੰਨੇ ਦੇਸਾਂ ਦਾ ਰਾਜਾ ਹਾਂ, ਤੇ ਸੋਹਣੇ ਰੂਪ ਵਾਲਾ ਹਾਂ।

**ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ॥**

ਇਹ ਮੇਰੀਆਂ ਸੁਤ ਦਾਰਾ=ਨੂੰਹਾਂ ਹਨ, ਇਹ ਮੇਰੀਆਂ ਅਨੇਕਾਂ ਬਨਿਤਾ=ਇਸਤ੍ਰੀਆਂ ਹਨ, ਅਤੇ ਬਹੁਤੇ ਰੰਗਾਂ ਰੰਗਾਂ ਦੇ ਵੇਸ=ਲਿਬਾਸ ਮੈਂ ਹੀ ਧਾਰਨ ਕਰ ਸਕਦਾ ਹਾਂ।

**ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ॥ ੧॥**

ਹਰੀ ਦਾ ਨਾਮ ਹਿਰਦੇ ਵਿਚ ਵਸਦਾ ਨਹੀਂ ਹੈ, ਇਸ ਲਈ ਇਹ ਸਾਰੇ ਕਾਰਜ ਕਿਸੇ ਭੀ ਲੇਖੇ ਵਿਚ ਨਹੀਂ ਹਨ॥ ੧॥

**ਮੇਰੇ ਮਨ ਹਰਿ ਹਰਿ ਨਾਮੁ ਧਿਆਇ॥**

ਹੇ ਮੇਰੇ ਮਨ ! ਤੂੰ ਹਰਿ ਹਰਿ ਨਾਮੁ ਨ ਧਿਆਉਣਾ ਕਰ।

**ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ॥ ੧॥ ਰਹਾਉ॥**

ਨਿੱਤ ਹੀ ਸੰਤਾਂ ਦੀ ਸੰਗਤ ਕਰ, ਅਤੇ ਗੁਰ ਚਰਨਾਂ ਨਾਲ ਚਿੱਤ ਲਾਈ ਰੱਖ॥ ੧॥ ਰਹਾਉ॥

**ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ॥**

ਮੱਥੇ ਦੇ ਭਾਗ ਚੰਗੇ ਹੋਵਣ ਤਾਂ ਨਾਮ ਰੂਪ ਨਿਧਾਨੁ=ਖਜ਼ਾਨੇ ਦਾ ਧਿਆਉਣਾ ਹੁੰਦਾ ਹੈ।

**ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ॥**

ਗੁਰੂ ਜੀ ਦੀ ਚਰਨੀਂ ਲਗ ਕੇ ਤੂੰ ਆਪਣੇ ਸਾਰਿਆਂ ਕਾਰਜਾਂ ਨੂੰ ਸਵਾਰ ਲੈ।

**ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗ॥ ੨॥**

ਹਉਮੈਂ ਰੂਪੀ ਦੀਰਘ ਰੋਗ, ਅਤੇ ਪੰਜ ਪ੍ਰਕਾਰ ਦਾ ਭਰਮ ਕੱਟਿਆ ਜਾਵੇਗਾ, ਨਾ ਤੂੰ ਆਵੇਂਗਾ, ਨਾ ਹੀ ਪ੍ਰਲੋਕ ਜਗਾ ਉੱਪਰ ਹਿਸਾਬ ਦੇਣ ਲਈ ਜਾਵੇਂਗਾ॥ ੨॥

**ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ॥**

ਹੇ ਭਾਈ ! ਤੂੰ ਸੰਤਾਂ ਦੀ ਸੰਗਤ ਕਰ, ਤਾਂ ਘਰ ਬੈਠਿਆਂ ਹੀ ਅਠਾਠ ਤੀਰਥਾਂ ਦੇ ਨਾਉ=ਇਸ਼ਨਾਨ ਕਰਨੇ ਦਾ ਫਲ ਪ੍ਰਾਪਤ ਹੋਵੇਗਾ।

**ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ॥**

ਪੁਨਾ ਇਸ ਨਾਮ ਦਾ ਸਚਾ ਸੁਆਉ=ਲਾਭ ਲੈਣ ਨਾਲ ਜੀਅ, ਪ੍ਰਾਨ, ਮਨ, ਤਨ ਸਭ ਹਰੇ=ਸਫਲ ਹੋ ਜਾਣਗੇ।

[ਪੰਨਾ ੪੮]

**ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ॥ ੩॥**

ਐਥੈ=ਇਸ ਲੋਕ ਵਿਚ ਤੈਨੂੰ ਵਡਿਆਈਆਂ ਮਿਲਣਗੀਆਂ, ਅਤੇ ਪ੍ਰਲੋਕ ਦਰਗਾਹ ਵਿਚ ਜਾ ਕੇ ਤੂੰ ਟਿਕਨ ਵਾਸਤੇ ਸੋਹਣਾ ਅਸਥਾਨ ਪਾਵੇਂਗਾ॥ ੩॥

**ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ॥**

ਪ੍ਰਭੂ ਆਪ ਹੀ ਕਰਦਾ ਕਰਾਉਂਦਾ ਹੈ, ਕਿਉਂਕਿ ਸਭ ਕੁਝ ਉਸੇ ਦੇ ਹੱਥ ਵਿਚ ਹੈ।

**ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ॥**

ਉਹ ਆਪ ਹੀ ਮਾਰਦਾ ਤੇ ਜੀਵਾਂਦਾ ਹੈ, ਉਹ ਅੰਦਰ ਬਾਹਰ ਸਭ ਦਾ ਸਾਥੀ ਹੈ।

**ਨਾਨਕ ਪ੍ਰਭ ਸਰਣਾਗਤੀ ਸਰਬ ਘਟਾ ਕੇ ਨਾਥ॥ ੪॥ ੧੫॥ ੮੫॥**

ਗੁਰੂ ਜੀ ਕਥਨ ਕਰਦੇ ਹਨ-ਸਾਰਿਆਂ ਘਟਾਂ ਦਾ ਨਾਥ=ਸੁਆਮੀ ਜੋ ਪ੍ਰਭੂ ਹੈ ਉਸ ਦੀ ਸ਼ਰਨ ਵਿਚ ਤੂੰ ਆਉਣਾ ਕਰ॥ ੪॥ ੧੫॥ ੮੫॥

**ਸਿਰੀਰਾਗੁ ਮਹਲਾ ੫॥ ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ॥**

ਜਿਨ੍ਹਾਂ ਉੱਪਰ ਗੁਰੂ ਕਿਰਪਾਲੂ ਹੋਇਆ ਹੈ, ਉਹ ਪੁਰਸ਼ ਆਪਣੇ ਪ੍ਰਭੂ ਦੀ ਸ਼ਰਨ ਵਿਚ ਪਏ ਹਨ।

ਅਥਵਾ:-ਪ੍ਰਭ ਹੋਆ ਕਿਰਪਾਲੁ=ਜਿਸ ਵੇਲੇ ਆਪਣਾ ਪ੍ਰਭੂ ਕਿਰਪਾਲੂ ਹੋਇਆ ਤਾਂ ਆਪਣੇ ਗੁਰਾਂ ਦੀ ਸ਼ਰਣ ਵਿਚ ਪਏ ਹਨ।

**ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ॥**

ਸਤਿਗੁਰਾਂ ਦੇ ਉਪਦੇਸ਼ ਦੇਣ ਕਰਕੇ ਸਾਰੇ ਹੀ ਜੰਜਾਲ=ਧੰਧੇ ਬਿਨਸ ਗਏ ਹਨ।

**ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤ ਨਦਰਿ ਨਿਹਾਲੁ॥ ੧॥**

ਜਦ ਅੰਦਰੋਂ ਅੰਤਹਕਰਨ ਰਾਮ ਨਾਮ ਦੇ ਜਪਨੇ ਵਿਖੇ ਲੱਗਾ, ਤਾਂ ਗੁਰਾਂ ਦੀ ਨਦਰਿ ਨਿਹਾਲੁ=ਕਿਰਪਾ ਦ੍ਰਿਸ਼ਟੀ ਦੁਆਰਾ ਅੰਮ੍ਰਿਤ=ਅਮਿਰਤੂ ਹੋ ਗਏ ਹਨ॥੧॥

**ਮਨ ਮੇਰੇ ਸਤਿਗੁਰ ਸੇਵਾ ਸਾਰੁ॥**

ਹੇ ਮੇਰੇ ਮਨ! ਤੂੰ ਸਤਿਗੁਰਾਂ ਦੀ ਸੇਵਾ ਸਾਰੁ=ਸੰਭਾਲਨਾ ਕਰ।

**ਕਰੇ ਦਇਆ ਪ੍ਰਭੁ ਆਪਣੀ ਇਕ ਨਿਮਖ ਨ ਮਨਹੁ ਵਿਸਾਰੁ॥ ਰਹਾਉ॥**

ਇਕ ਨਿਮਖ ਮਾਤ੍ਰ ਵੀ ਸੇਵਾ ਨੂੰ ਮਨ 'ਚੋਂ ਨ ਭੁਲਾ, ਤਾਂ ਪ੍ਰਭੂ ਤੇਰੇ ਉੱਪਰ ਆਪਣੀ ਕਿਰਪਾ ਦ੍ਰਿਸ਼ਟੀ ਕਰੇਗਾ ਅਤੇ ਇਕ ਨਿਮਖ ਮਾਤ੍ਰ ਭੀ ਆਪਣੇ ਮਨ 'ਚੋਂ ਤੈਨੂੰ ਭੁਲਾਵੇਗਾ ਨਹੀਂ॥ ਰਹਾਉ॥

**ਗੁਣ ਗੋਵਿੰਦ ਨਿਤ ਗਾਵੀਅਹਿ ਅਵਗੁਣ ਕਟਣਹਾਰ॥**

ਜੋ ਔਗੁਣਾਂ ਦੇ ਕੱਟਣ ਵਾਲਾ ਹੈ ਉਸ ਗੋਬਿੰਦ ਦੇ ਗੁਣਾਂ ਨੂੰ ਨਿਤਾਪ੍ਰਤੀ ਗਾਵਣਾ ਕਰ।

**ਬਿਨੁ ਹਰਿ ਨਾਮ ਨ ਸੁਖੁ ਹੋਇ ਕਰਿ ਡਿਠੇ ਬਿਸਥਾਰ॥**

ਬਹੁਤੇਰਿਆਂ ਨੇ ਵਿਸਤਾਰ ਪੂਰਬਕ ਕਰਮ ਕਾਂਡ ਕਰ ਵੇਖੇ ਹਨ, ਪਰ ਹਰੀ ਨਾਮ ਤੋਂ ਬਿਨਾਂ ਕਿਸੇ ਨੂੰ ਭੀ ਸੁਖ ਪ੍ਰਾਪਤ ਨਹੀਂ ਹੁੰਦਾ।

**ਸਹਜੇ ਸਿਫਤੀ ਰਤਿਆ ਭਵਜਲੁ ਉੱਤਰੇ ਪਾਰਿ॥੨॥**

ਜੋ ਪੁਰਸ਼ ਸਿਫਤੀ=ਪ੍ਰਮਾਤਮਾ ਦੀ ਉਪਮਾ ਕਰਨ ਵਿਚ ਰੱਤੇ ਹੋਏ ਹਨ, ਉਹ ਸਹਜੇ=ਸੁਖੈਣ ਹੀ ਸੰਸਾਰ ਸਮੁੰਦਰ ਤੋਂ ਪਾਰ ਉੱਤਰ ਗਏ ਹਨ॥ ੨॥

**ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ॥**

ਲੱਖਾਂ ਤੀਰਥਾਂ ਦੇ ਇਸ਼ਨਾਨ ਕਰਨ ਦਾ ਫਲ, ਲੱਖਾਂ ਵਰਤ ਰੱਖਣੇ ਦਾ ਫਲ, ਅਤੇ ਸੰਜਮਾ=ਇੰਦ੍ਰੀਆਂ ਦੇ ਦਮਨ ਕਰਨੇ ਦਾ ਫਲ ਘਰ ਬੈਠਿਆਂ ਹੀ ਸੰਤਾਂ ਦੀ ਚਰਨ ਧੂੜ ਗ੍ਰਹਿਣ ਕਰਨ ਨਾਲ ਪਾ ਲਈਦਾ ਹੈ।

**ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ॥**

ਜਾਂ ਉਹ ਪ੍ਰਮਾਤਮਾ ਸਦਾ ਹੀ ਤੇਰੇ ਹਦੂਰਿ=ਪਾਸ ਹੋ ਕੇ ਤੇਰੇ ਕਰਮਾਂ ਨੂੰ ਵੇਖ ਰਿਹਾ ਹੈ, ਤਦ ਤੂੰ ਕਿਸ ਤੋਂ ਲੁਕਾ ਕੇ ਕਰਮ ਕਮਾਂਦਾ ਹੈ।

**ਥਾਨ ਥਨੰਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ॥੩॥**

ਮੇਰਾ ਭਰਪੂਰਿ=ਪੂਰਨ ਪ੍ਰਭੂ ਥਾਨਾਂ ਅੰਦਰ ਥਾਨਾਂ ਵਿਖੇ ਰਵਿ ਰਹਿਆ=ਮਿਲ ਰਿਹਾ ਹੈ॥ ੩॥

**ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ॥**

ਉਸ ਦੀ ਪਾਤਸ਼ਾਹੀ ਸੱਚੀ ਹੈ, ਅਮਰੁ=ਹੁਕਮ ਭੀ ਸੱਚਾ ਹੈ, ਸੱਚੇ ਪ੍ਰਭੂ ਦਾ ਸਤਸੰਗ ਅਸਥਾਨ ਭੀ ਸੱਚਾ ਹੈ।

**ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ॥**

ਉਸਨੇ ਸੱਚੀ ਕੁਦਰਤਿ=ਸ਼ਕਤੀ ਧਾਰੀ ਹੋਈ ਹੈ, ਉਸ ਸੱਚੇ ਨੇ ਹੀ ਜਹਾਨੁ=ਦੁਨੀਆਂ ਨੂੰ ਸਿਰਜਣਾ ਕੀਤਾ ਹੈ।

**ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ॥੪॥੧੬॥੮੬॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੇ ਉਸ ਸੱਚੇ ਦੇ ਨਾਮ ਨੂੰ ਜਪਿਆ ਹੈ, ਹਉ=ਮੈਂ ਉਨ੍ਹਾਂ ਤੋਂ ਸਦਾ ਸਦਾ ਬਲਿਹਾਰ ਜਾਂਦਾ ਹੈ॥ ੪॥ ੧੬॥ ੮੬॥

**ਸਿਰੀਰਾਗੁ ਮਹਲਾ ੫॥ ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ॥**

ਹੇ ਵਡਭਾਗੀ ਪੁਰਸ਼ਾ! ਤੂੰ ਹਰੀ ਨਾਮ ਜਪਣ ਦਾ ਉੱਦਮ ਕਰ, ਤਾਂ ਤੂੰ ਆਤਮ ਧਨ ਨੂੰ ਖਟੇਂਗਾ।

**ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ॥੧॥**

ਸੰਤਸੰਗਿ=ਸੰਤਾਂ ਨਾਲ ਮਿਲ ਕੇ ਹਰੀ ਨਾਮ ਦਾ ਸਿਮਰਨ ਕਰ, ਤਦ ਜਨਮਾਂ ਜਨਮਾਂਤਰਾਂ ਦੀ ਪਾਪਾਂ

ਰੂਪੀ ਮੈਲ ਕੱਟੀ ਜਾਵੇਗੀ॥ ੧॥

## ਮਨ ਮੇਰੇ ਰਾਮ ਨਾਮੁ ਜਪਿ ਜਾਪੁ॥

ਹੇ ਮੇਰੇ ਮਨ! ਰਾਮ ਨਾਮ ਰੂਪ ਜਪ ਨੂੰ ਜਪ ਲੈਣਾ ਕਰ।

## ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ॥ ਰਹਾਉ॥

ਫਿਰ ਤੂੰ ਆਪਣੇ ਮਨ ਦੀ ਇੱਛਾ ਅਨੁਸਾਰ ਫਲ ਭੋਗੇਂਗਾ, ਅਤੇ ਸਾਰੇ ਸੋਗ ਸੰਤਾਪ ਚੂਕੇ=ਨਿਵਿਰਤ ਹੋ ਜਾਣਗੇ॥ ਰਹਾਉ॥

## ਜਿਸੁ ਕਾਰਣਿ ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ॥

ਜਿਸ ਪ੍ਰਭੂ ਨੂੰ ਪਾਵਣ ਵਾਸਤੇ ਇਹ ਮਨੁੱਖ ਸਰੀਰ ਧਾਰਿਆ ਹੈ, ਉਸ ਪ੍ਰਭੂ ਨੂੰ ਆਪਣੇ ਨਾਲ ਹੀ ਡਿੱਠਾ=ਵੇਖ ਲਿਆ ਹੈ।

## ਜਲਿ ਥਲਿ ਮਹੀਅਲਿ ਪੂਰਿਆ ਪ੍ਰਭੁ ਆਪਣੀ ਨਦਰਿ ਨਿਹਾਲਿ॥ ੨॥

ਜੋ ਪ੍ਰਭੂ ਜਲਾਂ ਵਿਚ, ਥਲਾਂ ਵਿਚ, ਮਹੀ=ਪ੍ਰਿਥਵੀ, ਅਲਿ=ਆਕਾਸ਼ ਵਿਖੇ ਪੂਰਨ ਹੋ ਰਿਹਾ ਹੈ, ਉਸ ਨੂੰ ਅਸਾਂ ਨੇ ਆਪਣੀ ਨਦਰਿ=ਅੱਖੀਂ ਨਿਹਾਲਿ=ਦੇਖ ਲਿਆ ਹੈ॥ ੨॥

## ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ॥

ਉਨ੍ਹਾਂ ਦਾ ਮਨ ਤਨ ਨਿਰਮਲ ਹੋ ਗਿਆ ਹੈ, ਜਿਨ੍ਹਾਂ ਦੀ ਸੱਚੇ ਪ੍ਰਭੂ ਨਾਲ ਪਰੀਤੀ ਲੱਗੀ ਹੈ।

## ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ॥ ੩॥

ਜਿਸ ਨੇ ਪਾਰਬ੍ਰਹਮ ਦੇ ਚਰਨਾਂ ਨੂੰ ਭਜਨਾ ਕੀਤਾ ਹੈ ਅਰਥਾਤ ਚਰਨਾਂ ਦਾ ਧਿਆਨ ਕੀਤਾ ਹੈ, ਉਸ ਨੇ ਤਾਂ ਸਾਰੇ ਹੀ ਜਪ ਤਪ ਕਰ ਲਏ ਹਨ॥ ੩॥

## ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ॥

ਅੰਮ੍ਰਿਤ ਰੂਪ ਹਰੀ ਦਾ ਨਾਮ ਰਤਨਾਂ ਜਵੇਹਰਾਂ ਮਾਣਿਕਾਂ ਨਾਲੋਂ ਭੀ ਅਮੋਲਕ ਹੈ।

## ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ॥ ੪॥ ੧੭॥ ੮੭॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਜਿਸ ਨੇ ਰਸ=ਪ੍ਰੇਮ ਪੂਰਬਕ ਹਰੀ ਗੁਣਾਂ ਨੂੰ ਗਾਉਣਾ ਕੀਤਾ ਹੈ, ਉਸ ਨੇ ਸਹਜ=ਅਚੁਤ ਸੁਖ ਦੇ ਅਨੰਦ ਦਾ ਰਸ ਮਾਣਿਆ ਹੈ॥ ੪॥ ੧੭॥ ੮੭॥

## ਸਿਰੀਰਾਗੁ ਮਹਲਾ ੫॥

## ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ॥

ਉਹ ਸ਼ਾਸਤ੍ਰ ਚੰਗਾ ਹੈ, ਉਹ ਸਉਣੁ=ਸਗਨ ਚੰਗਾ ਹੈ, ਜਿਸ ਸ਼ਾਸਤ੍ਰ ਦੇ ਪੜ੍ਹਿਆਂ, ਤੇ ਜਿਸ ਸਗਨ ਦੇ ਹੁੰਦਿਆਂ ਹਰੀ ਨਾਮ ਜਪਿਆ ਜਾਂਦਾ ਹੈ।

## ਚਰਣ ਕਮਲੁ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ॥

ਜਿਸ ਪੁਰਸ਼ ਨੂੰ ਗੁਰਾਂ ਨੇ ਚਰਨ ਕਮਲਾਂ ਦਾ ਧਿਆਨ ਕਰਕੇ ਰੂਪ ਧਨ ਦਿੱਤਾ ਹੈ, ਉਸ ਨਿਥਾਵੇਂ ਨੂੰ ਸਰੂਪ

ਬਾਂ ਮਿਲਿਆ ਹੈ।

## ਸਾਚੀ ਪੂੰਜੀ ਸਚੁ ਸੰਜਮੋ ਆਠ ਪਹਰ ਗੁਣ ਗਾਉ ॥

ਉਸ ਦੀ ਸ਼ਰਧਾ ਰੂਪੀ ਪੂੰਜੀ ਸੱਚੀ ਹੈ, ਅਤੇ ਇੰਦ੍ਰੀਆਂ ਦੇ ਦਮਨ ਕਰਨੇ ਰੂਪ ਸੰਜਮ ਵੀ ਸੱਚਾ ਹੈ, ਜੋ ਅੱਠੇ ਪਹਿਰ ਗੁਣਾਂ ਨੂੰ ਗਾਇਣ ਕਰਦਾ ਹੈ।

## ਕਰਿ ਕਿਰਪਾ ਪ੍ਰਭੁ ਭੇਟਿਆ ਮਰਣੁ ਨ ਆਵਣੁ ਜਾਉ ॥ ੧ ॥

ਪ੍ਰਭੂ ਕਿਰਪਾ ਕਰਕੇ ਜਿਨ੍ਹਾਂ ਨੂੰ ਮਿਲਿਆ ਹੈ, ਉਹ ਮਰ ਕੇ ਫਿਰ ਆਉਂਦੇ ਜਾਂਦੇ ਨਹੀਂ ਹਨ॥ ੧॥

## ਮੇਰੇ ਮਨ ਹਰਿ ਭਜੁ ਸਦਾ ਇਕ ਰੰਗਿ ॥

ਹੇ ਮੇਰੇ ਮਨ ! ਸਦਾ ਹੀ ਰੰਗਿ=ਪ੍ਰੇਮ ਨਾਲ ਇਕ ਹਰੀ ਨੂੰ ਭਜਨਾ ਕਰ।

## ਘਟ ਘਟ ਅੰਤਰਿ ਰਵਿ ਰਹਿਆ ਸਦਾ ਸਹਾਈ ਸੰਗਿ ॥ ੧ ॥ ਰਹਾਉ ॥

ਉਹ ਪ੍ਰਭੂ ਘਟਾਂ ਘਟਾਂ ਦੇ ਅੰਦਰ ਰਵਿ ਰਹਿਆ=ਮਿਲ ਰਿਹਾ ਹੈ, ਸੇਵਕਾਂ ਦੇ ਅੰਗ ਸੰਗ ਹੋ ਕੇ ਸਦਾ ਸਹਾਇਤਾ ਕਰਦਾ ਹੈ॥ ੧ ॥ ਰਹਾਉ॥

## ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ ॥

ਜਾਂ ਗੋਬਿੰਦ ਨੂੰ ਸਿਮਰਿਆ, ਤਾਂ ਫਿਰ ਸੁਖਾਂ ਦੀ ਕੀ ਮਰਯਾਦਾ ਗਿਨਣੀ ਹੈ, ਕਿ ਕਿਤਨੇ ਕੁ ਸੁਖ ਪ੍ਰਾਪਤ ਹੋਏ ਹਨ।

## ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ ॥

ਜਿਨ੍ਹਾਂ ਨੇ ਨਾਮ ਦਾ ਸਵਾਦ ਚੱਖਿਆ ਹੈ, ਉਹ ਰੱਜ ਗਿਆ ਹੈ, ਉਸ ਰਸ ਨੂੰ ਓਹੀ ਜਿੰਦੁ=ਬੁੱਧੀ ਜਾਣਦੀ ਹੈ।

[ਪੰਨਾ ੪੯]

## ਸੰਤਾ ਸੰਗਤਿ ਮਨਿ ਵਸੈ ਪ੍ਰਭੁ ਪ੍ਰੀਤਮੁ ਬਖਸਿੰਦੁ ॥

ਸੰਤਾਂ ਦੀ ਸੰਗਤ ਕਰਨ ਕਰਕੇ, ਔਗੁਣਾਂ ਦੇ ਬਖਸ਼ਣੇ ਵਾਲਾ ਪ੍ਰਭੂ ਪ੍ਰੀਤਮ ਮਨ ਵਿਚ ਆ ਵਸਦਾ ਹੈ।

## ਜਿਨਿ ਸੇਵਿਆ ਪ੍ਰਭੁ ਆਪਣਾ ਸੋਈ ਰਾਜ ਨਰਿੰਦੁ ॥ ੨ ॥

ਜਿਸ ਨੇ ਆਪਣੇ ਪ੍ਰਭੂ ਦੇ ਨਾਮ ਨੂੰ ਸੇਵਿਆ=ਸਿਮਰਿਆ ਹੈ, ਉਹ ਰਾਜਿਆਂ ਦਾ ਵੀ ਨਰਿੰਦੁ=ਰਾਜਾ ਹੈ॥ ੨ ॥

## ਅਉਸਰਿ ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ ॥

ਜਿਤੁ ਅਉਸਰਿ=ਜਿਸ ਸਮੇਂ ਹਰੀ ਗੁਣਾਂ ਦਾ ਜਸ ਰਮਣ=ਉਚਾਰਿਆ ਜਾਵੇ, ਉਸ ਵੇਲੇ ਕ੍ਰੋੜਾਂ ਮਜਨ=ਪੁਰਬਾਂ ਦੇ ਇਸ਼ਨਾਨ ਦਾ ਫਲ ਮਿਲਦਾ ਹੈ।

## ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ ॥

ਜੋ ਗੁਣਾਂ ਵਾਲੀ ਰਸਨਾਂ ਪ੍ਰਭੂ ਨਾਮਾਂ ਨੂੰ ਉਚਾਰਦੀ ਹੈ, ਉਸ ਦੇ ਸਦ੍ਰਸ ਹੋਰ ਕੋਈ ਦਾਨ ਨਹੀਂ ਪੁੱਜਦਾ।

**ਦ੍ਰਿਸਟਿ ਧਾਰਿ ਮਨਿ ਤਨਿ ਵਸੈ ਦਇਆਲ ਪੁਰਖੁ ਮਿਹਰਵਾਨੁ ॥**

ਮੇਹਰਵਾਨ ਗੁਰਾਂ ਨੇ ਜਿਸ ਉੱਪਰ ਕ੍ਰਿਪਾ ਦ੍ਰਿਸ਼ਟੀ ਨੂੰ ਧਾਰਿਆ ਹੈ, ਉਸ ਦੇ ਮਨ ਤਨ ਵਿਖੇ ਦਿਆਲੂ ਪੁਰਖ ਵਸਦਾ ਹੈ।

**ਜੀਉ ਪਿੰਡੁ ਧਨੁ ਤਿਸ ਦਾ ਹਉ ਸਦਾ ਸਦਾ ਕੁਰਬਾਨੁ ॥ ੩ ॥**

ਜੀਵ ਨੂੰ ਪਿੰਡੁ=ਸਰੀਰ ਤੇ ਧਨ ਤਿਸ ਪ੍ਰਭੂ ਦਾ ਦਿੱਤਾ ਹੋਇਆ ਹੈ, ਮੈਂ ਉਸ ਤੋਂ ਸਦਾ ਬਲਿਹਾਰ ਕੁਰਬਾਣ ਜਾਂਦਾ ਹਾਂ॥ ੩॥

**ਮਿਲਿਆ ਕਦੇ ਨ ਵਿਛੁੜੈ ਜੋ ਮੇਲਿਆ ਕਰਤਾਰਿ ॥**

ਜਿਸ ਨੂੰ ਕਰਤਾਰ ਨੇ ਆਪਣੇ ਨਾਲ ਮੇਲਿਆ ਹੈ ਉਹ ਮਿਲਿਆ ਹੋਇਆ ਪ੍ਰਭੂ ਨਾਲੋਂ ਕਦੇ ਵਿੱਛੁੜਦਾ ਨਹੀਂ ਹੈ।

**ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ ॥**

ਸੱਚੇ ਸਿਰਜਣਹਾਰ ਪ੍ਰਭੂ ਨੇ ਆਪਣਿਆਂ ਦਾਸਾਂ ਦੇ ਬੰਧਨਾਂ ਨੂੰ ਕੱਟ ਦਿੱਤਾ ਹੈ।

**ਭੂਲਾ ਮਾਰਗਿ ਪਾਇਓਨੁ ਗੁਣ ਅਵਗੁਣ ਨ ਬੀਚਾਰਿ ॥**

ਦਾਸ ਦੇ ਗੁਣ ਔਗੁਣ ਦੀ ਵਿਚਾਰ ਨਾ ਕਰਦਿਆਂ ਹੋਇਆਂ, ਭੁੱਲੇ ਹੋਏ ਨੂੰ ਭੀ ਭਗਤੀ ਰੂਪ ਮਾਰਗਿ=ਰਸਤੇ ਉੱਪਰ ਪਾ ਦਿੱਤਾ ਹੈ।

**ਨਾਨਕ ਤਿਸੁ ਸਰਣਾਗਤੀ ਜਿ ਸਗਲ ਘਟਾ ਆਧਾਰੁ ॥ ੪ ॥ ੧੮ ॥ ੮੮ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਤਿਸ ਪ੍ਰਭੂ ਦੀ ਸ਼ਰਨ ਵਿਚ ਆਉਣਾ ਕਰ, ਜਿਹੜਾ ਪ੍ਰਭੂ ਸਾਰਿਆਂ ਘਟਾਂ ਦਾ ਆਧਾਰੁ=ਆਸਰਾ ਰੂਪ ਹੈ॥ ੪॥ ੧੮॥ ੮੮॥

**ਸਿਰੀਰਾਗੁ ਮਹਲਾ ੫ ॥ ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥**

ਰਸਨਾਂ ਦੁਆਰੇ ਸੱਚਾ ਨਾਮ ਸਿਮਰਨ ਕਰੀਏ, ਤਾਂ ਮਨ ਤਨ ਨਿਰਮਲੁ=ਸ਼ੁੱਧ ਹੁੰਦਾ ਹੈ।

**ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ ॥**

ਮਾਂ, ਪਿਉ ਆਦਿਕ ਜਿਤਨੇ ਕੁ ਅਗਲੇ=ਬਹੁਤੇ ਸਾਕ ਹਨ, ਪਰ ਤਿਸ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਸਹਾਇਕ ਨਹੀਂ ਹੈ।

**ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ ॥ ੧ ॥**

ਜੇ ਕਰ ਉਹ ਆਪਣੀ ਕਿਰਪਾ ਦ੍ਰਿਸ਼ਟੀ ਕਰ ਦੇਵੇ, ਤਾਂ ਉਹ ਪ੍ਰਭੂ ਇਕ ਚਸਾ ਭਰ ਵੀ ਮਨ 'ਚੋਂ ਨ ਵਿਸਰੈ=ਭੁੱਲਦਾ ਨਹੀਂ ਹੈ॥ ੧॥

**ਮਨ ਮੇਰੇ ਸਾਚਾ ਸੇਵਿ ਜਿਚਰੁ ਸਾਸੁ ॥**

ਹੇ ਮੇਰੇ ਮਨ ! ਜਿੰਨਾ ਚਿਰ ਤੇਰੇ ਸਰੀਰ ਵਿਚ ਸੁਆਸ ਹਨ, ਉਨ੍ਹਾਂ ਚਿਰ ਤੂੰ ਸੱਚੇ ਵਾਹਿਗੁਰੂ ਨੂੰ ਸੇਂਵਦਾ ਰਹੁ ਅਰਥਾਤ ਸਿਮਰਦਾ ਰਹੁ।

**ਬਿਨੁ ਸਚੇ ਸਭ ਕੂੜੁ ਹੈ ਅੰਤੇ ਹੋਇ ਬਿਨਾਸੁ ॥ ੧ ॥ ਰਹਾਉ ॥**

ਸੱਚੇ ਤੋਂ ਬਿਨਾਂ ਸਾਰਾ ਸੰਸਾਰ ਝੂਠਾ ਹੈ, ਅੰਤ ਨੂੰ ਨਾਸ ਹੋ ਜਾਣ ਵਾਲਾ ਹੈ॥ ੧ ॥ ਰਹਾਉ॥

**ਸਾਹਿਬੁ ਮੇਰਾ ਨਿਰਮਲਾ ਤਿਸੁ ਬਿਨੁ ਰਹਣੁ ਨ ਜਾਇ ॥**

ਨਿਰਮਲਾ=ਸ਼ੁੱਧ ਸਰੂਪ ਪ੍ਰਮਾਤਮਾ ਹੀ ਮੇਰਾ ਮਾਲਕ ਭਾਵ ਪਤੀ ਹੈ, ਉਸ ਨੂੰ ਮਿਲੇ ਤੋਂ ਬਿਨਾਂ ਮੈਥੋਂ ਰਿਹਾ ਨਹੀਂ ਜਾਂਦਾ।

**ਮੇਰੈ ਮਨਿ ਤਨਿ ਭੁਖ ਅਤਿ ਅਗਲੀ ਕੋਈ ਆਣਿ ਮਿਲਾਵੈ ਮਾਇ ॥**

ਮੇਰੇ ਮਨ ਤਨ ਵਿਖੇ ਉਸ ਦੀ ਪ੍ਰਾਪਤੀ ਦੀ ਭੁਖ=ਚਾਹ ਅਤਿ ਅਗਲੀ=ਬਹੁਤ ਵੱਡੀ ਲਗ ਰਹੀ ਹੈ। ਮਾਇ=ਹੇ ਭਾਈ ! ਐਸਾ ਕੋਈ ਹੈ ਜਿਹੜਾ ਮੈਨੂੰ ਉਸ ਨਾਲ ਲਿਆ ਮਿਲਾਵੇ।

**ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ ॥ ੨ ॥**

ਮੈਨੇ ਚਾਰੇ ਦਿਸ਼ਾ ਢੂੰਢੀਆਂ ਹਨ, ਪਰ ਸਹੁ=ਪਤੀ ਤੋਂ ਬਿਨਾਂ ਹੋਰ ਕੋਈ ਜਾਇ=ਜਗ੍ਹਾ ਨਹੀਂ ਹੈ॥ ੨ ॥

**ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥**

ਤਿਸ ਗੁਰੂ ਅੱਗੇ ਅਰਦਾਸਿ=ਬੇਨਤੀ ਕਰ, ਜੋ ਕਰਤਾਰ ਨਾਲ ਮੇਲਦੇ ਹਨ।

**ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥**

ਸਤਿਗੁਰੂ ਨਾਮ ਦੇ ਦਾਤਾ ਹਨ, ਜਿਸ ਗੁਰੂ ਕੋਲ ਭਗਤੀ ਦਾ ਪੂਰਨ ਭੰਡਾਰਾ ਭਰਿਆ ਹੋਇਆ ਹੈ।

**ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥ ੩ ॥**

ਜਿਸ ਦੇ ਪਾਰਉਰਵਾਰ ਦਾ ਅੰਤ ਨਹੀਂ ਆਉਂਦਾ ਉਸ ਨੂੰ ਸਦਾ ਸਦਾ ਸਲਾਹੁਣਾ ਕਰੀਏ॥ ੩ ॥

**ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ ॥**

ਉਸ ਪਾਲਨਾ ਕਰਨ ਵਾਲੇ ਦੀ ਸ਼ਲਾਘਾ ਕਰੀਏ ਜਿਸ ਦੇ ਅਨੇਕਾਂ ਹੀ ਚਲਤ=ਕੌਤਕ ਹੋ ਰਹੇ ਹਨ।

**ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ ॥**

ਸਦਾ=ਨਿਤ ਸਰੂਪ ਪ੍ਰਮਾਤਮਾ ਦੇ ਨਾਮ ਨੂੰ ਹਮੇਸ਼ਾਂ ਅਰਾਧਨਾ ਕਰੀਏ, ਏਹੋ ਸਭ ਤੋਂ ਵਿਸੇਖ=ਵਿਸ਼ੇਸ਼ ਮਤੀ ਹੈ।

**ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ ਨਾਨਕ ਲੇਖ ॥੪ ॥੧੯ ॥੮੯ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਜਿਸ ਦੇ ਮੱਥੇ ਉੱਪਰ ਚੰਗੇ ਲੇਖ ਲਿਖੇ ਹੋਏ ਹਨ, ਉਸ ਦੇ ਮਨ ਤਨ ਵਿਖੇ ਪ੍ਰਭੂ ਦਾ ਨਾਮ ਮਿਠਾ=ਪਿਆਰਾ ਲੱਗਦਾ ਹੈ॥ ੪ ॥ ੧੯ ॥ ੮੯ ॥

**ਸਿਰੀਰਾਗੁ ਮਹਲਾ ੫ ॥ ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ ॥**

ਹੇ ਭਾਈਓ ! ਸੰਤ ਜਨਾਂ ਨਾਲ ਮਿਲਕੇ ਵਾਹਿਗੁਰੂ ਦਾ ਸੱਚਾ ਨਾਮ ਸੰਭਾਲਣਾ ਕਰੋ।

**ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ ॥**

ਜੀਵ ਦਾ ਤੋਸਾ=ਖਰਚਾ ਆਪਣੇ ਬੁੱਧੀ ਰੂਪ ਪੱਲੇ ਵਿਚ ਬੰਨ੍ਹਣਾ ਕਰੋ ਜੋ ਐਥੈ ਓਥੈ=ਲੋਕ ਪ੍ਰਲੋਕ ਵਿਚ ਨਾਲ ਨਿਭਣ ਵਾਲਾ ਹੈ।

ਅਥਵਾ:-ਇਹ ਨਾਮ ਹੀ ਜੀਵ ਦਾ ਤੋਸਾ=ਖਰਚਾ ਹੈ, ਇਸ ਨੂੰ ਐਥੈ=ਇਸ ਲੋਕ ਵਿਚ ਹਿਰਦੇ ਰੂਪ ਪੱਲੇ ਵਿਖੇ ਬੰਨ੍ਹਣਾ ਕਰੋ, ਤਾਂ ਓਥੈ=ਪ੍ਰਲੋਕ ਵਿਚ ਜੀਵ ਦੇ ਨਾਲ ਜਾਏਗਾ।

## ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ॥

ਇਹ ਖਰਚਾ ਪੂਰਿਆਂ ਗੁਰਾਂ ਤੋਂ ਪਾਈਦਾ ਹੈ, ਪੂਰੇ ਗੁਰੂ ਤਾਂ ਮਿਲਦੇ ਹਨ ਜੇ ਵਾਹਿਗੁਰੂ ਆਪਣੀ ਨਦਰਿ ਨਿਹਾਲਿ=ਕਿਰਪਾ ਦ੍ਰਿਸ਼ਟੀ ਕਰੇ।

## ਕਰਮਿ ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ॥੧॥

ਕਰਮਾਂ ਦੁਆਰੇ ਨਾਮ ਤਿਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਉੱਪਰ ਗੁਰੂ ਦਿਆਲੂ ਹੁੰਦੇ ਹਨ॥ ੧॥

ਅਥਵਾ:-ਗੁਰੂ ਦਾ ਕਰਮਿ=ਅਨੁਗ੍ਰਹੁ ਤਿਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਉਤੇ ਪ੍ਰਭੂ ਦਿਆਲੂ ਹੁੰਦਾ ਹੈ॥ ੧॥

## ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ॥

ਹੇ ਮੇਰੇ ਮਨ! ਗੁਰੂ ਜੇਡਾ ਵੱਡਾ ਹੋਰ ਕੋਈ ਨਹੀਂ ਹੈ।

## ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ॥੧॥ਰਹਾਉ॥

ਗੁਰੂ ਤੋਂ ਬਗੈਰ ਹੋਰ ਕੋਈ ਦੂਜਾ ਥਾਂ ਸੁਝੈ=ਪ੍ਰਤੀਤ ਨਹੀਂ ਹੁੰਦਾ, ਉਸ ਸੱਚ ਨੂੰ ਗੁਰੂ ਹੀ ਮਿਲਾਉਂਦੇ ਹਨ॥ ੧॥ ਰਹਾਉ॥

## ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ॥

ਜਿਸ ਨੇ ਸ਼ਰਧਾ ਨਾਲ ਜਾ ਕੇ ਗੁਰੂ ਦਾ ਦਰਸ਼ਨ ਵੇਖਿਆ ਹੈ, ਤਿਸ ਨੂੰ ਸਾਰੇ ਪਦਾਰਥ ਮਿਲ ਜਾਂਦੇ ਹਨ।

## ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ॥

ਜਿਨ੍ਹਾਂ ਦਾ ਮਨ ਗੁਰ ਚਰਨਾਂ ਨਾਲ ਲਗਾ ਹੈ, ਹੇ ਭਾਈ! ਉਹ ਵੱਡਿਆਂ ਭਾਗਾਂ ਵਾਲਾ ਹੈ।

## ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ॥

ਗੁਰੂ ਨਾਮ ਦੇ ਦਾਤਾ ਹਨ ਸਭ ਕਾਰਜਾਂ ਦੇ ਪੂਰਿਆਂ ਕਰਨ ਨੂੰ ਗੁਰੂ ਸਮਰੱਥ ਹਨ, ਗੁਰੂ ਜੀ ਦਾ ਜਸ ਸਾਰਿਆਂ ਵਿਚ ਸਮਾ ਰਿਹਾ ਹੈ।

## ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ॥੨॥

ਗੁਰੂ ਸਾਹਿਬ ਜੀ ਪਾਰਬ੍ਰਹਮ ਪਰਮੇਸ਼ਰ ਦਾ ਸਰੂਪ ਹਨ, ਗੁਰੂ ਸਾਹਿਬ ਜੀ ਡੁੱਬਦੇ ਜਾਂਦੇ ਜੀਵ ਨੂੰ ਤਰਾ ਲੈਂਦੇ ਹਨ॥ ੨॥

## ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ॥

ਕਿਹੜੇ ਮੂੰਹ ਨਾਲ ਗੁਰੂ ਜੀ ਦੀ ਸ਼ਲਾਘਾ ਕਰੀਏ, ਸਭ ਕਾਰਨ ਕਾਰਜਾਂ ਦੇ ਕਰਨੇ ਨੂੰ ਗੁਰੂ ਸਮਰੱਥ ਹਨ।

## ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ॥

ਸੇ ਮਥੇ=ਉਹ ਪੁਰਸ਼ ਅਚੱਲ ਰਹੇ ਹਨ, ਜਿਨ੍ਹਾਂ ਦੇ ਮੱਥੇ ਉੱਪਰ ਗੁਰਾਂ ਨੇ ਕਿਰਪਾ ਦਾ ਹੱਥ ਰੱਖਿਆ ਹੈ।

## ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ॥

ਜਿਹੜਾ ਨਾਮ ਅੰਮ੍ਰਿਤ ਗੁਰਾਂ ਨੇ ਪਿਲਾਇਆ ਹੈ, ਏਹੀ ਜਨਮ ਮਰਨ ਦੀ ਨਵਿਰਤੀ ਦਾ ਪਥੁ=ਦਾਰੂ ਹੈ। ਪਥੁ=ਪ੍ਰਹੇਜ ਹੈ, *ਅਥਵਾ:*-ਪਥੁ=ਰਸਤਾ ਹੈ।

[ਪੰਨਾ ੫੦]

## ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ॥ ੩॥

ਜਿਸ ਨੇ ਗੁਰਾਂ ਦੁਆਰੇ ਭੈ ਭੰਜਨੁ=ਡਰ ਨਾਸ ਕਰਨ ਵਾਲੇ ਪ੍ਰਮੇਸ਼ਰ ਨੂੰ ਸੇਵਿਆ ਹੈ ਉਸ ਦਾ ਜਨਮ ਮਰਨ ਰੂਪ ਦੁਖ ਲਥੁ=ਲਹਿ ਗਿਆ ਹੈ॥ ੩॥

## ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ॥

ਸਤਿਗੁਰ ਦੇਵ ਜੀ ਗਹਿਰ=ਡੂੰਘੇ ਤੇ ਗਭੀਰੁ=ਨਿਰਹੱਲ ਹਨ, ਅਤੇ ਸੁਖਾਂ ਦੇ ਸਮੁੰਦਰ ਤੇ ਪਾਪਾਂ ਦੇ ਖੰਡੁ=ਨਾਸ ਕਰਨ ਵਾਲੇ ਹਨ।

*ਅਥਵਾ:*-ਸਤਿਗੁਰ ਦੇਵ ਜੀ ਸੁਖਾਂ ਦਾ ਗਹਿਰ ਗੰਭੀਰ ਸਮੁੰਦਰ ਹਨ, ਅਤੇ ਅਘ ਖੰਡੁ=ਪਾਪਾਂ ਦੇ ਨਾਸ ਕਰਨ ਵਾਲੇ ਹਨ।

## ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ॥

ਜਿਨ੍ਹਾਂ ਨੇ ਆਪਣੇ ਗੁਰੂ ਨੂੰ ਸੇਵਿਆ ਹੈ, ਉਨ੍ਹਾਂ ਨੂੰ ਜਮਦੂਤਾਂ ਦਾ ਡੰਡਾ ਨਹੀਂ ਲੱਗਦਾ।

## ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ॥

ਅਸਾਂ ਨੇ ਤੁਲਿ=ਵਿਚਾਰਿਆ ਹੈ ਜੋ ਗੁਰਾਂ ਦੇ ਨਾਲ ਤੋਲਿਆਂ ਕੁਝ ਭੀ ਨਹੀਂ ਲੱਗਦਾ, ਬਲਕਿ ਸਾਰਾ ਬ੍ਰਹਮੰਡ ਹੀ ਢੂੰਢ ਵੇਖਿਆ ਹੈ।

*ਯਥਾ:*- ਗੁਰ ਜੈਸਾ ਨਾਹੀ ਕੋ ਦੇਵ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥ ੧॥ ਰਹਾਉ॥

*(ਭੈਰਉ ਮਹਲਾ ੫, ਪੰਨਾ ੧੧੪੨)*

## ਨਾਮੁ ਨਿਧਾਨੁ ਸਤਿਗੁਰਿ ਦੀਆ
## ਸੁਖੁ ਨਾਨਕ ਮਨ ਮਹਿ ਮੰਡੁ॥ ੪॥ ੨੦॥ ੯੦॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਸਤਿਗੁਰਾਂ ਨੇ ਸਾਨੂੰ ਨਾਮ ਰੂਪ ਖਜ਼ਾਨਾ ਦਿੱਤਾ ਹੈ, ਜਿਸ ਕਰਕੇ ਅਸਾਂ ਨੇ ਆਪਣੇ ਮਨ ਵਿਚ ਸੁਖ ਸਰੂਪ ਪ੍ਰਮਾਤਮਾ ਨੂੰ ਮੰਡੁ=ਧਾਰਨਾ ਕੀਤਾ ਹੈ॥ ੪॥ ੨੦॥ ੯੦॥

## ਸਿਰੀਰਾਗੁ ਮਹਲਾ ੫॥

## ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ॥

ਜਿਨ੍ਹਾਂ ਪਦਾਰਥਾਂ ਨੂੰ ਮਿੱਠਾ ਸਮਝ ਕਰਕੇ ਖਾਧਾ ਹੈ, ਉਨ੍ਹਾਂ ਤੋਂ ਕੋੜਾ ਹੀ ਸੁਆਦ, ਭਾਵ ਦੁੱਖ

ਉਪਜਿਆ=ਪੈਦਾ ਹੋਇਆ ਹੈ।

## ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥

ਕਈਆਂ ਨੂੰ ਭਰਾ, ਕਈਆਂ ਨੂੰ ਮਿੱਤਰ, ਕਈਆਂ ਨੂੰ ਸੁਰਿਦ=ਸੁਹਿਰਦ ਬਨਾਉਣਾ ਕੀਤਾ, ਇਨ੍ਹਾਂ ਨੂੰ ਆਪਣਾ ਬਣਾ ਕੇ ਬਿਖਿਆ=ਮਾਇਆ ਦੇ ਬਾਦੁ=ਝਗੜਿਆਂ ਵਿਚ ਰਚਿਆ=ਲੱਗਾ ਰਿਹਾ।

## ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ ॥ ੧ ॥

ਇਨ੍ਹਾਂ ਪਦਾਰਥਾਂ ਦੇ ਜਾਂਦਿਆਂ ਕੋਈ ਬਿਲਮ=ਦੇਰ ਨਹੀਂ ਹੁੰਦੀ, ਨਾਮ ਤੋਂ ਬਿਨਾਂ ਸਾਰੇ ਪਦਾਰਥ ਬਿਸਮਾਦੁ=ਮਿਥਿਆ ਹਨ॥ ੧ ॥

## ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥

ਹੇ ਮੇਰੇ ਮਨ ! ਤੂੰ ਸਤਿਗੁਰਾਂ ਦੀ ਸੇਵਾ ਵਿਚ ਲੱਗਣਾ ਕਰ।

## ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥ ੧ ॥ ਰਹਾਉ ॥

ਜੋ ਭੀ ਦਿਸ ਰਿਹਾ ਹੈ ਉਹ ਨਾਸ ਹੋ ਜਾਣ ਵਾਲਾ ਹੈ, ਇਸਤੇ ਮਨ ਦੀ ਮੱਤ ਤਿਆਗ ਕੇ ਗੁਰਮਤਿ ਅਨੁਸਾਰ ਚਲਣਾ ਕਰ॥ ੧ ॥ ਰਹਾਉ ॥

## ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥

ਜਿਵੇਂ ਹਰਕਾਇਆ ਕੂਕਰੁ=ਹਲਕਾਇਆ ਕੁੱਤਾ ਦਹ ਦਿਸ=ਹਰ ਪਾਸੇ ਭੱਜਾ ਜਾਂਦਾ ਹੈ। ਹਲਕੇ ਕੁੱਤੇ ਵਿਚ ਚਾਰ ਔਗੁਣ ਹੁੰਦੇ ਹਨ:-ਇਕ ਪੂਛ ਸਿੱਧੀ ਹੋ ਜਾਂਦੀ ਹੈ, ਦੂਜਾ ਝੱਗ ਸੁਟਦਾ ਹੈ, ਤੀਜਾ ਪਾਣੀ ਤੋਂ ਸੰਗਦਾ ਹੈ, ਚੋਥਾ ਜਿਸ ਨੂੰ ਵੱਢਦਾ ਹੈ ਉਸਨੂੰ ਭੀ ਹਲਕ ਹੋ ਜਾਂਦਾ ਹੈ। ਤਿਵੇਂ:-

## ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥

ਲੋਭੀ ਪੁਰਸ਼ ਧਰਮ ਅਧਰਮ ਨੂੰ ਨਹੀਂ ਜਾਣਦਾ, ਭਖੁ=ਅਭਖੁ=ਭਾਵੇਂ ਖਾਣ ਵਾਲਾ ਹੋਵੇ ਭਾਵੇਂ ਨ ਖਾਣ ਵਾਲਾ ਹੋਵੇ ਉਹ ਸਭ ਕੁਝ ਖਾ ਜਾਂਦਾ ਹੈ। ਲੋਭੀ ਪੁਰਸ਼ ਦੀ ਹਲਕੇ ਕੁੱਤੇ ਵਾਂਗੂੰ ਸਿੱਧੀ ਪੂਛ ਏਹੋ ਹੈ ਜਿਹੜੀ ਜਣੇ ਖਣੇ ਅੱਗੇ ਤਲੀ ਅੱਡੀ ਰੱਖਦਾ ਹੈ, ਦੂਜਾ ਨਿੰਦਿਆ ਰੂਪ ਝੱਗ ਸੁਟਦਾ ਹੈ, ਤੀਜਾ ਨਾਮ ਰੂਪ ਪਾਣੀ ਤੋਂ ਸੰਗਦਾ ਹੈ। ਚੌਥਾ ਜਿਹੜਾ ਕੋਈ ਲੋਭੀ ਦੀ ਸੰਗਤ ਕਰਦਾ ਹੈ ਉਸ ਨੂੰ ਭੀ ਭੈੜਾ ਅਸਰ ਹੋ ਜਾਂਦਾ ਹੈ।

## ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ ॥ ੨ ॥

ਕਾਮ, ਕਰੋਧ, ਲੋਭ, ਮੋਹ, ਮਦਿ=ਹੰਕਾਰ ਵਿਚ ਵਿਆਪਣ ਕਰਕੇ ਮੁੜ ਮੁੜਕੇ ਜੂਨੀਆਂ ਵਿਚ ਪੈਂਦਾ ਹੈ॥ ੨ ॥

## ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥

ਈਸ਼੍ਵਰ ਨੇ ਮਾਇਆ ਰੂਪ ਜਾਲ ਨੂੰ ਪਸਾਰਿਆ=ਖਿਲਾਰਕੇ ਵਿਚ ਵਿਸ਼ਿਆਂ ਰੂਪੀ ਚੋਗ ਬਣਾਈ ਹੋਈ ਹੈ।

## ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥

ਮਾਇ=ਹੇ ਭਾਈ ! ਇਸ ਜਾਲ ਵਿਚ ਤ੍ਰਿਸ਼ਨਾ ਵਾਲਾ ਜੀਵ ਰੂਪ ਪੰਖੀ ਫਸਿਆ ਹੋਇਆ ਹੈ, ਜੋ ਇਸ

ਜਾਲ ਵਿਚੋਂ ਨਿਕਲਣਾ ਨਹੀਂ ਪਾਂਦਾ।

## ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ ॥ ੩ ॥

ਜਿਸ ਪ੍ਰਭੂ ਨੇ ਇਸਨੂੰ ਪੈਦਾ ਕੀਤਾ ਹੈ ਤਿਸ ਨੂੰ ਜਾਣਦਾ ਨਹੀਂ ਹੈ, ਇਸ ਕਰਕੇ ਮੁੜ ਮੁੜਕੇ ਜੰਮਦਾ ਮਰਦਾ ਹੈ॥ ੩ ॥

## ਅਨਿਕ ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ ॥

ਇਹ ਜੋ ਬਹੁਤ ਤਰ੍ਹਾਂ ਦਾ ਸੰਸਾਰ ਹੈ ਇਸ ਨੂੰ ਮਾਇਆ ਨੇ ਅਨੇਕ ਤਰ੍ਹਾਂ ਨਾਲ ਮੋਹਿਆ ਹੋਇਆ ਹੈ।

## ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ ॥

ਉਹ ਸਰਬ ਕਲਾ ਸਮਰੱਥ ਅਪਾਰ ਪੁਰਖ ਜਿਸ ਨੂੰ ਹੱਥ ਦੇ ਕੇ ਬਚਾ ਰੱਖਦਾ ਹੈ, ਉਹ ਇਸ ਤੋਂ ਬਚ ਰਹਿੰਦਾ ਹੈ।

## ਹਰਿ ਜਨ ਹਰਿ ਲਿਵ ਉਧਰੇ ਨਾਨਕ ਸਦ ਬਲਿਹਾਰੁ ॥ ੪ ॥ ੨੧ ॥ ੯੧ ॥

ਜਿਹੜੇ ਹਰੀ ਦੇ ਸੇਵਕ ਜਨ ਹਰੀ ਵਿਚ ਲਿਵ ਲਗਾ ਕੇ ਮਾਇਆ ਤੋਂ ਉਧਰੇ=ਬਚ ਗਏ ਹਨ, ਗੁਰੂ ਸਾਹਿਬ ਜੀ ਕਥਨ ਕਰਦੇ ਹਨ ਮੈਂ ਉਨ੍ਹਾਂ ਤੋਂ ਸਦਾ ਹੀ ਬਲਿਹਾਰ ਜਾਂਦਾ ਹੈ॥ ੪ ॥ ੨੧ ॥ ੯੧ ॥

## ਸਿਰੀਰਾਗੁ ਮਹਲਾ ੫ ਘਰੁ ੨ ॥

**ਉਥਾਨਕਾ:-** ਇਸ ਸ਼ਬਦ ਦੁਆਰਾ ਗੁਰੂ ਸਾਹਿਬ ਜੀ ਵੈਰਾਗ ਜਨਕ ਉਪਦੇਸ਼ ਦਿੰਦੇ ਹਨ। ਆਪਣੇ ਦੇਸ ਵਿਚ ਮੀਂਹ ਦੇ ਨਾ ਪੈਣ ਕਰਕੇ ਜਦ ਪੱਠੇ ਨਹੀਂ ਹੁੰਦੇ। ਤਾਂ ਗੁੱਜਰ ਲੋਕ ਜਿੱਥੇ ਮੀਂਹ ਨਾਲ ਪੱਠੇ ਪੈਦਾ ਹੋਏ ਹੋਵਨ ਉਸ ਇਲਾਕੇ ਵਿਚ ਡੰਗਰਾਂ ਨੂੰ ਲੈ ਜਾਂਦੇ ਹਨ। ਉਸ ਜਗ੍ਹਾ ਦਾ ਨਾਂ ਗੋਇਲ ਹੈ, ਤੇ ਡੰਗਰਾਂ ਦੇ ਚਰਾਨ ਵਾਲੇ ਦਾ ਨਾਂ ਗੋਇਲੀ ਹੈ।

## ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥

ਜਿਵੇਂ ਗਊਆਂ ਦੇ ਚਰਾਣ ਵਾਲਾ 'ਗੋਇਲੀ ਪੁਰਸ਼' ਗੋਇਲ ਅਸਥਾਨ ਉੱਪਰ ਆਉਂਦਾ ਹੈ, ਓਥੇ ਆ ਕੇ ਉਸ ਨੇ ਭਲਾ ਕੀ ਡੰਫੁ=ਪਖੰਡ ਨੂੰ ਪਸਾਰਨਾ ਹੈ। ਓਥੇ ਆ ਕੇ ਉਹ ਕੋਈ ਪੱਕੇ ਮਕਾਨ ਬਣਾ ਕੇ ਨਹੀਂ ਬੈਠਦਾ, ਉਹ ਤਾਂ ਕੇਵਲ ਨਿਰਬਾਹ ਕਰਨ ਦੀ ਕਰਦਾ ਹੈ ਜਦ ਆਪਣੇ ਦੇਸ਼ ਵਿਚ ਵਰਖਾ ਹੋਈ ਸੁਣਦਾ ਹੈ ਫਿਰ ਝੱਟ ਆ ਜਾਂਦਾ ਹੈ। ਹੇ ਜੀਵ ! ਤੂੰ ਅਜਿਹਾ ਪ੍ਰਮਾਦੀ ਹੈਂ ਜੋ ਗੋਇਲੀ ਤੋਂ ਭੀ ਨਖਿੱਧ ਹੈਂ, ਸੰਸਾਰ ਰੂਪ ਗੋਇਲ ਅਸਥਾਨ ਉੱਪਰ ਆ ਕੇ ਘਰਾਂ ਵਿਚ ਪੱਕੀ ਮਮਤਾ ਪਾਈ ਬੈਠਾ ਹੈਂ।

## ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥ ੧ ॥

ਜਿਤਨੀ ਕੁ ਇੱਥੇ ਰਹਿਣ ਦੀ ਤੈਨੂੰ ਮੁਹਲਤ ਮਿਲੀ ਹੈ, ਉਹ ਮੁਹਲਤ ਜਿਸ ਵੇਲੇ ਪੁੰਨੀ=ਪੂਰੀ ਹੋ ਗਈ, ਤਾਂ ਤੂੰ ਚਲਿਆ ਜਾਣਾ ਹੈ।

ਇਸ ਲਈ ਤੂੰ ਆਪਣੇ ਅਸਲੀ ਪ੍ਰਲੋਕ ਘਰ ਬਾਰ ਨੂੰ ਸੰਮਲੁ=ਚੇਤੇ ਕਰ॥ ੧ ॥

## ਹਰਿ ਗੁਣ ਗਾਉ ਮਨਾ ਸਤਿਗੁਰ ਸੇਵਿ ਪਿਆਰਿ ॥

ਹੇ ਮਨਾ ! ਤੂੰ ਹਰੀ ਗੁਣਾਂ ਨੂੰ ਗਾਣਾ ਕਰ ਅਤੇ ਪਿਆਰ ਨਾਲ ਸਤਿਗੁਰਾਂ ਦੀ ਸੇਵਾ ਕਰ।

## ਕਿਆ ਥੋੜੜੀ ਬਾਤ ਗੁਮਾਨੁ ॥ ੧ ॥ ਰਹਾਉ ॥

ਥੋੜ੍ਹੀ ਜਿੰਨੀ ਗੱਲ ਦਾ ਤੂੰ ਕੀ ਗੁਮਾਨੁ=ਹੰਕਾਰ ਕਰਦਾ ਹੈਂ, ਅਰਥਾਤ ਥੋੜ੍ਹੇ ਜਿੰਨੇ ਪਦਾਰਥ ਪਾ ਕੇ ਹੰਕਾਰ ਨਾ ਕਰ॥ ੧॥ ਰਹਾਉ॥

## ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥

ਜਿਵੇਂ ਪ੍ਰਾਹੁਣੇ ਰਾਤ ਨੂੰ ਘਰ ਵਿਚ ਆਉਂਦੇ ਹਨ ਉਹ ਕੇਵਲ ਰਾਤ ਕੱਟਕੇ ਪਰਭਾਤਿ=ਸਵੇਰ ਹੁੰਦਿਆਂ ਸਾਰ ਹੀ ਉੱਠ ਕੇ ਚਲੇ ਜਾਂਦੇ ਹਨ। ਤਿਵੇਂ ਤੂੰ ਭੀ ਚਲਿਆ ਜਾਣਾ ਹੈ।

## ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥ ੨ ॥

ਤੂੰ ਗ੍ਰਿਹਸਤ ਨਾਲ ਕੀ ਰੱਤਾ ਹੋਇਆ ਹੈਂ, ਇਹ ਤਾਂ ਸਭ ਕੁਝ ਫੁੱਲਾਂ ਦੀ ਬਾਗਾਤਿ=ਬਗੀਚੀ ਵਾਂਗੂੰ ਹੈ। ਜਿਵੇਂ ਫੁੱਲ ਬਗੀਚੀ ਵਿਚ ਕੋਈ ਦਿਨ ਦਾ ਪ੍ਰਾਹੁਣਾ ਹੁੰਦਾ ਹੈ ਤਿਵੇਂ ਤੂੰ ਭੀ ਕੋਈ ਦਿਨ ਦਾ ਪ੍ਰਾਹੁਣਾ ਹੈਂ॥ ੨॥

## ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥

ਮੇਰੀ ਮਾਇਆ, ਮੇਰੀ ਦੇਹ, ਇਤਿਆਦਿਕ ਸ਼ਬਦ ਕੀ ਉਚਾਰਨ ਕਰਦਾ ਹੈਂ, ਜਿਸ ਪ੍ਰਭੂ ਨੇ ਸਭ ਕੁਝ ਦਿੱਤਾ ਹੈ ਉਸ ਨੂੰ ਲੋੜਿ=ਚਾਹੁਣਾ ਕਰ।

## ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥ ੩ ॥

ਸਰਪਰ=ਜ਼ਰੂਰ ਹੀ ਇੱਥੋਂ ਉੱਠ ਕੇ ਚਲਿਆ ਜਾਣਾ ਹੈ, ਅਤੇ ਇਹ ਲੱਖਾਂ ਕਰੋੜਾਂ ਰੁਪਏ ਭੀ ਇਥੇ ਛੱਡ ਕੇ ਚਲਾ ਜਾਏਂਗਾ॥ ੩॥

## ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥

ਚੁਰਾਸੀ ਲੱਖ ਜੂਨਾਂ ਵਿਚ ਫਿਰਦਿਆਂ ਫਿਰਦਿਆਂ ਤੈਨੇ ਹੁਣ ਦੁਰਲੱਭ ਮਨੁੱਖਾ ਜਨਮ ਪਾਇਆ ਹੈ।

## ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥ ੪ ॥ ੨੨ ॥ ੯੨ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਹੇ ਭਾਈ ! ਤੂੰ ਨਾਮ ਨੂੰ ਸਮਾਲਣਾ ਕਰ, ਉਹ ਚਲੇ ਜਾਣ ਵਾਲਾ ਦਿਨ ਤੇਰੇ ਨੇੜੇ ਆ ਰਿਹਾ ਹੈ॥ ੪॥ ੨੨॥ ੯੨॥

## ਸਿਰੀਰਾਗੁ ਮਹਲਾ ੫ ॥

ਜੀਵਾਤਮਾਂ ਦੇ ਨਿਕਲ ਜਾਣ ਨਾਲ ਦੇਹ ਖਾਲੀ ਪਈ ਵੇਖਕੇ ਗੁਰੂ ਸਾਹਿਬ ਜੀ ਉਪਦੇਸ਼ ਦਿੰਦੇ ਹਨ।

## ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥

ਹੇ ਦੇਹ ! ਤਿਚਰੁ=ਉਨਾ ਚਿਰ ਤੂੰ ਸੁਹੇਲੜੀ=ਸੁਖੀ ਵਸਦੀ ਸੈਂ, ਜਿਨ੍ਹਾਂ ਚਿਰ ਤੇਰਾ ਸਾਥੀ ਜੀਵ ਆਤਮਾ ਤੇਰੇ ਨਾਲ ਸੀ।

## ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥ ੧ ॥

ਜਿਸ ਵੇਲੇ ਤੇਰਾ ਸਾਥੀ ਜੀਵਾਤਮਾਂ ਉੱਠ ਕੇ ਚਲਾ ਗਿਆ, ਤਾਂ ਹੇ ਧਨ=ਇਸਤਰੀ ਤੇਰਾ ਮਿੱਟੀ ਵਿਚ

ਰੁਲਣਾ ਹੋ ਗਿਆ॥ ੧॥

## ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥

ਇਸ ਅਨਿੱਸਥਰਤਾ ਨੂੰ ਵੇਖਕੇ ਮੇਰੇ ਮਨ ਵਿਚ ਸੰਸਾਰ ਵੱਲੋਂ ਵੈਰਾਗ ਹੋ ਗਿਆ, ਅਤੇ ਵਾਹਿਗੁਰੂ ਦੇ ਦਰਸ਼ਨ ਦੇਖਣ ਦਾ ਚਾਉ ਜਾਗ ਪਿਆ।

## ਧੰਨੁ ਸੁ ਤੇਰਾ ਥਾਨੁ॥ ੧॥ ਰਹਾਉ॥

ਹੇ ਵਾਹਿਗੁਰੂ ਜਿੱਥੇ ਤੂੰ ਵਸਦਾ ਹੈਂ ਉਹ ਤੇਰਾ ਅਸਥਾਨ ਧੰਨਤਾ ਦੇ ਯੋਗ ਹੈ॥ ੧॥ ਰਹਾਉ॥

## ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ॥

ਹੇ ਦੇਹ! ਜਿੰਨਾ ਚਿਰ ਘਰ ਦਾ ਮਾਲਕ ਕੰਤੁ=ਜੀਵ ਸਰੀਰ ਘਰ ਵਿਚ ਵਸਦਾ ਸੀ, ਉਨਾ ਚਿਰ ਤਾਂ ਤੈਨੂੰ ਸਭ ਕੋਈ ਜੀ! ਜੀ! ਕਹਿੰਦਾ ਸੀ।

## ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ॥ ੨॥

ਜਿਸ ਵੇਲੇ ਤੇਰਾ ਪਤੀ ਜੀਵ ਉੱਠ ਕੇ ਚਲਦਾ ਹੈ, ਤਾਂ ਫਿਰ ਤੇਰੀ ਗੱਲਬਾਤ ਕੋਈ ਭੀ ਨਹੀਂ ਪੁੱਛਦਾ॥ ੨॥ ਅੱਗੋਂ ਜੀਵ ਨੂੰ ਉਪਦੇਸ਼ ਦਿੰਦੇ ਹਨ :- ਹੇ ਜੀਵ ਰੂਪੀ ਇਸਤ੍ਰੀ!

## ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ॥

ਮਾਤਲੋਕ ਰੂਪੀ ਪੇਈਅੜੈ=ਪੇਕੇ ਘਰ ਵਿਚ ਤੂੰ ਆਪਣੇ ਪਤੀ ਪ੍ਰਮਾਤਮਾ ਨੂੰ ਸੇਵਨਾ ਕਰ, ਤਾਂ ਪ੍ਰਲੋਕ ਰੂਪ ਸਾਹੁਰੇ ਘਰ ਵਿਚ ਤੂੰ ਸੁਖ ਸਹਿਤ ਵਸੇਂਗੀ।

## ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥ ੩॥

ਤੂੰ ਗੁਰਾਂ ਨਾਲ ਮਿਲਕੇ ਚਜੁ ਅਚਾਰੁ=ਸੋਹਣੇ ਕੰਮਾਂ ਨੂੰ ਸਿੱਖ ਲੈ, ਫਿਰ ਤੈਨੂੰ ਕਦੇ ਦੁੱਖ ਨਹੀਂ ਲਗੇਗਾ॥ ੩॥

## ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ॥

ਪ੍ਰਲੋਕ ਰੂਪ ਸਾਹੁਰੇ ਘਰ ਵਿਚ ਸਭਨਾਂ ਨੇ ਵੰਞਣਾ=ਚਲਿਆ ਜਾਣਾ ਹੈ, ਸਾਰੀਆਂ ਮੁਕਲਾਵਾਂ ਲੈਣ ਵਾਲੀਆਂ ਹਨ। ਅਰਥਾਤ ਕਾਲ ਰੂਪ ਲਾੜੇ ਨਾਲ ਵਿਆਹੀਆਂ ਜਾਣ ਵਾਲੀਆਂ ਹਨ।

[ਪੰਨਾ ੫੧]

## ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ॥ ੪॥ ੨੩॥ ੯੩॥

ਗੁਰੂ ਜੀ ਕਥਨ ਕਰਦੇ ਹਨ-ਉਹ ਸੁਹਾਗਣ ਧੰਨਤਾ ਜੋਗ ਹੈ, ਜਿਸ ਦਾ ਮਾਤਲੋਕ ਰੂਪ ਪੇਕੇ ਘਰ ਵਿਚ ਆਪਣੇ ਪਤੀ ਪ੍ਰਮਾਤਮਾ ਨਾਲ ਪਿਆਰ ਹੈ॥ ੪॥ ੨੩॥ ੯੩॥

## ਸਿਰੀਰਾਗੁ ਮਹਲਾ ੫ ਘਰੁ ੬॥

## ਕਰਣ ਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ॥

ਇਕ ਓਹੀ ਪ੍ਰਮਾਤਮਾ ਸਭ ਕਾਰਨਾਂ ਦੇ ਕਰਨ ਵਾਲਾ ਹੈ, ਜਿਸ ਨੇ ਆਕਾਰੁ=ਜਗਤ ਨੂੰ ਪੈਦਾ ਕੀਤਾ ਹੈ

**ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ ॥ ੧ ॥**

ਹੇ ਮੇਰੇ ਮਨ ! ਤੂੰ ਉਸੇ ਨੂੰ ਧਿਆਉਣਾ ਕਰ, ਜੋ ਸਾਰਿਆਂ ਨੂੰ ਆਧਾਰੁ=ਆਸਰਾ ਦੇ ਰਿਹਾ ਹੈ॥ ੧॥

**ਗੁਰ ਕੇ ਚਰਨ ਮਨ ਮਹਿ ਧਿਆਇ ॥**

ਮਨ ਵਿਚ ਤੂੰ ਗੁਰਾਂ ਦੇ ਚਰਨਾਂ ਨੂੰ ਧਿਆਉਣਾ ਕਰ।

**ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ ॥ ੧ ॥ ਰਹਾਉ ॥**

ਸਾਰੀਆਂ ਸਿਆਣਪਾਂ ਛੱਡਕੇ ਸੱਚੇ ਗੁਰਾਂ ਦੇ ਉਪਦੇਸ਼ ਵਿਚ ਲਿਵ ਲਗਾਣਾ ਕਰ॥ ੧॥ ਰਹਾਉ॥

**ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥**

ਹਿਰਦੇ ਵਿਚ ਗੁਰਮੰਤ੍ਰ ਵਸਿਆ ਹੋਵੇ, ਤਾਂ ਫਿਰ ਦੁਖਦਾਈ ਕਲੇਸ਼ ਅਤੇ ਕੋਈ ਡਰ ਨਹੀਂ ਵਿਆਪੇਗਾ।

**ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ ॥ ੨ ॥**

ਕ੍ਰੋੜਾਂ ਪੁਰਸ਼ ਸੰਸਾਰ ਸਾਗਰ ਤੋਂ ਤਰਨ ਵਾਸਤੇ ਕ੍ਰੋੜਾਂ ਹੀ ਜਤਨ ਕਰ ਰਹੇ ਹਨ, ਪਰ ਗੁਰੂ ਤੋਂ ਬਿਨਾਂ ਕੋਈ ਤਰਿਆ ਨਹੀਂ ਹੈ॥ ੨॥

**ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ ॥**

ਗੁਰੂ ਦਾ ਦਰਸ਼ਨ ਦੇਖਦਿਆਂ ਸਾਰ ਹੀ ਮਨ ਸਹਿਤ ਆਸਰੇ ਦੇ ਹੁੰਦਾ ਹੈ, ਵਾ ਮਨ ਸੁਧਰ ਜਾਂਦਾ ਹੈ, ਅਤੇ ਪਾਪ ਸਾਰੇ ਦੂਰ ਹੋ ਜਾਂਦੇ ਹਨ।

**ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ ॥ ੩ ॥**

ਹਉ=ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ, ਜਿਹੜੇ ਗੁਰੂ ਦੀ ਪੈਰੀ ਪਾਹਿ=ਚਰਨੀ ਪਏ ਹਨ॥ ੩॥

**ਸਾਧਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ ॥**

ਸਤਸੰਗਤ ਕਰਦਿਆਂ ਕਰਦਿਆਂ ਹਰੀ ਦਾ ਸੱਚ ਨਾਮ ਮਨ ਵਿਚ ਵਸ ਜਾਂਦਾ ਹੈ।

**ਸੇ ਵਡਭਾਗੀ ਨਾਨਕਾ ਜਿਨਾ ਮਨਿ ਇਹੁ ਭਾਉ ॥ ੪ ॥ ੨੪ ॥ ੯੪ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਜਿਨ੍ਹਾਂ ਦੇ ਮਨ ਵਿਚ ਇਸ ਤਰ੍ਹਾਂ ਦਾ ਭਾਉ=ਪ੍ਰੇਮ ਹੈ ਉਹ ਵਡਿਆਂ ਭਾਗਾਂ ਵਾਲੇ ਹਨ॥ ੪॥ ੨੪॥ ੯੪॥

## ਸਿਰੀਰਾਗੁ ਮਹਲਾ ੫ ॥

ਤਿੰਨ ਪ੍ਰਸ਼ਨਾਂ ਵਿਚ ਜਗਿਆਸੂ ਨੇ ਬੇਨਤੀ ਕੀਤੀ। ਗਰੀਬ ਨਿਵਾਜ ਜੀਉ !

(੧) ਕੇਹੜਾ ਧਨ ਇਕੱਠਾ ਕਰੀਏ ? (੨) ਪੂਜਾ ਕਿਸ ਦੀ ਕਰੀਏ ? (੩) ਕੇਹੜੀ ਚੀਜ਼ ਛੱਡੀਏ ?

*ਗੁਰ ਉੱਤਰ:-*

**ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ ॥**

ਹਰੀ ਨਾਮ ਧਨ ਨੂੰ ਸੰਚਿ=ਇਕੱਠਾ ਕਰ, ਸਤਿਗੁਰਾਂ ਦੀ ਪੂਜਾ ਕਰ, ਅਤੇ ਸਾਰੇ ਵਿਕਾਰ ਛੱਡ ਦੇ।

**ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ ॥ ੧ ॥**

ਜਿਸ ਪ੍ਰਮਾਤਮਾ ਨੇ ਪੰਜਾਂ ਤੱਤਾਂ ਨੂੰ ਸਾਜ ਕੇ ਤੈਨੂੰ ਸਵਾਰਿਆ ਹੈ, ਉਸ ਹਰੀ ਨੂੰ ਚੇਤੇ ਕਰ ਤਾਂ ਤੇਰਾ ਉਧਾਰ ਹੋਵੇਗਾ ॥ ੧ ॥

**ਜਪਿ ਮਨ ਨਾਮੁ ਏਕੁ ਅਪਾਰੁ ॥**

ਹੇ ਮਨ ! ਇਕ ਅਪਾਰ ਪ੍ਰਭੂ ਦੇ ਨਾਮ ਨੂੰ ਜਪਨਾ ਕਰ।

**ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ ॥ ੧ ॥ ਰਹਾਉ ॥**

ਜਿਸ ਪ੍ਰਭੂ ਨੇ ਤੈਨੂੰ ਪ੍ਰਾਣ, ਮਨ ਤੇ ਸਰੀਰ ਦਿੱਤਾ ਹੈ, ਉਸ ਦੇ ਨਾਮ ਨੂੰ ਆਪਣੇ ਹਿਰਦੇ ਦਾ ਆਧਾਰੁ=ਆਸਰਾ ਬਣਾ ਲੈ॥ ੧ ॥ ਰਹਾਉ ॥

**ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ ॥**

ਜੋ ਪੁਰਸ਼ ਕਾਮ ਕ੍ਰੋਧ ਅਹੰਕਾਰ ਆਦਿਕਾਂ ਵਿਖੇ ਮਸਤ ਹਨ, ਉਨ੍ਹਾਂ ਨੂੰ ਸੰਸਾਰੁ=ਜੰਮਣਾ ਮਰਨਾ ਵਿਆਪ ਰਿਹਾ ਹੈ।

ਅਥਵਾ:-ਕਾਲ ਰੂਪ ਸੰਸਾਰ ਉਨ੍ਹਾਂ ਦੇ ਮਗਰ ਵਿਆਪਿਆ=ਲਗ ਰਿਹਾ ਹੈ।

**ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ ॥ ੨ ॥**

ਸੰਤ ਸ਼ਰਨ ਵਿਖੇ ਪੈ ਕੇ ਗੁਰ ਚਰਨਾਂ ਨਾਲ ਲਗਣਾ ਕਰ, ਤਾਂ ਦੁਖਦਾਈ ਅਗਿਆਨ ਰੂਪ ਹਨੇਰਾ ਮਿਟ ਜਾਏਗਾ ॥ ੨ ॥

**ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥**

ਸੱਚ ਬੋਲਣਾ, ਸੰਤੋਖ ਧਾਰਨਾ, ਸਾਰਿਆਂ ਉਪਰ ਦਇਆ ਕਮਾਵੈ=ਕਰਨੀ, ਇਹ ਕਰਨੀ ਸਭ ਤੋਂ ਸਾਰ=ਸ੍ਰੇਸ਼ਟ ਹੈ।

**ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ ॥ ੩ ॥**

ਆਪਾ ਭਾ ਹੰਕਾਰ ਨੂੰ ਛੱਡ ਕੇ ਸਾਰਿਆਂ ਦੀ ਚਰਨ ਧੂੜ ਹੋ ਜਾ, ਇਹ ਚੀਜ਼ਾਂ ਉਸ ਨੂੰ ਮਿਲਦੀਆਂ ਹਨ ਜਿਸ ਨੂੰ ਨਿਰੰਕਾਰ ਪ੍ਰਭੂ ਆਪ ਦੇਂਦਾ ਹੈ॥ ੩ ॥

**ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ ॥**

ਸੰਸਾਰ ਪਸਾਰੇ ਵਿਚ ਜੋ ਭੀ ਪਸਰਿਆ ਹੋਇਆ ਦਿਸ ਰਿਹਾ ਹੈ, ਉਹ ਸਾਰਾ ਤੂੰ ਆਪ ਹੀ ਹੈਂ।

**ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥੪ ॥੨੫ ॥੯੫ ॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਗੁਰਾਂ ਨੇ ਭਰਮ ਕੱਟ ਦਿੱਤਾ, ਤਾਂ ਸਾਰੇ ਬ੍ਰਹਮ ਨੂੰ ਹੀ ਵਿਚਾਰਨਾ ਕੀਤਾ॥ ੪॥ ੨੫॥ ੯੫॥

**ਸਿਰੀਰਾਗੁ ਮਹਲਾ ੫ ॥ ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ ॥**

ਇਹ ਸਾਰਾ ਸੰਸਾਰ ਦੁਕ੍ਰਿਤ=ਪਾਪ ਕਰਮ, ਤੇ ਸੁਕ੍ਰਿਤ=ਪੁੰਨ ਕਰਮਾਂ ਦੇ ਕਰਨ ਮੰਧੇ=ਵਿਚ ਲੱਗਾ

ਹੋਇਆ ਹੈ।

## ਦੂਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ ॥੧॥

ਇਨ੍ਹਾਂ ਦੋਹਾਂ ਪਾਪ ਪੁੰਨ ਰੂਪ ਕਰਮਾਂ ਤੋਂ ਰਹਿਤ ਕੋਈ ਵਿਰਲਾ ਹੀ ਭਗਤ ਜਾਣਿਆ ਜਾਂਦਾ ਹੈ॥ ੧॥

## ਠਾਕੁਰੁ ਸਰਬੇ ਸਮਾਣਾ ॥

ਹੇ ਠਾਕੁਰ ਪ੍ਰਭੂ ! ਤੂੰ ਸਾਰਿਆਂ ਵਿਚ ਸਮਾ ਰਿਹਾ ਹੈਂ।

## ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ ॥੧॥ ਰਹਾਉ॥

ਮੈਂ ਤੇਰੀ ਕੀ ਉਪਮਾ ਕਰ੍ਹਾਂ, ਸੁਨਣਾ ਕਰੋ, ਹੇ ਸੁਆਮੀ ਤੂੰ ਵਡਾ ਹੀ ਸੁਜਾਣ ਪੁਰਖ ਹੈਂ॥ ੧॥ ਰਹਾਉ॥

## ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥

ਜੋ ਪੁਰਸ਼ ਮਾਨ ਅਭਿਮਾਨ=ਵਡਿਆਈ ਤੇ ਨਿਰਾਦਰੀ ਵਿਚ ਹੈ,

ਅਥਵਾ:-ਮਾਨ=ਵਡਿਆਈ ਤੇ ਅਭਿਮਾਨ=ਹੰਕਾਰ ਵਿਚ ਹੈ ਉਹ ਸੇਵਕ ਨਹੀਂ ਹੋ ਸਕਦਾ।

## ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥੨॥

ਹੇ ਸੰਤੋ ! ਸਾਰਿਆਂ ਵਿਚ ਤੱਤ ਰੂਪ ਪ੍ਰਮਾਤਮਾ ਨੂੰ ਸਮ=ਇਕ ਸਮਾਨ ਵੇਖਣ ਵਾਲਾ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੈ॥ ੨॥

## ਕਹਨ ਕਹਾਵਨ ਇਹੁ ਕੀਰਤਿ ਕਰਲਾ॥

ਆਪ ਕਹਿਣਾ ਅਸੀਂ ਬੜੇ ਭਜਨੀਕ ਹਾਂ, ਹੋਰਨਾਂ ਤੋਂ ਭੀ ਕਹਾਵਨਾ ਇਹ ਬੜੇ ਨਾਮ-ਰਸੀਏ ਹਨ, ਇਹ ਤਾਂ ਇਕ ਕੀਰਤੀ ਕਰਾਉਨੇ ਦਾ ਕਰਲਾ=ਰਸਤਾ ਹੈ।

## ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ॥ ੩॥

ਇਸ ਕਥਨ ਦੇ ਕਹਿਣੇ ਸੇ ਮੁਕਤਾ=ਰਹਿਤ ਕੋਈ ਵਿਰਲਾ ਹੀ ਗੁਰਮੁਖ ਹੈ॥ ੩॥

## ਗਤਿ ਅਵਿਗਤਿ ਕਛੂ ਨਦਰਿ ਨ ਆਇਆ॥

ਗਤਿ ਅਵਿਗਤਿ=ਪ੍ਰਾਪਤੀ ਅਪ੍ਰਾਪਤੀ, ਵਾ:-ਗਿਆਨ, ਅਗਿਆਨ ਦਾ ਵਿਚਾਰ ਜਦ ਕੁਝ ਨਿਗਾਹ ਨਾ ਆਇਆ।

## ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ॥੪॥੨੬॥੯੬॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਤਾਂ ਮੈਨੇ ਸੰਤਾਂ ਦੀ ਚਰਨ ਧੂੜੀ ਦਾ ਦਾਨ ਪਾਣਾ ਕੀਤਾ॥ ੪॥ ੨੬॥ ੯੬॥

## ਸਿਰੀਰਾਗੁ ਮਹਲਾ ੫ ਘਰੁ ੭॥

ਉਥਾਨਕਾ:- ਜਿਸ ਵੇਲੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਮੁਕੰਮਲ ਤਿਆਰੀ ਹੋ ਗਈ ਤਾਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਨਮੁਖ ਸ਼ੁਕਰਾਨੇ ਦੀ ਵਜ੍ਹਾ ਸੇ ਇਹ ਸ਼ਬਦ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਉਚਾਰਨ ਕੀਤਾ।

## ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥

ਹੇ ਪਿਆਰੇ ਗੁਰੂ ਰਾਮਦਾਸ ਸਾਹਿਬ ਜੀਉ ਆਪ ਜੀ ਦੇ ਭਰੋਸੇ ਕਰਕੇ ਹੀ ਮੈਨੇ ਇਹ ਸ੍ਰੀ ਹਰਿਮੰਦਰ ਸਾਹਿਬ ਦਾ ਲਾਡ ਲਡਾਇਆ=ਬਣਾ ਬਣਾਇਆ ਹੈ।

## ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥ ੧ ॥

ਅਸੀਂ ਆਪ ਜੀ ਦੇ ਬਾਲਕੇ ਭੁੱਲਨੇ ਚੁੱਕਨੇ ਵਾਲੇ ਹਾਂ, ਹੇ ਹਰੀ ਸਰੂਪ ਸਤਿਗੁਰੋਂ ਆਪ ਮੇਰੇ ਮਾਤਾ ਪਿਤਾ ਰੂਪ ਹੋ॥ ੧ ॥

## ਸੁਹੇਲਾ ਕਹਨੁ ਕਹਾਵਨੁ ॥

ਜ਼ੁਬਾਨੀ ਆਪ ਜੀ ਦੇ ਜਸ ਦਾ ਕਹਿਣਾ ਤੇ ਕਹਾਵਣਾ ਇਹ ਬੜਾ ਸੁਹੇਲਾ=ਸੌਖਾ ਹੈ।

## ਤੇਰਾ ਬਿਖਮੁ ਭਾਵਨੁ ॥ ੧ ॥ ਰਹਾਉ ॥

ਜਿਹੜਾ ਆਪ ਜੀ ਨੂੰ ਭਾ ਜਾਣਾ ਹੈ ਇਹ ਬੜਾ ਬਿਖਮੁ=ਕਠਨ ਹੈ॥ ੧ ॥ ਰਹਾਉ ॥

## ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ ॥

ਹਉ=ਮੈਂ ਆਪਣੇ ਮਨ ਵਿਚ ਤੇਰਾ ਹੀ ਮਾਣ ਤਾਣ ਕਰਦਾ ਹਾਂ, ਮੈਂ ਆਪ ਜੀ ਨੂੰ ਆਪਣਾ ਹੀ ਜਾਣਦਾ ਹਾਂ।

## ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ ॥ ੨ ॥

ਆਪ ਸਾਰਿਆਂ ਦੇ ਵਿਚ ਹੋ, ਤੇ ਸਾਰਿਆਂ ਤੋਂ ਬਾਹਰ ਭੀ ਹੋ, ਹੇ ਪਿਤਾ ਜੀ ਆਪ ਕਿਸੇ ਦੇ ਬੇਮੁਹਤਾਜ=ਅਧੀਨ ਨਹੀਂ ਹੋ॥ ੨ ॥

## ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ ॥

ਹੇ ਪਿਤਾ ਜੀ ! ਮੈਂ ਜਾਣਦਾ ਨਹੀਂ ਹਾਂ ਤੇਰੀ ਪ੍ਰਸੰਨਤਾ ਦੀ ਕਿਹੜੀ ਜੁਗਤ ਹੈ।

[ਪੰਨਾ ੫੨]

## ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ ॥ ੩ ॥

ਹੇ ਸੰਤਹੁ=ਸ਼ਾਂਤ ਆਤਮਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਉ ! ਆਪ ਸੰਸਾਰਕ ਬੰਧਨਾਂ ਤੋਂ ਮੁਕਤ ਹੋ, ਪ੍ਰੰਤੂ ਆਪ ਮੇਰੀ ਮਮਤਾ ਰੱਖਦੇ ਹੋ ਕਿ ਇਹ ਅਸਾਡਾ ਦਾਸ ਹੈ॥ ੩ ॥

**ਦੂਜਾ ਅਰਥ-**

ਜਗਿਆਸੂ ਪ੍ਰਮਾਤਮਾ ਦੇ ਸਨਮੁਖ ਬੇਨਤੀ ਕਰਦਾ ਹੈ।

***ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥***

ਹੇ ਪਿਆਰੇ ਵਾਹਿਗੁਰੂ ਆਪ ਜੀ ਦੇ ਭਰੋਸੇ ਕਰਕੇ ਮੈਨੇ ਜਪ ਤਪ ਰੂਪੀ ਲਾਡ ਨੂੰ ਬਣਾਇਆ ਹੈ।

***ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥ ੧ ॥***

ਮੈਂ ਬਾਲਕਾ ਸਰੂਪ ਤੋਂ ਭੁੱਲਿਆ ਹੋਇਆ ਹਾਂ, ਅਤੇ ਸਿਮਰਨ ਤੋਂ ਚੁਕਿਆ ਹੋਇਆ ਹਾਂ।

ਅਥਵਾ:-ਵਿਸ਼ੇਸ਼ਤਾ ਕਰਕੇ ਭੁੱਲਿਆ ਹੋਇਆ ਹਾਂ। ਸਮਾਨਤਾ ਕਰਕੇ ਚੁਕਿਆ ਹੋਇਆ ਹਾਂ।

ਹੇ ਹਰੀ ! ਤੂੰ ਮਾਂ ਪਿਉ ਵਾਂਗੂੰ ਔਗੁਣਾਂ ਦੇ ਬਖਸ਼ਣੇ ਵਾਲਾ ਹੈਂ।

ਯਥਾ :-ਸੁਤੁ ਅਪਰਾਧ ਕਰਤ ਹੈ ਜੇਤੇ॥ ਜਨਨੀ ਚੀਤਿ ਨ ਰਾਖਸਿ ਤੇਤੇ॥ ੧॥
ਰਾਮਈਆ ਹਉ ਬਾਰਿਕ ਤੇਰਾ॥ ਕਾਹੇ ਨ ਖੰਡਸਿ ਅਵਗਨੁ ਮੇਰਾ॥

(ਆਸਾ ਕਬੀਰ ਜੀ ਪੰਨਾ ੪੭੮)

ਤਥਾ:- ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥

(ਸੋਰਠਿ ਮ: ੫ ਪੰਨਾ ੬੨੪)

*ਸੁਹੇਲਾ ਕਹਨੁ ਕਹਾਵਨੁ॥*

ਆਪਣੇ ਆਪ ਨੂੰ ਚੰਗਾ ਕਹਿਣਾ, ਹੋਰਨਾਂ ਪਾਸੋਂ ਭੀ ਚੰਗਾ ਕਹਾਵਣਾ ਇਹ ਤਾਂ ਸੌਖਾ ਹੈ

ਅਥਵਾ:-ਸਾਸਤ੍ਰਾਂ ਦੁਆਰੇ ਆਪ ਜੀ ਦੇ ਜਸ ਨੂੰ ਕਹਿਣਾ ਕਹਾਣਾ ਸੌਖਾ ਹੈ। ਪਰ:-

*ਤੇਰਾ ਬਿਖਮੁ ਭਾਵਨੁ॥ ੧॥ ਰਹਾਉ॥*

ਆਪ ਜੀ ਦਾ ਭਾਣਾ ਮੰਨਣਾ ਬੜਾ ਬਿਖਮੁ=ਕਠਨ ਹੈ॥ ੧॥ ਰਹਾਉ॥

*ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥*

ਮੈਂ ਆਪਣੇ ਮਨ ਵਿਚ ਆਪ ਜੀ ਦਾ ਹੀ ਮਾਣ ਤਾਣ ਧਾਰਨ ਕਰਦਾ ਹਾਂ, ਮੈਂ ਆਪ ਜੀ ਨੂੰ ਆਪਣਾ ਸੁਆਮੀ ਜਾਣਦਾ ਹਾਂ।

*ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥ ੨॥*

ਅਸਤੀ, ਭਾਂਤੀ, ਪ੍ਰੇਜ ਰੂਪ ਹੋ ਕੇ ਆਪ ਸਾਰਿਆਂ ਦੇ ਵਿਚ ਹੋ, ਅਤੇ ਅਬਿਨਾਸ਼ੀ ਰੂਪ ਹੋ ਕੇ ਆਪ ਸਾਰਿਆਂ ਤੋਂ ਬਾਹਰ ਹੋ।

ਹੇ ਸਾਰਿਆਂ ਦੇ ਪਿਤਾ ਰੂਪ ਪ੍ਰਮਾਤਮਾ ! ਆਪ ਮੁਹਥਾਜੀ ਤੋਂ ਬੇ=ਰਹਿਤ ਹੋ॥ ੨॥

*ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ॥*

ਹੇ ਸਰਬ ਦੇ ਪਿਤਾ ਰੂਪ ਪ੍ਰਮਾਤਮਾ ! ਮੈਂ ਜਾਣਦਾ ਨਹੀਂ ਹਾਂ ਜੋ ਤੇਰੀ ਪ੍ਰਾਪਤੀ ਦੀ ਕੌਣ ਸੀ ਜੁਗਤੀ ਹੈ।

*ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ॥ ੩॥*

ਹੇ ਸੰਤਹੁ=ਸ਼ਾਂਤ ਆਤਮਾ ਪ੍ਰਭੂ! ਆਪ ਸੰਸਾਰਕ ਬੰਧਨਾਂ ਤੋਂ ਮੁਕਤੁ=ਰਹਿਤ ਹੋ, ਸੰਤਾਂ ਦੀ ਨਿਆਈਂ ਆਪ ਮੇਰੀ ਮਮਤਾ ਰੱਖਦੇ ਹੋ।

ਅਰਥਾਤ ਜਿਵੇਂ ਪ੍ਰਹਿਲਾਦ ਨੂੰ ਆਪਣਾ ਪੁਤਰ ਜਾਣਕੇ ਉਸ ਦੀ ਰੱਖਿਆ ਕੀਤੀ ਹੈ ਤਿਵੇਂ ਮੇਰੀ ਰੱਖਿਆ ਕਰਦੇ ਹੋ।

ਅਥਵਾ:-ਸੰਸਾਰ ਬੰਧਨਾਂ ਤੋਂ ਮੁਕਤ ਜੋ ਸੰਤ ਹਨ, ਉਨ੍ਹਾਂ ਸੰਤਾਂ ਵਿਚ ਮੇਰੀ ਭੀ ਮਮਤਾ ਅਰਥਾਤ ਗਿਣਤੀ ਰੱਖਦੇ ਹੋ।

ਅਥਵਾ:-ਆਪ ਬੰਧਨਾਂ ਸੇ ਮੁਕਤ ਹੋ, ਸੰਤਹੁ=ਸ਼ਾਂਤ ਆਤਮਾਂ ਹੋ, ਮੇਰ ਤੇਰ ਦੀ ਮਮਤਾ ਜੋ ਦੁੱਖ ਰੂਪ ਹੈ, ਉਸ ਵੱਲੋਂ ਆਪਣਿਆਂ ਸੇਵਕਾਂ ਨੂੰ ਰੋਕ ਰੱਖਦੇ ਹੋ॥ ੩॥

## ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥

ਹੇ ਠਾਕੁਰ ! ਜਦੀ ਆਪ ਕਿਰਪਾਲੂ ਹੋਏ, ਤਾਂ ਸੰਸਾਰ ਵਿਖੇ ਆਵਣ ਜਾਣਾ=ਜੰਮਣਾ ਮਰਨਾ ਰਹਿ ਗਿਆ।

## ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥ ੪॥ ੨੭॥ ੯੭॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਗੁਰਾਂ ਨਾਲ ਮਿਲਕੇ ਹੇ ਪਾਰਬ੍ਰਹਮ ! ਮੈਨੇ ਆਪ ਜੀ ਨੂੰ ਪਛਾਨਣਾ ਕੀਤਾ ਹੈ॥ ੪॥ ੨੭॥ ੯੭॥

## ਸਿਰੀਰਾਗੁ ਮਹਲਾ ੫ ਘਰੁ ੧॥

## ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ॥

ਹੇ ਭਾਈ ! ਅਸਾਂ ਨੇ ਸੰਤ ਜਨਾਂ ਨਾਲ ਮਿਲਕੇ 'ਜਮਕਾਲ' ਨੂੰ ਕੱਟ ਦਿੱਤਾ ਹੈ।

ਅਥਵਾ:-ਜਮ ਕਾਲੁ=ਜੰਮਨਾ ਤੇ ਮਰਨਾ ਇਨ੍ਹਾਂ ਦੋਹਾਂ ਨੂੰ ਕੱਟ ਦਿੱਤਾ ਹੈ।

ਅਥਵਾ:-ਜਮਾ ਹੋਇਆ ਹੋਇਆ ਜੋ ਕਾਲ ਸੀ ਉਸਨੂੰ ਕੱਟ ਦਿੱਤਾ।

ਵਾ ਜਮ=ਜਮਾਂ ਤੋਂ ਹੀ ਭਾਵ ਮੁੱਢ ਤੋਂ ਹੀ ਕਾਲ ਨੂੰ ਕੱਟ ਦਿੱਤਾ ਹੈ।

ਅਥਵਾ:- ਸੰਤ ਜਨਾਂ ਨਾਲ ਮਿਲਕੇ ਨਾਮ ਜਪਿਆ ਤੇ ਗਿਆਨ ਜਮ=ਜੰਮਿਆ, ਤਾਂ ਕਾਲ ਨੂੰ ਕੱਟ ਦਿੱਤਾ।

## ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ॥

ਖਸਮੁ=ਗੁਰੂ ਸਾਹਿਬ ਜੀ ਦਿਆਲੂ ਹੋਏ ਤਾਂ ਸੱਚਾ ਸਾਹਿਬ ਪ੍ਰਮਾਤਮਾ ਮਨ ਵਿਚ ਵਸ ਗਿਆ।

## ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ॥ ੧॥

ਜਦ ਪੂਰਾ ਸਤਿਗੁਰੂ ਮਿਲਿਆ, ਤਾਂ ਸਾਰਾ ਜੰਜਾਲੁ=ਧੰਧਾ ਬਿਨਸ ਗਿਆ॥ ੧॥

## ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ॥

ਹੇ ਮੇਰੇ ਸਤਿਗੁਰੂ ਜੀ ! ਮੈਂ ਆਪ ਜੀ ਦੇ ਉਪਰੋਂ ਬਲਿਹਾਰ ਜਾਂਦਾ ਹਾਂ।

## ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ॥ ੧॥ ਰਹਾਉ॥

ਤੁਸਿ=ਤੁਸਾਂ ਨੇ ਮੈਨੂੰ ਤੁਸਿ=ਪ੍ਰਸੰਨ ਹੋ ਕੇ ਨਾਮ ਅੰਮ੍ਰਿਤ ਦਿੱਤਾ ਹੈ,
ਇਸ ਲਈ ਮੈਂ ਤੁਹਾਡੇ ਦਰਸ਼ਨ ਤੋਂ ਕੁਰਬਾਣ ਜਾਂਦਾ ਹਾਂ॥ ੧॥ ਰਹਾਉ॥

## ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ॥

ਜਿਸਨੇ ਭਾਉ ਕਰਿ=ਪ੍ਰੇਮ ਕਰਕੇ ਆਪ ਜੀ ਨੂੰ ਸੇਵਿਆ ਹੈ, ਉਹ ਚਤੁਰ ਪੁਰਖ ਹੈ।

## ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ ॥

ਜਿਨ੍ਹਾਂ ਦੇ ਹਿਰਦੇ ਅੰਦਰ ਨਾਮ ਰੂਪ ਨਿਧਾਨੁ=ਖਜ਼ਾਨਾ ਹੈ, ਉਨ੍ਹਾਂ ਦੇ ਪਿੱਛੇ ਲਗ ਕੇ ਜਮਾਂ ਤੋਂ ਛੁੱਟ ਜਾਈਦਾ ਹੈ।

## ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ ॥ ੨ ॥

ਗੁਰੂ ਜੇਡਾ ਵੱਡਾ ਦਾਤਾ ਹੋਰ ਕੋਈ ਨਹੀਂ ਹੈ, ਜਿਸ ਗੁਰੂ ਨੇ ਸਾਨੂੰ ਆਤਮ ਦਾਨ ਦਿੱਤਾ ਹੈ॥ ੨॥

## ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ ॥

ਦੁਨੀਆਂ ਵਿਚ ਆਏ ਹੋਏ ਉਹ ਪੁਰਖ ਪ੍ਰਮਾਨੀਕ ਹਨ, ਜਿਸ ਨੂੰ ਸੁਭਾਇ=ਸੁਭਾਵਕ ਹੀ ਵਾ ਸ੍ਰੇਸ਼ਟ ਪ੍ਰੇਮ ਕਰਕੇ ਗੁਰੂ ਮਿਲੇ ਹਨ।

ਅਥਵਾ:-ਜਿਨ੍ਹਾਂ ਦਾ ਸੁਭਾਇ=ਸੁਭਾਅ ਗੁਰੂ ਨਾਲ ਮਿਲ ਗਿਆ ਹੈ, ਅਰਥਾਤ ਗੁਰਾਂ ਦੇ ਕਹੇ ਅਨੁਸਾਰ ਚਲਦੇ ਹਨ।

## ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ ॥

ਸੱਚੇ ਪ੍ਰਭੂ ਦੇ ਸੱਚ ਨਾਮ ਨਾਲ ਤਦਾਕਾਰ ਹੋਣੇ ਕਰਕੇ ਪ੍ਰਲੋਕ ਦਰਗਾਹ ਵਿਚ ਬੈਠਣਾ ਪਾਂਵਦਾ ਹੈ।

## ਕਰਤੇ ਹਥਿ ਵਡਿਆਈਆ ਪੂਰਬਿ ਲਿਖਿਆ ਪਾਇ ॥ ੩ ॥

ਸਾਰੀਆਂ ਵਡਿਆਈਆਂ ਕਰਤੇ ਪੁਰਖ ਦੇ ਹੱਥ ਵਿਚ ਹਨ, ਪੂਰਬਲੇ ਕਰਮਾਂ ਦਾ ਲੇਖ ਚੰਗਾ ਲਿਖਿਆ ਹੋਵੇ ਤਾਂ ਇਹ ਜੀਵ ਵਡਿਆਈਆਂ ਨੂੰ ਪਾਂਵਦਾ ਹੈ॥ ੩॥

## ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥

ਉਹ ਕਰਤਾ ਪੁਰਖ ਪਿੱਛੇ ਵੀ ਸੱਚ ਸੀ, ਉਹ ਕਰਨਹਾਰ ਹੁਣ ਭੀ ਸੱਚਾ ਹੈ, ਉਹ ਸਾਹਿਬ ਅੱਗੇ ਵੀ ਸੱਚਾ ਹੋਵੇਗਾ, ਉਸ ਦਾ ਟੇਕ=ਆਸਰਾ ਭੀ ਸੱਚਾ ਹੈ।

## ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥

ਉਸ ਸੱਚੇ ਨੂੰ ਸੱਚ ਕਰਕੇ ਕਥਨ ਕਰੀਏ, ਤਾਂ ਬੁੱਧੀ ਵਿਖੇ ਸੱਚਾ ਬਿਬੇਕ=ਵਿਚਾਰ ਪ੍ਰਾਪਤ ਹੁੰਦਾ ਹੈ।

## ਸਰਬ ਨਿਰੰਤਰਿ ਰਵਿ ਰਹਿਆ ਜਪਿ ਨਾਨਕ ਜੀਵੈ ਏਕ ॥ ੪ ॥ ੨੮ ॥ ੯੮ ॥

ਨਿਰੰਤਰਿ=ਇਕ ਰਸ ਜੋ ਸਾਰਿਆਂ ਵਿਚ ਰਵਿ ਰਹਿਆ=ਮਿਲ ਰਿਹਾ ਹੈ, ਗੁਰੂ ਜੀ ਕਥਨ ਕਰਦੇ ਹਨ, ਅਸੀਂ ਉਸ ਇਕ ਨੂੰ ਜਪਕੇ ਜਿਉਂਦੇ ਹਾਂ॥ ੪॥ ੨੮॥ ੯੮॥

## ਸਿਰੀਰਾਗੁ ਮਹਲਾ ੫ ॥

## ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥

ਮਨ ਤਨ ਵਿਖੇ ਪ੍ਰੇਮ ਲਗਾਕੇ ਪਰਮੇਸ਼ਰ ਰੂਪ ਜਾਣਕੇ ਗੁਰੂ ਨੂੰ ਪੂਜਨਾ ਕਰੋ।

## ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥

ਸਤਿਗੁਰ ਦੇਵ ਜੀ ਜੀਅ ਕਾ ਦਾਤਾ ਹਨ, ਅਰਥਾਤ ਜੀਵ ਨੂੰ ਸਫਲ ਜੀਵਣ ਦਾਨ ਦੇਣ ਵਾਲੇ ਹਨ, ਅਤੇ ਸਭ ਕਿਸੇ ਨੂੰ ਅਧਾਰੁ=ਆਸਰਾ ਦਿੰਦੇ ਹਨ।

## ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥

ਜਿਹੜਾ ਸਤਿਗੁਰਾਂ ਦੇ ਬਚਨਾਂ ਦਾ ਕਮਾਣਾ ਹੈ ਏਹੋ ਵਿਚਾਰ ਸੱਚਾ ਹੈ।

## ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥ ੧ ॥

ਸਾਧੂਆਂ ਦੀ ਸਤਸੰਗਤ ਵਿਖੇ ਤਦਾਕਾਰ ਹੋਏ ਤੋਂ ਬਿਨਾਂ, ਜਿਤਨਾ ਕੁ ਮਾਇਆ ਵਿਖੇ ਮੋਹ ਕਰਨਾ ਹੈ, ਇਹ ਛਾਰੁ=ਸੁਆਹ ਰੂਪ ਹੈ॥ ੧ ॥

## ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥

ਹੇ ਮੇਰੇ ਸੱਜਨ ! ਤੂੰ ਹਰਿ ਹਰਿ ਨਾਮ ਨੂੰ ਸੰਭਾਲਣਾ ਕਰ।

## ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥ ੧ ॥ ਰਹਾਉ ॥

ਸਾਧੂਆਂ ਦੀ ਸੰਗਤ ਦੁਆਰਾ ਜੇਕਰ ਮਨ ਵਿਚ ਹਰੀ ਨਾਮ ਵਸ ਜਾਵੇ, ਤਾਂ ਇਸ ਜੀਵ ਦੀ ਘਾਲ=ਕਮਾਈ ਪੂਰਨ ਹੁੰਦੀ ਹੈ॥੧ ॥ ਰਹਾਉ ॥

## ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥

ਗੁਰੂ ਅਪਾਰ ਸਮਰੱਥਾ ਵਾਲੇ ਹਨ, ਪਰ ਵੱਡਿਆਂ ਭਾਗਾਂ ਕਰਕੇ ਗੁਰਾਂ ਦਾ ਦਰਸ਼ਨ ਹੁੰਦਾ ਹੈ।

## ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥

ਗੁਰੂ ਅਗੋਚਰੁ=ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਹਨ, ਨਿਰਮਲਾ=ਸ਼ੁੱਧ ਸਰੂਪ ਹਨ,

*ਅਥਵਾ:-* ਨਿਰਮਲ ਅਗੋਚਰ ਜੋ ਪ੍ਰਭੂ ਹੈ ਗੁਰੂ ਉਸ ਦਾ ਸਰੂਪ ਹਨ ਇਸ ਕਰਕੇ ਗੁਰੂ ਜੇਡਾ ਵੱਡਾ ਹੋਰ ਕੋਈ ਨਹੀਂ ਹੈ।

## ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥

ਗੁਰੂ ਪਿੱਛੇ ਵੀ ਕਰਤਾ ਸਨ, ਗੁਰੂ ਹੁਣ ਭੀ ਕਰਨਹਾਰ ਹਨ,

*ਅਥਵਾ:-*ਗੁਰੂ ਜਗਤ ਦਾ ਕਰਤਾ=ਉਪਾਦਾਨ ਕਾਰਨ ਹਨ ਅਤੇ ਗੁਰੂ ਹੀ ਕਰਣਹਾਰੁ=ਨਮਿੱਤ ਕਾਰਨ ਹਨ, ਮੁਖੀ ਗੁਰਾਂ ਦੀ ਸੱਚੀ ਸੋਇ=ਸੋਭਾ ਹੋ ਰਹੀ ਹੈ।

## ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥ ੨ ॥

ਗੁਰੂ ਜੀ ਦੇ ਹੁਕਮ ਤੋਂ ਬਾਹਰ ਕੁਝ ਭੀ ਨਹੀਂ ਹੈ, ਗੁਰੂ ਜੋ ਭੀ ਕੀਤਾ ਚਾਹੁੰਦੇ ਹਨ ਓਹੀ ਹੁੰਦਾ ਹੈ॥੨ ॥

## ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥

ਗੁਰੁ ਤੀਰਥੁ=ਪਵਿੱਤ੍ਰ ਰੂਪ ਹਨ, ਗੁਰੂ ਪਾਰਜਾਤੁ=ਕਲਪ ਬ੍ਰਿੱਛ ਹਨ,

ਗੁਰੂ ਸਭ ਵਾਸ਼ਨਾਂ ਦੇ ਪੂਰਨ ਕਰਨ ਵਾਲੇ ਹਨ।

## ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥

ਗੁਰੂ ਦਾਤੇ ਹਨ, ਜਿਸ ਨੂੰ ਹਰੀ ਨਾਮ ਦੀ ਦਾਤ ਦਿੰਦੇ ਹਨ, ਉਹ ਸਾਰੇ ਸੰਸਾਰ ਤੋਂ ਤਰ ਜਾਂਦਾ ਹੈ।

## ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥

ਗੁਰੂ ਸਮਰੱਥ ਹਨ, ਗੁਰੂ ਨਿਰੰਕਾਰ ਦਾ ਸਰੂਪ ਹਨ, ਗੁਰੂ ਸਭਨਾਂ ਤੋਂ ਉਚੇ ਹਨ, ਪੁਨਾ ਅਗਮ=ਖੋਫ ਤੋਂ ਰਹਿਤ ਹਨ, ਅਪਾਰੁ=ਬਿਅੰਤ ਗੁਣਾਂ ਵਾਲੇ ਹਨ।

## ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥ ੩ ॥

ਗੁਰੂ ਸਾਹਿਬਾਂ ਦੀ ਮਹਿਮਾ ਅਗਮ=ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਹੋਣ ਕਰਕੇ ਬਿਅੰਤ ਹੈ, ਇਸ ਲਈ ਇਹ ਕਥਨ ਕਰਨ ਵਾਲਾ ਜੀਵ ਕੀ ਕਥਨ ਕਰ ਸਕਦਾ ਹੈ॥ ੩॥

## ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥

ਜਿਤਨੇ ਕੁ ਫਲ ਮਨ ਵਿਚ ਬਾਛੀਅਹਿ=ਚਾਹੀਦੇ ਹਨ, ਉਤਨੇ ਹੀ ਸਤਿਗੁਰਾਂ ਪਾਸੋਂ ਮਿਲ ਸਕਦੇ ਹਨ।

## ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥

ਪਰ ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ ਗੁਰੂ ਪਾਏ ਜਾਂਦੇ ਹਨ, ਜਿਸ ਦੇ ਪਾਸ ਸ਼ਰਧਾ ਰੂਪੀ ਰਾਸਿ=ਪੂੰਜੀ ਹੈ ਉਸ ਨੂੰ ਸੱਚਾ ਨਾਮ ਦਿੰਦੇ ਹਨ।

## ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥

ਸਤਿਗੁਰਾਂ ਦੀ ਸ਼ਰਨ ਵਿਚ ਆਉਣ ਕਰਕੇ ਬਾਹੁੜਿ=ਫਿਰ ਇਸਦਾ ਨਾਸ ਨਹੀਂ ਹੁੰਦਾ।

## ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥੪ ॥੨੯ ॥੯੯ ॥

ਗੁਰੂ ਜੀ ਕਥਨ ਕਰਦੇ ਹਨ- ਹੇ ਹਰੀ !ਆਪ ਮੈਨੂੰ ਕਦੇ ਵੀ ਨਾ ਭੁੱਲੋ, ਜੀਉ, ਪਿੰਡੁ=ਸਰੀਰ, ਤੇ ਸਾਸੁ=ਸੁਾਸ ਇਹ ਸਭ ਕੁਝ ਤੇਰਾ ਦਿੱਤਾ ਹੋਇਆ ਹੀ ਮੈਨੂੰ ਮਿਲਿਆ ਹੈ॥ ੪॥ ੨੯॥ ੯੯॥

## ਸਿਰੀਰਾਗੁ ਮਹਲਾ ੫ ॥

ਇਸ ਸ਼ਬਦ ਦੁਆਰਾ ਸੰਤਾਂ ਨੂੰ ਤੇ ਗ੍ਰਿਹਸਤੀਆਂ ਨੂੰ ਸਾਂਝਾ ਉਪਦੇਸ਼ ਦਿੰਦੇ ਹਨ।

## ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ ॥

ਹੇ ਸੰਤ ਜਨੋ, ਹੇ ਭਾਈਓ ! ਸੁਨਣਾ ਕਰੋ, ਜਦ ਵੀ ਛੁਟਕਾਰਾ ਹੋਣਾ ਹੈ ਤਾਂ ਸੱਚੇ ਨਾਮ ਕਰਕੇ ਹੀ ਹੋਣਾ ਹੈ।

ਅਥਵਾ:-ਹੇ ਭਾਈਓ ਸੰਤ ਜਨਾਂ ਪਾਸੋਂ ਸੱਚਾ ਨਾਮ ਸੁਨਣਾ ਕਰੋ, ਤਾਂ ਜਮਾਂ ਤੋਂ ਛੁਟਕਾਰਾ ਹੋਵੇਗਾ।

## ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥

ਗੁਰੂ ਜੀ ਦੇ ਚਰਣ ਸੇਵਨੇ ਕਰਕੇ ਤੀਰਥ=ਪਵਿੱਤ੍ਰ ਰੂਪ ਹਰੀ ਦਾ ਨਾਮ ਪ੍ਰਾਪਤ ਹੁੰਦਾ ਹੈ।

## ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥ ੧ ॥

ਨਾਮ ਦੇ ਪ੍ਰਤਾਪ ਕਰਕੇ ਅੱਗੇ ਪ੍ਰਲੋਕ ਦਰਗਾਹ ਵਿਚ ਮਾਨਤਾ ਹੁੰਦੀ ਹੈ, ਅਤੇ ਨਿਥਾਵੇਂ ਜੀਵ ਨੂੰ ਇਸ

ਲੋਕ ਵਿਚ ਵੀ ਥਾਂ ਮਿਲਦੀ ਹੈ॥ ੧॥

[ਪੰਨਾ ੫੩]

## ਭਾਈ ਰੇ ਸਾਚੀ ਸਤਿਗੁਰ ਸੇਵ॥

ਹੇ ਭਾਈ! ਸਤਿਗੁਰਾਂ ਦੀ ਸੇਵਾ ਕਰਨੀ ਸੱਚੀ ਹੈ।

## ਸਤਿਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ॥ ੧॥ ਰਹਾਉ॥

ਸਤਿਗੁਰਾਂ ਦੀ ਤੁਠੈ=ਪ੍ਰਸੰਨਤਾ ਕਰਕੇ ਪੂਰਨ ਅਲਖ ਅਭੇਵ ਪ੍ਰਮਾਤਮਾ ਪਾ ਲਈਦਾ ਹੈ॥ ੧॥ ਰਹਾਉ॥

## ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ॥

ਸਤਿਗੁਰਾਂ ਦੇ ਉੱਪਰੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਮੈਨੂੰ ਸੱਚ ਨਾਮ ਦਿੱਤਾ ਹੈ।

## ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ॥

ਮੈਂ ਰਾਤ ਦਿਨ ਸੱਚ ਨੂੰ ਸਲਾਹੁੰਦਾ ਹਾਂ, ਅਤੇ ਸੱਚੇ ਪ੍ਰਭੂ ਦੇ ਹੀ ਗੁਣ ਗਾਉਂਦਾ ਹਾਂ।

## ਸਚੁ ਖਾਣਾ ਸਚੁ ਪੈਨਣਾ ਸਚੇ ਸਚਾ ਨਾਉ॥ ੨॥

ਜਿਨ੍ਹਾਂ ਨੇ ਸੱਚੇ ਪ੍ਰਭੂ ਦਾ ਸੱਚ ਨਾਮ ਜਪਿਆ ਹੈ, ਉਸ ਦਾ ਖਾਣਾ ਭੀ ਸਚੁ=ਸਫਲਾ ਹੈ, ਉਸ ਦਾ ਪੈਨਣਾ ਭੀ ਪਫਲਾ ਹੈ।

ਅਥਵਾ:-ਹਰੀ ਨਾਮ ਦਾ ਖਾਣਾ=ਜਪਣਾ ਭੀ ਸਫਲਾ ਹੈ, ਅਤੇ ਹਰੀ ਨਾਮ ਦਾ ਪੈਨ੍ਣਾ=ਸ੍ਰਵਨ ਕਰਨਾ ਭੀ ਸਫਲਾ ਹੈ॥ ੨॥

## ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ॥

ਸਾਸਿ ਗਿਰਾਸਿ=ਬਾਹਰ ਅੰਦਰ ਸੁਾਸ ਆਉਂਦਿਆਂ ਜਾਂਦਿਆਂ,

ਅਥਵਾ:-ਸੁਾਸ ਲੈਂਦਿਆਂ ਤੇ ਗਿਰਾਸਿ=ਭੋਜਨ ਖਾਂਦਿਆਂ ਹਰੀ ਨਾਮ ਭੁੱਲਦਾ ਨਹੀਂ ਹੈ ਇਸ ਕਰਕੇ ਗੁਰਾਂ ਦੀ ਆਪਣੀ ਸਫਲ ਮੂਰਤੀ ਹੈ।

## ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ॥

ਗੁਰੂ ਜੇਡਾ ਹੋਰ ਕੋਈ ਨਹੀਂ ਦਿਸਦਾ, ਇਸ ਲਈ ਅੱਠੇ ਪਹਿਰ ਤਿਸ ਗੁਰੂ ਨੂੰ ਮੈਂ ਜਪਦਾ ਹਾਂ।

## ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ॥ ੩॥

ਗੁਰੂ ਕਿਰਪਾ ਦ੍ਰਿਸ਼ਟੀ ਕਰਨ, ਤਾਂ ਗੁਣਾਂ ਦੇ ਤਾਸਿ=ਖਜ਼ਾਨੇ ਪ੍ਰਭੂ ਦਾ ਸੱਚਾ ਨਾਮ ਪਾਈਦਾ ਹੈ॥ ੩॥

## ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥

ਗੁਰੂ ਤੇ ਪਰਮੇਸ਼ਰ ਦੋਨੋਂ ਇਕ ਰੂਪ ਹਨ, ਗੁਰੂ ਸਭਨਾਂ ਵਿਚ ਸਮਾ ਰਿਹਾ ਹੈ,

ਵਾ:-ਗੁਰੂ ਦਾ ਜਸ ਸਾਰਿਆਂ ਵਿਚ ਸਮਾ ਰਿਹਾ ਹੈ।

## ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ॥

ਜਿਸ ਨੂੰ ਪੂਰਬਲੇ ਜਨਮ ਦੇ ਕੀਤੇ ਹੋਇ ਕਰਮਾਂ ਦਾ ਲੇਖ ਲਿਖਿਆ ਹੋਇਆ ਫਲ ਦੇਣ ਨੂੰ ਪ੍ਰਾਪਤ ਹੋਇਆ ਹੈ ਉਹੀ ਪੁਰਸ਼ ਨਾਮ ਨੂੰ ਧਿਆਉਂਦਾ ਹੈ।

## ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥ ੪ ॥ ੩੦ ॥ ੧੦੦ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ, ਜੋ ਪੁਰਸ਼ ਗੁਰੂ ਦੀ ਸ਼ਰਨ ਵਿਚ ਆਗਤੀ=ਆਇਆ ਹੈ, ਉਹ ਮਰ ਕੇ ਫਿਰ ਜੂਨੀਆਂ ਵਿਚ ਆਉਂਦਾ ਜਾਂਦਾ ਨਹੀਂ ਹੈ॥ ੪॥ ੩੦॥ ੧੦੦॥

**ਨੋਟ** :- ੩੩ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ੩੧ ਸ਼ਬਦ ਸ੍ਰੀ ਗੁਰੂ ਅਮਰਦਾਸ ਜੀ ਦੇ, ੬ ਸ਼ਬਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ, ੩੦ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਦੇ, ਇਸ ਹਿਸਾਬ ਨਾਲ ਇਥੋਂ ਤੱਕ ਕੁੱਲ ੧੦੦ ਸ਼ਬਦ ਆਇਆ ਹੈ। ਇਸ ਕਰਕੇ ੧੦੦ ਅੰਕ ਲਗਾਇਆ ਹੈ।

## ੧ੴ ਸਤਿਗੁਰ ਪ੍ਰਸਾਦਿ ॥

## ਸਿਰੀਰਾਗੁ ਮਹਲਾ ੧ ਘਰੁ ੧ ਅਸਟਪਦੀਆ ॥

**ਉਥਾਨਕਾ**:-ਇਕ ਦਿਨ 'ਭਾਈ ਮਰਦਾਨੇ' ਨੇ ਬੇਨਤੀ ਕੀਤੀ ਆਪ ਜੀ ਦੀ ਕਿਰਪਾ ਨਾਲ ਬੜੇ ਬੜੇ ਅਸਥਾਨ ਅਤੇ ਤੀਰਥ ਵੇਖੇ ਹਨ। ਪਰ ਮੁਸਲਮਾਨ ਜਿਸਨੂੰ ਖੁਦਾ ਦਾ ਘਰ ਆਖਦੇ ਹਨ। ਉਸ 'ਮੱਕੇ' ਦੇ ਦਰਸ਼ਨ ਨਹੀਂ ਕੀਤੇ, ਆਪ ਕਿਰਪਾ ਕਰਕੇ ਵਿਖਾ ਦਿਉ। ਹਜ਼ੂਰ ਨੇ ਕਿਹਾ ਉਹ ਤਾਂ ਬਹੁਤ ਦੂਰ ਹੈ ਉਥੇ ਜਾਣਾ ਬੜਾ ਕਠਨ ਹੈ, ਮਰਦਾਨੇ ਕਿਹਾ-ਆਪ ਜੀ ਲਈ ਕੋਈ ਕਠਨ ਨਹੀਂ, ਜੇ ਆਪ ਜੀ ਨੇ ਦਰਸ਼ਨ ਨਾ ਕਰਵਾਇਆ ਤਾਂ ਕੌਣ ਕਰਾਵੇਗਾ। ਮਰਦਾਨੇ ਨੇ ਬੇਨਤੀ ਪ੍ਰਵਾਨ ਕਰਕੇ ਹਜ਼ੂਰ ਚਲ ਪਏ। ਸਰੀਰ ਉੱਪਰ ਨੀਲੇ ਰੰਗ ਦੇ ਕੱਪੜੇ ਪਾਏ, ਬਗਲ ਵਿਚ ਕਿਤਾਬ, ਸਿਰ ਤੇ ਟੋਪੀ, ਹੱਥ ਵਿਚ ਸੋਟਾ, ਗਲ ਵਿਚ ਜਨੇਊ, ਮੱਥੇ ਤੇ ਤਿਲਕ, ਭਾਈ ਬਾਲੇ ਨੂੰ ਅਸਥਾਵਾ ਤੇ ਮੁਸੱਲਾ ਫੜਾ ਦਿੱਤਾ। ਚਲਦੇ ਚਲਦੇ ਚੋਜੀ ਪ੍ਰੀਤਮ ਭੱਖਰ ਸੱਖਰ ਆ ਪਹੁੰਚੇ ਜਿੱਥੇ ਅੱਗੇ ਮੁਲਤਾਨ ਆਦਿਕਾਂ ਦੇ ਪੀਰ ਇਕੱਠੇ ਹੋ ਕੇ ਬੈਠੇ ਹੋਏ ਸਨ ਮੱਕੇ ਜਾਣ ਲਈ। ਓਥੇ ਬੈਠਿਆ ਉਨ੍ਹਾਂ ਪੀਰਾਂ ਨਾਲ ਕਾਫੀ ਵਿਚਾਰ ਹੋਈ, ਰਾਤ ਪੈਣ ਤੇ ਸਾਰੇ ਸੌਂ ਗਏ ਉਹ ਹਾਜੀ ਸਵੇਰਸਾਰ ਹੀ ਗੁਰੂ ਜੀ ਨੂੰ ਛੱਡਕੇ ਆਪ ਤੁਰ ਗਏ। ਜਦ ਗੁਰੂ ਸਾਹਿਬ ਜੀ ਨੇ ਉੱਠ ਕੇ ਵੇਖਿਆ ਕਿ ਪੀਰ ਤਾਂ ਸਾਰੇ ਤੁਰ ਗਏ ਹਨ ਅਸੀਂ ਇਕੱਲੇ ਰਹਿ ਗਏ ਹਾਂ, ਫਿਰ ਮਰਦਾਨੇ ਨੂੰ ਕਿਹਾ ਉਥੇ ਹਿੰਦੂ ਤਾਂ ਕੋਈ ਜਾ ਨਹੀਂ ਸਕਦਾ ਤੂੰ ਮਕੇ ਜਾਣ ਦਾ ਸੰਕਲਪ ਛੱਡ ਦੇ, ਮਰਦਾਨੇ ਨੇ ਕਿਹਾ ਗੁਰੂ ਜੀ ਆਪ ਜੀ ਨੂੰ ਕੋਈ ਨਹੀਂ ਰੋਕ ਸਕਦਾ ਆਪ ਜ਼ਰੂਰ ਚਲੋ। ਹਜ਼ੂਰ ਨੇ ਕਿਹਾ ਰਬਾਬ ਲੈ ਕੇ, ਪ੍ਰਭੂ ਦਾ ਜਸ ਗਾ ਉਹ ਪ੍ਰਭੂ ਤੇਰੀ ਆਸ ਪੂਰੀ ਕਰੇਗਾ। ਹਜ਼ੂਰ ਦੀ ਆਗਿਆ ਮੰਨਕੇ ਸ਼ਬਦ ਗਾਇਆ ਭੋਗ ਪੈ ਜਾਣ ਤੇ ਅੱਖਾਂ ਖੋਲੀਆਂ ਤਾਂ ਕੀ ਵੇਖਦਾ ਹੈ ਕਿ ਮੱਕੇ ਵਿਚ ਬੈਠੇ ਹਾਂ ਹਜ਼ੂਰ ਨੇ ਕਿਹਾ ਮਰਦਾਨਿਆਂ ਰੱਜ ਕੇ ਦਰਸ਼ਨ ਕਰ ਲੈ। ਰਾਤ ਪਈ ਫਿਰ ਗੁਰੂ ਜੀ 'ਮੱਕੇ' ਵੱਲ ਚਰਨ ਕਰਕੇ ਸੌ ਗਏ ਸਵੇਰ ਸਾਰ ਜਦ 'ਜੀਵਣ' ਨਾਮੇ ਕਾਜ਼ੀ ਸੇਵਾ ਕਰਨ ਲਈ ਆਇਆ ਤਾਂ ਵੇਖਕੇ ਆਖਦਾ ਹੈ-ਕਿਹੜਾ ਸੁਤ ਕੁਫਰ ਕੁਫਾਰੀ। ਗੁਰੂ ਜੀ ਨੇ ਬੜੇ ਪ੍ਰੇਮ ਨਾਲ ਕਿਹਾ, ਅਸੀਂ ਥੱਕੇ ਹੋਇ ਸਾਂ ਸਾਨੂੰ ਨਹੀਂ ਪਤਾ ਲੱਗਾ, ਜਿਸ ਪਾਸੇ ਮੱਕਾ ਨਹੀਂ ਹੈ ਤੂੰ ਸਾਡੇ ਚਰਨ ਉਸ ਪਾਸੇ ਕਰਦੇ-ਜਦ ਕਾਜ਼ੀ ਨੇ ਟੰਗਾਂ ਤੋਂ ਫੜ ਕੇ ਘਸੀਟਿਆ ਜਿਥੇ ਪੈਰ ਰੱਖੇ ਮੱਕਾ ਓਸੇ ਪਾਸੇ ਫਿਰਦਾ ਜਾਵੇ ਤਾਂ ਕਾਜ਼ੀ ਨੇ ਸਮਝਿਆ ਇਹ ਕੋਈ ਸ਼ਕਤੀਵਾਨ ਹੈ ਇਸ ਪਾਸੋਂ ਕੋਈ ਮੁਰਾਦ ਹਾਸਲ ਕਰੀਏ, ਕਾਜ਼ੀ ਨੇ ਪੁੱਛਿਆ ਉਹ ਅੱਲਾ ਕੈਸਾ ਹੈ ? ਹਜ਼ੂਰ ਨੇ ਕਿਹਾ-

**'ਬਾਬਾ ਅਲਹੁ ਅਗਮ ਅਪਾਰੁ ॥'**

ਹੇ ਭਾਈ ਉਹ ਅੱਲਾ ਅਗਮ=ਖੌਫ ਤੋਂ ਰਹਿਤ ਹੈ ਤੇ ਅਪਾਰੁ=ਪਾਰਾਵਾਰ ਤੋਂ ਰਹਿਤ ਹੈ। ਫਿਰ ਕਾਜ਼ੀ ਨੇ ਪੁੱਛਿਆ ਉਸਦੀ ਪ੍ਰਾਪਤੀ ਕਿਵੇਂ ਹੁੰਦੀ ਹੈ? *ਉੱਤਰ:-*

## ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ॥

**ਪਹਿਲਾ ਅਰਥ:**-ਪ੍ਰਮੇਸ਼ਰ ਦੇ ਨਾਮਾਂ ਨੂੰ ਆਖ ਆਖਕੇ ਮਨ ਪਾਸੋਂ ਵਾਵਣਾ=ਉਚਰਾਵਨਾ ਕਰਾਵੇ ਜਿਉਂ ਜਿਉਂ ਵਾਇ=ਉਚਰਾਵਣਾ ਜਾਪੈ=ਜਾਣੇਗਾ ਤਿਉਂ ਤਿਉਂ ਅਨੰਦ ਹੋਵੇਗਾ।

**ਦੂਜਾ ਅਰਥ:**-ਆਖਿ=ਆਖਣੇ ਵਾਲਾ ਹੋ ਕੇ ਪ੍ਰਮੇਸ਼ਰ ਦੇ ਨਾਮ ਨੂੰ ਆਖ ਕੇ ਮਨੁ ਵਾਵਣਾ=ਮਨਨ ਕਰਨਾ ਜਾਣੇ, ਜਿਉਂ ਜਿਉਂ ਮਨਨ ਕਰਨਾ ਜਾਣੇਗਾ ਤਿਉਂ ਤਿਉਂ ਅਨੰਦ ਹੋਵੇਗਾ।

**ਤੀਜਾ ਅਰਥ:**-ਆਖਿ=ਅਖਿਆਣਾਂ ਨੂੰ ਆਖ ਕੇ ਮਨ ਨੂੰ ਵਾਵਣਾ=ਮਾਂਜਨਾ ਕਰੇ ਜਿਉਂ ਜਿਉਂ ਮਨ ਨੂੰ ਵਾਇ=ਮਾਂਜਨਾ ਜਾਪੈ=ਜਾਣੈਗਾ ਤਿਉਂ ਤਿਉਂ ਆਨੰਦ ਹੋਵੇਗਾ।

**ਚੌਥਾ ਅਰਥ:**- ਆਖਿ=ਨਾਮ ਨੂੰ ਆਖਿ=ਕਹਿਕੇ ਮਨ ਦਾ ਕਠੋਰ ਸੁਭਾਅ ਵਾਵਣਾ=ਗੁਆਣਾ ਕਰੇ, ਜਿਉਂ ਜਿਉਂ ਮਨ ਦਾ ਕਠੋਰ ਸੁਭਾਅ ਗੁਆਣਾ ਜਾਪੈ=ਜਾਣੇਗਾ ਤਿਉਂ ਤਿਉਂ ਆਨੰਦ ਹੋਵੇਗਾ।

**ਪੰਜਵਾਂ ਅਰਥ:**-ਜਿਨ੍ਹਾਂ ਨੇ ਪ੍ਰਭੂ ਦੇ ਨਾਮ ਨੂੰ ਆਖਿਆ ਹੈ, ਉਨ੍ਹਾਂ ਦੁਆਰੇ ਆਖ ਕੇ ਮਨ ਨੂੰ ਵਾਵਣਾ=ਸੂਖਮ ਕਰੇ, ਜਿਉਂ ਜਿਉਂ ਮਨ ਨੂੰ ਵਾਇ=ਸੂਖਮ ਕਰਨਾ ਜਾਣੇਗਾ ਤਿਉਂ ਤਿਉਂ ਆਨੰਦ ਹੋਵੇਗਾ।

ਨੋਟ :- 'ਵਾਵਣਾ' ਦਾ ਅਰਥ ਗੁਆਣਾ ਅੱਗੇ ਭੀ ਆਉਂਦਾ ਹੈ।

*ਯਥਾ :-ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ॥ (ਵਡਹੰਸ ਮਹਲਾ ੧, ਪੰਨਾ ੫੬੬)*

## ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ॥

ਜਿਸ ਪ੍ਰਮੇਸ਼ਰ ਦੇ ਨਾਮ ਨੂੰ ਵਾਇ=ਉਚਾਰ ਕੇ, ਵਾ ਮਨਨ ਕਰਕੇ ਸੁਨਾਵਣਾ ਹੈ, ਉਹ ਪ੍ਰਮਾਤਮਾ ਕੇਡਾ ਕੁ ਵੱਡਾ ਹੈ, ਅਤੇ ਉਸ ਦੇ ਰਹਿਣ ਦਾ ਥਾਂ ਕਿਤੁ=ਕੇਹੜਾ ਹੈ? *ਗੁਰ ਉੱਤਰ:-*

ਜਿਸ ਨੂੰ ਉਚਾਰ ਕੇ ਵਾ ਮਨਨ ਕਰਕੇ ਵਾ ਮਨ ਨੂੰ ਮਾਂਜ ਕੇ ਵਾ ਮਨ ਨੂੰ ਸੂਖਮ ਕਰਕੇ ਸੁਨਾਵਣਾ ਹੈ ਉਹ ਕੇਡਾ ਕੁ ਵੱਡਾ ਕਹੀਏ, ਅਤੇ ਇਦੰਮਿਥ ਕਰਕੇ ਉਸ ਦਾ ਕਿਹੜਾ ਥਾਂ ਕਹੀਏ, ਕਿਉਂਕਿ ਸਾਰੇ ਉਸੇ ਦੇ ਅਸਥਾਨ ਹਨ, ਪੁਨਾ ਕਾਜ਼ੀ ਨੇ ਕਿਹਾ-ਉਸਦਾ ਅੰਤ ਕਿਸੀ ਨੇ ਪਾਇਆ ਹੈ ਕਿ ਨਹੀਂ? *ਗੁਰ ਉੱਤਰ:-*

## ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ॥੧॥

ਜਿਤਨੇ ਕੁ ਉਸ ਪ੍ਰਭੂ ਦੇ ਜਸ ਨੂੰ ਆਖਣ ਵਾਲੇ ਹਨ, ਉਹ ਸਾਰੇ ਹੀ ਬਿਰਤੀ ਲਗਾ ਕੇ ਆਖ ਰਹੇ ਹਨ, ਪਰ ਉਸ ਦਾ ਅੰਤ ਕਿਸੇ ਨੇ ਨਹੀਂ ਪਾਇਆ॥ ੧॥

## ਬਾਬਾ ਅਲਹੁ ਅਗਮ ਅਪਾਰੁ॥

ਬਾਬਾ=ਹੇ ਭਾਈ ਉਹ ਅੱਲਾ ਪ੍ਰਮਾਤਮਾ ਅਗਮ=ਖੌਫ ਤੋਂ ਰਹਿਤ ਹੈ, ਅਤੇ ਅਪਾਰੁ=ਪਾਰਾਵਾਰ ਤੋਂ ਰਹਿਤ ਹੈ, ਵਾ ਅਪਾਰੁ=ਬਿਅੰਤ ਗੁਣਾਂ ਵਾਲਾ ਹੈ।

## ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ॥੧॥ ਰਹਾਉ॥

ਉਸ ਦੀ ਨਾਈ=ਵਡਿਆਈ ਪਾਕੀ=ਪਵਿੱਤ੍ਰ ਹੈ, ਉਸ ਦੇ ਰਹਿਣ ਦਾ ਸਚਖੰਡ, ਸਤਸੰਗ, ਸਰੂਪ ਅਸਥਾਨ

ਭੀ ਪਾਕ=ਪਵਿੱਤ੍ਰ ਹੈ। ਉਹ ਸੱਚਾ ਪ੍ਰਭੂ ਸਾਰਿਆਂ ਦੀ ਪਰਵਦਿਗਾਰੁ=ਪਾਲਣਾ ਕਰਨ ਵਾਲਾ ਹੈ॥ ੧॥ ਰਹਾਉ॥

## ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ॥

ਇਹ ਨ ਜਾਪੀ=ਨਹੀਂ ਜਾਣਿਆ ਜਾਂਦਾ, ਜੋ ਤਿਸ ਦਾ ਹੁਕਮ ਕੇਤੜਾ=ਕੇਡਾ ਕੁ ਹੈ, ਅਤੇ ਨਾ ਹੀ ਕੋਈ ਲਿਖ ਜਾਣਦਾ ਹੈ। ਕਾਜ਼ੀ ਨੇ ਕਿਹਾ ਕਵੀ ਲੋਕ ਤਾਂ ਕਹਿ ਸਕਦੇ ਹੋਣਗੇ ? *ਗੁਰ ਉੱਤਰ:-*

## ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ॥

ਜੇਕਰ ਬਿਆਸ ਵਸ਼ਿਸ਼ਟ ਆਦਿਕ ਸੈਂਕੜੇ ਸਾਇਰ=ਕਵੀ ਭੀ ਮੇਲੀਅਹਿ=ਇਕੱਠੇ ਕਰ ਲਈਏ, ਤਾਂ ਤਿਲ ਮਾਤ੍ਰ ਵੀ ਤਿਸਦੀ ਰੋਇ=ਸੋਭਾ ਨੂੰ ਨਹੀਂ ਪੁੱਜ ਸਕਦੇ। ਵਾ:-ਏਕੋਹੰ ਬਹੁ ਸ਼ਯਾਮ ਪਰਜਾ ਯੇਯ, ਇਸ ਰੋਇ=ਬਾਣੀ ਨੂੰ ਤਿਲ ਮਾਤ੍ਰ ਵੀ ਨਹੀਂ ਪੁੱਜ ਸਕਦੇ।

*ਅਥਵਾ:-*ਰੋਇ=ਬਾਣੀ ਭਾਵ ਸੁਰੱਸਤੀ ਭੀ ਤਿਲ ਮਾਤ੍ਰ ਉਸਦੀ ਸੋਭਾ ਨੂੰ ਨਹੀਂ ਪੁੱਜ ਸਕਦੀ।

*ਅਥਵਾ:-*ਰੋਇ=ਜਤਨ ਤਾਂ ਬਹੁਤ ਕਰਦੇ ਹਨ, ਪਰ ਸੋਭਾ ਕਹਿ ਨਹੀਂ ਸਕਦੇ ਇਸ ਲਈ ਸਾਰੇ ਰੋਂਦੇ ਰਹਿੰਦੇ ਹਨ।

## ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ॥ ੨॥

ਵੇਦਾਂ ਸ਼ਾਸਤ੍ਰਾਂ ਤੋਂ; *ਅਥਵਾ:-* ਸੰਤਾਂ ਮਹਾਤਮਾਂ ਪਾਸੋਂ ਸੁਣ ਸੁਣਕੇ ਸਾਰੇ ਉਸਦੀ ਸੋਇ=ਸੋਭਾ ਨੂੰ ਆਖਦੇ ਹਨ, ਪਰ ਉਸਦੀ ਕੀਮਤ ਕਿਸੀ ਨੇ ਨਹੀਂ ਪਾਈ॥ ੨॥

## ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ॥

ਪੀਰ=ਮੁਸਲਮਾਣਾਂ ਦੇ ਗੁਰੂ, ਪੈਕਾਮਰ=ਰੱਬ ਦਾ ਪੈਗਾਮ (ਸੁਨੇਹਾ) ਲਿਆਣ ਵਾਲੇ ਮਹੰਮਦ ਆਦਿਕ, ਸਾਲਕ=ਗਿਆਨਵਾਨ, ਸਾਕ=ਸਿਦਕ ਵਾਲੇ ਜਗਿਆਸੂ, ਸੁਹਦੇ=ਗਰੀਬ, ਵਾ ਸੋਹਦਾ ਇਕ ਭੇਖ ਹੈ, ਅਤੇ ਸ਼ਹੀਦ=ਜੁੱਧ ਵਿਖੇ ਸਨਮੁਖ ਲੜ ਕੇ ਸਰੀਰ ਤਿਆਗਣ ਵਾਲੇ।

## ਸੇਖ ਮਸਾਇਕ ਕ਼ਾਜੀ ਮੁਲਾ ਦਰਿ ਦਰਵੇਸ ਰਸੀਦ॥

ਮੁਸਲਮਾਣਾਂ ਦੇ ਮੱਤ ਵਿਚੋਂ ਸੇਖ ਵੱਡੇ ਹੁੰਦੇ ਹਨ, ਮਸਾਇਕ=ਮੇਹਨਤਾਂ ਕਰਨ ਵਾਲੇ, ਕਾਜੀ=ਨਿਆਂ ਕਰਨ ਵਾਲੇ, ਮੁਲਾ=ਲੜਕਿਆਂ ਨੂੰ ਮਸੀਤੇ ਪੜ੍ਹਾਣ ਵਾਲੇ, ਇਨ੍ਹਾਂ ਸਾਰਿਆਂ ਵਿਚੋਂ ਜੋ ਰੱਬ ਦੇ ਦਰਵਾਜ਼ੇ ਦੇ ਦਰਵੇਸ=ਫਕੀਰ ਹੋਏ ਹਨ,ਉਹ ਰੱਬ ਦੇ ਪਾਸ ਰਸੀਦ=ਪਹੁੰਚ ਗਏ ਹਨ।

## ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ॥ ੩॥

ਭਾਵੇਂ ਖੁਦਾ ਵੱਲੋਂ ਉਨ੍ਹਾਂ ਨੂੰ ਅਗਲੀ=ਬਹੁਤੀ ਬਰਕਤ ਮਿਲਦੀ ਹੈ, ਫਿਰ ਵੀ ਉਹ ਦਰੂਦ=ਬੇਨਤੀਆਂ ਦੇ ਸ਼ਬਦ ਪੜ੍ਹਦੇ ਰਹਿੰਦੇ ਹਨ॥ ੩॥

## ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ॥

ਪ੍ਰਮਾਤਮਾ ਨਾ ਕਿਸੇ ਪਾਸੋਂ ਪੁੱਛ ਕੇ ਜਗਤ ਨੂੰ ਸਾਜਦਾ ਹੈ, ਨਾ ਹੀ ਕਿਸੇ ਪਾਸੋਂ ਪੁੱਛ ਕੇ ਢਾਹੁੰਦਾ ਹੈ, ਨਾ ਹੀ ਕਿਸੇ ਪਾਸੋਂ ਪੁੱਛ ਕੇ ਦੇਂਦਾ ਲੈਂਦਾ ਹੈ।

## ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ॥

ਆਪਣੀ ਕੁਦਰਤਿ=ਸ਼ਕਤੀ ਨੂੰ ਆਪ ਹੀ ਜਾਣਦਾ ਹੈ, ਅਤੇ ਆਪ ਹੀ ਸ੍ਰਿਸ਼ਟੀ ਦੇ ਸਾਰੇ ਕਾਰਨਾਂ ਨੂੰ ਕਰਦਾ ਹੈ।

*ਅਥਵਾ:-*ਆਪ ਹੀ ਸਾਰੇ ਕਰਣੁ=ਸਾਧਨਾਂ ਨੂੰ ਕਰਦਾ ਹੈ।

## ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ॥ ੪॥

ਉਹ ਪ੍ਰਮਾਤਮਾ ਸਾਰਿਆਂ ਨੂੰ ਆਪਣੀ ਨਿਗਾਹ ਕਰਕੇ ਵੇਖਦਾ ਹੈ, ਪਰ ਜਿਹੜਾ ਮਨੁੱਖ ਉਸ ਨੂੰ ਭਾਂਵਦਾ ਹੈ, ਵਾ ਉਸ ਨੂੰ ਚਾਹੁੰਦਾ ਹੈ, ਵਾ ਉਸਦਾ ਭਾਵੈ=ਭਾਣਾ ਮੰਨਦਾ ਹੈ ਤੇ ਦੇਇ=ਤਿਸ ਨੂੰ ਨਾਮ ਦੀ ਦਾਤ ਦੇਂਦਾ ਹੈ॥ ੪॥

## ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ॥

ਉਸਦੀਆਂ ਥਾਵਾਂ=ਜਗ੍ਹਾਂ ਦੇ ਨਾਂ ਨਹੀਂ ਜਾਣੇ ਜਾਂਦੇ।

*ਅਥਵਾ:-*ਉਸ ਦੇ ਥਾਂ ਤੇ ਨਾਂ ਨਹੀਂ ਜਾਣੇ ਜਾਂਦੇ, ਇਹ ਪਤਾ ਲਹੀਂ ਲੱਗਦਾ ਜੋ ਨਾਮਾਂ ਵਿਚੋਂ ਉਸ ਦਾ ਨਾਮ ਕੇਡਾ ਕੁ ਹੈ।

## ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ॥

ਜਿਸ ਜਗ੍ਹਾਂ ਤੇ ਮੇਰਾ ਪਾਤਸ਼ਾਹ ਪ੍ਰਮੇਸ਼ਰ ਵਸਦਾ ਹੈ, ਉਹ ਥਾਂ ਕੇਡਾ ਕੁ ਵੱਡਾ ਹੈ? *ਉੱਤਰ:-*

## ਅੰਬੜਿ ਕੋਇ ਨ ਸਕਈ ਹਉ ਕਿਸਨੋ ਪੁਛਣਿ ਜਾਉ॥ ੫॥

ਉਥੋਂ ਤੱਕ ਕੋਈ ਅੰਬੜਿ=ਪਹੁੰਚ ਨਹੀਂ ਸਕਦਾ, ਹਉ=ਮੈਂ ਕਿਸ ਕੋਲੋਂ ਜਾ ਕੇ ਪੁੱਛਣਾ ਕਰਾਂ॥ ੫॥

## ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ॥

ਉਹ ਪ੍ਰਮਾਤਮਾ ਜੇਕਰ ਕਿਸੇ ਨੂੰ ਵੱਡਾ ਕਰ ਦੇਂਦਾ, ਤਾਂ ਵਰਨ ਨੂੰ ਵਰਨ ਅਤੇ ਅਵਰਨ ਨੂੰ ਅਵਰਨ ਨਹੀਂ ਸੀ ਭਾਂਵਨਾ। ਪੁਨਾ ਕਾਜ਼ੀ ਨੇ ਕਿਹਾ-ਉਹ ਪ੍ਰਮਾਤਮਾ ਵਰਨ ਵਾਲਿਆਂ ਨੂੰ ਵੱਡਾ ਕਰਦਾ ਹੈ ਜਾਂ ਕਿ ਅਵਰਨ ਵਾਲਿਆਂ ਨੂੰ? *ਗੁਰ ਉੱਤਰ :-* ਹੇ ਕਾਜ਼ੀ ਜੇਕਰ ਉਹ ਪ੍ਰਮਾਤਮਾ ਕਿਸੇ ਨੂੰ ਵੱਡਾ ਕਰਨਾ ਚਾਹੇ, ਤਾਂ ਉਸ ਨੂੰ ਊਚੇ ਵਰਨਾਂ ਚੋਂ ਅਤੇ ਅਵਰਨਾ ਚੋਂ ਕੋਈ ਮਨੁੱਖ ਨਹੀਂ ਭਾਉਂਦਾ, ਉਂਹ ਤਾਂ ਪ੍ਰੇਮ ਦਾ ਭੁੱਖਾ ਹੈ।*

## ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ॥

ਸਾਰੀਆਂ ਵਡਿਆਈਆਂ ਵੱਡੇ ਪ੍ਰਮਾਤਮਾ ਦੇ ਹੱਥ ਵਿਚ ਹਨ, ਜਿਸ ਨੂੰ ਚਾਹੁੰਦਾ ਹੈ ਤਿਸ ਨੂੰ ਦੇਂਦਾ ਹੈ। ਕਿਉਂਕਿ ਉਸ ਦੀ ਨਿਗਾਹ ਵਿਚ ਊਚੀ ਜਾਤੀ ਵਾਲਿਆਂ ਦਾ ਕੋਈ ਲਿਹਾਜ਼ ਨਹੀਂ। ਜਿਵੇਂ ਪੰਪਾਸਰ ਵਾਲੇ ਮਹਾਤਮਾਂ ਆਪਣੀਆਂ ਕੁਟੀਆਂ ਹੀ ਸਵਾਰਦੇ ਰਹਿ ਗਏ ਪਰ ਸ੍ਰੀ ਰਾਮ ਚੰਦਰ ਜੀ ਅਵਰਨਾ ਚੋਂ ਜੋ ਭੀਲਣੀ ਸੀ ਉਸਦੇ ਘਰ ਚਲੇ ਗਏ।

---

**ਅਥਵਾ:-*ਜੇਕਰ ਪ੍ਰਭੂ ਆਪਣਾ ਆਪ ਦੇ ਕੇ ਕਿਸੇ ਵੱਡਾ ਕਰਦਾ ਹੈ, ਤਾਂ ਉਸ ਗੁਰਮੁਖ ਨੂੰ ਸਮਦ੍ਰਿਸ਼ਟੀ ਸੁਭਾਅ ਦੀ ਸ਼ਕਤੀ ਨਾਲ ਵਰਨ ਅਵਰਨ ਰੂਪ ਦੁੰਦਵਾਦ ਨਹੀਂ ਭਾਉਂਦਾ।*

## ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥ ੬ ॥

ਜਿਸ ਦੇ ਅੰਤਹ ਕਰਨ ਨੂੰ ਆਪਣੇ ਹੁਕਮ ਵਿਚ ਸਵਾਰਦਾ ਹੈ, ਤਿਸ ਨੂੰ ਫਲ ਦੇਣ ਲਗਿਆਂ ਚਸਾ ਭਰ ਵੀ ਢਿਲ=ਦੇਰ ਨਹੀਂ ਕਰਦਾ॥ ੬ ॥

## ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ ॥

ਸਭ ਕੋਈ ਉਸਦੇ ਜਸ ਨੂੰ ਬਹੁਤ ਤੋਂ ਬਹੁਤ ਆਖਦਾ ਹੈ, ਨਿਸ਼ਕਾਮ ਹੋ ਕੇ ਕੋਈ ਨਹੀਂ ਕਹਿੰਦਾ, ਲੈਣ ਦੇ ਵਿਚਾਰ ਨੂੰ ਮੁੱਖ ਰੱਖਕੇ ਆਖਦੇ ਹਨ ਭਾਵ ਸਕਾਮੀ ਹੋ ਕੇ ਉਸਦੇ ਜਸ ਦਾ ਵਰਨਣ ਕਰਦੇ ਹਨ, ਪਰ ਉਹ ਸਾਰਿਆਂ ਨੂੰ ਦੇ ਦੇਂਦਾ ਹੈ।

## ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ ॥

ਉਸ ਨੂੰ ਕੇਡਾ ਕੁ ਵੱਡਾ ਦਾਤਾ ਕਥਨ ਕਰੀਏ, ਜੋ ਖਾਣ ਪਾਣ ਦੇ ਕੇ ਸਭ ਦੀ ਸੰਭਾਲ ਕਰ ਰਿਹਾ ਹੈ। *ਅਥਵਾ:*-ਦੇ ਕੇ ਸਭ ਦੀ ਸੁਮਾਰਿ=ਗਿਣਤੀ ਕਰ ਰਿਹਾ ਹੈ ਕਿ ਕੋਈ ਰਹਿ ਨ ਜਾਵੇ।

## ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥ ੭ ॥ ੧ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਹੇ ਕਾਜ਼ੀ ! ਉਸ ਨੂੰ ਕਦੇ ਘਾਟਾ ਨਹੀਂ ਆਉਂਦਾ, ਤੇਰੇ=ਤਿਸਦੇ ਜੁਗਾਂ ਜੁਗਾਂ ਵਿਖ ਭੰਡਾਰੇ ਭਰੇ ਹੋਏ ਹਨ॥ ੭॥ ੧॥

## ਮਹਲਾ ੧ ॥ ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥

ਸਾਰੀਆਂ ਪਤੀ ਪ੍ਰਮਾਤਮਾ ਦੀਆਂ ਮਹੇਲੀਆ=ਇਸਤ੍ਰੀਆਂ ਹਨ, ਅਤੇ ਪਤੀ ਨੂੰ ਰੀਝਾਉਣ ਵਾਸਤੇ ਸਾਰੀਆਂ ਜੀਵਾਂ ਰੂਪ ਇਸਤ੍ਰੀਆਂ ਜਪ ਤਪ, ਵਾ ਕਰਮਾਂ ਰੂਪ ਸ਼ਿੰਗਾਰਾਂ ਨੂੰ ਕਰਦੀਆਂ ਹਨ।

[ਪੰਨਾ ੫੪]

## ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥

ਸਾਰੀਆਂ ਜੀਵਾਂ ਰੂਪ ਇਸਤ੍ਰੀਆਂ ਗਿਣਤੀ ਗਿਣਾਨ ਮਾਤ੍ਰ ਹੀ ਸੰਸਾਰ ਵਿਚ ਆਈਆਂ ਹਨ, ਕਿ ਅਸੀਂ ਵੀ ਪਤੀ ਪ੍ਰਮੇਸ਼ਰ ਦੀਆਂ ਇਸਤ੍ਰੀਆਂ ਹਾਂ, ਉਨ੍ਹਾਂ ਦਾ ਅੰਦਰੂਨੀ ਪ੍ਰੇਮ ਕੋਈ ਨਹੀਂ, ਕਿਉਂਕਿ ਸੂਹਾ=ਪਦਾਰਥਾਂ ਵਾਸਤੇ ਸੂਹਾ=ਪਖੰਡ ਵਾਲਾ ਵੇਸ ਕਰਦੀਆਂ ਹਨ ਜੋ ਵਿਕਾਰਾਂ ਦੀ ਉਤਪਤੀ ਕਰਨ ਵਾਲਾ ਹੈ।

## ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥ ੧ ॥

ਪਦਾਰਥਾਂ ਲਈ ਪਖੰਡ ਕਰਨ ਨਾਲ ਪ੍ਰਭੂ ਦਾ ਪ੍ਰੇਮ ਨਹੀਂ ਪਾਈਦਾ, ਪਾਜੁ=ਦਿਖਾਵੇ ਮਾਤ੍ਰ ਜੋ ਸ਼ਿੰਗਾਰ ਕਰਨਾ ਹੈ ਇਹ ਖੋਟਾ ਹੈ, ਅਤੇ ਇਸ ਜੀਵ ਨੂੰ ਖੁਆਰੁ=ਖਰਾਬ ਕਰਨ ਵਾਲਾ ਹੈ॥ ੧ ॥

## ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥

ਜੀਵ ਰੂਪ ਇਸਤ੍ਰੀ ਨੂੰ ਚਾਹੀਦਾ ਹੈ, ਕਿ ਹਰਿ ਜੀ ਪਤੀ ਨੂੰ ਇਸ ਪ੍ਰਕਾਰ ਰਾਵਨਾ ਕਰੇ, ਜਿਵੇਂ ਸੁਹਾਗਣਾਂ ਨਿਸ਼ਕਪਟ ਹੋ ਕੇ ਰਾਂਵਦੀਆਂ ਹਨ।

## ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ ॥ ੧ ॥ ਰਹਾਉ ॥

ਜਿਹੜੀ ਇਸਤ੍ਰੀ ਤਿਸ ਪ੍ਰਮੇਸ਼ਰ ਪਤੀ ਨੂੰ ਭਾਂਵਦੀ ਹੈ, ਵਾ ਚਾਹੁੰਦੀ ਹੈ, ਵਾ ਭਾਣਾ ਮੰਨਦੀ ਹੈ, ਓਹੀ ਸੁਹਾਗਣੀ ਹੈ, ਪਰਮੇਸ਼ਰ ਪਤੀ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਫਿਰ ਉਸ ਨੂੰ ਸਵਾਰ ਲੈਂਦਾ ਹੈ॥ ੧ ॥ ਰਹਾਉ ॥

## ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥

ਗੁਰ ਸ਼ਬਦ ਦੁਆਰਾ ਜੋ ਜਪ ਤਪ ਵਾ ਸ਼ੁਭ ਗੁਣਾਂ ਰੂਪੀ ਸ਼ਿੰਗਾਰ ਦੇ ਸਹਿਤ ਹੋਈ ਹੈ ਅਤੇ ਆਪਣਾ ਤਨ ਮਨ ਪਿਰੀ ਦੇ ਪਾਸ ਅਰਪਨ ਕੀਤਾ ਹੈ।

## ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥

ਦੋ ਹੱਥ ਜੋੜਕੇ ਖੜੀ='ਸਮਾਹਤ ਚਿੱਤ' ਹੋ ਕੇ ਪਤੀ ਵੱਲ ਤੱਕਦੀ ਰਹਿੰਦੀ ਹੈ, ਤੇ ਨਿਸ਼ਕਪਟ ਹੋ ਕੇ ਸੱਚੇ ਪਤੀ ਅੱਗੇ ਅਰਦਾਸਿ=ਬੇਨਤੀ ਕਰਦੀ ਹੈ।

## ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ ॥ ੨ ॥

**ਪਹਿਲਾ ਅਰਥ:**-ਉਹ ਜੀਵ ਰੂਪ ਇਸਤ੍ਰੀ ! ਲਾਲਿ=ਪਿਆਰੇ ਵਿਖੇ ਰੱਤੀ ਹੈ ਮਨ ਕਰਕੇ, ਸੱਚੇ ਦੇ ਡਰ ਵਿਚ ਵਸੀ ਹੈ ਤਨ ਕਰਕੇ, ਭਾਇ=ਪ੍ਰੇਮ ਵਿਚ ਰੱਤੀ ਹੈ ਬਾਣੀ ਕਰਕੇ, ਉਸ ਨੂੰ ਰਾਸਿ ਰੰਗਿ=ਸੱਚਾ ਆਨੰਦ ਪ੍ਰਾਪਤ ਹੋਇਆ ਹੈ।

**ਦੂਜਾ ਅਰਥ:**-ਜੋ ਲਾਲਿ ਰਤੀ=ਪ੍ਰੇਮ ਵਿਚ ਰੱਤੀ ਹੈ, ਓਹੀ ਸੱਚੇ ਦੇ ਡਰ ਵਿਚ ਵਸੀ ਹੈ, ਜੋ ਸੱਚੇ ਦੇ ਡਰ ਵਿਚ ਵਸੀ ਹੈ ਓਹੀ ਪਾਇ ਰਤੀ=ਗਿਆਨ ਵਿਚ ਤਦਾਕਾਰ ਹੋਈ ਹੈ ਜੋ ਗਿਆਨ ਵਿਚ ਰੱਤੀ ਹੈ ਉਸ ਨੂੰ ਰਾਸਿ ਰੰਗਿ=ਸੱਚਾ ਆਨੰਦ ਪ੍ਰਾਪਤ ਹੋਇਆ ਹੈ।

**ਤੀਜਾ ਅਰਥ:**-ਲਾਲਿ=ਪਿਆਰੇ ਪ੍ਰਭੂ ਦੇ ਨਾਮ ਵਿਚ ਰੱਤਕੇ ਜੋ ਸੱਚੇ ਦੇ ਭੈ ਵਿਚ ਵਸੀ ਹੈ ਉਸ ਮਹਾਤਮਾਂ ਦੇ ਚਰਨਾਂ ਵਿਚ ਰਹਿ ਕੇ ਜੋ ਜਗਿਆਸੂ ਰੂਪ ਇਸਤ੍ਰੀ ਭਾਇ ਰਤੀ=ਪ੍ਰੇਮ ਵਿਖੇ ਤਦਾਕਾਰ ਹੋਈ ਹੈ ਉਸ ਨੂੰ ਰੰਗਿ ਰਾਸਿ=ਸਚਾ ਅਨੰਦ ਪ੍ਰਾਪਤ ਹੋਇਆ ਹੈ।

**ਚੌਥਾ ਅਰਥ:**-ਭਾਇ=ਪ੍ਰੇਮ ਪੂਰਬਕ ਜੋ ਇਸਤ੍ਰੀ ਸੱਚੇ ਲਾਲਿ=ਪਿਆਰੇ ਦੇ ਭੈ ਵਿਚ ਰੱਤੀ ਭਰ ਵੀ ਵਸੀ ਹੈ ਉਹ ਰੱਤੀ ਰੰਗਿ ਰਾਸਿ=ਸਚੇ ਅਨੰਦ ਵਿਖੇ ਤਦਾਕਾਰ ਹੋਈ ਹੈ।

## ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥

ਉਹ ਇਸਤ੍ਰੀ ਪ੍ਰਿਅ=ਪਤੀ ਪ੍ਰਮਾਤਮਾ ਦੀ ਚੇਰੀ=ਦਾਸੀ ਕਹੀਦੀ ਹੈ, ਜੋ ਆਪਣਾ ਨਾਂ ਲਾਲੀ=ਦਾਸੀ ਮੰਨਦੀ ਹੈ।

*ਅਥਵਾ:*-ਜੋ ਦਾਸੀ ਭਾਵ ਦੇ ਸਹਿਤ ਹੋ ਕੇ ਨਾਮ ਨੂੰ ਮੰਨਦੀ ਹੈ, ਓਹੀ ਇਸਤ੍ਰੀ ਪਤੀ ਪ੍ਰਮਾਤਮਾ ਦੀ ਦਾਸੀ ਕਹੀਦੀ ਹੈ।

## ਸਾਚੀ ਪ੍ਰੀਤਿ ਨ ਤੂਟਈ ਸਾਚੇ ਮੇਲਿ ਮਿਲਾਉ ॥

ਜਿਸਦਾ ਸੱਚੇ ਗੁਰਾਂ ਨਾਲ ਮੇਲ ਮਿਲਾਪ ਹੋਇਆ ਹੈ, ਉਹਦੇ ਅੰਦਰੋਂ ਸੱਚੀ ਪ੍ਰੀਤੀ ਟੁੱਟਦੀ ਨਹੀਂ ਹੈ।

ਅਥਵਾ:-ਜਿਸ ਦੇ ਅੰਦਰੋਂ ਸੱਚੀ ਪ੍ਰੀਤੀ ਟੁੱਟਦੀ ਨਹੀਂ ਹੈ ਉਸ ਨੂੰ ਸੱਚੇ ਨੇ ਆਪਣੇ ਮੇਲ ਵਿਚ ਮਿਲਾ ਲਿਆ ਹੈ।

## ਸਬਦਿ ਰਤੀ ਮਨੁ ਵੇਧਿਆ ਹਉ ਸਦ ਬਲਿਹਾਰੈ ਜਾਉ ॥ ੩ ॥

ਜਿਸ ਦਾ ਮਨ ਰਤੀ ਭਰ ਵੀ ਗੁਰ ਉਪਦੇਸ਼ ਵਿਖੇ ਤਦਾਕਾਰ ਹੋਇਆ ਹੈ।

ਅਥਵਾ:-ਜਿਸਨੇ ਗੁਰ ਉਪਦੇਸ਼ ਵਿਖੇ ਰਤੀ=ਤਦਾਕਾਰ ਹੋ ਕੇ ਮਨ ਦੇ ਕਠੋਰ ਸੁਭਾਅ ਨੂੰ ਵੇਧਿਆ= ਵਿੰਨ੍ਹਿਆ ਹੈ, ਮੈਂ ਉਸ ਤੋਂ ਸਦਾ ਬਲਿਹਾਰ ਜਾਂਦੀ ਹਾਂ॥ ੩ ॥

## ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ ॥

ਉਹ ਜੀਵ ਰੂਪ ਇਸਤ੍ਰੀ ਰੰਡੀ ਨਹੀਂ ਬੈਠਦੀ, ਭਾਵ ਅਨੀਸ਼ਰਵਾਦੀ ਨਹੀਂ ਹੁੰਦੀ, ਜਿਹੜੀ ਸਤਿਗੁਰਾਂ ਦੇ ਉਪਦੇਸ਼ ਵਿਚ ਸਮਾਈ ਹੈ।

## ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ ॥

ਉਹ ਪਤੀ ਪ੍ਰਮਾਤਮਾ ਰੀਸਾਲੂ=ਸੁੰਦਰ ਤੇ ਨਉਤਨੋ=ਨਵੀਨ ਹੈ, ਉਹ ਸੱਚਾ ਪ੍ਰਭੂ ਨਾ ਜੰਮਦਾ ਹੈ ਨਾ ਮਰਦਾ ਹੈ।

## ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ ॥ ੪ ॥

ਰਜਾਇ=ਪ੍ਰਮੇਸ਼ਰ ਦੀ ਸੱਚੀ ਨਜ਼ਰ ਹੋਣ ਕਰੇ ਸੁਹਾਗਣਾਂ ਨਿੱਤ ਹੀ ਉਸ ਦੇ ਅਨੰਦ ਨੂੰ ਰਵੈ=ਭੋਗਦੀਆਂ ਹਨ॥ ੪ ॥

ਜਿਵੇਂ ਪ੍ਰਤੱਖ ਔਰਤਾਂ ਸ਼ਿੰਗਾਰ ਕਰਕੇ, ਪਤੀ ਨੂੰ ਪ੍ਰਸੰਨ ਕਰਦੀਆਂ ਹਨ ਤਿਵੇਂ ਪਰਮੇਸ਼ਰ ਪਤੀ ਨੂੰ ਪ੍ਰਸੰਨ ਕਰਨ ਵਾਸਤੇ ਸੁਹਾਗਣਾਂ ਨੇ ਕਿਹੜਾ ਸ਼ਿੰਗਾਰ ਕੀਤਾ ਹੈ ? ਗੁਰ ਉੱਤਰ:-

## ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ ॥

ਸੱਚ ਦਾ ਬੋਲਣਾ, ਸੱਚ ਦਾ ਨਿਸਚੇ ਕਰਨਾ, ਸੱਚ ਨਾਮ ਦਾ ਜਪਣਾ, ਏਹੋ ਧੜੀ=ਮੇਢੀਆਂ ਸੁਹਾਗਣ ਇਸਤ੍ਰੀ ਨੇ ਮਾਡੀਐ=ਬਣਾਈਆਂ ਹਨ। ਵਾ-ਧੜੀ ਇਕ ਕੰਨਾਂ ਦਾ ਗਹਿਣਾ ਭੀ ਹੁੰਦਾ ਹੈ, ਸੱਚ ਨਾਮ ਜਪਣੇ ਰੂਪ ਕੰਨਾਂ ਦਾ ਗਹਿਣਾ ਸੋਹਾਗਣ ਇਸਤ੍ਰੀ ਨੇ ਬਣਾਇਆ ਹੈ। ਅਤੇ ਪ੍ਰੇਮ ਰੂਪ ਕੱਪੜੇ ਦਾ ਸ਼ਿੰਗਾਰ ਕੀਤਾ ਹੈ।

ਅਥਵਾ:-ਪ੍ਰੇਮ ਰੂਪ ਕੱਪੜਾ ਤੇ ਜਪ ਤਪ ਰੂਪ ਸ਼ਿੰਗਾਰ ਕੀਤਾ ਹੈ।

## ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥

ਜਿਹੜਾ ਚਿੱਤ ਨੂੰ ਵਸਾਇਆ=ਵਸੀਕਾਰ ਕੀਤਾ ਹੈ ਏਹੋ ਚੰਦਨ ਰਗੜ ਕੇ ਲਗਾਇਆ ਹੈ। ਦਸਾਂ ਦੁਆਰਿਆਂ ਵਿਖੇ ਪੂਰਨ ਜੋ ਪ੍ਰਮਾਤਮਾ ਹੈ, ਉਸ ਦੀ ਪ੍ਰਾਪਤੀ ਵਾਸਤੇ ਅੰਤਹਕਰਨ ਰੂਪ ਮੰਦਰ ਬਣਾਇਆ ਹੈ, ਵਾ:-ਦਸਮ ਦੁਆਰ ਨੂੰ ਹੀ ਮੰਦਰ ਬਨਾਣਾ ਕੀਤਾ ਹੈ।

## ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ ॥ ੫ ॥

ਗੁਰ ਉਪਦੇਸ਼ ਰੂਪ ਦੀਵੇ ਨੂੰ ਵਿਗਾਸਿਆ=ਜਗਾਇਆ।

*ਅਥਵਾ*:-ਗੁਰ ਉਪਦੇਸ਼ ਦੁਆਰਾ ਗਿਆਨ ਰੂਪ ਦੀਵੇ ਨੂੰ ਪ੍ਰਕਾਸ਼ਿਆ ਹੈ, ਅਤੇ ਗਲ ਵਿਚ ਰਾਮ ਨਾਮ ਰੂਪ ਹਾਰ ਪਹਿਰਿਆ ਹੈ।

## ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ ॥

ਤੇ ਪਿਆਰ ਰੂਪੀ ਮਸਤਕਿ ਮਣੀ='ਚੂੜਾ ਮਣੀ' ਗਹਿਣਾ ਪਹਿਰਿਆ ਹੈ, ਇਤਿਆਦਿਕ ਸ਼ੁਭ ਸਾਧਨਾਂ ਰੂਪ ਗਹਿਣੇ ਜਿਸ ਨੇ ਪਾਏ ਹਨ, ਤਮਾਮ ਇਸਤ੍ਰੀਆਂ ਵਿਚੋਂ ਉਹ ਜੀਵ ਰੂਪ ਇਸਤ੍ਰੀ ਸੋਭਨੀਕ ਹੋਈ ਹੈ।

## ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥

ਉਸ ਇਸਤ੍ਰੀ ਦੀ ਸੋਭਾ ਤੇ ਸੁਰਤਿ=ਗਿਆਤ ਸੋਭਨੀਕ ਹੈ, ਜਿਸ ਦਾ ਸੱਚੇ ਪਤੀ ਵਿਖੇ ਅਪਾਰ=ਬਿਅੰਤ ਪ੍ਰੇਮ ਹੈ।

## ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥ ੬ ॥

ਪਿਆਰਿਆਂ ਗੁਰਾਂ ਵਿਚ ਸੱਚੇ ਹੇਤਿ=ਪ੍ਰੇਮ ਕਰਕੇ ਜਿਸ ਨੇ ਆਪਣੇ ਪਤੀ ਪ੍ਰਮਾਤਮਾ ਤੋਂ ਬਿਨਾਂ ਹੋਰ ਕਿਸੇ ਨੂੰ ਆਦਮੀ ਨਹੀਂ ਸਮਝਿਆ। ਸਭ ਨੂੰ ਇਸਤ੍ਰੀਆਂ ਰੂਪ ਹੀ ਸਮਝਿਆ ਹੈ।

*ਯਥਾ*:- ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥

*(ਵਡਹੰਸ ਕੀ ਵਾਰ, ਪੰਨਾ ੫੯੧)*

## ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥

ਅਵੱਸਥਾ ਰੂਪੀ ਨਿਸਿ=ਰਾਤ ਜੋ ਪਾਪਾਂ ਕਰਕੇ ਹਨੇਰੀ ਹੈ, ਇਸ ਵਿਚ ਹੇ ਅਵਿੱਦਿਆ ਰੂਪੀ ਨੀਂਦ ਵਿਚ ਸੁੱਤੀ ਹੋਈਏ, ਪਤੀ ਪ੍ਰਮਾਤਮਾ ਦੇ ਮਿਲੇ ਤੋਂ ਬਿਨਾਂ ਤੇਰੀ ਅਵੱਸਥਾ ਰੂਪੀ ਰੈਣਿ=ਰਾਤ ਕਿਵੇਂ ਸੁਖ ਨਾਲ ਬਤੀਤ ਹੋਵੇਗੀ।

## ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ ॥

ਪਤੀ ਪ੍ਰਮਾਤਮਾ ਤੋਂ ਬਿਨਾਂ ਅੰਕੁ ਜਲਉ=ਹਿਰਦਾ ਸੜ ਜਾਵੇ, ਸਰੀਰ ਵੀ ਸਾੜ ਦਿਓ, ਅਤੇ ਮਨ ਧਨ ਵੀ ਜਲਿ ਬਲਿ=ਸੜ ਬਲ ਜਾਵੇ।

## ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ॥ ੭ ॥

ਜਾਂ ਇਸ ਜੀਵ ਰੂਪੀ ਇਸਤ੍ਰੀ ਨੇ ਕੰਤਿ=ਪਤੀ ਪ੍ਰਮਾਤਮਾ ਦੇ ਆਨੰਦ ਨੂੰ ਨਹੀਂ ਰਾਵਿਆ, ਤਾਂ ਪ੍ਰਤੱਖ ਜੋਬਨ ਵਾ:-ਸ਼ੌਕ ਅਵੱਸਥਾ ਰੂਪ ਜੋਬਨ ਬਿਰਥਾ ਜਾਇ=ਨਿਸਫਲ ਚਲਿਆ ਜਾਂਦਾ ਹੈ॥ ੭॥

## ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥

ਜੀਵ ਰੂਪ ਮਹੇਲੜੀ=ਇਸਤ੍ਰੀ ਦੀ ਅੰਤਹਕਰਨ ਰੂਪ ਸੇਜਾ ਦੇ ਉਪਰ ਹੀ ਪਤੀ (ਸਾਖੀ ਚੇਤਨ) ਬਿਰਾਜਮਾਨ ਹੈ, ਪਰ ਇਹ ਅਵਿੱਦਿਆ ਰੂਪੀ ਨੀਂਦ ਵਿਚ ਸੁੱਤੀ ਹੋਈ ਉਸ ਦੀ ਬੂਝ=ਖਬਰ ਨਹੀਂ ਪਾਂਵਦੀ।

## ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥

ਹਉ=ਹੰਗਤਾ ਕਰਕੇ ਜੀਵ ਰੂਪ ਇਸਤ੍ਰੀ ਅਵਿੱਦਿਆ ਰੂਪੀ ਨੀਂਦ ਵਿਚ ਸੁੱਤੀ ਹੋਈ ਹੈ, ਤੇ ਪਤੀ ਪ੍ਰਮਾਤਮਾ

ਜਾਗਦਾ ਹੈ, ਜਗਿਆਸੂ ਰੂਪ ਇਸਤ੍ਰੀ ਆਖਦੀ ਹੈ ਮੈਂ ਕਿਸ ਪਾਸੋਂ ਜਾ ਕੇ ਪੁੱਛਣਾ ਕਰਾਂ ? ਗੁਰ ਉੱਤਰ:-

## ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥੮॥੨॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਜਦ ਪ੍ਰਮੇਸ਼ਰ ਦੇ ਡਰ ਵਿਚ ਵੱਸੀ ਤਾਂ ਪ੍ਰਮੇਸ਼ਰ ਨੇ ਕਿਰਪਾ ਕਰਕੇ ਸਤਿਗੁਰਾਂ ਨਾਲ ਮੇਲ ਦਿੱਤਾ, ਅੱਗੋਂ ਗੁਰਾਂ ਨੇ ਐਸਾ ਪ੍ਰੇਮ ਪਾਇਆ ਜੋ ਹਰੀ ਆਪ ਹੀ ਇਸ ਦਾ ਸਖਾਇ=ਸਖਾ (ਮਿੱਤਰ) ਬਣ ਗਿਆ।

ਅਥਵਾ:-ਜਦ ਹਉ ਸੁਤੀ-ਮੈਂ ਅਵਿੱਦਿਆ ਰੂਪ ਨੀਂਦ ਵਿਖੇ ਸੁਤੀ ਹੋਈ ਹਾਂ, ਤਾਂ ਹਮੇਸ਼ਾਂ ਜਾਗਦੇ ਰਹਿਣ ਵਾਲੇ ਪਤੀ ਦਾ ਪਤਾ ਕਿਸ ਕੋਲੋਂ ਜਾ ਕੇ ਪੁੱਛਣਾ ਕਰਾਂ ?

ਗੁਰੂ ਜੀ ਆਖਦੇ ਹਨ, ਜਦ ਭੈ ਤੇ ਪ੍ਰੇਮ ਵਿਖੇ ਵੱਸੀ ਤਦ ਸਤਿਗੁਰਾਂ ਨੇ ਸਖਾਇ=ਮਿਤ੍ਰ ਹਰੀ ਨਾਲ ਮੇਲ ਦਿੱਤਾ॥ ੮॥ ੨॥

## ਸਿਰੀਰਾਗੁ ਮਹਲਾ ੧ ॥

ਪ੍ਰੇਮ ਦੁਆਰਾ ਜਿਨ੍ਹਾਂ ਨੂੰ ਪ੍ਰਭੂ ਦੀ ਪ੍ਰਾਪਤੀ ਹੋਈ ਹੈ ਹੁਣ ਉਨ੍ਹਾਂ ਦਾ ਨਿਸਚਾ ਦੱਸਦੇ ਹਨ, ਉਹ ਪਰਮੇਸ਼ਰ ਨੂੰ ਸਰਬ ਰੂਪ ਕਰਕੇ ਕਥਨ ਕਰਦੇ ਹਨ।

## ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ ॥

ਹੇ ਪ੍ਰਭੂ ! ਤੂੰ ਆਪ ਹੀ ਗੁਣ ਰੂਪ ਹੈਂ, ਆਪ ਹੀ ਗੁਣਾਂ ਦੇ ਕਥਨ ਕਰਨ ਵਾਲਾ ਹੈਂ, ਆਪ ਹੀ ਵਿਚਾਰ ਪੂਰਬਕ ਸੁਣਦਾ ਹੈਂ।

## ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ ॥

ਹੇ ਪ੍ਰਭੂ ! ਤੂੰ ਆਪ ਹੀ ਰਤਨੁ=ਵੈਰਾਗ ਵਾ ਨਾਮ ਰੂਪ ਹੈਂ, ਆਪ ਹੀ ਪਰਖਣੇ ਵਾਲਾ ਗੁਰੂ ਰੂਪ ਹੈਂ, ਆਪ ਹੀ ਅਪਾਰੁ ਮੋਲੁ=ਬੇਅੰਤ ਸ਼ਰਧਾ ਰੂਪ ਹੈਂ।

## ਸਾਚਉ ਮਾਨੁ ਮਹਤੁ ਤੂੰ ਆਪੇ ਦੇਵਣਹਾਰੁ ॥੧॥

ਹੇ ਸੱਚੇ ਪ੍ਰਭੂ ! ਮਾਨ ਸਮਾਨਤੇ, ਮਹਤੁ=ਮ੍ਰਾਤਬਾ ਰੂਪ ਭੀ ਤੂੰ ਆਪ ਹੈਂ, ਅਤੇ ਆਪ ਹੀ ਆਪਣਿਆਂ ਦਾਸਾਂ ਨੂੰ ਮਾਨ ਤੇ ਮ੍ਰਾਤਬਾ ਦੇਣ ਵਾਲਾ ਹੈਂ॥ ੧॥

## ਹਰਿ ਜੀਉ ਤੂੰ ਕਰਤਾ ਕਰਤਾਰੁ ॥

ਹੇ ਹਰਿ ਜੀਉ ! ਤੂੰ ਆਪ ਹੀ ਸਾਰਿਆਂ ਦਾ ਕਰਤਾ ਹੈਂ, ਅਤੇ ਆਪ ਜੀ ਦੇ ਕਰ=ਹੱਥ ਵਿਚ ਜੀਵਾਂ ਦੇ ਖਾਣ ਪਾਣ ਦੀ ਤਾਰ ਫੜੀ ਹੋਈ ਹੈ।

## ਜਿਉ ਭਾਵੈ ਤਿਉ ਰਾਖ ਤੂੰ ਹਰਿ ਨਾਮੁ ਮਿਲੈ ਆਚਾਰੁ ॥੧॥ ਰਹਾਉ ॥

ਜਿਵੇਂ ਤੈਨੂੰ ਭਾਂਵਦਾ ਹੈ ਤਿਵੇਂ ਤੂੰ ਰੱਖਦਾ ਹੈਂ, ਪਰ ਮੇਰੇ ਤੇ ਇਹ ਕਿਰਪਾ ਕਰੋ ਮੈਨੂੰ ਹਰੀ ਨਾਮ ਜਪਨ ਦਾ ਆਚਾਰੁ=ਕਰਤਬ ਮਿਲੇ॥ ੧॥ ਰਹਾਉ॥

## ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ ॥

ਤੂੰ ਆਪ ਹੀ ਨਿਰਮਲ ਹੀਰਾ=ਨਾਮ ਹੈਂ, ਆਪ ਹੀ ਮਜੀਠ ਰੰਗੁ=ਭਗਤੀ ਰੂਪ ਹੈਂ।

## ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ ॥

ਤੂੰ ਆਪ ਹੀ ਉੱਜਲ ਮੋਤੀ=ਤੀਬਰ ਵੈਰਾਗ ਰੂਪ ਹੈਂ, ਅਤੇ ਆਪ ਹੀ ਭਗਤਾਂ ਰੂਪੀ ਵਕੀਲ ਹੈਂ।

ਅਥਵਾ:- ਭਗਤੀ ਦੇ ਕਰਾਉਣ ਵਾਲਾ ਗੁਰੂ ਰੂਪੀ ਬਸੀਠੁ=ਵਕੀਲ ਤੂੰ ਆਪ ਹੈਂ।

## ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ ॥ ੨ ॥

ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਦੁਆਰੇ ਸਲ੍ਹਾਉਣਾ ਕੀਤਾ ਹੈ, ਉਨ੍ਹਾਂ ਨੇ ਸਾਰਿਆਂ ਘਟਾਂ ਘਟਾਂ ਵਿਚ ਅਡੀਠੁ=ਪ੍ਰਮਾਤਮਾ ਨੂੰ ਡੀਠੁ=ਵੇਖਿਆ ਹੈ ॥ ੨ ॥

## ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥

ਤੂੰ ਆਪ ਹੀ ਪ੍ਰਤੱਖ ਸਮੁੰਦਰ ਰੂਪ ਤੇ ਜਹਾਜ਼ ਰੂਪ ਹੈਂ, ਆਪ ਹੀ ਪਾਰਲਾ ਕਿਨਾਰਾ, ਆਪ ਹੀ ਅਪਾਰੁ=ਉਰਵਾਰਲਾ ਕਿਨਾਰਾ ਰੂਪ ਹੈਂ।

ਅਥਵਾ:-ਤੂੰ ਆਪ ਹੀ ਸੰਸਾਰ ਰੂਪ ਸਮੁੰਦਰ ਹੈ, ਆਪ ਹੀ ਨਾਮ ਰੂਪ ਬੋਹਿਥਾ=ਜਹਾਜ਼ ਹੈਂ, ਆਪ ਹੀ ਪਾਰਲਾ ਕਿਨਾਰਾ ਗਿਆਨ, ਉਰਵਾਰਲਾ ਕਿਨਾਰਾ ਵੈਰਾਗ ਰੂਪ ਹੈਂ।

ਵਾ:-ਉਰਵਾਰਲਾ ਕਿਨਾਰਾ 'ਨਰਕ' ਤੇ ਪਾਰਲਾ ਕਿਨਾਰਾ 'ਮੋਖਛ' ਰੂਪ ਹੈਂ।

## ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥

ਤੂੰ ਆਪ ਹੀ ਸੱਚੀ ਭਗਤੀ ਰੂਪੀ ਵਾਟ ਦੇ ਵਿਖਾਣੇ ਨੂੰ ਸੁਜਾਣੁ=ਚਤੁਰ ਹੈਂ, ਸ਼ਬਦ ਰੂਪ ਅਨਕੂਲੀ ਪਾਉਣ ਦੇ ਕੇ ਪਾਰ ਲੰਘਾਣ ਵਾਲਾ ਗੁਰੂ ਰੂਪ ਮਲਾਹ ਭੀ ਤੂੰ ਆਪ ਹੈਂ।

## ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥ ੩ ॥

ਸ਼ਾਸਤ੍ਰਾਂ ਦੁਆਰੇ ਜਾਣੀਂਦਾ ਹੈ, ਕਿ ਜਿਹੜੇ ਪੁਰਸ਼ ਨਿਡਰ ਹਨ ਭਾਵ ਤੇਰੇ ਡਰ ਤੋਂ ਰਹਿਤ ਹਨ ਉਨ੍ਹਾਂ ਨੂੰ ਜਮਾਂ ਦਾ ਡਰ ਹੁੰਦਾ ਹੈ। ਕਿਉਂਕਿ ਗੁਰਾਂ ਤੋਂ ਬਿਨਾ ਅਗਿਆਨ ਰੂਪ ਗੁਬਾਰੁ=ਹਨੇਰਾ ਬਣਿਆ ਰਹਿੰਦਾ ਹੈ ॥ ੩ ॥

## ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ ॥

ਹੇ ਕਰਤਾ ਪੁਰਖ ! ਇਕ ਤੂੰ ਹੀ ਅਸਥਿਰੁ=ਅਚੱਲ ਦੇਖੀਂਦਾ ਹੈਂ, ਹੋਰ ਜੋ ਕਿਤਨੀ ਸ੍ਰਿਸ਼ਟੀ ਹੈ ਇਹ ਆਵੈ ਜਾਇ=ਜੰਮਦੀ ਮਰਦੀ ਹੈ।

## ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ ॥

ਇਕ ਤੂੰ ਆਪ ਹੀ ਸ਼ੁੱਧ ਸਰੂਪ ਹੈਂ, ਹੋਰ ਸਾਰੀ ਦੁਨੀਆਂ ਧੰਧਿਆਂ ਵਿਚ ਪਾ ਕੇ ਬੰਨ੍ਹੀ ਹੋਈ ਹੈ।

## ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ ॥ ੪ ॥

ਜਿਨ੍ਹਾਂ ਦੇ ਗੁਰੂ ਰਾਖੇ ਹੋਏ ਹਨ, ਉਹ ਪੁਰਸ਼ ਸੱਚੇ ਨਾਲ ਬਿਰਤੀ ਲਗਾ ਕੇ ਜਮਾਂ ਤੋਂ ਉਬਰੇ=ਬਚ ਗਏ ਹਨ ॥ ੪ ॥

[ਪੰਨਾ ੫੫]

## ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ॥

ਜੋ ਸੱਚੇ ਗੁਰਾਂ ਦੇ ਵਾਕਿ=ਬਚਨਾਂ ਵਿਚ ਰੱਤੇ ਹਨ, ਵਾ ਗੁਰਾਂ ਦੇ ਵਾਕਿ=ਬਚਨਾਂ ਦੁਆਰੇ ਸਚ ਨਾਮ ਵਿਖੇ ਰੱਤੇ ਹਨ, ਉਨ੍ਹਾਂ ਨੇ ਹਰਿ ਜੀਉ ਸਬਦਿ=ਬ੍ਰਹਮ ਨੂੰ ਪਛਾਣ ਲਿਆ ਹੈ।

## ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ॥

ਜਿਸ ਨੇ ਸੱਚੇ ਸਰੂਪ ਰੂਪ ਘਰ ਵਿਚ ਆਪਣਾ ਓਤਾਕੁ=ਘਰ ਬਣਾਇਆ ਹੈ।

ਅਥਵਾ:- ਸੱਚੇ ਸਰੂਪ ਘਰ ਨੂੰ ਜਿਸ ਨੇ ਓ+ਤਾਕੁ=ਵਿਸ਼ੇਸ਼ ਕਰਕੇ ਤੱਕਿਆ ਹੈ, ਤਿਨ੍ਹਾਂ ਦੇ ਤਨੁ=ਸੂਖਮ ਸਰੀਰ (ਅੰਤਹਕਰਨ) ਨੂੰ ਕੋਈ ਪਾਪਾਂ ਰੂਪੀ ਮੈਲ ਨਹੀਂ ਲਗਦੀ।

## ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ॥੫॥

ਜਿਸ ਉਤੇ ਗੁਰੂ ਕਿਰਪਾ ਦ੍ਰਿਸ਼ਟੀ ਕਰਦੇ ਹਨ, ਉਹ ਸੱਚ ਸਰੂਪ ਪਾਂਦਾ ਹੈ, ਨਾਮ ਸਿਮਰਨ ਤੋਂ ਬਿਨਾਂ ਸਰੂਪ ਨਾਲ ਕੀ ਸਾਕੁ=ਸੰਬੰਧ ਹੈ ਅਰਥਾਤ ਕੋਈ ਸੰਬੰਧ ਨਹੀਂ ਹੈ॥ ੫॥

## ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ॥

ਜਿਨ੍ਹਾਂ ਨੇ ਸੱਚ ਨਾਮ ਦਾ ਸਿਮਰਨ ਕਰਨਾ ਪਛਾਣਿਆਂ ਹੈ ਉਹ ਚਾਰੇ ਜੁਗਾਂ ਵਿਚ ਸੁਖੀ ਹਨ।

## ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ॥

ਕਿਉਂਕਿ ਉਨ੍ਹਾਂ ਨੇ ਪਦਾਰਥਾਂ ਦੀ ਹੰਗਤਾ ਮਮਤਾ ਅਤੇ ਤ੍ਰਿਸ਼ਨਾਂ ਨੂੰ ਮਾਰਕੇ ਸੱਚ ਨਾਮ ਨੂੰ ਹਿਰਦੇ ਵਿਚ ਟਿਕਾ ਰੱਖਿਆ ਹੈ।

## ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ॥੬॥

ਜਗਤ ਵਿਖੇ ਇਕ ਨਾਮ ਦਾ ਲਾਭ ਗੁਰਾਂ ਦੇ ਵਿਚਾਰ ਦੁਆਰਾ ਪਾਈਦਾ ਹੈ॥ ੬॥

## ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ॥

ਜਿਨ੍ਹਾਂ ਨੇ ਸੱਚੀ ਸ਼ਰਧਾ ਰੂਪੀ ਰਾਸਿ=ਪੂੰਜੀ ਕਰਕੇ ਸੱਚ ਨਾਮ ਰੂਪ ਸੌਦਾ ਲੱਦਿਆ ਹੈ, ਉਨ੍ਹਾਂ ਨੂੰ ਸਦਾ ਹੀ ਆਤਮ ਲਾਭ ਪ੍ਰਾਪਤ ਹੋਇਆ ਹੈ।

## ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ॥

ਜੋ ਭਗਤ ਭਗਤੀ ਸਹਿਤ ਹੋ ਕੇ ਸੱਚੀ ਅਰਦਾਸ ਕਰਦਾ ਹੈ, ਉਹ ਸੱਚੀ ਦਰਗਾਹ ਵਿਚ ਬੈਠਦਾ ਹੈ।

## ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ॥੭॥

ਜਿਨ੍ਹਾਂ ਦੇ ਅੰਦਰ ਰਾਮ ਨਾਮ ਦਾ ਪ੍ਰਕਾਸ਼ ਹੈ, ਉਨ੍ਹਾਂ ਦੇ ਕਰਮਾਂ ਦਾ ਲੇਖਾ=ਹਿਸਾਬ ਪਤ ਅਬਰੋ (ਇਜ਼ਤ) ਨਾਲ ਨਿਬੜੈ=ਮੁਕ ਜਾਂਦਾ ਹੈ॥ ੭॥

## ਊਚਾ ਊਚਉ ਆਖੀਐ ਕਹਉ ਨ ਦੇਖਿਆ ਜਾਇ॥

ਜੋ ਉਚਿਆਂ ਸੇ ਉਚਾ ਆਖੀਦਾ ਹੈ, ਉਹ ਪ੍ਰਭੂ ਗੁਰੂ ਤੋਂ ਬਿਨਾਂ ਆਪਣੇ ਆਪ ਕਿਸੇ ਤਰ੍ਹਾਂ ਭੀ ਨਹੀਂ ਦੇਖਿਆ ਜਾਂਦਾ।

## ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ॥

ਹੇ ਵਾਹਿਗੁਰੂ ! ਮੈਂ ਜਿੱਥੇ ਵੇਖਦਾ ਹਾਂ ਉਥੇ ਇਕ ਤੂੰ ਹੀ ਦਿਸਦਾ ਹੈਂ, ਤੇਰਾ ਸਰੂਪ ਮੈਨੂੰ ਸਤਿਗੁਰਾਂ ਨੇ ਵਿਖਾ ਦਿੱਤਾ ਹੈ।

## ਜੋਤਿ ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ॥੮॥੩॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਮੈਨੇ ਸਹਜਿ ਸੁਭਾਇ=ਸੁਤੇ ਸਿੱਧ ਹੀ ਆਪ ਜੀ ਦੀ ਜੋਤ ਸਾਰਿਆਂ ਵਿਚ ਨਿਰੰਤਰਿ=ਇਕ ਰਸ ਜਾਣ ਲਈ ਹੈ॥ ੮॥ ੩॥

## ਸਿਰੀਰਾਗੁ ਮਹਲਾ ੧॥

ਰਹਾਉ ਤੋਂ ਪੰਗਤੀ ਉਠਾਨੀ:-ਭਾਈ ਰੇ ਇਉ ਸਿਰਿ ਜਾਣਹੁ ਕਾਲੁ॥

ਹੇ ਭਾਈ ! ਇਸ ਪ੍ਰਕਾਰ ਕਾਲ ਨੂੰ ਆਪਣੇ ਸਿਰ ਤੇ ਖੜਾ ਜਾਨਣਾ ਕਰੋ।

ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ॥ ਜਿਵੇਂ ਮੱਛੀ ਨੂੰ ਜਾਲ ਪੈ ਗਿਆ ਹੈ ਤਿਵੇਂ ਮਨੁੱਖ ਨੂੰ ਭੀ ਅਚਾਨਕ ਕਾਲ ਦਾ ਜਾਲ ਪੈ ਜਾਂਦਾ ਹੈ।

## ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ॥

ਅਸਗਾਹੁ=ਡੂੰਘਾ ਤੇ ਖਾਰਾ ਜੋ ਸਮੁੰਦਰ ਹੈ ਉਸ ਵਿਚ ਰਹਿੰਦਿਆਂ ਹੋਇਆ ਮੱਛੀ ਨੇ ਜਲ ਨੂੰ ਨਾ ਜਾਣਿਆ, ਕਿ ਮੇਰੇ ਫਸਾਵਣ ਵਾਲੀ ਭੀ ਕੋਈ ਚੀਜ਼ ਹੈ।

## ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ॥

ਭਾਵੇਂ ਮੱਛੀ ਅਤਿ=ਵੱਡੀ ਸਿਆਣੀ ਤੇ ਸੋਹਣੀ ਸੀ ਪਰ ਉਸ ਨੇ ਵੇਸਾਹੁ=ਭਰੋਸਾ ਕਿਉਂ ਕੀਤਾ, ਕਿ ਮੈਂ ਵੱਡੇ ਸਮੁੰਦਰ ਵਿਚ ਹਾਂ ਮੈਨੂੰ ਕੋਈ ਨਹੀਂ ਫੜ ਸਕਦਾ।

## ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ॥੧॥

ਭਰੋਸੇ ਕਰਨੇ ਦੇ ਕਾਰਣਿ=ਸਬੱਬ ਕਰਕੇ ਹੀ ਪਾਕੜੀ=ਫੜੀ ਗਈ ਕਿਉਂਕਿ ਸਿਰ ਤੋਂ ਕਾਲ ਜੋ ਨਹੀਂ ਟਲਦਾ॥ ੧॥

## ਭਾਈ ਰੇ ਇਉ ਸਿਰਿ ਜਾਣਹੁ ਕਾਲੁ॥

ਏਸੇ ਤਰ੍ਹਾਂ ਅਸਗਾਹ ਜੋ ਸੰਸਾਰ ਸਮੁੰਦਰ ਹੈ ਪਦਾਰਥਾਂ ਰੂਪ ਜਲ ਨਾਲ ਭਰਿਆ ਹੋਇਆ, ਖਾਰਾ=ਦੁੱਖ ਮਾਂਝ ਹੋਰ ਦੁੱਖ ਹੋਣੇ ਏਹੀ ਖਾਰਪਣਾ ਹੈ ਇਸ ਵਿਚ ਰਹਿੰਦਿਆਂ ਹੋਇਆਂ ਜੀਵ ਰੂਪ ਮੱਛੀ ਨੇ ਜਮਾਂ ਦੇ ਜਾਲ ਨੂੰ ਨਾ ਜਾਨਣਾ ਕੀਤਾ। ਭਾਵੇਂ ਜੀਵ ਰੂਪੀ ਮੱਛੀ ਅਤੀ ਸਿਆਣੀ ਤੇ ਸੋਹਣੀ ਭੀ ਸੀ ਪਰ ਇਸ ਨੇ ਭਰੋਸਾ ਕਿਉਂ ਕੀਤਾ ਕਿ ਮੈਨੂੰ ਜਮ ਨਹੀਂ ਮਾਰ ਸਕਦਾ। ਭਰੋਸੇ ਕਰਨੇ ਦੇ ਸਬੱਬ ਸੇ ਹੀ ਇਹ ਫੜੀ ਗਈ ਕਿਉਂਕਿ ਕਾਲ ਸਿਰ ਤੋਂ ਟਲੈ ਨ=ਟਲਦਾ ਨਹੀਂ ਹੈ।

ਹੇ ਭਾਈ ! ਕਾਲ ਨੂੰ ਇਸ ਤਰ੍ਹਾਂ ਸਿਰ ਤੇ ਖਲੋਤਾ ਜਾਨਣਾ ਕਰੋ।

## ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥ ੧ ॥ ਰਹਾਉ ॥

ਜਿਵੇਂ ਮੱਛੀ ਨੂੰ ਸਮੁੰਦਰ ਵਿਚ ਰਹਿੰਦਿਆਂ ਹੋਇਆਂ ਅਚਾਨਕ ਜਾਲ ਪੈ ਜਾਂਦਾ ਹੈ, ਤਿਵੇਂ ਮਾਣਸਾ=ਮਨੁੱਖ ਨੂੰ ਭੀ ਸੰਸਾਰ ਵਿਚ ਰਹਿੰਦਿਆਂ ਹੋਇਆਂ ਅਚਾਨਕ ਜਮਾਂ ਦਾ ਜਾਲ ਪੈ ਜਾਂਦਾ ਹੈ॥ ੧॥ ਰਹਾਉ॥

## ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥

ਕਾਲ ਨੇ ਸਾਰੇ ਜਗਤ ਨੂੰ ਬੱਧਾ ਹੋਇਆ ਹੈ, ਗੁਰੂ ਤੋਂ ਬਿਨਾਂ ਕਾਲ ਅਫਾਰੁ=ਅਮੋੜ ਹੈ ਕਿਉਂਕਿ ਗੁਰੂ ਦੀ ਮੱਦਦ ਤੋਂ ਬਿਨਾਂ ਇਹ ਕਾਲ ਹਟ ਨਹੀਂ ਸਕਦਾ।

## ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥

ਜੋ ਦੁਬਿਧਾ ਆਦਿਕ ਵਿਕਾਰਾਂ ਨੂੰ ਛੱਡਕੇ ਸੱਚ ਨਾਮ ਵਿਚ ਰੱਤੇ ਹਨ ਉਹ ਕਾਲ ਤੋਂ ਉਬਰੇ=ਬਚ ਗਏ ਹਨ।

## ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥ ੨ ॥

ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ, ਉਹ ਸੱਚੇ ਦਰਬਾਰ ਵਿਚ ਜਾ ਕੇ ਸਚਿਆਰ ਹੁੰਦੇ ਹਨ॥ ੨॥

## ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥

ਰਿੱਧੀਆਂ ਸਿੱਧੀਆਂ ਵਾਲੇ ਜੋ ਸ਼ਕਤੀਵਾਨ ਹਨ ਉਨ੍ਹਾਂ ਨੂੰ ਜਮ ਇੰਝ ਛੇਤੀ ਮਾਰਦਾ ਹੈ ਜਿਵੇਂ ਪੰਛੀਆਂ ਨੂੰ ਸੀਚਾਨੇ=ਬਾਜ਼ ਮਾਰਦਾ ਹੈ। ਬਾਕੀ ਦੇ ਸੰਸਾਰੀ ਜੀਵਾਂ ਨੂੰ ਜਮ ਇਸ ਤਰ੍ਹਾਂ ਮਾਰਦਾ ਹੈ, ਜਿਵੇਂ ਬਧਿਕ=ਫੰਧਕ ਹੱਥ ਵਿਚ ਜਾਲੀ ਲੈ ਕੇ ਜਾਨਵਰਾਂ ਨੂੰ ਫਸਾਂਦਾ ਹੈ।

## ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥

ਜਿਨ੍ਹਾਂ ਦੇ ਰਾਖੇ ਗੁਰੂ ਹੋਏ ਹਨ ਉਹ ਬਚ ਗਏ ਹਨ, ਹੋਰ ਸਾਰੇ ਜੀਵ ਵਿਸ਼ਿਆਂ ਰੂਪੀ ਚੋਗ ਨਾਲ ਫਸੇ ਹੋਏ ਹਨ।

## ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥ ੩ ॥

ਜੋ ਮਨੁੱਖ ਨਾਮ ਸਿਮਰਨ ਤੋਂ ਬਿਨਾਂ ਹਨ, ਉਨ੍ਹਾਂ ਨੂੰ ਚੁਣ ਚੁਣ ਕੇ ਜਮ ਨਰਕਾਂ ਵਿਚ ਸੁੱਟਦਾ ਹੈ, ਉਸ ਵੇਲੇ ਕੋਈ ਭੀ ਸੰਗ ਦਾ ਸਾਥੀ ਹੋ ਕੇ ਮੱਦਦ ਨਹੀਂ ਕਰਦਾ॥ ੩॥

## ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥

ਸਾਰੇ ਵੇਦ ਸ਼ਾਸਤ੍ਰ ਜਿਸ ਸੱਚੇ ਨੂੰ ਸੱਚਾ ਕਰਕੇ ਆਖਦੇ ਹਨ, ਉਸ ਸੱਚੇ ਦਾ ਸੱਚਾ ਅਸਥਾਨ ਸਤਸੰਗ ਹੈ। ਉਸ ਸਤਸੰਗ ਵਿਚ ਬੈਠਕੇ ਸੱਚੇ ਪ੍ਰਭੂ ਦੇ ਸੱਚੇ ਨਾਮ ਨੂੰ ਆਖੀਐ=ਜਪੀਏ ਤਾਂ ਸੱਚੇ ਦਾ ਸੱਚਾ ਥਾਨ ਅੰਤ੍ਰ ਮੁੱਖ ਪ੍ਰਾਪਤ ਹੁੰਦਾ ਹੈ। ਅੰਤਰ ਮੁੱਖ ਬਿਰਤੀ ਹੋਣੇ ਤੇ ਸੱਚੇ ਦਾ ਸੱਚਾ ਗਿਆਨ ਪ੍ਰਾਪਤ ਹੋਇਆ ਆਖੀਦਾ ਹੈ, ਗਿਆਨ ਤੋਂ ਬਾਅਦ ਸੱਚੇ ਦਾ ਸੱਚਾ ਥਾਨ ਸਰੂਪ ਪ੍ਰਾਪਤ ਹੁੰਦਾ ਹੈ। ਸਰੂਪ ਦੀ ਪ੍ਰਾਪਤੀ ਹੋਣ ਕਰਕੇ ਫਿਰ ਸਾਰੇ ਇਸ ਨੂੰ ਸੱਚਾ ਸੱਚਾ ਆਖਣ ਲੱਗ ਪੈਂਦੇ ਹਨ, ਅਤੇ ਉਸ ਨੂੰ ਸਭ ਅਸਥਾਨਾਂ ਉੱਪਰ ਸੱਚਾ ਹੀ ਸੱਚਾ ਵਾਹਿਗੁਰੂ ਨਿਗਾਹ ਆਉਣ ਲੱਗ ਜਾਂਦਾ ਹੈ।

## ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥

ਜਿਨ੍ਹਾਂ ਨੇ ਸੱਚ ਨੂੰ ਮੰਨਿਆ ਹੈ ਤਿਨ੍ਹਾਂ ਦਾ ਮਨ ਸੱਚ ਦੇ ਧਿਆਨ ਵਿਚ ਜੁੜ ਗਿਆ ਹੈ।

## ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥ ੪ ॥

ਜਿਨ੍ਹਾਂ ਨੂੰ ਗੁਰਮੁਖਿ=ਗੁਰਾਂ ਦੁਆਰੇ ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ, ਉਹ ਮਨ ਤੇ ਮੂੰਹ ਕਰਕੇ ਸੂਚੇ=ਪਵਿੱਤ੍ਰ ਜਾਣੀਂਦੇ ਹਨ ॥ ੪ ॥

## ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥

ਹੇ ਪੁਰਸ਼ਾ ! ਤੂੰ ਸਤਿਗੁਰਾਂ ਅੱਗੇ ਦੋ ਹੱਥ ਜੋੜ ਕੇ ਅਰਦਾਸਿ=ਬੇਨਤੀ ਕਰ, ਉਹ ਤੈਨੂੰ ਸਾਜਨੁ=ਪ੍ਰਮਾਤਮਾ ਨਾਲ ਮਿਲਾ ਦੇਣਗੇ।

## ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥

ਜਿਨ੍ਹਾਂ ਨੂੰ ਸੱਜਨ ਪ੍ਰਮਾਤਮਾ ਮਿਲਿਆ ਹੈ ਉਨ੍ਹਾਂ ਨੇ ਆਤਮ ਸੁਖ ਪਾਇਆ ਹੈ, ਜਮਦੂਤ ਨਾਮ ਰੂਪ ਵਿਹੁ ਨੂੰ ਖਾ ਕੇ ਮਰ ਗਏ ਹਨ। ਨਾਮ ਹੈ ਤਾਂ ਮਿੱਠਾ ਪਰ ਜਮਦੂਤਾਂ ਦੇ ਮਾਰਨੇ ਨੂੰ ਵਿਹੁ ਰੂਪ ਹੈ, ਜਿਵੇਂ ਮਿਸ਼ਰੀ ਹੈ ਮਿੱਠੀ ਪਰ ਗਧੇ ਦੇ ਮਾਰਨੇ ਨੂੰ ਵਿਹੁ ਰੂਪ ਹੈ।

## ਨਾਵੈ ਅੰਦਰਿ ਹਉ ਵਸਾ ਨਾਉ ਵਸੈ ਮਨਿ ਆਇ ॥ ੫ ॥

ਪ੍ਰਭੂ ਨੇ ਅਕਾਸ਼ ਬਾਣੀ ਦੁਆਰੇ ਕਿਹਾ:-

ਹਉ=ਮੈਂ ਨਾਮ ਦੇ ਅੰਦਰ ਵਸਦਾ ਹਾਂ, ਅਤੇ ਨਾਮ ਜਪਣ ਵਾਲਾ ਮਨੁੱਖ ਮਨਿ=ਮੇਰੇ ਵਿਚ ਆ ਕੇ ਵਸਦਾ ਹੈ॥ ੫ ॥

## ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥

ਗੁਰੂ ਤੋਂ ਬਿਨਾਂ ਅਗਿਆਨ ਰੂਪ ਗੁਬਾਰੁ=ਹਨੇਰਾ ਹੀ ਹਨੇਰਾ ਹੈ, ਗੁਰ ਉਪਦੇਸ਼ ਤੋਂ ਬਿਨਾਂ ਬੂਝ=ਸਮਝ ਨਹੀਂ ਪੈਂਦੀ।

## ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥

ਗੁਰਮਤੀਆਂ ਨੂੰ ਪਰਗਾਸੁ=ਗਿਆਨ ਹੋ ਗਿਆ ਹੈ, ਇਸ ਕਰਕੇ ਉਹ ਸੱਚ ਵਿਖੇ ਲਿਵ ਲਗਾ ਰਹਿੰਦੇ ਹਨ।

## ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥ ੬ ॥

ਜਿੱਥੇ ਗੁਰਮਤੀਏ ਹਨ! ਤਿੱਥੇ ਕਾਲ ਨਹੀਂ ਸੰਚਰੈ=ਪਹੁੰਚ ਸਕਦਾ, ਗੁਰਮਤੀਆਂ ਦੀ ਜੋਤ 'ਜੋਤਿ'=ਪ੍ਰਮਾਤਮਾ ਵਿਖੇ ਅਭੇਦ ਹੋਈ ਹੈ॥ ੬ ॥

## ਤੂੰਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥

ਹੇ ਪ੍ਰਭੂ ! ਤੂੰ ਹੀ ਸੱਜਣ ਹੈਂ, ਤੂੰ ਹੀ ਸੁਜਾਣੁ=ਚਤੁਰ ਹੈਂ, ਅਤੇ ਤੂੰ ਆਪ ਹੀ ਸੇਵਕਾਂ ਨੂੰ ਆਪਣੇ ਨਾਲ ਮੇਲਣ ਵਾਲਾ ਹੈਂ।

## ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ॥

ਗੁਰ ਉਪਦੇਸ਼ ਦੁਆਰਾ ਉਸਨੂੰ ਸਲਾਉਣਾ ਕਰੀਏ, ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ।

## ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ॥ ੭॥

ਜਿੱਥੇ ਅਪਾਰੁ ਪ੍ਰਭੂ ਦੀ ਪ੍ਰਾਪਤੀ ਕਰਨ ਵਾਲਾ ਗੁਰ ਉਪਦੇਸ਼ ਹੈ ਤਿਸ ਜਗ੍ਹਾ ਕਾਲ ਨਹੀਂ ਅਪੜੈ=ਪਹੁੰਚ ਸਕਦਾ।

ਅਥਵਾ:-ਅਪਾਰ ਗੁਰਾਂ ਦਾ ਸ਼ਬਦ ਜਿਸ ਜਗਾਂ ਜੀਵ ਨੂੰ ਪਹੁੰਚਾਂਵਦਾ ਹੈ ਓਥੇ ਕਾਲ ਨਹੀਂ ਪਹੁੰਚ ਸਕਦਾ॥ ੭॥

## ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ॥

ਹੁਕਮੀ=ਪ੍ਰਮਾਤਮਾਂ ਦੇ ਹੁਕਮ ਵਿਚ ਸਾਰੇ ਜੀਵ ਪੈਦਾ ਹੋਏ ਹਨ, ਅਤੇ ਹੁਕਮ ਦੇ ਵਿਚ ਹੀ ਕਾਰ ਕਮਾਹਿ=ਕੰਮ ਕਰਦੇ ਹਨ।

## ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ॥

ਹੁਕਮੀ=ਪ੍ਰਮਾਤਮਾ ਦੇ ਹੁਕਮ ਵਿਚ ਹੀ ਕਾਲ ਦੇ ਵਸ ਵਿਚ ਪੈਂਦੇ ਹਨ, ਅਤੇ ਹੁਕਮੀ ਦੇ ਹੁਕਮ ਵਿਚ ਹੀ ਸੱਚ ਵਿਖੇ ਜਾ ਸਮਾਂਦੇ ਹਨ।

## ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ॥ ੮॥ ੪॥

ਗੁਰੂ ਸਾਹਿਬ ਜੀ ਆਖਦੇ ਹਨ-ਜੋ ਉਸ ਪ੍ਰਮਾਤਮਾ ਨੂੰ ਭਾਉਂਦਾ ਹੈ ਓਹੋ ਕੁਝ ਹੁੰਦਾ ਹੈ, ਇਨ੍ਹਾਂ ਜੀਵਾਂ ਦੇ ਵਸ ਵਿਚ ਤਾਂ ਕੁਝ ਭੀ ਨਹੀਂ ਹੈ॥ ੮॥੪॥

## ਸਿਰੀਰਾਗੁ ਮਹਲਾ ੧॥

ਜੀਵ ਦੇ ਨਾ ਤਰਨ ਦਾ ਕਾਰਨ ਦੱਸਦੇ ਹਨ।

## ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ॥

ਭੈੜਿਆਂ ਸੰਕਲਪਾਂ ਦੇ ਚਿਤਵਨੇ ਕਰਕੇ ਮਨ ਜੂਠੈ=ਅਪਵਿੱਤ੍ਰ ਹੈ, ਵਿਸ਼ਿਆਂ ਵਿਚ ਲਗਣ ਕਰਕੇ ਤਨ ਜੂਠਿ=ਅਪਵਿੱਤ੍ਰ ਹੈ, ਝੂਠ ਬੋਲਣ ਕਰਕੇ ਜੀਭ ਅਪਵਿੱਤ੍ਰ ਹੋ ਰਹੀ ਹੈ।

[ਪੰਨਾ ੫੬]

## ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ॥

ਮੂੰਹ ਸੇ ਝੂਠ ਹੀ ਝੂਠ ਬੋਲਦਾ ਹੈ, ਵਾ ਝੂਠਿਆਂ ਪਦਾਰਥਾਂ ਲਈ ਮੂੰਹ ਸੇ ਝੂਠ ਬੋਲਦਾ ਹੈ, ਇਸ ਲਈ ਸੂਚਾ=ਪਵਿੱਤ੍ਰ ਕਿਸ ਵਜ੍ਹਾ ਕਰਕੇ ਹੋ ਸਕਦਾ ਹੈ।

## ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ॥ ੧॥

ਗੁਰ ਉਪਦੇਸ਼ ਤੋਂ ਬਿਨਾਂ ਅਭ=ਹਿਰਦਾ ਮਾਂਜਿਆ ਨਹੀਂ ਜਾਂਦਾ, ਸੱਚ ਨਾਮ ਜਪਣ ਕਰਕੇ ਹੀ ਸੱਚ ਸਰੂਪ ਦੀ, ਵਾ:-ਸਚੁ=ਸੁਖ ਦੀ ਪ੍ਰਾਪਤੀ ਹੁੰਦੀ ਹੈ॥ ੧॥

## ਮੁੰਧੇ ਗੁਣਹੀਣੀ ਸੁਖੁ ਕੇਹਿ॥

ਹੇ ਜੀਵ ਰੂਪ ਮੁੰਧੇ=ਇਸਤ੍ਰੀਏ ! ਸ਼ੁਭ ਗੁਣਾਂ ਤੋਂ ਬਿਨਾਂ ਕੇਹਿ=ਕਿਵੇਂ ਸੁਖ ਹੋ ਸਕਦਾ ਹੈ।

## ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ॥ ੧ ॥ ਰਹਾਉ॥

ਜੇ ਤੂੰ ਸੁਖ ਸਰੂਪ ਸੱਚੇ ਗੁਰਾਂ ਦੇ ਉਪਦੇਸ਼ ਵਿਚ ਨੇਹਿ=ਪ੍ਰੇਮ ਕਰੇਂਗੀ, ਤਾਂ ਹੀ ਤੂੰ ਰਲੀਆ=ਖੁਸ਼ੀਆਂ ਵਾਲੇ ਪਿਰੀ ਦੇ ਰਸਿ ਮਾਣਸੀ=ਆਨੰਦ ਨੂੰ ਭੋਗੇਂਗੀ॥ ੧ ॥ ਰਹਾਉ॥

## ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ॥

ਜੇਕਰ ਜੀਵ ਰੂਪ ਇਸਤ੍ਰੀ ਨੂੰ ਪਤ ਪ੍ਰਮਾਤਮਾ ਪਰਦੇਸੀ=ਅਸਖਿਆਤਕਾਰ ਹੋ ਜਾਵੇ, ਤਾਂ ਜੀਵ ਰੂਪ ਧਨ=ਇਸਤ੍ਰੀ ਵਾਂਢੀ=ਵਿਛੁੜ ਕੇ ਇਸ ਤਰ੍ਹਾਂ ਝੂਰਦੀ ਹੈ।

## ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ॥

ਜਿਵੇਂ ਥੋੜ੍ਹੇ ਜਲ ਵਿਚ ਮੱਛੀ ਕੀਰਣੇ ਤੇ ਪਲਾਵ=ਜਤਨ ਕਰਦੀ ਹੈ।

## ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ॥ ੨ ॥

ਜਾ ਆਪ ਗੁਰੂ ਸਾਹਿਬ ਦੀ ਕਿਰਪਾ ਦ੍ਰਿਸ਼ਟੀ ਕਰਨ ਤਾਂਹੀ ਇਹ ਪਿਰੀ ਨੂੰ ਭਾਉਂਦੀ ਹੈ, ਪਿਰੀ ਨੂੰ ਭਾਨ ਕਰਕੇ ਸੁਖ ਪਾਉਂਦੀ ਹੈ॥ ੨ ॥

## ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ॥

ਸਹੇਲੀ ਸਖੀ=ਪਿਆਰੀਆਂ ਮਹਾਤਮਾਂ ਰੂਪ ਸਖੀਆਂ ਨਾਲ ਮਿਲਕੇ ਆਪਣੇ ਪਤੀ ਪ੍ਰਮਾਤਮਾ ਨੂੰ ਸਲਾਹੁਣਾ ਕਰੇ।

## ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ॥

ਉਸ ਨਿਹਾਲ ਰੂਪ ਪ੍ਰਭੂ ਦੇ ਸਲਾਹੁਣ ਕਰਕੇ ਤਨ ਸੋਭਨੀਕ ਹੁੰਦਾ ਹੈ, ਮਨ ਵੀ ਮੋਹਤ ਹੁੰਦਾ ਹੈ ਬਾਣੀ ਵੀ ਉਸ ਦੇ ਰੰਗਿ=ਪ੍ਰੇਮ ਵਿਚ ਰੱਤੀ ਰਹਿੰਦੀ ਹੈ।

ਅਥਵਾ:-ਤਨਿ ਸੋਹੈ=ਸੋਹਣੇ ਤਨ ਵਾਲਾ ਜੋ ਪ੍ਰਭੂ ਹੈ ਉਸ ਦੇ ਰੰਗਿ=ਆਨੰਦ ਵਿਚ ਰੱਤੀ ਭਰ ਵੀ ਜਿਸਦਾ ਮਨ ਮੋਹਿਆ ਹੈ ਨਿਹਾਲ ਹੋਈ ਹੈ।

## ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ॥ ੩ ॥

ਜਿਸ ਨੇ ਗੁਰ ਉਪਦੇਸ਼ ਦੁਆਰਾ ਆਪਣੀ ਅੰਤਹਕਰਨ ਰੂਪ ਸੇਜਾ ਸੋਹਣੀ ਸੁਆਰਨਾ ਕੀਤੀ ਹੈ, ਉਹ ਸ਼ੁਭ ਗੁਣਾਂ ਦੇ ਨਾਲ ਹੋ ਕੇ ਪਤੀ ਪ੍ਰਮਾਤਮਾ ਦੇ ਆਨੰਦ ਨੂੰ ਰਾਵੇ=ਭੋਗਦੀ ਹੈ॥ ੩ ॥

## ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ॥

ਅਵਗਣਿਆਰਿ=ਔਗੁਣਾਂ ਦਾ ਘਰ ਹੋਣ ਕਰਕੇ ਜੋ ਜੀਵ ਰੂਪ ਇਸਤ੍ਰੀ ਖੋਟੀ ਹੋ ਗਈ ਹੈ, ਉਹ ਕਾਮਣਿ=ਇਸਤ੍ਰੀ ਪਤੀ ਪ੍ਰਮਾਤਮਾ ਦੇ ਕੰਮ ਨਹੀਂ ਆਉਂਦੀ ।

## ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ॥

ਉਸ ਨੂੰ ਪੇਈਐ ਸਾਹੁਰੈ=ਲੋਕ ਪ੍ਰਲੋਕ ਵਿਚ ਸੁਖ ਨਹੀਂ ਹੁੰਦਾ, ਉਹ ਝੂਠੀ ਵਿਕਾਰਾਂ ਵਿਚ ਜਲਦੀ ਰਹਿੰਦੀ ਹੈ।

## ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ॥ ੪॥

ਪਤੀ ਪ੍ਰਮਾਤਮਾ ਨੇ ਉਸ ਨੂੰ ਮਨ ਚੋਂ ਵਿਸਾਰਿ=ਭੁਲਾ ਛੱਡਿਆ ਹੈ, ਇਸ ਕਰਕੇ ਉਸ ਨੂੰ ਆਵਣੁ ਵੰਞਣੁ=ਜੰਮਣ ਮਰਣ ਦਾ ਡਾਖੜੋ=ਦੁੱਖ ਹੁੰਦਾ ਹੈ।

ਅਥਵਾ:-ਜਿਸ ਸੰਸਾਰ ਤੋਂ ਤਰਨਾ ਬੜਾ ਡਾਖੜੋ=ਕਠਨ ਹੈ, ਉਸ ਸੰਸਾਰ ਵਿਚ ਉਸਦਾ ਆਉਣਾ ਜਾਣਾ ਬਣਿਆ ਰਹਿੰਦਾ ਹੈ॥ ੪॥

## ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ॥

ਪਤੀ ਪ੍ਰਮਾਤਮਾ ਦੀ ਇਹ ਸੋਭਨੀਕ ਇਸਤ੍ਰੀ ਸੀ, ਪਰ ਇਹ ਪਤੀ ਨਾਲੋਂ 'ਕਿਤੁ ਮੁਤੀ'=ਕਿਸ ਕਰਕੇ ਛੁੱਟੜ ਹੋ ਗਈ ? *ਗੁਰ ਉੱਤਰ:-* ਪਦਾਰਥਾਂ ਦੇ ਸਾਦਿ=ਸੁਆਦਾਂ ਵਿਚ ਲਗਨ ਕਰਕੇ ਛੁੱਟੜ ਹੋ ਗਈ ਹੈ।

## ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ॥

ਬਾਦਿ=ਵਿਅਰਥ ਫਾਦਿਲੁ=ਫਜ਼ੂਲ ਬਚਨ ਬੋਲਦੀ ਹੈ, ਇਸ ਕਰਕੇ ਪਤੀ ਪ੍ਰਮਾਤਮਾ ਦੇ ਕੰਮ ਨਹੀਂ ਆਉਂਦੀ।

## ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ॥ ੫॥

ਸਰੂਪ ਰੂਪੀ ਘਰ ਦੇ ਦਰਿ=ਅੰਦਰ ਢੱਕਣਾ ਨਹੀਂ ਲੈਂਦੀ, ਦੂਜੈ=ਦ੍ਵੈਤ ਭਾਵ ਤੇ ਪਦਾਰਥਾਂ ਦੇ ਸੁਆਦ ਲੈਣ ਕਰਕੇ ਪਤੀ ਤੋਂ ਛੁੱਟੜ ਹੋ ਗਈ ਹੈ॥ ੫॥

## ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥

ਪੰਡਿਤ ਲੋਕ ਕੇਵਲ ਪੋਥੀਆਂ=ਸ਼ਾਸਤ੍ਰਾਂ ਨੂੰ ਹੀ ਵਾਚਦੇ ਰਹਿੰਦੇ ਹਨ, ਪਰ ਉਨ੍ਹਾਂ ਦੇ ਵੀਚਾਰੁ=ਸਿਧਾਂਤ ਨੂੰ ਨਹੀਂ ਸਮਝਦੇ ।

## ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥

ਅਨ ਕਉ=ਹੋਰਨਾਂ ਨੂੰ ਮੱਤਾਂ ਦੇਣ ਵਾਸਤੇ ਉੱਠ ਚਲਦੇ ਹਨ, ਤੇ ਆਪ ਕਥਾ ਕਰਕੇ ਮਾਇਆ ਦਾ ਵਾਪਾਰ ਕਰਦੇ ਹਨ।

## ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ॥ ੬॥

ਏਹ ਜਗੁ=ਜੀਵ ਝੂਠੀਆਂ ਕਥਣੀਆਂ ਦੇ ਕਰਨ ਵਿਖੇ ਭੌਂਦਾ ਫਿਰਦਾ ਹੈ,

ਵਾ:-ਝੂਠੀ ਕਥਨੀ ਵਾਲਾ ਮਨੁੱਖ ਜਗਤ ਵਿਚ ਹੀ ਭੌਂਦਾ ਫਿਰਦਾ ਹੈ ਅਤੇ ਜੋ ਰਹਿਣੀ ਕਹਿਣੀ ਵਾਲਾ ਮਨੁੱਖ ਹੈ ਸੁ=ਉਹ ਸਬਦੁ=ਸੰਸਾਰ ਵਿਖੇ ਸਾਰ=ਸ੍ਰੇਸ਼ਟ ਹੈ॥ ੬॥

## ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥

ਕਿਤਨੇ ਪੰਡਿਤ ਲੋਕ ਤਾਂ ਵੇਦਾਂ ਦਾ ਵਿਚਾਰ ਕਰਦੇ ਹਨ, ਅਤੇ ਕਿਤਨੇ ਜੋਤਕੀ=ਜੋਤਸ਼ੀ ਜੋਤਸ਼ ਵਿਦਿਆ ਦਾ ਵਿਚਾਰ ਕਰਦੇ ਹਨ।

## ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥

.ਪੰਡਿਤ ਲੋਕ ਵੇਦਾਂ ਨੂੰ ਪੜ੍ਹਕੇ ਇੱਕ ਦੂਜੇ ਨਾਲ ਵਾਦਿ=ਝਗੜਿਆਂ ਨੂੰ ਕਰਦੇ ਹਨ, ਅਤੇ ਜੋਤਸ਼ੀ ਲੋਕ ਵਿਰੋਧ ਦਾ ਹੀ ਸਲਾਹੁਣਾ ਕਰਦੇ ਹਨ, ਵਾਦ ਵਿਰੋਧ ਕਰਕੇ ਪੰਡਿਤ ਤੇ ਜੋਤਸ਼ੀ ਦੋਹਾਂ ਦਾ ਆਉਣਾ ਜਾਣਾ ਹੋ ਰਿਹਾ ਹੈ।

## ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥ ੭ ॥

ਚਾਹੇ ਕਿਤਨੇ ਹੀ ਵਖਾਣੁ=ਪ੍ਰਸੰਗਾਂ ਨੂੰ ਆਖਿ=ਮੂੰਹ ਸੇ ਕਹਿ ਲਵੇ ਅਤੇ ਕੰਨਾਂ ਦੁਆਰੇ ਸੁਣ ਲਵੇ, ਪਰ ਗੁਰੂ ਦੀ ਕਰਮ=ਕਿਰਪਾ ਤੋਂ ਬਿਨਾਂ ਨਹੀਂ ਛੁਟ ਸਕਦਾ॥ ੭॥

## ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥

ਹੋਰ ਸਾਰੀਆਂ ਗੁਣਾਂ ਵਾਲੀਆਂ ਕਥਨ ਕੀਤੀਆਂ ਜਾਂਦੀਆਂ ਹਨ, ਪਰ ਮੇਰੇ ਵਿਚ ਕੋਈ ਭੀ ਸ਼ੁਭ ਗੁਣ ਨਹੀਂ ਹੈ।

## ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥

ਹਰੀ ਰੂਪ ਵਰੁ=ਪਤੀ ਵਾਲੀ ਇਸਤ੍ਰੀ ਸ਼ੋਭਨੀਕ ਹੈ, ਉਸ ਵੱਲ ਦੇਖਕੇ ਮੈਨੂੰ ਵੀ ਉਹ ਪ੍ਰਭੂ ਭਾਉਂਦਾ ਹੈ, ਪਰ-

## ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥ ੮ ॥ ੫ ॥

ਗੁਰੂ ਜੀ ਆਖਦੇ ਹਨ ਗੁਰਾਂ ਦੇ ਉਪਦੇਸ਼ ਕਰਕੇ ਉਸ ਨਾਲ ਮਿਲਾਪ ਹੁੰਦਾ ਹੈ, ਇੱਕ ਵਾਰ ਮਿਲਾਪ ਹੋਣ ਨਾਲ ਮੁੜ ਕਦੇ ਵਿਛੋੜਾ ਨਹੀਂ ਹੁੰਦਾ ॥ ੮॥ ੫॥

## ਸਿਰੀਰਾਗੁ ਮਹਲਾ ੧ ॥

ਪ੍ਰਭੂ ਦੇ ਮਨ ਸਿਮਰਨ ਤੋਂ ਬਿਨਾਂ ਸਭ ਸਾਧਨਾਂ ਦੀ ਨਿਸਫਲਤਾ ਕਥਨ ਕਰਦੇ ਹਨ।

## ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥

ਚਾਹੇ ਕਿਤਨੇ ਜਪ ਤਪ ਤੇ ਸੰਜਮ ਆਦਿਕ ਸਾਧਨ ਸਾਧੀਐ=ਕਰ ਲਈਏ, ਅਤੇ ਤੀਰਥਾਂ ਉੱਪਰ ਜਾ ਕੇ ਵੀ ਵਾਸਾ ਕਰ ਲਈਏ ।

## ਪੁੰਨ ਦਾਨੁ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥

ਪੁੰਨ ਸਮੇਂ ਪੁੰਨ, ਦਾਨ ਹਮੇਸ਼ਾਂ, ਅਤੇ ਚੰਗੇ ਕਰਮ ਵੀ ਕਰਦੇ ਰਹੀਏ, ਪਰ ਸੱਚੇ ਨਾਮ ਸਿਮਰਨ ਤੋਂ ਬਿਨਾਂ ਤਾਸੁ=ਤਿਸ ਪੁਰਸ਼ ਨੂੰ ਕੀ ਪ੍ਰਾਪਤ ਹੋਣਾ ਹੈ, ਕਿਉਂਕਿ ਅੰਤਮ ਸਮੇਂ ਨਾਮ ਤੋਂ ਬਿਨਾਂ ਹੋਰ ਕਰਮ ਸਹਾਇਤਾ ਨਹੀਂ ਕਰ ਸਕਦੇ।

ਯਥਾ:- ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥

(ਸੂਹੀ ਮਹਲਾ ੫, ਪੰਨਾ ੭੪੭)

## ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ॥੧॥

ਜੇਹਾ ਕੋਈ ਰਾਧੇ=ਬੀਜਦਾ ਹੈ ਤੇਹਾ ਕੋਈ ਲੁਣੈ=ਕੱਟਦਾ ਹੈ, ਸ਼ੁਭ ਕਰਮਾਂ ਨਾਲ ਸੁੱਖ ਦੀ ਪ੍ਰਾਪਤੀ ਹੈ, ਅਸ਼ੁਭ ਕਰਮਾਂ ਕਰਕੇ ਦੁੱਖ ਦੀ ਪ੍ਰਾਪਤੀ ਹੈ। ਪੁੰਨ ਕਰਮਾ ਦੁਆਰਾ ਸ੍ਵਰਗ ਦੀ ਪ੍ਰਾਪਤੀ ਹੈ, ਮੰਦ ਕਰਮਾਂ ਕਰਕੇ ਨਰਕਾਂ ਦੀ ਪ੍ਰਾਪਤੀ, ਪਰ ਮੁਕਤੀ ਨਹੀਂ ਮਿਲ ਸਕਦੀ, ਨਾਮ ਜਪਣ ਰੂਪ ਸ਼ੁਭ ਗੁਣਾਂ ਤੋਂ ਬਿਨਾਂ ਮਨੁੱਖਾ ਜਨਮ ਵਿਣਾਸੁ=ਨਿਸਫਲ ਹੈ॥ ੧॥

## ਮੁੰਧੇ ਗੁਣ ਦਾਸੀ ਸੁਖੁ ਹੋਇ॥

ਹੇ ਜਗਿਆਸੂ ਰੂਪ ਮੁੰਧੇ=ਇਸਤ੍ਰੀਏ ਗੁਣਾਂ ਵਾਲਿਆਂ ਦੀ ਦਾਸੀ ਹੋ।

ਅਥਵਾ:-ਦਾਸੀ ਗੁਣ ਨੂੰ ਧਾਰਨਾ ਕਰ ਤਾਂ ਤੈਨੂੰ ਸੁਖ ਹੋਵੇਗਾ। ਵਾ:-ਹੇ ਮੁੰਧ ਦਾਸੀ ਬਣ ਕੇ ਸਤ ਸੰਤੋਖ ਆਦਿਕ ਗੁਣਾਂ ਨੂੰ ਧਾਰ ਤਾਂ ਤੈਨੂੰ ਸੁਖ ਪ੍ਰਾਪਤ ਹੋਵੇਗਾ।

## ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ॥੧॥ ਰਹਾਉ॥

ਗੁਰ ਸਿੱਖਿਆ ਵਿਚ ਸਮਾ ਕੇ ਔਗੁਣਾਂ ਨੂੰ ਤਿਆਗੀਏ ਤਾਂ ਉਸ ਪ੍ਰਭੂ ਦਾ ਪੂਰਾ ਨਾਮ ਗਿਆਨ ਪ੍ਰਾਪਤ ਹੁੰਦਾ ਹੈ॥ ੧॥ ਰਹਾਉ॥

## ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥

ਜਿਵੇਂ ਪ੍ਰਤੱਖ ਵਾਪਾਰੀ ਰਾਸੀ=ਮੂੜੀ ਤੋਂ ਬਿਨਾਂ ਚੌਹੀਂ ਪਾਸੇ ਤੱਕਦਾ ਹੈ, ਪਰ ਸੌਦਾ ਨਹੀਂ ਖਰੀਦ ਸਕਦਾ। ਏਸੇ ਤਰ੍ਹਾਂ:-

ਵਾਪਾਰੀ ਜੀਵ ਸ਼ਰਧਾ ਰੂਪੀ ਰਾਸ ਤੋਂ ਬਿਨਾਂ ਚਾਰਿ ਕੁੰਡਾ=ਚਾਰੇ ਦਿਸਾਂ ਵੱਲ ਤੱਕਦਾ ਹੈ ਪਰ ਆਤਮ ਵਸਤੂ ਨਹੀਂ ਲੈ ਸਕਦਾ।

## ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ॥

ਆਪਣੇ ਮੂਲ=ਕਾਰਨ ਰੂਪ ਪ੍ਰਮਾਤਮਾ ਨੂੰ ਜਾਣਦਾ ਨਹੀਂ, ਆਤਮ ਵਸਤੂ ਤਾਂ ਘਰ ਦੇ ਅੰਦਰ ਹੀ ਰਹੀ ਹੈ ਪਰ ਇਹ ਹਰਨ ਵਾਂਗੂੰ ਬਾਹਰ ਭਾਲਦਾ ਫਿਰਦਾ ਹੈ।

## ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ॥ ੨॥

ਨਾਮ ਰੂਪ ਵਖਰ=ਸੌਦਾ ਖਰੀਦੇ ਤੋਂ ਬਿਨਾਂ ਇਸ ਨੂੰ ਅਗਲਾ=ਬਹੁਤਾ ਦੁੱਖ ਹੋ ਰਿਹਾ ਹੈ, ਇਹ ਕੁੜਿਆਰ ਔਰਤ ਕੂੜ ਆਦਿਕਾਂ ਕਰਕੇ ਮੁਠੀ=ਠੱਗੀ ਗਈ ਹੈ॥ ੨॥

## ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ॥

ਜੋ ਵਿਚਾਰ ਰੂਪ ਰਤਨ ਨੂੰ ਪਰਖਦਾ ਹੈ,

ਅਥਵਾ:-ਗੁਰ ਸ਼ਬਦ ਨੂੰ ਵਿਚਾਰ ਕੇ ਨਾਮ ਰੂਪ ਰਤਨ ਨੂੰ ਪਰਖਦਾ ਹੈ।

ਅਥਵਾ:-ਵਿਚਾਰ ਤੇ ਰਤਨੁ=ਵੈਰਾਗ ਨੂੰ ਜੋ ਪਰਖਦਾ ਹੈ ਉਸ ਨੂੰ ਅਹਿਨਿਸਿ=ਦਿਨ ਰਾਤ ਨਉਤਨਾ=

ਨਵੀਨ ਲਾਭ ਮਿਲਦਾ ਹੈ।

## ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ॥

ਆਪਣੇ ਘਰਿ=ਅੰਤਹਕਰਨ ਵਿਚੋਂ ਆਤਮ ਵਸਤੂ ਲੈ ਕੇ ਮੋਖਛ ਰੂਪੀ ਕਾਰਜ ਨੂੰ ਸਾਰਿ=ਸਵਾਰ ਕੇ ਚਲਦਾ ਹੈ।

## ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ॥ ੩॥

ਵਣਜਾਰਿਆ=ਮਹਾਤਮਾ ਨਾਲ ਮਿਲਕੇ ਨਾਮ ਦਾ ਸੌਦਾ ਖਰੀਦਨਾ ਕਰ, ਅਤੇ ਗੁਰਮੁਖਿ=ਗੁਰਾਂ ਦੁਆਰੇ ਬ੍ਰਹਮ ਦਾ ਵਿਚਾਰ ਕਰ॥ ੩॥

## ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ॥

ਜੇਕਰ ਮੇਲਣਹਾਰ ਪ੍ਰਭੂ ਮੇਲੇ ਤਾਂਹੀਂ ਸੰਤਾਂ ਦੀ ਸੰਗਤ ਕਰਨੀ ਪ੍ਰਾਪਤ ਹੁੰਦੀ ਹੈ।

## ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ॥

ਜਿਸ ਦੇ ਅੰਦਰ ਅਪਾਰ ਪ੍ਰਭੂ ਦੀ ਜੋਤ ਪ੍ਰਗਟ ਹੈ, ਉਹ ਉਸ ਨਾਲ ਮਿਲਿਆ ਹੋਇਆ ਫਿਰ ਕਦੇ ਵਿੱਛੁੜਦਾ ਨਹੀਂ।

## ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥ ੪॥

ਸਚਿ=ਨਿਸਚੇ ਸਹਿਤ ਸਤਸੰਗਤ ਰੂਪ ਸੱਚੇ ਆਸਣ ਉੱਪਰ ਟਿਕ ਰਹਿਣਾ ਕਰੇ ਤੇ ਪ੍ਰੇਮ ਸਹਿਤ ਸੱਚੇ ਨਾਮ ਵਿਚ ਪਿਆਰ ਧਾਰੇ, ਪੁਨਾ :-ਸਚਿ=ਨਿਸਚੇ ਕਰਕੇ ਅੰਤਰ ਮੁਖ ਬਿਰਤੀ ਕਰਨੇ ਰੂਪ ਸੱਚੇ ਆਸਣ ਉੱਪਰ ਟਿਕ ਰਵ੍ਹੇ, ਤਾਂ ਪ੍ਰੇਮ ਪੂਰਬਕ ਪਿਆਰੇ ਪ੍ਰਮਾਤਮਾ ਦੇ ਸੱਚੇ ਗਿਆਨ ਨੂੰ ਪਾਂਦਾ ਹੈ। ਗਿਆਨ ਤੋਂ ਉਪਰੰਤ ਸੱਚੇ ਪ੍ਰਭੂ ਦੇ ਸਰੂਪ ਰੂਪੀ ਸੱਚੇ ਆਸਣ ਉੱਪਰ ਟਿਕ ਰਹਿੰਦਾ ਹੈ ਅਤੇ ਪ੍ਰੇਮ ਨਾਲ ਹੋਰਨਾਂ ਨੂੰ ਸੱਚ ਨਾਮ ਅੰਮ੍ਰਿਤ ਪਿਆਰ=ਪਿਲਾਂਦਾ ਹੈ॥ ੪॥

## ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ॥

ਜਿਨ੍ਹਾਂ ਨੇ ਆਪ ਉੱਦਮ ਕਰਕੇ ਸਰੀਰ ਘਰ ਦੇ ਵਿਚ ਜੋ ਮਹਲੁ=ਅੰਤਹਕਰਨ ਹੈ ਉਸ ਵਿਖੇ ਸੁਥਾਇ=ਸ੍ਰੇਸ਼ਟ ਅਸਥਾਨ ਸਰੂਪ ਨੂੰ ਪਛਾਣ ਲੀਤਾ ਹੈ।

## ਸਚੇ ਸੇਤੀ ਰਤਿਆ ਸਚੋ ਪਲੈ ਪਾਇ॥

ਉਹ ਸੱਚੇ ਵਾਹਿਗੁਰੂ ਨਾਲ ਰਤਿਆ=ਤਦਾਕਾਰ ਹੋਏ ਹਨ, ਉਹ ਬੁੱਧੀ ਰੂਪ ਪੱਲੇ ਵਿਚ ਸੱਚ ਨੂੰ ਹੀ ਪਾਂਦੇ ਹਨ।

[ਪੰਨਾ ੫੭]

## ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ॥ ੫॥

ਸੱਚੇ ਪ੍ਰਭੂ ਦੇ ਸੱਚ ਨਾਮ ਦੁਆਰਾ ਉਸ ਪ੍ਰਭੂ ਨੂੰ ਤਿੰਨਾਂ ਲੋਕਾਂ ਵਿਚ ਪੂਰਨ ਜਾਣਦੇ ਹਨ॥ ੫॥

## ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ॥

ਉਹ ਜੀਵ ਰੂਪ ਇਸਤ੍ਰੀ ਖਰੀ ਸੁਹਾਵਣੀ=ਚੰਗੀ ਸੋਭਾ ਵਾਲੀ ਹੈ, ਜਿਸ ਨੇ ਪਤੀ ਪ੍ਰਮਾਤਮਾ ਨੂੰ ਆਪਣੇ ਨਾਲ ਜਾਤਾ=ਜਾਣਿਆ ਹੈ।

## ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੇ ਰੰਗਿ ॥

ਉਸ ਮਹਲੀ=ਇਸਤ੍ਰੀ ਨੂੰ ਪਤੀ ਮਹਲਿ=ਸਰੂਪ ਵਿਖੇ ਬੁਲਾਉਂਦਾ ਹੈ, ਅਤੇ ਉਹ ਜਗਿਆਸੂ ਰੂਪ ਇਸਤ੍ਰੀ ਪਤੀ ਦੇ ਅਨੰਦ ਨੂੰ ਰਾਵੇ=ਭੋਗਦੀ ਹੈ।

## ਸਚਿ ਸੁਹਾਗਣਿ ਸਾ ਭਲੀ ਪਿਰਿ ਮੋਹੀ ਗੁਣ ਸੰਗਿ ॥ ੬ ॥

ਉਹ ਸੱਚੀ ਸੁਹਾਗਣ ਹੈ, ਉਹ ਸਭ ਤੋਂ ਭਲੀ=ਚੰਗੀ ਹੈ, ਜੋ ਪਤੀ ਦੇ ਗੁਣਾਂ ਨਾਲ ਮੋਹੀ ਗਈ ਹੈ, ਅਥਵਾ:-ਜਿਸ ਨੇ ਸ਼ੁਭ ਗੁਣਾਂ ਦੇ ਸੰਗ ਹੋ ਕੇ ਪਿਰੀ ਨੂੰ ਮੋਹਣਾ ਕੀਤਾ ਹੈ॥ ੬॥

## ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ॥

ਗੁਰਾਂ ਤੋਂ ਬਗੈਰ ਪ੍ਰਮੇਸ਼ਰ ਦੀ ਪ੍ਰਾਪਤੀ ਵਾਸਤੇ, ਭੁਲਦੀ ਭੁਲਾਈ ਹੋਈ ਚਾਹੇ ਰੇਤ ਦੇ ਟਿੱਬਿਆਂ ਉੱਪਰ ਚੜ੍ਹਨਾ ਕਰੇ, ਥਲਿ=ਰੇਤ ਦੇ ਟਿੱਬਿਆਂ ਤੇ ਚੜ੍ਹ ਕੇ ਫਿਰ ਡੂਗਰਿ ਜਾਉ=ਪ੍ਰਬਤਾਂ ਉੱਪਰ ਚੜ੍ਹ ਜਾਵੇ।

## ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ ॥

ਪ੍ਰਮੇਸ਼ਰ ਤੋਂ ਭੁੱਲੀ ਹੋਈ ਜੇਕਰ ਬਣ=ਜੰਗਲਾਂ ਵਿਚ ਫਿਰਨਾ ਕਰੇ ਤੌਭੀ ਗੁਰਾਂ ਤੋਂ ਬਿਨਾਂ ਪਤੀ ਦੀ ਗਿਆਤ ਨਹੀਂ ਪਾਂਦੀ।

ਅਥਵਾ:-ਜੋ ਸਿਮਰਨ ਤੋਂ ਭੁੱਲੀ ਹੋਈ ਹੈ ਉਹ ਭੁੱਲੀ ਹੋਈ ਚਾਹੇ ਥਲਿ ਚੜਾ=ਪੁਰਾਣਾਂ ਨੂੰ ਪੜ੍ਹ ਲਵੇ। ਥਲਿ ਚੜਿ=ਪੁਰਾਣਾਂ ਨੂੰ ਪੜ੍ਹ ਕੇ ਚਾਹੇ ਡੂਗਰਿ ਜਾਉ=ਸ਼ਾਸਤ੍ਰਾਂ ਨੂੰ ਪੜ੍ਹ ਲਵੇ। ਬਨ ਮਹਿ ਭੂਲੀ ਜੇ ਫਿਰਾ =ਪਰਮੇਸ਼ਰ ਤੋਂ ਭੁੱਲੀ ਹੋਈ ਜੇਕਰ ਚਾਹੇ ਬੇਦਾਂ ਦੇ ਪੜ੍ਹਨੇ ਵਿਖੇ ਫਿਰਦੀ ਰਵ੍ਹੇ ਤੌਭੀ ਗੁਰੂ ਤੋਂ ਬਿਨਾਂ ਪਤੀ ਪ੍ਰਮਾਤਮਾ ਦੀ ਸਮਝ ਨਹੀਂ ਪੈਂਦੀ।

## ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ ॥ ੭ ॥

ਜਿਹੜੀ ਇਸਤ੍ਰੀ ਵਾਹਿਗੁਰੂ ਨਾਮ ਤੋਂ ਭੁੱਲੀ ਫਿਰਦੀ ਹੈ ਉਹ ਮੁੜ ਮੁੜ ਕੇ ਜੰਮਦੀ ਮਰਦੀ ਹੈ॥ ੭॥

## ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ ॥

ਭਗਤੀ, ਵੈਰਾਗ, ਗਿਆਨ, ਰੂਪ ਰਸਤੇ, ਉੱਪਰ ਚਲਣ ਵਾਲੇ ਜੋ ਪਧਾਊਆ=ਰਾਹੀ ਮਹਾਤਮਾਂ ਹਨ, ਉਨ੍ਹਾਂ ਕੋਲ ਜਾ ਕੇ ਪ੍ਰਮੇਸ਼ਰ ਪ੍ਰਾਪਤੀ ਦਾ ਰਸਤਾ ਪੁੱਛੋ ਜੋ ਚਾਕਰ=ਦਾਸ ਹੋ ਕੇ ਪ੍ਰਭੂ ਵੱਲ ਚਲੇ ਹਨ।

## ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ ॥

ਜੋ ਰਾਜਨੁ=ਪ੍ਰਕਾਸ਼ ਰੂਪ ਪ੍ਰਮਾਤਮਾ ਨੂੰ ਆਪਣਾ ਕਰਕੇ ਜਾਣਦੇ ਹਨ, ਅਤੇ ਸਰੂਪ ਘਰ ਦੇ ਅੰਦਰ ਜਿਨ੍ਹਾਂ ਨੂੰ ਕੋਈ ਠਾਕ ਨ ਹੋਇ=ਰੁਕਾਵਟ ਨਹੀ ਹੁੰਦੀ।

## ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ ॥ ੮ ॥ ੬ ॥

ਗੁਰੂ ਜੀ ਕਥਨ ਕਰਦੇ ਹਨ-ਉਨ੍ਹਾਂ ਦੇ ਨਿਸਚੇ ਅੰਦਰ ਇੱਕ ਪ੍ਰਭੂ ਸਾਰੇ ਰਵ ਰਿਹਾ ਹੈ, ਉਸ ਤੋਂ ਦੂਜਾ ਹੋਰ ਕੋਈ ਨਹੀਂ ਹੈ॥ ੮॥ ੬॥

## ਸਿਰੀਰਾਗੁ ਮਹਲਾ ੧॥

## ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ॥

ਗੁਰਾਂ ਪਾਸੋਂ ਨਿਰਮਲ ਉਪਦੇਸ਼ ਨੂੰ ਜਾਣੀਏ, ਤਾਂ ਅਸਥੂਲ ਦੇਹ ਤੇ ਸੂਖਮ ਸਰੀਰ ਦੋਨੋਂ ਨਿਰਮਲ ਹੋ ਜਾਂਦੇ ਹਨ।

## ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ॥

ਨਿਰਮਲੁ=ਸ਼ੁੱਧ ਸਰੂਪ ਸੱਚਾ ਵਾਹਿਗੁਰੂ ਮਨ ਵਿਚ ਵਸ ਜਾਵੇ ਤਾਂਹੀ ਸੁਖ ਹੁੰਦਾ ਹੈ, ਵਿਛੋੜੇ ਵਿਚ ਜੋ ਦੁੱਖ ਹੋ ਰਿਹਾ ਹੈ ਮੇਰੇ ਅਭ=ਹਿਰਦੇ ਦੀ ਉਸ ਪੀਰ=ਪੀੜਾ ਨੂੰ ਓਹੀ ਜਾਣਦਾ ਹੈ।

## ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ॥੧॥

ਸਹਜੈ=ਗਿਆਨ ਕਰਕੇ ਹੀ ਅਗਲੋ=ਬਹੁਤਾ ਸੁਖ ਹੁੰਦਾ ਹੈ, ਗਿਆਨ ਦੇ ਬਲ ਕਰਕੇ ਜਮਾਂ ਦਾ ਤੀਰੁ=ਬਾਣ ਨਹੀਂ ਲਗਦਾ।

*ਅਥਵਾ:-ਜਮ ਤੀਰੁ=ਪਾਸ ਆ ਕੇ ਨਾਲ ਨਹੀਂ ਲਗਦਾ॥ ੧॥*

## ਭਾਈ ਰੇ ਮੈਲੁ ਨਾਹੀ ਨਿਰਮਲ ਜਲਿ ਨਾਇ॥

ਹੇ ਭਾਈ ! ਨਾਮ ਰੂਪ ਨਿਰਮਲ ਜਲ ਵਿਚ ਇਸ਼ਨਾਨ ਕਰ, ਤਾਂ ਤੇਰੇ ਹਿਰਦੇ ਵਿਚ ਪਾਪਾਂ ਦੀ ਮੈਲ ਨਹੀਂ ਲਗੇਗੀ।

## ਨਿਰਮਲੁ ਸਾਚਾ ਏਕੁ ਤੂ ਹੋਰੁ ਮੈਲੁ ਭਰੀ ਸਭ ਜਾਇ॥੧॥ ਰਹਾਉ॥

ਤੂੰ ਐਸੇ ਨਿਸਚੇ ਕਰ ! ਇੱਕ ਸੱਚਾ ਵਾਹਿਗੁਰੂ ਹੀ ਨਿਰਮਲ ਹੈ, ਹੋਰ ਸਾਰੀਆਂ ਜਾਇ=ਜਗ੍ਹਾਂ ਮੈਲ ਨਾਲ ਭਰੀਆਂ ਹੋਈਆਂ ਹਨ॥ ੧॥ ਰਹਾਉ॥

## ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ॥

**ਪਹਿਲਾ ਅਰਥ:**-ਹਰੀ ਦਾ ਸੋਹਣਾ ਮੰਦਰ ਵੈਰਾਟ, ਇਸਨੂੰ ਕਰਣੈਹਾਰਿ=ਅਕਾਲ ਪੁਰਖ ਨੇ ਆਪ ਹੀ ਰਚਨਾ ਕੀਤਾ ਹੈ।

## ਰਵਿ ਸਸਿ ਦੀਪ ਅਨੂਪ ਜੋਤਿ ਤ੍ਰਿਭਵਣਿ ਜੋਤਿ ਅਪਾਰ॥

ਇਸ ਵਿਚ ਅਨੂਪ ਜੋਤ ਵਾਲੇ ਸੂਰਜ ਚੰਦ੍ਰਮਾ ਰੂਪ ਦੋ ਦੀਵੇ ਕੀਤੇ ਹਨ, ਜੋ ਤੇਲ ਬੱਤੀ ਤੋਂ ਬਗੈਰ ਹੀ ਪ੍ਰਕਾਸ਼ ਰਹੇ ਹਨ, ਤਿਨ੍ਹਾਂ ਭਵਣਾਂ ਵਿਚ ਅਪਾਰ ਪ੍ਰਭੂ ਦੀ ਜੋਤਿ ਹੈ।

## ਹਾਟ ਪਟਣ ਗੜ ਕੋਠੜੀ ਸਚੁ ਸਉਦਾ ਵਾਪਾਰ ॥੨॥

ਇਸ ਵਿਚ ਪ੍ਰਤੱਖ ਹਟੀਆਂ ਤੇ ਪਟਣ=ਸ਼ਹਿਰ, ਗੜ=ਕਿਲ੍ਹੇ, ਅਤੇ ਕੋਠੜੀਆਂ ਬਣਾਈਆਂ ਹਨ, ਇਸ ਵਿਚ ਗੁਰਮੁਖ ਲੋਕ ਸੱਚ ਬੋਲਦੇ ਹੋਏ ਸੌਦੇ ਦਾ ਵਾਪਾਰ ਕਰਦੇ ਹਨ॥ ੨॥

**ਦੂਜਾ ਅਰਥ:**-ਹਰੀ ਪ੍ਰਭੂ ਦਾ ਸੋਹਣਾ ਮੰਦਰ ਇਹ ਮਨੁੱਖਾ ਸਰੀਰ ਹੈ, ਕਰਣੈਹਾਰਿ=ਪ੍ਰਭੂ ਨੇ ਆਪ ਹੀ ਇਸਨੂੰ ਬਣਾਇਆ ਹੈ। ਰਵਿ ਸਸਿ=ਸੱਜਾ ਖੱਬਾ ਨੇਤ੍ਰ ਏਹੀ ਦੋ ਦੀਵੇ ਬੜੇ ਅਪਾਰ ਜੋਤ ਵਾਲੇ ਹਨ,

ਤ੍ਰਿਭਵਣਿ=ਸਥੂਲ ਸੂਖਮ ਕਾਰਨ ਰੂਪ ਤਿੰਨੇ ਸਰੀਰਾਂ ਵਿਚ ਅਪਾਰ ਰੂਪ ਪ੍ਰਮਾਤਮਾ ਦੀ ਜੋਤਿ=ਚੇਤਨਸੱਤਾ ਹੈ।

ਹਾਟ=ਹਿਰਦਾ, ਪਟਣ=ਸਰੀਰ, ਗੜ=ਦਸਮ ਦੁਆਰ ਕੋਠੜੀ=ਮਨ ਦੀਆਂ ੭੨ ਕੋਠੜੀਆਂ ਇਨ੍ਹਾਂ ਵਿਚ ਗੁਰਮੁਖ ਸੱਚ ਨਾਮ ਰੂਪ ਸੌਦੇ ਦਾ ਵਾਪਾਰ ਕਰਦੇ ਹਨ॥ ੨॥

**ਤੀਜਾ ਅਰਥ**:-ਹਰੀ ਦਾ ਸੋਹਣਾ ਮੰਦਰ ਸਤਸੰਗ ਹੈ, ਇਸਨੂੰ ਕਰਣੈਹਾਰਿ=ਪ੍ਰਭੂ ਨੇ ਆਪ ਬਨਾਵਣਾ ਕੀਤਾ ਹੈ। ਰਵਿ ਸਸਿ=ਗਿਆਨ ਵੈਰਾਗ ਰੂਪ ਦੋ ਦੀਵਿਆਂ ਦੀ ਅਪਾਰ ਜੋਤ ਹੋ ਰਹੀ ਹੈ। ਅਤੇ ਗੁਰਮੁਖਾਂ ਨੇ ਇਹ ਭੀ ਨਿਸਚੇ ਕੀਤਾ ਹੈ ਕਿ ਤਿਨ੍ਹਾਂ ਭਵਣਾਂ ਵਿਚ ਵੀ ਅਪਾਰ ਪ੍ਰਭੂ ਦੀ ਜੋਤਿ=ਸੱਤਾ ਹੋ ਰਹੀ ਹੈ।

ਹਾਟ=ਹਿਰਦਾ, ਪਟਣ=ਸਰੀਰ, ਗੜ=ਦਸਮ ਦੁਆਰ, ਕੋਠੜੀ=ਮਨ ਦੀਆਂ ਕੋਠੀਆਂ ਇਨ੍ਹਾਂ ਸਾਰਿਆਂ ਨੂੰ ਦਮਨ ਕਰਕੇ ਗੁਰਮੁਖ ਸੱਚਨਾਮ ਰੂਪ ਸੌਦੇ ਦਾ ਵਾਪਾਰ ਕਰਦੇ ਹਨ॥ ੨॥

## ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ॥

ਜਿਨ੍ਹਾਂ ਨੇ ਬੁੱਧੀ ਰੂਪੀ ਅੱਖਾਂ ਵਿਚ ਗਿਆਨ ਰੂਪ ਅੰਜਨੁ=ਸੁਰਮਾ ਪਾ ਕੇ ਭਾਇ=ਗਿਆਨ ਸਰੂਪ ਨਿਰੰਜਨ ਨੂੰ ਭਾਇ=ਪ੍ਰੇਮ ਸਹਿਤ ਵੇਖਿਆ ਹੈ ਉਨ੍ਹਾਂ ਨੇ ਜਮਾਂ ਦੇ ਭੈ=ਡਰ ਨੂੰ ਭੰਜਨਾ=ਨਾਸ ਕੀਤਾ ਹੈ।

## ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ॥

ਜੇਕਰ ਆਪਣੇ ਮਨ ਨੂੰ ਇੱਕ ਥਾਂ ਤੇ ਰੱਖੇ ਭਾਵ ਇਕਾਗਰਤਾ ਵਿਚ ਲਿਆਵੇ ਤਾਂ ਗੁਪਤ ਪ੍ਰਗਟ ਸਭ ਜਗ੍ਹਾਂ ਤੇ ਪ੍ਰਮੇਸ਼ਰ ਨੂੰ ਜਾਣ ਲੈਂਦਾ ਹੈ।

## ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ॥ ੩॥

ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤਰੀ ਜੇਕਰ ਐਸੇ ਗੁਰੂ ਸਾਹਿਬ ਜੀ ਮਿਲ ਪੈਣ ਤਾ ਸਹਜੇ=ਗਿਆਨ ਦੁਆਰਾ ਜਗਿਆਸੂ ਨੂੰ ਪਰਮੇਸ਼ਰ ਨਾਲ ਮਿਲਾ ਲੈਂਦੇ ਹਨ॥ ੩॥

## ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ॥

ਕਸਿ=ਕਸੀਸ (ਤਾੜਨਾ) ਰੂਪ ਕਸਵਟੀ ਤੇ ਲਗਾ ਕੇ ਜਗਿਆਸੂ ਦੇ ਚਿੱਤ ਦੇ ਹਿਤੁ=ਪ੍ਰੇਮ ਨੂੰ ਪਰਖ ਲੈਂਦੇ ਹਨ।

## ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ॥

ਜੋ ਖੋਟੇ ਮਨੁੱਖ ਗੁਰਾਂ ਦੇ ਹੁਕਮ ਅਨੁਸਾਰ ਨਹੀਂ ਚਲਦੇ ਉਹ ਕਸੀਸ ਰੂਪ ਕਸਵਟੀ ਤੇ ਠਹਿਰਨਾ ਨਹੀਂ ਪਾਂਦੇ, ਜੋ ਖਰੇ ਮਨੁੱਖ ਗੁਰਾਂ ਦੇ ਹੁਕਮ ਅਨੁਸਾਰ ਚਲਦੇ ਹਨ, ਉਹ ਸਰੂਪ ਰੂਪ ਖਜ਼ਾਨੇ ਵਿਚ ਪਾਏ ਜਾਦੇ ਹਨ।

## ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ ਸਮਾਇ॥ ੪॥

ਪਦਾਰਥਾਂ ਦੀ ਆਸਾ ਤੇ ਅੰਦੇਸਾ=ਫਿਕਰਾਂ ਨੂੰ ਦੂਰ ਕਰਕੇ ਸੇਵਾ ਕਰਦਾ ਰਹੁ, ਤਾਂ ਇਸ ਵਜ੍ਹਾ ਸੇ ਤੇਰੀ ਰਾਗ ਦ੍ਵੈਸ਼ ਰੁਪੀ ਮੈਲ ਜਾਇ ਸਮਾਇ=ਨਵਿਰਤ ਹੋ ਜਾਏਗੀ॥ ੪॥

## ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ॥

ਸੁਖ ਨੂੰ ਤਾਂ ਸਭ ਕੋਈ ਮੰਗਦਾ ਹੈ, ਪਰ ਦੁੱਖ ਨੂੰ ਕੋਈ ਨਹੀਂ ਮੰਗਦਾ।

## ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥

ਸੰਸਾਰਕ ਸੁਖ ਭੋਗਣ ਵਾਲੇ ਨੂੰ ਅਗਲਾ=ਬਹੁਤਾ ਦੁੱਖ ਭੋਗਣਾ ਪੈਂਦਾ ਹੈ, ਇਸ ਗੱਲ ਦੀ ਮਨਮੁਖ ਨੂੰ ਬੂਝ=ਸਮਝ ਨਹੀਂ ਹੁੰਦੀ।

## ਸੁਖ ਦੂਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ॥ ੫॥

ਗੁਰ ਉਪਦੇਸ਼ ਨੂੰ ਭੇਦਿ=ਜਾਣਕੇ ਵਾ ਗੁਰ ਸ਼ਬਦ ਦੁਆਰਾ ਮਨ ਦੇ ਕਠੋਰ ਸੁਭਾਅ ਨੂੰ ਭੇਦਿ=ਵਿੰਨ੍ਹ ਕੇ ਸੁਖ ਤੇ ਦੁੱਖ ਨੂੰ ਇੱਕੋ ਜੇਹਾ ਕਰਕੇ ਜਾਣੀਏ ਤਾਂ ਹੀ ਆਤਮ ਸੁਖ ਪ੍ਰਾਪਤ ਹੁੰਦਾ ਹੈ॥ ੫॥

## ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ॥

ਬ੍ਰਹਮ ਬਾਣੀ ਜੋ ਬੇਦ ਹੈ ਉਸਨੂੰ ਬਿਆਸੁ=ਵਿਸਤਾਰ ਪੂਰਬਕ ਵਾਚੀਏ, ਤਾਂ ਉਹ ਏਹੀ ਪੁਕਾਰਦੀ ਹੈ।

*ਅਥਵਾ:*-ਬ੍ਰਹਮਾ ਦੀ ਬਾਣੀ ਬੇਦ, ਤੇ ਬਿਆਸ ਦੀ ਬਾਣੀ ਪੁਰਾਣ ਇਨ੍ਹਾਂ ਨੂੰ ਵਾਚੀਏ ਤਾਂ ਏਹੋ ਪੁਕਾਰਦੇ ਹਨ-ਕਿ

## ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ॥

ਚਾਹੇ ਕੋਈ ਮੁਨੀ ਜਨ ਮਹਾਤਮਾਂ ਹੈ, ਚਾਹੇ ਕੋਈ ਸੇਵਾ ਕਰਨ ਵਾਲਾ ਸੇਵਕ ਹੈ, ਚਾਹੇ ਕੋਈ ਸਾਧਨਾਂ ਦੇ ਕਰਨ ਵਾਲਾ ਸਾਧਿਕ ਹੈ, ਇਨ੍ਹਾਂ ਸਾਰਿਆਂ 'ਚੋਂ ਜੇਹੜਾ ਨਾਮੀ ਪ੍ਰਭੂ ਦੇ ਨਾਮ ਸਿਮਰਨ ਵਿਚ ਰੱਤਾ ਹੈ ਉਹ ਸ਼ੁਭ ਗੁਣਾਂ ਦਾ ਤਾਸੁ=ਖਜ਼ਾਨਾ ਹੋਇਆ ਹੈ।

## ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ॥ ੬॥

ਜੋ ਸੱਚ ਨਾਮ ਵਿਖੇ ਰੱਤੇ ਹਨ, ਉਹ ਜਿਣਿ ਗਏ=ਜਿੱਤ ਗਏ ਹਨ, ਹਉ=ਮੈਂ ਉਨ੍ਹਾਂ ਤੋਂ ਸਦਾ ਹੀ ਬਲਿਹਾਰ ਜਾਂਦਾ ਹਾਂ॥ ੬॥

## ਉਹ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ॥

ਜਿਨ੍ਹਾਂ ਦੇ ਮੂੰਹ 'ਚੋਂ ਸਤਿਨਾਮੁ ਵਾਹਿਗੁਰੂ ਨਾਮ ਦਾ ਉਚਾਰਨ ਨਹੀਂ ਹੋਇਆ, ਉਹ ਚਾਰ ਜੁਗਾਂ ਵਿਚ, ਵਾ:-ਉਹ ਜੁਗੀ=ਸੰਸਾਰ ਵਿਚ ਰਾਗ ਦ੍ਵੈਸ਼ ਰੂਪੀ ਮਲ ਨਾਲ ਭਰੇ ਹੋਇ ਮੈਲੇ ਹੋ ਰਹੇ ਹਨ।

## ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ॥

ਭਾਇ ਭਗਤੀ=ਪ੍ਰੇਮਾ ਭਗਤੀ ਤੋਂ ਵਿਹੂਣਿਆ=ਬਿਨਾਂ ਪੁਰਸ਼ਾਂ ਦਾ ਮੂੰਹ ਕਾਲਾ ਕਰਕੇ ਇੱਜ਼ਤ ਖੋਈ ਜਾਂਦੀ ਹੈ।

## ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ॥ ੭॥

ਜਿਸ ਨੇ ਵਾਹਿਗੁਰੂ ਨਾਮ ਨੂੰ ਭੁਲਾ ਦਿੱਤਾ ਹੈ, ਉਹ ਔਗੁਣਾਂ ਕਰਕੇ ਮੁਠੀ=ਲੁੱਟੀ ਹੋਈ ਰੋਣਾ ਕਰਦੀ ਹੈ॥ ੭॥

## ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ॥

ਸੰਸਾਰਕ ਡਰ ਕਰਕੇ ਖੋਜਦਿਆਂ ਖੋਜਦਿਆਂ ਸਤਿਗੁਰਾਂ ਨੂੰ ਪਾਣਾ ਕੀਤਾ, ਜਿਨ੍ਹਾਂ ਦਾ ਮਿਲਾਇਆ ਹੋਇਆ

ਪ੍ਰਮੇਸ਼ਰ ਮਿਲਦਾ ਹੈ।

## ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ॥

ਸਤਸੰਗਤ ਰੂਪ ਘਰ ਵਿਚ ਵਸਕੇ ਆਪਣੇ ਸਰੂਪ ਨੂੰ ਪਛਾਣੇ, ਤਾਂ ਹੰਗਤਾ ਮਮਤਾ ਅਤੇ ਪਦਾਰਥਾਂ ਦੀ ਤ੍ਰਿਸ਼ਨਾਂ ਚਲੀ ਜਾਂਦੀ ਹੈ।

## ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ॥੮॥੭॥

ਗੁਰੂ ਜੀ ਕਥਨ ਕਰਦੇ ਹਨ-ਉਹ ਨਿਰਮਲ ਤੋਂ ਨਿਰਮਲ ਹਨ, ਜੋ ਹਰੀ ਨਾਮ ਵਿਖੇ ਰੱਤੇ ਹਨ।

ਅਥਵਾ:-ਜੋ ਨਿਰਮਲ ਹਰੀ ਨਾਮ ਵਿਖੇ ਰੱਤੇ ਹਨ ਉਹ ਊਜਲੇ=ਉੱਜਲ ਮਨ ਵਾਲੇ ਹੋਏ ਹਨ॥ ੮॥ ੭॥

## ਸਿਰੀਰਗੁ ਮਹਲਾ ੧॥

## ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ॥

ਹੇ ਵਾਹਿਗੁਰੂ ਤੋਂ ਭੁੱਲੇ ਹੋਏ ਬਾਵਰੇ ਮਨ! ਅਸਾਡੀ ਸਿੱਖਿਆ ਸੁਣਕੇ ਤੂੰ ਗੁਰਾਂ ਦੀ ਚਰਨੀ ਲਗ ਜਾ।

## ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ॥

ਤੂੰ ਜਪਨੇ ਯੋਗ ਹਰੀ ਨਾਮ ਨੂੰ ਧਿਆਉਣਾ ਕਰ, ਤਦ ਜਮ ਦਾ ਡਰਪੈ=ਪਰ ਅਤੇ ਜਨਮ ਮਰਨ ਦਾ ਦੁੱਖ ਭਾਗੁ=ਦੌੜ ਜਾਏਗਾ।

## ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ॥੧॥

ਦੋਹਾਗਣੀ=ਛੁੱਟੜ ਔਰਤਾਂ ਨੂੰ ਘਣਾ ਦੁੱਖ ਪ੍ਰਾਪਤ ਹੁੰਦਾ ਹੈ, ਉਨ੍ਹਾਂ ਦਾ ਸੁਹਾਗੁ=ਆਨੰਦ ਕਿਵੇਂ ਥਿਰ ਰਹਿ ਸਕਦਾ ਹੈ॥ ੧॥

[ਪੰਨਾ ੫੮]

## ਭਾਈ ਰੇ ਅਵਰੁ ਨਾਹੀ ਮੈ ਥਾਉ॥

ਹੇ ਭਾਈ! ਪ੍ਰਭੂ ਤੋਂ ਬਿਨਾਂ ਸੁਖਾਂ ਦਾ ਥਾਂ ਮੇਰਾ ਹੋਰ ਕੋਈ ਨਹੀਂ ਹੈ।

## ਮੈ ਧਨੁ ਨਾਮੁ ਨਿਧਾਨੁ ਹੈ ਗੁਰਿ ਦੀਆ ਬਲਿ ਜਾਉ॥੧॥ ਰਹਾਉ॥

ਮੈਨੂੰ ਗੁਰਾਂ ਨੇ ਨਾਮ ਧਨ ਦਾ ਨਿਧਾਨੁ=ਖਜ਼ਾਨਾ ਦਿੱਤਾ ਹੈ, ਇਸਤੇ ਮੈਂ ਗੁਰਾਂ ਤੋਂ ਬਲਿਹਾਰ ਜਾਂਦਾ ਹਾਂ॥ ੧॥ ਰਹਾਉ॥

## ਗੁਰਮਤਿ ਪਤਿ ਸਾਬਾਸਿ ਤਿਸੁ ਤਿਸ ਕੈ ਸੰਗਿ ਮਿਲਾਉ॥

ਜਿਸ ਨੇ ਗੁਰਮਤਿ ਧਾਰੀ ਹੈ, ਤਿਸਨੂੰ ਪਤੀ ਪ੍ਰਮਾਤਮਾ ਵੱਲੋਂ ਸਾਬਾਸਿ=ਧੰਨਤਾ ਜੋਗ ਮਿਲਦੀ ਹੈ, ਤਿਸ ਗੁਰਮਤਿ ਦੇ ਨਾਲ ਤੂੰ ਆਪਣੇ ਆਪ ਨੂੰ ਮਿਲਾਣਾ ਕਰ।

## ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ॥

ਮੈਂ ਤਾਂ ਤਿਸ ਗੁਰਮਤਿ ਤੋਂ ਬਿਨਾਂ ਇੱਕ ਘੜੀ ਮਾਤ੍ਰ ਵੀ ਨਹੀਂ ਜੀਊ ਸਕਦੀ, ਨਾਮ ਤੋਂ ਬਿਨਾਂ ਮਰ

ਜਾਂਦੀ ਹਾਂ।

**ਮੈ ਅੰਧੁਲੇ ਨਾਮੁ ਨ ਵੀਸਰੈ ਟੇਕ ਟਿਕੀ ਘਰਿ ਜਾਉ॥ ੨॥**

ਜਿਹੜਾ ਮੈਂ ਅੰਨ੍ਹੇ ਨੂੰ ਪ੍ਰਭੂ ਦਾ ਨਾਮ ਵਿਸਰਦਾ ਨਹੀਂ ਹੈ, ਏਹੋ ਸਰੂਪ ਰੂਪ ਘਰ ਵਿਚ ਜਾਣ ਦੀ ਟੇਕ ਟਿਕੀ ਹੈ॥ ੨॥

**ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ॥**

ਜਿਨ੍ਹਾਂ ਦਾ ਗੁਰੂ ਹੀ ਅੰਧੁਲਾ=ਗਿਆਨ ਵੈਰਾਗ ਰੂਪ ਅੱਖਾਂ ਤੋਂ ਬਿਨਾਂ ਹੈ, ਉਸ ਦੇ ਚੇਲਿਆਂ ਨੂੰ ਕੋਈ ਸਰੂਪ ਥਾਂ ਨਹੀਂ ਮਿਲਦੀ।

**ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ॥**

ਸਤਿਗੁਰਾਂ ਤੋਂ ਬਿਨਾਂ ਨਾਮ ਨਹੀਂ ਪ੍ਰਾਪਤ ਹੁੰਦਾ, ਨਾਮ ਸਿਮਰਨ ਤੋਂ ਬਿਨਾਂ ਮਨੁੱਖ ਜਨਮ ਦੀ ਪ੍ਰਾਪਤੀ ਦਾ ਕੀ ਸੁਆਉ=ਲਾਭ ਹੈ।

**ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ॥ ੩॥**

ਸੰਸਾਰ ਵਿਚ ਆ ਕੇ ਇਸ ਤਰ੍ਹਾਂ ਪਛਤਾਂਦਾ ਉੱਠਕੇ ਚਲਾ ਗਿਆ ਹੈ, ਜਿਵੇਂ ਸੁੰਞੈ=ਖਾਲੀ ਘਰ ਵਿਚ ਆਇਆ ਕਾਉ=ਕਾਂ ਪਛਤਾਂਦਾ ਹੀ ਉੱਡ ਜਾਂਦਾ ਹੈ॥ ੩॥

**ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ॥**

ਨਾਮ ਸਿਮਰਨ ਤੋਂ ਬਿਨਾਂ ਦੇਹੁਰੀ=ਦੇਹ ਨੂੰ ਵਾ ਬੁੱਧੀ ਨੂੰ ਦੁੱਖ ਬਣਿਆ ਰਹਿੰਦਾ ਹੈ, ਜਿਵੇ ਕੱਲਰ ਦੀ ਭੀਤਿ=ਕੰਧ ਕਿਰ ਕਿਰ ਕੇ ਡਿੱਗ ਪੈਂਦੀ ਹੈ ਤਿਵੇਂ ਰੋਜ ਦੇ ਚਵ੍ਹੀ ਹਜ਼ਾਰ ਸ੍ਵਾਸ ਨਿਕਲਦੇ ਨਿਕਲਦੇ ਇਹ ਦੇਹ ਡਿੱਗ ਪੈਂਦੀ ਹੈ।

**ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ॥**

ਤਬ ਤੱਕ ਮਹਲੁ=ਸਰੂਪ ਨੂੰ ਨਹੀਂ ਪਾ ਸਕੀਦਾ, ਜਿੰਨਾ ਚਿਰ ਚਿੱਤ ਵਿਚ ਸੱਚ ਨਾਮ ਨਹੀਂ ਵੱਸਦਾ।

**ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ॥ ੪॥**

ਗੁਰ ਸ਼ਬਦ ਵਿਖੇ ਰਪੈ=ਤਦਾਕਾਰ ਹੋਣ ਕਰਕੇ ਅੰਤਹਕਰਨ ਰੂਪ ਘਰ ਦੇ ਵਿਚ ਹੀ ਨਿੱਤ ਰੂਪ ਨਿਰਬੰਧ ਪਦ ਨੂੰ ਪਾ ਲਈਦਾ ਹੈ॥ ੪॥

**ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ॥**

ਹਉ=ਮੈਂ ਆਪਣੇ ਗੁਰਾਂ ਪਾਸੋਂ ਪੁੱਛਦਾ ਹਾਂ, ਅਤੇ ਗੁਰਾਂ ਤੋਂ ਪੁੱਛੀ ਹੋਈ ਕਾਰ ਨੂੰ ਕਮਾਂਦਾ ਹਾਂ।

**ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ॥**

ਜੇਕਰ ਗੁਰ ਸ਼ਬਦ ਦਾ ਸਲਾਹੁਣਾ ਮਨ ਵਿਚ ਵੱਸ ਜਾਵੇ, ਤਾਂ ਹੰਗਤਾ ਮਮਤਾ ਦਾ ਦੁੱਖ ਸੜ ਬਲ ਜਾਂਦਾ ਹੈ।

**ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ॥ ੫॥**

ਸੱਚੇ ਦੇ ਸੱਚੇ ਨਾਮ ਨਾਲ ਮਿਲਾਣ ਕਰਕੇ ਸਹਜੇ=ਗਿਆਨ ਦੁਆਰਾ ਪ੍ਰਭੂ ਨਾਲ ਮਿਲਾਪ ਹੁੰਦਾ ਹੈ॥ ੫॥

## ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ॥

ਜੋ ਗੁਰ ਉਪਦੇਸ਼ ਵਿਚ ਰੱਤੇ ਹਨ, ਉਹ ਕਾਮ ਕ੍ਰੋਧ ਅਹੰਕਾਰ ਆਦਿਕਾਂ ਨੂੰ ਤਿਆਗ ਕੇ ਨਿਰਮਲੇ=ਸ਼ੁੱਧ ਸਰੂਪ ਹੋਏ ਹਨ।

## ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰ ਧਾਰਿ॥

ਉਹ ਬਾਣੀ ਦੁਆਰਾ ਸਦਾ ਸਦਾ ਨਾਮ ਨੂੰ ਸਲਾਹੁੰਦੇ ਹਨ, ਅਤੇ ਹਿਰਦੇ ਵਿਚ ਹਰੀ ਨੂੰ ਧਾਰਨ ਕਰ ਰੱਖਦੇ ਹਨ।

## ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ॥ ੬॥

ਜੋ ਪ੍ਰਭੂ ਸਾਰਿਆਂ ਜੀਵਾਂ ਦਾ ਆਧਾਰੁ=ਆਸਰਾ ਰੂਪ ਹੈ ਉਸ ਨੂੰ ਮਨ ਵਿਚੋਂ ਕਿਸ ਲਈ ਭੁਲਾਣਾ ਹੈ॥ ੬॥

## ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ॥

ਗੁਰਾਂ ਦੇ ਉਪਦੇਸ਼ ਕਰਕੇ ਜੋ ਜੀਵਤ ਭਾ ਤੋਂ ਮਰਦਾ ਹੈ, ਉਹ ਮਰਿ ਰਹੇ=ਮੌਤ ਤੋਂ ਰਹਿਤ ਹੋ ਜਾਂਦਾ ਹੈ ਮੁੜ ਕੇ ਦੂਜੀ ਵਾਰ ਨਹੀਂ ਮਰਦਾ।

## ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ॥

ਹਰੀ ਨਾਮ ਵਿਖੇ ਪਿਆਰ ਲਗਣਾ ਗੁਰਾਂ ਦੇ ਉਪਦੇਸ਼ ਦੁਆਰਾ ਹੀ ਪਾਈਦਾ ਹੈ।

## ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ॥ ੭॥

ਗੁਰ ਉਪਦੇਸ਼ ਤੋਂ ਬਿਨਾਂ ਸਾਰਾ ਜਗਤ ਭੁੱਲਿਆ ਫਿਰਦਾ ਹੈ, ਇਸ ਲਈ ਮੁੜ ਮੁੜ ਕੇ ਜੰਮਦਾ ਮਰਦਾ ਹੈ॥ ੭॥

## ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ॥

ਸਭ ਕੋਈ ਆਪ ਨੂੰ ਹੀ ਸਲਾਹੁੰਦਾ ਹੈ, ਅਤੇ ਇਸ ਤਰ੍ਹਾਂ ਕਹਿੰਦਾ ਹੈ ਕਿ ਵੱਡਿਆਂ ਤੋਂ ਭੀ ਮੇਰੀ ਵਡੇਰੀ=ਵੱਡੀ ਵਡਿਆਈ ਹੋਵੇ।

## ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ॥

ਗੁਰਾਂ ਤੋਂ ਬਿਨਾਂ ਆਪਣਾ ਸਰੂਪ ਜਾਣਿਆ ਨਹੀਂ ਜਾਂਦਾ, ਐਵੇਂ ਕਿਸੇ ਦੇ ਕਹੇ, ਸੁਣੇ ਨਾਲ ਕੀ ਹੋ ਸਕਦਾ ਹੈ।

## ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ॥ ੮॥ ੮॥

ਗੁਰੂ ਜੀ ਕਥਨ ਕਰਦੇ ਹਨ-ਜੇਕਰ ਗੁਰ ਉਪਦੇਸ਼ ਨੂੰ ਪਛਾਣੀਏ, ਤਾਂ ਫਿਰ ਕੋਈ ਭੀ ਹੰਗਤਾ ਮਮਤਾ ਨੂੰ ਨਹੀਂ ਕਰਦਾ॥ ੮॥ ੮॥

## ਸਿਰੀਰਾਗੁ ਮਹਲਾ ੧ ॥

## ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ ॥

ਜਿਵੇਂ ਪਤੀ ਦੀ ਪ੍ਰਸੰਨਤਾ ਤੋਂ ਬਿਨਾਂ ਇਸਤ੍ਰੀ ਦਾ ਸ਼ਿੰਗਾਰ ਤੇ ਜੋਬਨ ਬਾਦਿ=ਵਿਅੱਰਥ ਜਾਂਦਾ ਹੈ, ਅਤੇ ਖੁਆਰੁ=ਦੁਖੀ ਹੁੰਦੀ ਹੈ। ਤਿਵੇਂ ਪਤੀ ਪ੍ਰਮਾਤਮਾ ਦੀ ਖੁਸ਼ੀ ਤੋਂ ਬਿਨਾਂ ਜਗਿਆਸੂ ਰੂਪ ਇਸਤ੍ਰੀ ਦਾ ਜਪ ਤਪ ਰੂਪ ਸ਼ਿੰਗਾਰ ਤੇ ਸ਼ੌਕ ਅਵਸਥਾ ਰੂਪ ਜੋਬਨ ਵਿਅੱਰਥ ਜਾਂਦਾ ਹੈ, ਤੇ ਦੁੱਖੀ ਹੁੰਦੀ ਹੈ।

## ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥

ਜਿਵੇਂ ਪ੍ਰਤੱਖ ਇਸਤ੍ਰੀ ! ਪਤੀ ਤੋਂ ਬਿਨਾਂ ਸੇਜਾ ਦਾ ਸੁਖ ਨਹੀਂ ਮਾਣਦੀ ਤੇ ਉਸ ਦਾ ਸ਼ਿੰਗਾਰ ਕੀਤਾ ਹੋਇਆ ਬਾਦਿ=ਵਿਅੱਰਥ ਜਾਂਦਾ ਹੈ। ਤਿਵੇਂ ਜਗਿਆਸੂ ਰੂਪ ਇਸਤ੍ਰੀ ਪਤੀ ਪ੍ਰਮਾਤਮਾ ਤੋਂ ਬਿਨਾਂ ਅੰਤਹਕਰਨ ਰੂਪ ਸੇਜਾ ਦੇ ਸੁਖ ਨੂੰ ਭਾਵ ਆਤਮਕ ਆਨੰਦ ਨੂੰ ਨਹੀਂ ਭੋਗਦੀ ਤੇ ਜਪ ਤਪ ਰੂਪ ਸ਼ਿੰਗਾਰ ਵੀ ਨਿਸਫਲ ਜਾਂਦਾ ਹੈ।

## ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥ ੧ ॥

ਜਿਵੇਂ ਛੁੱਟੜ ਔਰਤ ਨੂੰ ਘਣਾ ਦੁੱਖ ਹੁੰਦਾ ਹੈ, ਕਿਉਂਕਿ ਘਰ ਵਿਚ ਹੁੰਦਾ ਪਤੀ ਸੇਜਾ ਉੱਪਰ ਨਹੀਂ ਆਉਂਦਾ। ਤਿਵੇਂ ਜਗਿਆਸੂ ਰੂਪ ਛੁੱਟੜ ਔਰਤ ਨੂੰ ਘਣਾ=ਬਹੁਤ ਦੁੱਖ ਹੁੰਦਾ ਹੈ ਕਿਉਂਕਿ ਸਰੀਰ ਘਰ ਵਿਚ ਹੁੰਦਾ ਹੋਇਆ ਅੰਤਹਕਰਨ ਰੂਪ ਸੇਜਾ ਉੱਪਰ ਆ ਕੇ 'ਸਾਖੀ ਚੇਤਨ' ਸਖਿਆਤਕਾਰ ਨਹੀਂ ਹੁੰਦਾ ॥ ੧ ॥

## ਮਨ ਰੇ ਰਾਮ ਜਪਹੁ ਸੁਖੁ ਹੋਇ ॥

ਮਨ ਰੇ=ਹੇ ਪਿਆਰੇ ! ਰਾਮ ਨਾਮ ਨੂੰ ਜਪੋ, ਤਾਂ ਹੀ ਆਤਮ ਸੁਖ ਪ੍ਰਾਪਤ ਹੋਵੇਗਾ।

## ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥ ੧ ॥ ਰਹਾਉ ॥

ਗੁਰਾਂ ਤੋਂ ਬਿਨਾਂ ਪ੍ਰਭੂ ਦਾ ਪ੍ਰੇਮ ਨਹੀਂ ਪਾਈਦਾ, ਗੁਰਾਂ ਦਾ ਉਪਦੇਸ਼ ਮਿਲੇ ਤਾਂ ਹੀ ਆਤਮਕ ਰੰਗੁ=ਆਨੰਦ ਹੁੰਦਾ ਹੈ ॥ ੧ ॥ ਰਹਾਉ ॥

## ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਜਿ ਸੀਗਾਰੁ ॥

ਇੱਕ ਤਾਂ ਗੁਰ ਸੇਵਾ ਕਰਕੇ ਸੁਖ ਪਾਈਦਾ ਹੈ, ਅਤੇ ਦੂਜਾ ਹਰੀ ਰੂਪ ਪਤੀ ਦਾ ਸਹਜਿ=ਸ਼ਾਂਤੀ ਆਦਿਕ ਸ਼ੁਭ ਗੁਣਾਂ ਦਾ ਸ਼ਿੰਗਾਰ ਕਰਨਾ ਪ੍ਰਾਪਤ ਹੁੰਦਾ ਹੈ।

## ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ ॥

ਜਿਸ ਦਾ ਪਤੀ ਪ੍ਰਮਾਤਮਾ ਨਾਲ ਗੂੜਾ ਹੇਤੁ ਪਿਆਰੁ=ਪ੍ਰੇਮ ਪਿਆਰ ਹੈ, ਉਹ ਅੰਤਹਕਰਨ ਰੂਪ ਸੇਜਾ ਉੱਤੇ ਪਤੀ ਪ੍ਰਮਾਤਮਾ ਦੇ ਸਚਿ=ਸੁੱਖ ਨੂੰ ਭੋਗਦੀ ਹੈ,

## ਗੁਰਮੁਖਿ ਜਾਣਿ ਸਿਞਾਣੀਐ ਗੁਰਿ ਮੇਲੀ ਗੁਣ ਚਾਰੁ ॥ ੨ ॥

ਜਿਸ ਨੂੰ ਗੁਰਾਂ ਨੇ ਵੈਰਾਗ ਵਿਵੇਕ ਖਟ ਸੰਪਤੀ ਮੋਖ ਇੱਛਾ ਰੂਪ ਚਾਰ ਗੁਣਾਂ ਨਾਲ ਮੇਲਿਆ ਹੈ, ਉਸ ਗੁਰਮੁਖ ਨੇ ਜਾਣਿ=ਗਿਆਨ ਦੁਆਰਾ ਜਾਨਣੇ ਜੋਗ ਪ੍ਰਭੂ ਨੂੰ ਪਛਾਣ ਲਿਆ ਹੈ ॥ ੨ ॥

## ਸਚਿ ਮਿਲਹੁ ਵਰ ਕਾਮਣੀ ਪਿਰਿ ਮੋਹੀ ਰੰਗੁ ਲਾਇ ॥

ਜਿਸ ਜਗਿਆਸੂ ਰੂਪ ਕਾਮਣੀ=ਇਸਤ੍ਰੀ ਨੂੰ ਰੰਗੁ ਲਾਇ=ਪ੍ਰੇਮ ਲਗਾ ਕੇ ਪਿਰੀ ਨੇ ਮੋਹਿਆ ਹੈ, ਉਸ ਦੁਆਰੇ ਤੂੰ ਵੀ ਸੱਚੇ ਪਤੀ ਨੂੰ ਮਿਲਣਾ ਕਰ।

## ਮਨੁ ਤਨੁ ਸਾਚਿ ਵਿਗਸਿਆ ਕੀਮਤਿ ਕਹਣੁ ਨ ਜਾਇ॥

ਸੱਚ ਨਾਮ ਦਾ ਸਿਮਰਨ ਕਰਦਿਆਂ ਕਰਦਿਆਂ ਜਿਸ ਦਾ ਮਨ ਤਨ ਵਿਗਸਿਆ=ਖੇੜੇ ਵਿਚ ਆਇਆ ਹੈ, ਉਸ ਦੀ ਕੀਮਤ ਕੁਝ ਕਹੀ ਨਹੀਂ ਜਾਂਦੀ।

## ਹਰਿ ਵਰੁ ਘਰਿ ਸੋਹਾਗਣੀ ਨਿਰਮਲ ਸਾਚੈ ਨਾਇ॥ ੩॥

ਜੋ ਸੱਚ ਨਾਮ ਨੂੰ ਜਪ ਕੇ ਨਿਰਮਲ ਹੋਈ ਹੈ, ਉਸ ਸੁਹਾਗਣ ਦੇ ਅੰਤਹਕਰਨ ਰੂਪ ਘਰ ਵਿਚ ਹਰੀ ਪਤੀ ਸਖਿਆਤਕਾਰ ਹੋਇਆ ਹੈ॥ ੩॥

## ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ ਨਾਰਿ॥

ਨਾਮ ਦੇ ਮਨ=ਮਨਨ ਕਰਨ ਵਿਚ ਜੇਕਰ ਮਨ ਮਨੂਆ=ਮਨੌਤ ਵੱਲੋਂ ਮਰ ਜਾਵੇ, ਤਾਂ ਜਗਿਆਸੂ ਰੂਪ ਇਸਤ੍ਰੀ ਪਤੀ ਦੇ ਅਨੰਦ ਨੂੰ ਰਾਵੈ=ਭੋਗਦੀ ਹੈ।

## ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ॥

ਜਿਸ ਨੇ ਆਪਣੇ ਗਲ ਵਿਚ ਵੈਰਾਗ ਤੇ ਸ਼ੁੱਧਤਾ ਆਦਿਕ ਮੋਤੀਆਂ ਦਾ ਹਾਰ ਪਹਿਰਿਆ ਹੈ, ਉਹ ਪ੍ਰਭੂ ਨਾਲ ਇਸ ਤਰ੍ਹਾਂ ਅਭੇਦ ਹੋਈ ਹੈ, ਜਿਵੇਂ ਸੂਤ ਦੀ ਮਾਲਾ ਵਿਚ ਇੱਕ ਤਾਗਾ ਹੀ ਰਲਿਆ ਮਿਲਿਆ ਹੁੰਦਾ ਹੈ।

## ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ॥ ੪॥

ਜਿਸ ਗੁਰਮੁਖ ਨੇ ਸੰਤ ਸਭਾ ਵਿਚ ਬੈਠ ਕੇ ਨਾਮ ਦਾ ਅਧਾਰੁ=ਆਸਰਾ ਗ੍ਰਹਿਣ ਕੀਤਾ ਹੈ ਉਸ ਨੂੰ ਆਤਮ ਸੁੱਖ ਪ੍ਰਾਪਤ ਹੁੰਦਾ ਹੈ॥ ੪॥

## ਖਿਨ ਮਹਿ ਉਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ॥

ਜਿਸ ਖਿਨ ਵਿਖੇ ਪਦਾਰਥ ਮਿਲਦੇ ਹਨ ਉਸ ਖਿਨ ਵਿਚ ਮਨ ਵਿਖੇ ਅਨੰਦ ਉਪਜਦਾ ਹੈ, ਜਿਸ ਖਿਨ ਵਿਖੇ ਪਦਾਰਥ ਨਸ਼ਟ ਹੁੰਦੇ ਹਨ ਘਾਟਾ ਆਦਿਕ ਪੈ ਜਾਂਦਾ ਹੈ ਉਸੇ ਖਿਨ ਵਿਚ ਮਨ ਖਪਦਾ ਹੈ, ਖਿਨ ਕਾਲ ਵਿਚ ਆਉਂਦਾ ਹੈ ਖਿਨ ਕਾਲ ਵਿਚ ਜਾਂਦਾ ਹੈ,

ਯਥਾ:- ਖਿਨੇ ਰੁਸਟਾ ਖਿਨੈ ਤੁਸ਼ਟਾ।

ਅਥਵਾ:-ਜਿਸ ਖਿਨ ਵਿਚ ਸ਼ੁਭ ਗੁਣ ਉਪਜਦੇ ਹਨ, ਉਸੀ ਖਿਨ ਵਿਖੇ ਅਸ਼ੁਭ ਗੁਣ ਖਪ ਜਾਂਦੇ ਹਨ, ਜਿਸ ਖਿਨ ਵਿਚ ਗਿਆਨ ਆਉਂਦਾ ਹੈ ਉਸੀ ਖਿਨ ਵਿਖੇ ਅਗਿਆਨ ਚਲਾ ਜਾਂਦਾ ਹੈ।

## ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ ਸੰਤਾਇ॥

ਗੁਰ ਉਪਦੇਸ਼ ਨੂੰ ਪਛਾਣ ਕੇ ਜੋ ਨਾਮ ਨੂੰ ਰਵਿ ਰਹੈ=ਉਚਾਰਨ ਕਰਦਾ ਰਹਿੰਦਾ ਹੈ।

ਅਥਵਾ:-ਜੋ ਸਬਦੁ=ਬ੍ਰਹਮ ਨੂੰ ਪਛਾਣ ਕੇ ਤਿਸ ਵਿਚ ਰਵਿ ਰਹੈ=ਮਿਲ ਰਹਿੰਦਾ ਅਰਥਾਤ ਅਭੇਦ ਹੁੰਦਾ ਹੈ ਤਿਸ ਨੂੰ ਜਮਕਾਲ ਸੰਤਾਇ=ਦੁੱਖ ਨਹੀਂ ਦੇਂਦਾ।

[ਪੰਨਾ ੫੯]

## ਸਾਹਿਬੁ ਅਤੁਲੁ ਨ ਤੋਲੀਐ ਕਥਨਿ ਨ ਪਾਇਆ ਜਾਇ ॥ ੫ ॥

ਉਹ ਸਾਹਿਬ ਪ੍ਰਮਾਤਮਾ ਅਤੁੱਲ ਹੈ, ਕਿਸੇ ਤਰ੍ਹਾਂ ਤੋਲਿਆ ਨਹੀਂ ਜਾਂਦਾ, ਜ਼ਬਾਨੀ ਕਥਨੀਆਂ, ਦੇ ਕਰਨ ਨਾਲ ਨਹੀਂ ਪਾਇਆ ਜਾਂਦਾ ॥ ੫ ॥

## ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ ॥

ਵਾਪਾਰੀ=ਜਗਿਆਸੂ ਲੋਕ ਵਨਜਾਰਿਆਂ ਦੀ ਨਿਆਈਂ ਵਜਹੁ=ਦੁਮਾਹਾ (ਪਰਾਲਬਧ) ਨੂੰ ਲਿਖਾ ਕੇ ਆਏ ਹਨ।

## ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ ॥

ਸੱਚੇ ਪ੍ਰਮਾਤਮਾ ਦੀ ਭਗਤੀ ਰੂਪੀ ਕਾਰ ਨੂੰ ਕਮਾਂਵਦੇ ਹਨ, ਇਸ ਤੇ ਉਨ੍ਹਾਂ ਨੂੰ ਰਜਾਇ=ਪ੍ਰਮਾਤਮਾ ਦੀ ਪ੍ਰਾਪਤੀ ਰੂਪ ਲਾਭ ਮਿਲਦਾ ਹੈ।

## ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ ॥ ੬ ॥

ਸੱਚੀ ਸ਼ਰਧਾ ਰੂਪੀ ਪੂੰਜੀ ਕਰਕੇ ਉਨ੍ਹਾਂ ਨੂੰ ਪੂਰੇ ਗੁਰੂ ਮਿਲੇ ਹਨ, ਨਾ ਉਨ੍ਹਾਂ ਦੇ ਅੰਦਰ ਤਿਸੁ=ਤ੍ਰਿਸ਼ਨਾ ਹੈ, ਨਾ ਹੀ ਤਿਲ ਮਾਤ੍ਰ ਤਮਾਇ=ਤਮੋਗੁਣ ਹੈ,

ਵਾ:-ਤਿਲ ਮਾਤ੍ਰ ਅਗਿਆਨ ਰੂਪ ਤਮ=ਹਨੇਰਾ ਨਹੀਂ ਆਉਂਦਾ ॥ ੬ ॥

## ਗੁਰਮੁਖਿ ਤੋਲਿ ਤੁੋਲਾਇਸੀ ਸਚੁ ਤਰਾਜੀ ਤੋਲੁ ॥

ਮੁਖੀ ਗੁਰੂ ਸਾਹਿਬ ਜੀ ਬੁੱਧੀ ਰੂਪੀ ਤਰਾਜੀ=ਤੱਕੜੀ, ਤੇ ਵਿਚਾਰ ਰੂਪ ਤੋਲੁ=ਵੱਟੇ ਨਾਲ ਆਪ ਸੱਚ ਨੂੰ ਤੋਲਦੇ ਹਨ ਸਿੱਖਾਂ ਪਾਸੋਂ ਤੁਲਵਾਂਦੇ ਹਨ ਅਰਥਾਤ ਸੱਚ ਦੀ ਵਿਚਾਰ ਆਪ ਕਰਦੇ ਤੇ ਹੋਰਨਾਂ ਪਾਸੋਂ ਕਰਵਾਂਦੇ ਹਨ।

## ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ ॥

ਸਿੱਖ ਦੀ ਮਨਸਾ=ਬੁੱਧੀ ਵਿਚ ਜੋ ਮੋਹਣੀ=ਮਾਇਆ ਦੀ ਆਸਾ ਲੱਗ ਰਹੀ ਸੀ, ਉਹ ਗੁਰਾਂ ਨੇ ਸੱਚ ਦਾ ਬਚਨ ਬੋਲਕੇ ਠਾਕੀ=ਰੋਕ ਦਿੱਤੀ ਹੈ।

## ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ ॥ ੭ ॥

ਵਾਹਿਗੁਰੂ ਆਪਿ ਵਿਚਾਰ ਕਰਾਵੇ ਤਾਂ ਇਹ ਜੀਵ ਤੋਲਸੀ=ਵਿਚਾਰ ਕਰਦਾ ਹੈ, ਕਿਉਂਕਿ ਪੂਰੇ ਪ੍ਰਭੂ ਦਾ ਪੂਰਾ ਹੀ ਤੋਲੁ=ਵਿਚਾਰ ਹੈ ॥ ੭ ॥

## ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥

ਜ਼ਬਾਨੀ ਕਥਨੀਆਂ ਦੇ ਕਹਿਣ ਨਾਲ ਛੁਟਕਾਰਾ ਨਹੀਂ ਹੁੰਦਾ ਭਾਰ=ਸਮੂਹ ਪੁਸਤਕਾਂ ਦੇ ਪੜ੍ਹਨ ਨਾਲ ਵੀ ਛੁਟਕਾਰਾ ਨਹੀਂ ਹੁੰਦਾ।

## ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ॥

ਭਗਤਿ ਪਿਆਰ=ਪ੍ਰੇਮਾ ਭਗਤੀ ਤੋਂ ਬਿਨਾਂ ਕੇਵਲ ਕਰਮ ਕਾਂਡੀਆਂ ਵਾਂਗੂੰ ਕਾਇਆ ਸੋਚ=ਦੇਹ ਦੀ ਪਵਿੱਤ੍ਰਤਾ ਕਰਨ ਨਾਲ ਹਰਿ ਨ ਪਾਈਐ=ਪ੍ਰਮੇਸ਼ਰ ਨਹੀਂ ਮਿਲਦਾ।

## ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ॥੮॥੯॥

ਗੁਰੂ ਜੀ ਕਥਨ ਕਰਦੇ ਹਨ ਜੇਕਰ ਪ੍ਰਭੂ ਦਾ ਨਾਮ ਨਾ ਭੁੱਲੇ, ਤਾਂ ਗੁਰੂ ਸਾਹਿਬ ਜੀ ਕਰਤਾਰ ਨਾਲ ਮੇਲ ਦੇਂਦੇ ਹਨ॥ ੮॥ ੯॥

## ਸਿਰੀਰਾਗੁ ਮਹਲਾ ੧॥

## ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ॥

ਜੇਕਰ ਪੂਰਾ ਸਤਿਗੁਰੂ ਮਿਲ ਜਾਵੇ, ਤਾਂ ਵਿਚਾਰ ਰੂਪ ਰਤਨ ਪਾਈਦਾ ਹੈ।

ਅਥਵਾ:-ਸ਼ੁਭ ਵਿਚਾਰ ਤੇ ਰਤਨੁ=ਵੈਰਾਗ ਪਾਈਦਾ ਹੈ।

## ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ॥

ਆਪਣੇ ਗੁਰਾਂ ਨੂੰ ਮਨ ਅਰਪਣ ਕਰ ਦੇਵੇ ਤਾਂ ਸਭਨਾਂ ਨਾਲ ਪਿਆਰ ਕਰਨਾ ਪਾਈਦਾ ਹੈ, ਵਾ:-ਸਾਰਿਆਂ ਦਾ ਪਿਆਰਾ ਜੋ ਪ੍ਰਭੂ ਹੈ ਉਹ ਪਾਈਦਾ ਹੈ।

ਅਥਵਾ-ਸਾਰਿਆਂ ਵਿਚ ਵਿਆਪਕ ਪ੍ਰਭੂ ਦਾ ਪਿਆਰ ਪਾਈਦਾ ਹੈ।

## ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ॥੧॥

ਪ੍ਰਭੂ ਦਾ ਪਿਆਰ ਹੀ ਔਗੁਣਾਂ ਦੇ ਨਾਸ ਕਰਨ ਵਾਲਾ ਹੈ, ਉਸ ਨਾਲ ਪਿਆਰ ਕਰਕੇ ਹੀ ਮੁਕਤੀ ਪਦਾਰਥ ਪ੍ਰਾਪਤ ਹੁੰਦਾ ਹੈ॥ ੧॥

## ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥

ਹੇ ਭਾਈ ! ਗੁਰੂ ਦੀ ਕਿਰਪਾ ਤੋਂ ਬਿਨਾਂ ਬ੍ਰਹਮ ਗਿਆਨ ਪ੍ਰਾਪਤ ਨਹੀਂ ਹੁੰਦਾ।

## ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥੧॥ ਰਹਾਉ॥

ਬੇਸ਼ੱਕ ਜਾਕੇ ਕੋਈ ਬ੍ਰਹਮਾਂ ਪਾਸੋਂ, ਨਾਰਦ ਮੁਨੀ ਪਾਸੋਂ, ਅਤੇ ਬੇਦਾਂ ਦੇ ਟੀਕਾ ਕਰਨ ਵਾਲੇ ਬੇਦ ਬਿਆਸ ਜੀ ਪਾਸੋਂ ਪੁੱਛ ਲਵੇ, ਕਿਉਂਕਿ ਉਨ੍ਹਾਂ ਨੂੰ ਭੀ ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋਇਆ ॥ ੧॥ ਰਹਾਉ॥

## ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ॥

ਪ੍ਰਭੂ ਦੇ ਗਿਆਨ ਧਿਆਨ ਦੀ ਪ੍ਰਾਪਤੀ ਗੁਰੂ ਦੀ ਉਪਦੇਸ਼ ਧੁਨਿ=ਬਾਣੀ ਸੇ ਜਾਣੀਂਦੀ ਹੈ, ਜਿਸ ਨੂੰ ਉਪਦੇਸ਼ ਬਾਣੀ ਪ੍ਰਾਪਤੀ ਹੋਈ ਹੈ-ਉਹ ਅਕੱਥ ਪ੍ਰਭੂ ਦੇ ਜਸ ਨੂੰ ਆਪ ਕਹਿੰਦਾ ਹੈ ਹੋਰਨਾਂ ਪਾਸੋਂ ਕਹਾਂਦਾ ਹੈ।

## ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ॥

ਗੁਰੂ ਸਾਹਿਬ ਜੀ ਧਰਮ ਫੁੱਲ ਤੇ ਗਿਆਨ ਫਲ ਦੇ ਸਹਿਤ ਹਰੀਆਵਲੇ ਬ੍ਰਿੱਛ ਹਨ, ਸ਼ੁਭ ਗੁਣਾਂ ਰੂਪ ਹਰੀਆਵਲਤਾ ਹੈ, ਅਤੇ ਸ਼ਾਂਤੀ ਰੂਪੀ ਘਣੀ ਛਾਇਆ ਹੋ ਰਹੀ ਹੈ।

## ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥ ੨ ॥

ਲਾਲ=ਪ੍ਰੇਮ ਜਵੇਹਰ=ਗਿਆਨ ਮਾਣਕੀ=ਸ੍ਰਵਨ ਮਨਨ ਨਿਧਿਆਸਣ, ਇਤਆਦਿਕ ਸਾਰੇ ਸ਼ੁਭ ਗੁਣ ਗੁਰਾਂ ਦੇ ਅੰਤਹਕਰਨ ਰੂਪ ਭੰਡਾਰੇ ਵਿਚ ਸੋਇ='ਸੁਭਾਇਮਾਨ' ਹੋ ਰਹੇ ਹਨ॥੨॥

## ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥

ਗੁਰਾਂ ਦੇ ਅੰਤਹਕਰਨ ਰੂਪ ਭੰਡਾਰੇ ਵਿਚੋਂ ਹੀ ਨਿਰਮਲ ਪ੍ਰਭੂ ਦੇ ਨਾਮ ਦਾ ਪਿਆਰ ਪਾਈਦਾ ਹੈ।

## ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥

ਪੂਰਿਆਂ ਗੁਰਾਂ ਦੇ ਕਰਮਿ=ਅਨੁਗ੍ਰਹੁ ਨਾਲ ਹੀ ਅਪਾਰੁ=ਬਿਅੰਤ ਰੂਪ ਪ੍ਰਭੂ ਦਾ ਸੱਚ ਨਾਮ ਰੂਪ ਵਖਰੁ ਸੰਚੀਐ=ਸੌਦਾ ਇਕੱਠਾ ਕਰੀਦਾ ਹੈ।

## ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥ ੩ ॥

ਸਤਿਗੁਰੂ ਹੀ ਸੁਖਾਂ ਦੇ ਦੇਣ ਵਾਲੇ, ਦੁੱਖਾਂ ਦੇ ਦੂਰ ਕਰਨ ਵਾਲੇ, ਅਤੇ ਕਾਮ ਆਦਿਕ ਅਸੁਰ ਸੰਘਾਰੁ=ਦੈਂਤਾਂ ਦੇ ਮਾਰਨ ਵਾਲੇ ਹਨ॥ ੩ ॥

## ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨਾ ਪਾਰੁ ॥

ਅਗਿਆਨ ਕਰਕੇ ਡਰਾਉਣੇ ਸੰਸਾਰ ਸਮੁੰਦਰ ਤੋਂ ਜੀਵ ਦਾ ਤਰਨਾ ਬਹੁਤ ਬਿਖਮੁ=ਕਠਨ ਹੈ, ਕਿਉਂਕਿ ਨਾ ਇਸ ਦੀ ਉਰਾਰ ਦੀ ਕੰਧੀ ਤੇ ਨਾਹੀ ਪਾਰਲੀ ਕੰਧੀ ਦਾ ਅੰਤ ਆਉਂਦਾ ਹੈ।

*ਅਥਵਾ:*-ਡਰਾਉਣੇ ਸੰਸਾਰ ਤੋਂ ਤਰਨ ਵਾਸਤੇ ਨਾ ਉਰਾਰ ਦਾ ਕਿਨਾਰਾ ਵੈਰਾਗ ਹੈ, ਨਾ ਪਾਰਲਾ ਕਿਨਾਰਾ ਗਿਆਨ ਹੈ।

*ਅਥਵਾ:*-ਨਾ ਉਰਾਰ ਦਾ ਕਿਨਾਰਾ ਸ਼ਰਧਾ ਹੈ, ਨਾ ਪਾਰਲਾ ਕਿਨਾਰਾ ਮੋਖਛ ਹੈ।

## ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ ॥

ਜੀਵ ਦੇ ਪਾਸ ਆਸਾ ਤ੍ਰਿਸ਼ਨਾਂ ਰੂਪ ਨਦੀ ਤੋਂ ਪਾਰ ਹੋਣ ਵਾਸਤੇ ਭਗਤੀ ਰੂਪੀ ਬੇੜੀ ਨਹੀਂ ਹੈ। ਸੰਕਲਪਾਂ ਵਿਕਲਪਾਂ ਰੂਪ ਨਾਲਿਆਂ ਤੋਂ ਪਾਰ ਹੋਣ ਵਾਸਤੇ 'ਅਦ੍ਵੈਤ ਨਿਸਚਾ', *ਵਾ:*- ਪ੍ਰੇਮ ਰੂਪ ਤੁਲਹਾ ਨਹੀਂ ਹੈ, ਨਾ ਤਿਸ ਜੀਵ ਦੇ ਪਾਸ ਵੈਰਾਗ ਰੂਪ 'ਵੰਝੁ' ਹੈ, ਨਾ ਹੀ ਗੁਰੂ ਰੂਪ ਮਲਾਰੁ=ਮਲਾਹ ਮਿਲੇ।

## ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥ ੪ ॥

ਸਤਿਗੁਰੂ ਹੀ ਭੈ-ਦਾਇਕ ਸੰਸਾਰ ਸਮੁੰਦਰ ਦਾ ਬੋਹਿਥਾ=ਜਹਾਜ਼ ਨਾਮ ਦੇ ਕੇ ਆਪਣੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਦਿੰਦੇ ਹਨ॥ ੪ ॥

## ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ ॥

ਇੱਕ ਤਿਲ ਜਿੰਨਾਂ ਸਮਾਂ ਭੀ ਪਿਆਰਾ ਪ੍ਰਭੂ ਭੁੱਲ ਜਾਵੇ, ਤਾਂ ਦੁੱਖ ਆ ਲੱਗਦਾ ਹੈ, ਅਤੇ ਸੁਖ ਚਲਿਆ ਜਾਂਦਾ ਹੈ।

## ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ ॥

ਜਿਹਵਾ ਸੜ ਜਾਵੇ, ਕਿਉਂਕਿ ਜਲਾਵਣੀ=ਸਾੜਨੇ ਜੋਗ ਹੈ, ਰਸਾਇ=ਤਦਾਕਾਰ ਹੋ ਕੇ ਇੱਕ ਰਸ ਪ੍ਰੇਮ ਸਹਿਤ ਨਾਮ ਨਹੀਂ ਜਪਦੀ।

*ਯਥਾ:-* ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਨਾਉ ਵਿਸਾਰਿਆ ॥ (ਪੰਨਾ ੫੫੦)

*ਤਥਾ:-* ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ ॥ (ਪੰਨਾ ੫੫੦)

*ਤਥਾ:-* ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥ (ਪੰਨਾ ੧੩੬੨)

## ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ ॥ ੫ ॥

ਜਿਸ ਵੇਲੇ ਘਟੁ=ਸਰੀਰ ਬਿਨਸਦਾ ਹੈ, ਤੇ ਜਮ ਆ ਕੇ ਫੜਦਾ ਹੈ, ਤਦ ਅਗਲੋ=ਬਹੁਤਾ ਦੁੱਖ ਭੋਗਣ ਲਗਿਆਂ ਪਛਤਾਂਦਾ ਹੈ।

*ਅਥਵਾ:-*ਘਟੁ=ਸਰੀਰ ਦੇ ਬਿਨਸਣ ਲਗਿਆਂ ਇਸਨੂੰ ਬਹੁਤਾ ਦੁਖ ਹੁੰਦਾ ਹੈ, ਜਿਸ ਵੇਲੇ ਜਮ ਫੜਦਾ ਹੈ ਤਦ ਵੀ ਪਸਚਾਤਾਪ ਕਰਦਾ ਹੈ॥ ੫ ॥

## ਮੇਰੀ ਮੇਰੀ ਕਰਿ ਗਏ ਤਨੁ ਧਨੁ ਕਲਤੁ ਨ ਸਾਥਿ ॥

ਕਈ ਮਨੁੱਖ ਮੇਰੀ ਮੇਰੀ ਕਰਦੇ ਚਲੇ ਗਏ ਹਨ, ਪਰ ਇਸ ਸਰੀਰ, ਧਨ, ਕਲਤੁ=ਇਸਤ੍ਰੀ ਆਦਿਕ ਕਿਸੀ ਦੇ ਭੀ ਨਾਲ ਨਹੀਂ ਗਏ।

## ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ ਆਥਿ ॥

ਪ੍ਰਭੂ ਦੇ ਨਾਮ ਤੋਂ ਬਿਨਾਂ ਇਹ ਧਨੁ=ਇਸਤ੍ਰੀ ਬਾਦਿ=ਵਿਅਰਥ ਹੈ, ਆਥਿ=ਮਾਇਆ ਵਿਚ ਲਗਣ ਕਰਕੇ ਪ੍ਰਭੂ ਦੀ ਪ੍ਰਾਪਤੀ ਦਾ ਗਿਆਨ ਵੈਰਾਗ ਰੂਪ ਮਾਰਗਿ=ਰਸਤਾ ਭੁੱਲ ਗਿਆ ਹੈ।

*ਅਥਵਾ:-*ਗਿਆਨ ਵੈਰਾਗ ਰੂਪੀ ਰਸਤਾ ਜੋ ਆਥਿ=ਹੈ ਉਸ ਵੱਲੋਂ ਭੁੱਲ ਗਿਆ ਹੈ। ਆਥ ਨਾਮ ਭਗਤੀ ਦਾ ਹੈ ਭਗਤੀ ਰੂਪੀ ਮਾਰਗ ਇਸ ਨੂੰ ਭੁੱਲ ਗਿਆ ਹੈ।

## ਸਾਚਉ ਸਾਹਿਬੁ ਸੇਵੀਐ ਗੁਰਮੁਖਿ ਅਕਥੋ ਕਾਥਿ ॥ ੬ ॥

ਗੁਰਾਂ ਦੁਆਰੇ ਸੱਚੇ ਸਾਹਿਬ ਨੂੰ ਸੇਵਨਾ ਕਰੋ, ਅਤੇ ਅਕੱਥ ਪ੍ਰਭੂ ਦੀ ਕਥਾ ਨੂੰ ਕਥਨ ਕਰੋ॥ ੬ ॥

## ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ ॥

ਮਨਮੁਖ ਪੁਰਸ਼ ਆਉਣੇ ਜਾਣੇ ਭਾਵ ਜਨਮ ਮਰਨ ਵਿਚ ਭੁਆਂਏ ਜਾਂਦੇ ਹਨ, ਕਿਰਤਿ ਕਮਾਇ=ਕੀਤੀ ਹੋਈ ਕਮਾਈ ਦਾ ਫਲ ਜੁ ਪਾਣਾ ਹੋਇਆ।

## ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥

ਪੂਰਬਲੇ ਜਨਮ ਵਿਚ ਕੀਤੇ ਹੋਇ ਕਰਮਾਂ ਦਾ ਫਲ ਭੁਗਤਾਣ ਵਾਸਤੇ ਰਜਾਇ=ਪ੍ਰਮਾਤਮਾ ਨੇ ਜੋ ਹੁਣ ਲੇਖ ਲਿਖ ਦਿੱਤਾ ਹੈ, ਉਹ ਲਿਖਿਆ ਹੋਇਆ ਲੇਖ ਫਲ ਭੋਗੇ ਤੋਂ ਬਿਨਾਂ ਕਿਵੇਂ ਮਿਟ ਸਕਦਾ ਹੈ।

*ਯਥਾ:-* ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥ (ਦਖਣੀ ਓਅੰਕਾਰੁ, ਪੰਨਾ ੯੩੭)

ਤਥਾ:-ਪਵੜੀ॥ ਕਕਾ ਕਾਰਨ ਕਰਤਾ ਸੋਊ॥ ਲਿਖਿਓ ਲੇਖੁ ਨ ਮੇਟਤ ਕੋਊ॥

*(ਗਉੜੀ ਬਾਵਨ ਅਖਰੀ ਮਹਲਾ ੫, ਪੰਨਾ ੨੫੩)*

## ਬਿਨੁ ਹਰਿ ਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ॥ ੭॥

ਹਰੀ ਨਾਮ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ, ਗੁਰ ਸਿੱਖਿਆ ਵਿਖੇ ਮਨ ਮਿਲ ਜਾਵੇ ਤਾਂ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ॥ ੭॥

## ਤਿਸੁ ਬਿਨੁ ਮੇਰਾ ਕੋ ਨਹੀ ਜਿਸ ਕਾ ਜੀਉ ਪਰਾਨੁ॥

ਜਿਸ ਪ੍ਰਮਾਤਮਾ ਦਾ ਜੀਅ ਨੂੰ ਪਰਾਨ ਆਦਿਕ ਸਭ ਕੁਝ ਦਿੱਤਾ ਹੋਇਆ ਹੈ, ਉਸ ਤੋਂ ਬਿਨਾਂ ਮੇਰਾ ਹੋਰ ਕੋਈ ਰਾਖਾ ਨਹੀਂ ਹੈ।

## ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ॥

ਹੰਗਤਾ ਮਮਤਾ ਸਭ ਜਾਵੇ, ਲੋਭ ਵੀ ਬਲਉ=ਸੜ ਜਾਵੇ, ਅਤੇ ਅਭਿਮਾਨੁ=ਹੰਕਾਰ ਵੀ ਜਲਉ= ਸੜ ਜਾਵੇ।

## ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ॥ ੮॥ ੧੦॥

ਗੁਰੂ ਜੀ ਆਖਦੇ ਹਨ-ਗੁਰ ਉਪਦੇਸ਼ ਦੇ ਵਿਚਾਰਨ ਕਰਕੇ ਹੀ ਗੁਣੀ ਨਿਧਾਨੁ=ਸ਼ੁਭ ਗੁਣਾਂ ਦਾ ਖਜ਼ਾਨਾ ਪ੍ਰਮਾਤਮਾ ਪਾਈਦਾ ਹੈ॥ ੮॥ ੧੦॥

## ਸਿਰੀਰਾਗੁ ਮਹਲਾ ੧॥

**ਉਥਾਨਕਾ:**-ਇੱਕ ਸਿੱਖ ਨੇ ਬੇਨਤੀ ਕੀਤੀ, ਪ੍ਰਭੂ ਦੀ ਪ੍ਰਾਪਤੀ ਦਾ ਮੁੱਖ ਸਾਧਨ ਕਿਹੜਾ ਹੈ?
ਗੁਰੂ ਜੀ ਨੇ ਕਿਹਾ ਉਸ ਦੀ ਪ੍ਰਾਪਤੀ ਦਾ ਮੁੱਖ ਸਾਧਨ ਪ੍ਰੀਤੀ ਹੈ।
ਜੇਕਰ ਤੈਨੂੰ ਉਸ ਦੀ ਪ੍ਰਾਪਤੀ ਦੀ ਇੱਛਾ ਹੈ। ਤਾਂ-

## ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥

ਹੇ ਮਨ! ਹਰੀ ਨਾਲ ਤੂੰ ਅਜੇਹੀ ਪ੍ਰੀਤੀ ਕਰ, ਜਿਵੇਂ ਕਵਲ ਫੁੱਲ ਦੀ ਪਾਣੀ ਨਾਲ ਪ੍ਰੀਤ ਹੈ।

## ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥

ਭਾਵੇਂ ਪਾਣੀ ਉਸਨੂੰ ਲਹਿਰਾਂ ਨਾਲ ਪਛਾੜਦਾ ਭਾਵ ਡੇਗਦਾ ਹੈ, ਭੀ=ਤਾਂ ਭੀ ਕਵਲ ਫੁੱਲ ਅਸਨੇਹਿ=ਪ੍ਰੇਮ ਕਰਕੇ ਵਿਗਸੈ=ਖੁਸ਼ ਹੁੰਦਾ ਅਰਥਾਤ ਖਿੜਦਾ ਹੈ।

ਏਸੇ ਤਰ੍ਹਾਂ ਜਲ ਰੂਪ ਪ੍ਰਮਾਤਮਾ ਕਰਮਾਂ ਰੂਪ ਲਹਿਰਾਂ ਨਾਲ ਜੀਵ ਰੂਪ ਕਵਲ ਫੁੱਲ ਨੂੰ ਪਛਾੜੀਐ=ਦੁੱਖ ਭੀ ਦੇਵੇ ਤੌਭੀ ਜੀਵ ਨੂੰ ਪ੍ਰੇਮ ਕਰਕੇ ਖੁਸ਼ ਹੋਣਾ ਚਾਹੀਦਾ ਹੈ ਕਿ ਚੰਗਾ ਹੋ ਗਿਆ ਹੈ ਜੋ ਮੇਰੇ ਕਰਮਾਂ ਦਾ ਫਲ ਭੁਗਤ ਗਿਆ ਹੈ।

[ਪੰਨਾ ੬੦]

## ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ ॥੧॥

ਵਾਹਿਗੁਰੂ ਨੇ ਜਲ ਦੇ ਵਿਚ ਹੀ ਕਵਲ ਫੁੱਲ ਦਾ ਜੀਵਣ ਪੈਦਾ ਕਰ ਦਿੱਤਾ ਹੈ, ਪਾਣੀ ਤੋਂ ਬਿਨਾਂ ਤਿਨੇਹਿ=ਤਿਸ ਕਵਲ ਫੁੱਲ ਦਾ ਮਰਨਾ ਹੁੰਦਾ ਹੈ।

*ਅਥਵਾ:*-ਜਿਤਨੇ ਕੁ ਜੀਆ ਜੰਤ ਜਲ ਵਿਚ ਪੈਦਾ ਕੀਤੇ ਹਨ, ਉਨ੍ਹਾਂ ਦਾ ਜਲ ਤੋਂ ਬਿਨਾਂ ਮਰਨਾ ਹੁੰਦਾ ਹੈ। ਜਿਸ ਵੇਲੇ ਅਗਸਤ ਰਿਖੀ ਨੇ ਢਾਈ ਚੁਲੀਆਂ ਕਰਕੇ ਸਮੁੰਦ੍ਰ ਦਾ ਸਾਰਾ ਪਾਣੀ ਪੀ ਲਿਆ ਸੀ, ਤਿਸ ਵੇਲੇ ਜਲ ਜੰਤੂ ਸਭ ਤੜਫਨ ਲਗ ਪਏ ਸਨ।

ਏਸੇ ਤਰ੍ਹਾਂ ਜਿਨ੍ਹਾਂ ਗੁਰਮੁਖਾਂ ਨੇ ਨਾਮ ਜਲ ਵਿਚ ਆਪਣਾ ਜੀਵਣ ਪੈਦਾ ਕੀਤਾ ਹੈ ਉਨ੍ਹਾਂ ਦਾ ਨਾਮ ਜਲ ਤੋਂ ਬਿਨਾਂ ਮਰਨਾ ਹੀ ਹੁੰਦਾ ਹੈ॥ ੧॥

## ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥

ਹੇ ਮਨ ! ਪ੍ਰਭੂ ਵਿਖੇ ਪਿਆਰ ਕੀਤੇ ਤੋਂ ਬਿਨਾਂ, ਜਮਾਂ ਪਾਸੋਂ ਕਿਵੇਂ ਛੂਟੇਂਗਾ।

## ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥੧॥ ਰਹਾਉ ॥

ਉਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ ਪ੍ਰਭੂ ਰਵ ਰਿਹਾ ਹੈ, ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਭਗਤੀ ਦਾ ਭੰਡਾਰਾ ਬਖਸ਼ਦੇ ਹਨ।

*ਅਥਵਾ:*-ਉਹ ਪ੍ਰਮਾਤਮਾ ਗੁਰਮੁਖਾਂ ਦੇ ਅੰਦਰ ਰਵ ਰਿਹਾ ਹੈ, ਅਤੇ ਗੁਰਮੁਖਾਂ ਨੂੰ ਹੀ ਭਗਤੀ ਦਾ ਭੰਡਾਰਾ ਬਖਸ਼ਦਾ ਹੈ॥ ੧॥ ਰਹਾਉ॥

## ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥

ਹੇ ਮਨ ! ਹਰੀ ਨਾਲ ਇਸ ਤਰ੍ਹਾਂ ਪ੍ਰੀਤੀ ਕਰ, ਜਿਵੇਂ ਮੱਛੀ ਦੀ ਨੀਰ=ਪਾਣੀ ਨਾਲ ਪ੍ਰੀਤੀ ਹੈ।

## ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥

ਜਿਉਂ ਜਿਉਂ ਪਾਣੀ ਅਧਿਕਉ=ਬਹੁਤਾ ਹੁੰਦਾ ਹੈ, ਤਿਉਂ ਤਿਉਂ ਮੱਛੀ ਦੇ ਸਰੀਰ ਨੂੰ ਘਣਾ ਸੁਖ ਹੁੰਦਾ ਹੈ, ਅਤੇ ਮਨ ਤਨ ਵਿਖੇ ਸ਼ਾਂਤੀ ਹੁੰਦੀ ਹੈ।

*ਅਥਵਾ:*-ਮਨ ਤਨਿ=ਨਾਲੇ ਸਰੀਰ ਨੂੰ ਸ਼ਾਂਤੀ ਹੁੰਦੀ ਹੈ।

## ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥੨॥

ਜਲ ਤੋਂ ਬਿਨਾਂ ਇੱਕ ਘੜੀ ਭਰ ਵੀ ਜਿਊਂਦੀ ਨਹੀਂ ਹੈ, ਜਲ ਦੇ ਵਿਛੜਣੇ ਕਰਕੇ ਜੋ ਦੁੱਖ ਮੱਛੀ ਨੂੰ ਹੁੰਦਾ ਹੈ ਉਸ ਦੇ ਅਭ=ਹਿਰਦੇ ਦੀ ਪੀਰ=ਪੀੜਾ ਨੂੰ ਪ੍ਰਭੂ ਹੀ ਜਾਣਦਾ ਹੈ।

ਤਿਵੇਂ ਜਗਿਆਸੂ ਨੂੰ ਚਾਹੀਦਾ ਹੈ ਆਪ ਮੱਛੀ ਸਮਾਨ ਬਣੇ, ਪ੍ਰਮੇਸ਼ਰ ਨੂੰ ਜਲ ਸਮਾਨ ਸਮਝੇ, ਉਸ ਤੋਂ ਬਿਨਾਂ ਇੱਕ ਘੜੀ ਮਾਤ੍ਰ ਵੀ ਨਾ ਜਿਊਵੇ॥ ੨॥

## ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥

ਹੇ ਮਨ ! ਹਰੀ ਨਾਲ ਇਸ ਤਰ੍ਹਾਂ ਪ੍ਰੀਤੀ ਕਰ, ਜਿਵੇਂ (ਚਾਤ੍ਰਿਕ) ਪਪੀਹੇ ਦੀ ਮੇਹ=ਮੇਘ (ਬਦਲਾਂ) ਨਾਲ ਪ੍ਰੀਤੀ ਹੈ। ਅਥਵਾ:-ਮੇਹ=ਸ੍ਵਾਂਤੀ ਬੂੰਦ ਨਾਲ ਪ੍ਰੀਤੀ ਹੈ।

## ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ॥

ਜਿਸ ਵੇਲੇ ਬੱਦਲ ਵਰਸਦਾ ਹੈ, ਉਸ ਵੇਲੇ ਸਰ=ਸਰੋਵਰ ਪਾਣੀ ਨਾਲ ਭਰ ਜਾਂਦੇ ਹਨ ਅਤੇ ਹੋਰ ਥਲ=ਅਸਥਾਨ ਵੀ ਮੀਂਹ ਦੇ ਪਾਣੀ ਨਾਲ ਹਰਿਆਵਲਤਾ ਦੇ ਸਹਿਤ ਹੋ ਜਾਂਦੇ ਹਨ। ਪਰ ਪਪੀਹੇ ਦੇ ਮੂੰਹ ਵਿਚ ਜੇਕਰ ਇੱਕ ਸ੍ਵਾਂਤੀ ਬੂੰਦ ਨਾ ਪਵੇ, ਤਾਂ ਉਸ ਦੇ ਭਾਣੇ ਇਤਨਾ ਮੀਂਹ ਪਿਆ ਕੇਹ=ਕਿਸ ਕੰਮ ਹੈ।

## ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ॥ ੩ ॥

ਜੇਕਰ ਕੋਈ ਪੂਰਬਲਾ ਚੰਗਾ ਕਰਮ ਆ ਕੇ ਮਿਲੇ, ਜਾਂ ਈਸ੍ਵਰ ਦਾ ਕਰਮਿ=ਅਨੁਗ੍ਰਹੁ ਮਿਲੇ ਤਾਂ 'ਸ੍ਵਾਂਤੀ ਨਿਛੱਤ੍ਰ' ਵਿਚ ਉਸ ਸ੍ਵਾਂਤੀ ਬੂੰਦ ਨੂੰ ਪਾਂਦਾ ਹੈ, ਨਹੀਂ ਤਾਂ ਉਸ ਦਾ ਕਿਰਤ ਹੀ ਅਜੇਹਾ ਲਿਖਿਆ ਪਿਆ ਹੈ, ਕਿ ਉਹ ਆਪਣਾ ਸਿਰ ਦੇ ਦੇਂਦਾ ਹੈ। ਅਰਥਾਤ 'ਪੀਆ ਪੀਆ', ਕਰਦ੍ਹਾ ਹੀ ਮਰ ਜਾਂਦਾ ਹੈ। ਏਸੇ ਤਰ੍ਹਾਂ ਜਗਿਆਸੂ ਰੂਪ ਚਾਤ੍ਰਿਕ ਦੀ ਗੁਰੂ ਰੂਪ ਮੇਘ ਨਾਲ ਪ੍ਰੀਤੀ ਹੈ, ਵਾ:-ਅਭੇਦ ਬੋਧ ਰੂਪ ਸ੍ਵਾਂਤੀ ਬੂੰਦ ਨਾਲ ਪ੍ਰੀਤੀ ਹੈ। ਜਿਸ ਵੇਲੇ ਗੁਰੂ ਰੂਪ ਬੱਦਲ ਉਪਦੇਸ਼ ਜਲ ਦੀ ਵਰਖਾ ਕਰਦੇ ਹਨ, ਤਾਂ ਸਰ ਭਰਿ='ਮਧਿਮ ਜਗਿਆਸੂਆਂ' ਦੇ ਅੰਤਹ ਕਰਨ ਰੂਪ ਸਰੋਵਰ ਸ਼ੁਭ ਗੁਣਾਂ ਰੂਪ ਜਲ ਨਾਲ ਭਰ ਜਾਂਦੇ ਹਨ, ਥਲ ਹਰੀਆਵਲੇ='ਕਨਿਸ਼ਟ ਜਗਿਆਸੂਆਂ' ਦੇ ਥਲ ਵੱਤ ਖੁਸ਼ਕ ਅੰਤਹਕਰਨ ਵੀ ਸ਼ੁਭ ਗੁਣਾਂ ਨਾਲ ਹਰੇ ਹੋ ਜਾਂਦੇ ਹਨ, ਪਰ 'ਉੱਤਮ ਜਗਿਆਸੂ' ਰੂਪ ਪਪੀਹੇ ਦੇ ਅੰਤਹਕਰਨ ਵਿਚ ਅਭੇਦ ਬੋਧ ਰੂਪ ਸ੍ਵਾਂਤੀ ਬੂੰਦ ਨਾ ਪਵੇ ਤਾਂ ਉਸ ਦੇ ਭਾਣੇ ਹੋਰਨਾਂ ਨੂੰ ਜੋ ਆਨੰਦ ਮਿਲਿਆ ਹੈ ਉਹ ਕਿਸ ਕੰਮ ਹੈ।

ਸ਼ਰਧਾ ਰੂਪ ਸ੍ਵਾਂਤੀ ਨਿਛੱਤ੍ਰ ਵਿਖੇ ਗੁਰੂ ਰੂਪ ਬੱਦਲ ਕਰਮਿ=ਕਿਰਪਾ ਕਰਕੇ ਮਿਲਣ ਤਾਂ ਨਾਮ ਰੂਪ ਵਰਖਾ ਦੁਆਰੇ ਅਭੇਦ ਬੋਧ ਰੂਪ ਸ੍ਵਾਂਤੀ ਬੂੰਦ ਪ੍ਰਾਪਤ ਹੁੰਦੀ ਹੈ। ਨਹੀਂ ਤਾਂ ਉਸ ਦਾ ਕਿਰਤ ਹੀ ਅਜੇਹਾ ਲਿਖਿਆ ਪਿਆ ਹੈ ਉਹ ਆਪਣਾ ਸਿਰ ਕੁਰਬਾਨ ਕਰ ਦੇਂਦਾ ਹੈ।

## ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੂਧ ਹੋਇ॥

ਹੇ ਮਨ ! ਹਰੀ ਨਾਲ ਇਸ ਤਰ੍ਹਾਂ ਪ੍ਰੀਤੀ ਕਰ, ਜਿਵੇਂ ਜਲ ਦੀ ਦੁੱਧ ਨਾਲ ਪ੍ਰੀਤੀ ਹੁੰਦੀ ਹੈ।

## ਆਵਟਣੁ ਆਪੇ ਖਵੈ ਦੂਧ ਕਉ ਖਪਣਿ ਨ ਦੇਇ॥

ਆਵਟਣੁ=ਉਬਾਲਿਆਂ ਨੂੰ ਆਪ ਹੀ ਖਵੈ=ਸਹਾਰਦਾ ਹੈ, ਪਰ ਦੁੱਧ ਨੂੰ ਖਪਣਿ=ਸੜਨ ਨਹੀਂ ਦੇਂਦਾ। (ਇਨ੍ਹਾਂ ਦੀ ਆਪਸ ਵਿਚ ਦੋ ਅੰਗੀ ਪ੍ਰੀਤੀ ਹੈ) ਜਦ ਪਾਣੀ ਉਬਾਲਿਆਂ ਨੂੰ ਸਹਾਰ ਸਹਾਰ ਕੇ ਆਪ ਸੁੱਕ ਜਾਂਦਾ ਹੈ, ਤਾਂ ਦੁੱਧ ਵਿਚਾਰਦਾ ਹੈ ਮੇਰੇ ਪਿੱਛੇ ਇਸਨੇ ਆਪਣਾ ਆਪ ਅਭਾਵ ਕਰ ਦਿੱਤਾ ਹੈ, ਹੁਣ ਇਸ ਦੇ ਦੁਸ਼ਮਨ ਦਾ ਮੈਨੂੰ ਭੀ ਅਭਾਵ ਕਰਨਾ ਚਾਹੀਦਾ ਹੈ। ਇਹ ਗੱਲ ਵਿਚਾਰਦਾ ਹੋਇਆ ਦੁੱਧ ਉਬਲ ਕੇ 'ਜਲ ਦਾ ਦੁਸ਼ਮਨ', ਜੋ ਅੱਗ ਹੈ ਉਸ ਨੂੰ ਬੁਝਾ ਦੇਂਦਾ ਹੈ। ਏਸੇ ਤਰ੍ਹਾਂ ਜਲ ਦੀ ਨਿਆਈਂ ਸ਼ਾਂਤ ਆਤਮਾਂ ਜੋ ਗੁਰਮੁਖ ਮਹਾਤਮਾਂ ਹਨ ਉਨ੍ਹਾਂ ਦੀ ਦੁੱਧ ਰੂਪ ਵਾਹਿਗੁਰੂ ਨਾਲ ਪ੍ਰੀਤੀ ਹੈ।

ਵਾਹਿਗੁਰੂ ਪਿੱਛੇ ਆਪ ਦੁੱਖ ਸਹਾਰਦੇ ਰਹਿੰਦੇ ਹਨ ਪਰ- ਦੂਧ ਕਉ ਖਪਣਿ ਨ ਦੇਇ॥

ਈਸ੍ਵਰ ਦੀ ਨਿੰਦਿਆ ਨਹੀਂ ਸੁਣਦੇ। ਜਿਵੇਂ ਗੁਰਮੁਖ ਭਗਤਾਂ ਦੀ ਵਾਹਿਗੁਰੂ ਨਾਲ ਪ੍ਰੀਤੀ ਹੈ, ਤਿਵੇਂ ਈਸ੍ਵਰ

ਦੀ ਵੀ ਭਗਤਾਂ ਨਾਲ ਪ੍ਰੀਤੀ ਹੈ। ਜੇ ਕੋਈ ਗੁਰਮੁਖ ਭਗਤਾਂ ਨੂੰ ਦੁੱਖ ਦੇਂਦਾ ਹੈ ਤਾਂ ਈਸ਼੍ਵਰ ਆਪ ਉੱਦਮ ਕਰਕੇ ਯਾਨੇ ਅਵਤਾਰ ਧਾਰ ਕੇ ਦੋਖੀਆਂ ਦੁਸ਼ਟਾਂ ਨੂੰ ਮਾਰ ਦੇਂਦਾ ਹੈ।

## ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥ ੪ ॥

ਜਿਨ੍ਹਾਂ ਨੂੰ ਸੱਚ ਬੋਲਨ ਦੀ, *ਅਥਵਾ:*-ਸੱਚ ਨਾਮ ਜਪਣ ਦੀ ਵਡਿਆਈ ਦੇਂਦਾ ਹੈ, ਉਨ੍ਹਾਂ ਵਿਛੜਿਆਂ ਹੋਇਆਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ॥ ੪॥

## ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥

ਹੇ ਮਨ ! ਹਰੀ ਨਾਲ ਇਸ ਤਰ੍ਹਾਂ ਪ੍ਰੀਤੀ ਕਰ, ਜਿਵੇਂ ਚਕਵੀ ਦੀ ਸੂਰ=ਸੂਰਜ ਨਾਲ ਪ੍ਰੀਤੀ ਹੈ।

## ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥

ਪੱਲ ਦਾ ਖਿਨ ਭਰ ਸਮਾਂ ਵੀ ਰਾਤ ਨੂੰ ਨੀਂਦ ਵਿਚ ਨਹੀਂ ਸੌਂਦੀ , ਸੂਰਜ ਭਾਵੇਂ ਦੂਰ ਹੈ, ਪਰ ਉਸਨੂੰ ਹਜੂਰਿ=ਨੇੜੇ ਜਾਣਦੀ ਹੈ ਕਿ ਹੁਣੇ ਚੜ੍ਹਦਾ ਹੈ।

*ਅਥਵਾ:*-ਚਕਵਾ ਭਾਵੇਂ ਹਜੂਰਿ=ਪਾਸ ਹੈ ਇੱਕੇ ਪਿੰਜਰੇ ਵਿਚ ਪਏ ਹੋਏ ਹਨ, ਪਰ ਉਸਨੂੰ ਦੂਰ ਜਾਣਦੀ ਹੈ। ਰਾਮ ਚੰਦ੍ਰ ਜੀ ਦੇ ਸਰਾਪ ਹੋਣ ਕਰਕੇ।

ਏਸੇ ਤਰ੍ਹਾਂ ਜਗਿਆਸੂ ਰੂਪ ਚਕਵੀ ਦੀ ਗੁਰੂ ਸਾਹਿਬ ਜੀ ਰੂਪ ਸੂਰਜ ਨਾਲ ਪ੍ਰੀਤੀ ਹੈ-ਬ੍ਰਹਮ ਰੂਪ ਚਕਵੇ ਨਾਲ ਮਿਲਾਪ ਲਈ। ਪਲ ਦਾ ਖਿਨ ਭਰ ਸਮਾਂ ਵੀ ਸ਼ਾਂਤੀ ਰੂਪੀ ਨੀਂਦ ਵਿਖੇ ਸੌਂਦੀ ਨਹੀਂ, ਗੁਰੂ ਸਾਹਿਬ ਜੀ ਭਾਵੇਂ ਦੂਰ ਹਨ ਪਰ ਉਨ੍ਹਾਂ ਨੂੰ ਆਪਣੇ ਨੇੜੇ ਸਮਝਦੀ ਹੈ ਕਿ ਗੁਰੂ ਮੇਰੇ ਅੰਗ ਸੰਗ ਹਨ, ਭਾਵੇਂ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ 'ਡਰੌਲੀ' ਵਿਚ ਸਨ ਪਰ 'ਭਾਈ ਰੂਪੇ' ਕੇ ਜੰਗਲਾਂ ਵਿਚ ਕੋਲੇ ਬਣਾਂਦੇ ਹੋਏ ਗੁਰੂ ਸਾਹਿਬਾਂ ਨੂੰ ਆਪਣੇ ਪਾਸ ਹੀ ਸਮਝਦੇ ਰਹੇ।

*ਅਥਵਾ:*- ਬ੍ਰਹਮ ਰੂਪ ਚਕਵਾ ਹੈ ਤਾਂ ਪਾਸ ਅਰਥਾਤ ਅੰਤਹਕਰਨ ਦੇ ਵਿਚ ਹੀ ਹੈ, ਪਰ ਜਗਿਆਸੂ ਰੂਪ ਚਕਵੀ ਗੁਰੂ ਰੂਪ ਸੂਰਜ ਦੇ ਚੜ੍ਹੇ ਤੋਂ ਬਿਨਾਂ ਉਸਨੂੰ ਦੂਰ ਜਾਣਦੀ ਹੈ।

## ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥ ੫ ॥

ਮਨਮੁਖਾਂ ਨੂੰ ਉਸ ਪ੍ਰਭੂ ਦੀ ਸੋਝੀ=ਗਿਆਤ ਨਹੀਂ ਪੈਂਦੀ, ਅਤੇ ਗੁਰਮੁਖ ਉਸਨੂੰ ਸਦਾ ਹਾਜ਼ਰਾ ਹਜ਼ੂਰ ਸਮਝਦੇ ਹਨ॥ ੫॥

## ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ ॥

ਮਨਮੁਖ ਇਸਤ੍ਰੀ ਕਰਮ ਧਰਮ ਕਰਕੇ ਗਿਣਤੀਆਂ ਗਿਨਣ ਵਿਚ ਹੀ ਆਉਂਦੀ ਰਹਿੰਦੀ ਹੈ, ਪਰ ਇਹ ਨਹੀਂ ਸਮਝਦੀ ਕਿ ਹੁੰਦਾ ਉਹ ਕੁਝ ਹੈ ਜੋ ਕਰਤਾ ਪੁਰਖ ਕਰਦਾ ਹੈ।

## ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਸਭੁ ਕੋਇ ॥

ਤਿਸ ਪ੍ਰਭੂ ਦੀ ਕੀਮਤ ਨਹੀਂ ਪੈਂਦੀ ਜੇਕਰ ਭਾਵੇਂ ਸਭ ਕੋਈ ਲੋਚੈ=ਚਾਹੁੰਦਾ ਭੀ ਹੈ।

## ਗੁਰਮਤਿ ਹੋਇ ਤ ਪਾਈਐ ਸਚਿ ਮਿਲੈ ਸੁਖੁ ਹੋਇ ॥ ੬ ॥

ਗੁਰ ਸਿੱਖਿਆ ਪ੍ਰਾਪਤ ਹੋਵੇ ਤਾਂ ਪ੍ਰਮੇਸ਼ਰ ਪਾਈਦਾ ਹੈ, ਸੱਚ ਦੇ ਮਿਲਣ ਕਰਕੇ ਹੀ ਸੁਖ ਪ੍ਰਾਪਤ ਹੁੰਦਾ ਹੈ॥ ੬॥

## ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ॥

ਸੋਇ=ਉਸ ਪ੍ਰਭੂ ਦਾ ਸਰੂਪ ਪੂਰੇ ਸਤਿਗੁਰ ਦੇਵ ਜੀ ਜੇਕਰ ਮਿਲ ਪੈਣ, ਤਾਂ ਸੱਚਾ ਨੇਹੁ=ਪ੍ਰੇਮ ਟੁੱਟਦਾ ਨਹੀਂ ਹੈ।

## ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ॥

ਗੁਰਾਂ ਪਾਸੋਂ ਗਿਆਨ ਪਦਾਰਥ ਪਾ ਲਿਆ ਜਾਵੇ, ਤਾਂ ਤਿੰਨਾਂ ਭਵਣਾਂ ਦੀ ਮਿਥਿਆ ਰੂਪ, ਵਾ ਬ੍ਰਹਮ ਰੂਪਤਾ ਕਰਕੇ ਸੋਝੀ ਹੋਇ=ਗਿਆਤ ਪ੍ਰਾਪਤ ਹੁੰਦੀ ਹੈ।

## ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ॥ ੭॥

ਜਿਹੜਾ ਸ਼ੁਭ ਗੁਣਾਂ ਦਾ ਗਾਹਕੁ=ਖਰੀਦਾਰ ਹੁੰਦਾ ਹੈ, ਉਸਨੂੰ ਨਿਰਮਲ ਪ੍ਰਭੂ ਦਾ ਨਾਮ ਭੁੱਲਦਾ ਨਹੀਂ ਹੈ॥ ੭॥

## ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ॥

ਉਹ ਰਾਜਿਆਂ ਰੂਪ ਪੰਛੀ ਖੇਲਿ ਗਏ=ਚਲੇ ਗਏ ਹਨ, ਜੋ ਤੱਲਕਿਆਂ (ਦੇਸਾਂ) ਰੂਪ ਸਰੋਵਰਾਂ ਉੱਪਰ ਪਦਾਰਥਾਂ ਰੂਪ ਚੋਗ ਨੂੰ ਚੁਗਦੇ ਸਨ।

## ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ॥

ਕਿ=ਕੀ ਪਤਾ ਹੈ ਘੜੀ ਨੂੰ, ਕਿ ਮੁਹਤਿ=ਯਾਂਕਿ ਅੱਧੀ ਘੜੀ ਨੂੰ ਉੱਠ ਤੁਰਨਾ ਹੈ, ਅਜ ਕਿ=ਜਾਂ ਕੱਲ੍ਹ ਨੂੰ ਖੇਲ ਜਾਣਾ ਹੈ।

## ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ॥ ੮॥

ਹੇ ਪ੍ਰਭੂ! ਜਿਸ ਨੂੰ ਤੂੰ ਗੁਰਾਂ ਨਾਲ ਮੇਲਦਾ ਹੈ, ਉਹ ਨਾਮ ਨਾਲ ਮਿਲਦਾ ਹੈ, ਫਿਰ ਓਹੀ ਸੱਚੇ ਪਿੜੁ=ਸਰੂਪ ਨੂੰ ਜਾ ਮੱਲਦਾ ਹੈ॥੮॥

## ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ॥

ਗੁਰੂ ਤੋਂ ਬਿਨਾਂ ਵਾਹਿਗੁਰੂ ਵਿਖੇ ਪ੍ਰੀਤੀ ਨਹੀਂ ਪੈਦਾ ਹੁੰਦੀ, ਅਤੇ ਪ੍ਰੀਤੀ ਤੋਂ ਬਿਨਾਂ ਹੰਗਤਾ ਮਮਤਾ ਦੀ ਮੈਲ ਨਹੀਂ ਜਾਂਦੀ।

## ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ॥

ਸੋ ਹੰ, ਅਹੰ ਸਾ=ਉਹ ਬ੍ਰਹਮ ਮੈਂ ਹਾਂ, ਅਤੇ ਮੈਂ ਉਸ ਬ੍ਰਹਮ ਦਾ ਸਰੂਪ ਹਾਂ, ਐਸੇ ਅਭੇਦ ਰੂਪ ਆਪਣੇ ਆਪ ਨੂੰ ਪਛਾਨਣਾ ਕਰੀਏ, ਗੁਰ ਸ਼ਬਦ ਨੂੰ ਭੇਦਿ=ਜਾਣਕੇ ਪਤੀਆਇ=ਭਰੋਸਾ ਕਰੇ।

## ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ॥ ੯॥

ਗੁਰਮੁਖ ਜਨ ਗੁਰਾਂ ਦੁਆਰੇ ਆਪਣੇ ਸਰੂਪ ਨੂੰ ਪਛਾਣਦੇ ਹਨ, ਇਸ ਲਈ ਉਨ੍ਹਾਂ ਨੇ ਹੋਰ ਕਰਮ ਆਦਿਕਾਂ ਦਾ ਫਿਰ ਕੀ ਕਰਨਾ ਕਰਾਣਾ ਹੈ॥ ੯॥

## ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੇ ਪਤੀਆਇ॥

ਪਤੀਆਇ=ਭਰੋਸਾ ਧਾਰਕੇ ਜੋ ਗੁਰ ਸ਼ਬਦ ਨਾਲ ਮਿਲਕੇ ਪ੍ਰਮੇਸ਼ਰ ਨਾਲ ਮਿਲੇ ਹਨ, ਉਨ੍ਹਾਂ ਮਿਲਿਆਂ ਹੋਇਆਂ ਦੇ ਨਾਲ ਕੀ ਕਰੇ?

ਉੱਤਰ-ਆਪਣੇ ਆਪ ਨੂੰ ਮੇਲਣਾ ਕਰੇ।

ਅਥਵਾ:-ਪ੍ਰਮੇਸ਼ਰ ਅੱਗੇ ਬੇਨਤੀ ਕਰੇ ਹੇ ਪ੍ਰਭੂ ! ਗੁਰ ਸ਼ਬਦ ਵਿਖੇ ਭਰੋਸਾ ਧਾਰਕੇ ਜੋ ਆਪ ਜੀ ਨਾਲ ਮਿਲੇ ਹਨ, ਉਨ੍ਹਾਂ ਦਾ ਕੀ ਮੇਲਣਾ ਹੈ ਉਹ ਤਾਂ ਅੱਗੇ ਹੀ ਆਪ ਜੀ ਨਾਲ ਮਿਲੇ ਹੋਏ ਹਨ, ਤੂੰ ਅਸਾਨੂੰ ਆਪਣੇ ਨਾਲ ਮੇਲਣਾ ਕਰ।

## ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ॥

ਮਨਮੁਖਾਂ ਨੂੰ ਸੋਝੀ=ਗਿਆਤ ਨਹੀਂ ਪੈਂਦੀ, ਇਸ ਲਈ ਉਹ ਪ੍ਰਭੂ ਤੋਂ ਵਿਛੁੜਕੇ ਚੋਟਾਂ ਖਾਂਦੇ ਹਨ।

## ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ॥੧੦॥੧੧॥

ਗੁਰੂ ਜੀ ਕਥਨ ਕਰਦੇ ਹਨ-ਸਰੀਰ ਘਰ ਦੇ ਦਰੁ=ਅੰਦਰ ਹੀ ਇੱਕ ਪ੍ਰਮਾਤਮਾ ਹੈ, ਹੋਰ ਕੋਈ ਦੂਜੀ ਜਗ੍ਹਾ ਨਹੀਂ ॥ ੧੦॥ ੧੧॥

## ਸਿਰੀਰਾਗੁ ਮਹਲਾ ੧॥

## ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ॥

ਮਨਮੁਖ ਇਸਤ੍ਰੀ ਆਪ ਭੁੱਲੀ ਹੋਈ ਹੈ, ਹੋਰਨਾਂ ਨੂੰ ਭੁਲਾਂਵਦੀ ਹੈ।

ਅਥਵਾ:-ਮਨਮੁਖ ਇਸਤ੍ਰੀ ਭੁਲੈ=ਅਵਿੱਦਿਆ ਦੀ ਭੁਲਾਈ ਹੋਈ ਹੈ, ਭੁੱਲੀ ਹੋਈ ਨੂੰ ਠਹਿਰਨ ਵਾਸਤੇ ਕੋਈ ਥਾਂ ਨਹੀਂ ਮਿਲਦੀ।

## ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ॥

ਗੁਰੂ ਤੋਂ ਬਿਨਾਂ ਪ੍ਰਮੇਸ਼ਰ ਨੂੰ ਕੋਈ ਭੀ ਨਹੀਂ ਦਿਖਾ ਸਕਦਾ, ਗਿਆਨ ਵੈਰਾਗ ਰੂਪ ਅੱਖਾਂ ਤੋਂ ਬਿਨਾਂ ਅੰਨ੍ਹੀ ਦੁਨੀਆਂ ਆਵੈ ਜਾਇ=ਜੰਮਦੀ ਮਰਦੀ ਹੈ।

## ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ॥੧॥

ਇਸਨੇ ਗਿਆਨ ਪਦਾਰਥ ਨੂੰ ਗੁਆ ਲਿਆ ਹੈ, ਇਸ ਕਰਕੇ ਠਗਿਆ ਮੁਠਾ=ਲੁੱਟਿਆ ਪੁੱਟਿਆ ਜਾਂਦਾ ਹੈ। ਅਥਵਾ:-ਕਾਮ ਆਦਿਕ ਠਗਾਂ ਪਾਸੋਂ ਠਗੀਂਦਾ ਜਾਂਦਾ ਹੈ॥ ੧॥

## ਬਾਬਾ ਮਾਇਆ ਭਰਮਿ ਭੁਲਾਇ॥

ਹੇ ਬਾਬਾ=ਭਾਈ ! ਮਾਇਆ ਨੇ ਸਾਰੇ ਸੰਸਾਰ ਨੂੰ ਭਰਮ ਵਿਚ ਭੁਲਾ ਦਿੱਤਾ ਹੈ।

## ਭਰਮਿ ਭੂਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ॥੧॥ ਰਹਾਉ॥

ਜੋ ਭਰਮ ਵਿਚ ਭੁੱਲੀ ਹੋਈ ਡੋਹਾਗਣੀ=ਛੁੱਟੜ ਹੋ ਚੁੱਕੀ ਹੈ, ਉਹ ਪਿਰੀ ਦੇ ਅੰਕਿ=ਸਰੂਪ ਵਿਚ ਨਹੀਂ ਸਮਾਂਵਦੀ॥ ੧॥ ਰਹਾਉ॥

## ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ॥

ਵਾਹਿਗੁਰੂ ਨਾਮ ਤੋਂ ਭੁੱਲੀ ਹੋਈ ਦਿਸੰਤਰੀ=ਪਰਦੇਸਾਂ ਵਿਚ ਭੁੱਲੀ ਫਿਰਦੀ ਹੈ, ਅਤੇ ਭੁੱਲੀ ਹੋਈ ਆਪਣੇ ਘਰ ਨੂੰ ਤਿਆਗ ਜਾਂਦੀ ਹੈ।

## ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ॥

ਵਾਹਿਗੁਰੂ ਤੋਂ ਭੁੱਲੀ ਹੋਈ ਡੂੰਗਰਿ=ਪਹਾੜਾਂ ਉੱਤੇ, ਅਤੇ ਥਲ ਤੇ ਜਾ ਚੜ੍ਹਦੀ ਹੈ, ਭਰਮ ਕਰਕੇ ਆਪਣੇ ਮਨ ਨੂੰ ਡੁਲਾਂਵਦੀ ਹੈ। ਏਸੇ ਤਰ੍ਹਾਂ ਪ੍ਰਭੂ ਤੋਂ ਭੁੱਲੀ ਹੋਈ ਫਿਰੈ ਦਿਸੰਤਰੀ=ਸਾਧਨਾਂ ਦੇ ਕਰਨੇ ਵਿਖੇ ਫਿਰਦੀ ਹੈ, ਪ੍ਰਭੂ ਤੋਂ ਭੁੱਲੀ ਹੋਈ ਸਤਸੰਗ ਵਾ ਅੰਤ੍ਰਮੁਖਤਾ ਰੂਪੀ ਘਰ ਨੂੰ ਤਿਆਗ ਜਾਂਦੀ ਹੈ। ਪ੍ਰਭੂ ਤੋਂ ਭੁੱਲੀ ਹੋਈ ਡੂੰਗਰਿ ਚੜੈ=ਸ਼ਾਸਤ੍ਰਾਂ ਨੂੰ ਪੜ੍ਹਦੀ ਹੈ, ਤੇ ਥਲਿ ਚੜੈ=ਪੁਰਾਨਾਂ ਨੂੰ ਪੜ੍ਹਦੀ ਹੈ, ਅਤੇ ਭਰਮ ਕਰਕੇ ਆਪਣੇ ਮਨ ਨੂੰ ਬਨ ਡੋਲਾਇ=ਬੇਦਾਂ ਦੇ ਪੜ੍ਹਨੇ ਵਿਚ ਡੋਲਾਂਦੀ ਹੈ।

## ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ॥ ੨ ॥

ਜਿਹੜੀ ਇਸਤ੍ਰੀ ਧੁਰ ਤੋਂ ਹੀ ਵਿੱਛੜ ਗਈ ਹੈ, ਉਹ ਪ੍ਰਭੂ ਨਾਲ ਕਿਵੇਂ ਮਿਲ ਸਕਦੀ ਹੈ, ਗਰਬਿ ਮੁਠੀ=ਹੰਕਾਰ ਆਦਿਕਾਂ ਸੇ ਲੁੱਟੀ ਹੋਈ ਵਿਰਲਾਪ ਕਰਦੀ ਹੈ॥੨॥

## ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ॥

ਧੰਨ ਗੁਰੂ ਸਾਹਿਬ ਜੀ ਹਨ-ਜੋ ਵਿਛੁੜੇ ਹੋਏ ਜੀਵਾਂ ਨੂੰ ਹਰੀ ਨਾਮ ਰਸ ਪਿਆਰਿ=ਪਿਆ ਕੇ ਪ੍ਰਭੂ ਨਾਲ ਮੇਲਦੇ ਹਨ।

[ਪੰਨਾ ੬੧]

## ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ॥

ਹਪੀ ਨਾਮ ਗੁਣਾਂ ਦਾ ਅਧਾਰਿ=ਆਸਰਾ ਗ੍ਰਹਿਣ ਕਰਨ ਨਾਲ ਸਾਚਿ ਸਹਜਿ=ਸੱਚੀ ਸ਼ਾਂਤੀ ਅਤੇ ਬਹੁਤੀ ਸੋਭਾ ਹੁੰਦੀ ਹੈ। ਪ੍ਰਭੂ ਅੱਗੇ ਇਸ ਤਰ੍ਹਾਂ ਬੇਨਤੀ ਕਰ-

## ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ॥ ੩ ॥

ਹੇ ਪ੍ਰਭੂ ! ਜਿਵੇਂ ਆਪ ਜੀ ਨੂੰ ਭਾਵੇ ਅਸਾਨੂੰ ਰੱਖ ਲੈ, ਆਪ ਜੀ ਤੋਂ ਬਿਨਾਂ ਮੇਰਾ ਹੋਰ ਕੌਣ ਭਤਾਰੁ=ਪਤੀ ਹੈ॥ ੩ ॥

## ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥

ਵਾਹਿਗੁਰੂ ਦੀ ਭਗਤੀ ਤੋਂ ਬਿਨਾਂ ਸ਼ਾਸਤ੍ਰ ਅੱਖਰ ਪੜ੍ਹ ਪੜ੍ਹ ਕੇ ਭੁਲੀਦਾ ਹੈ, ਅਤੇ ਭੇਖਾਂ ਦੇ ਕਰਨ ਨਾਲ ਬਹੁਤਾ ਹੰਕਾਰ ਵਧਦਾ ਹੈ।

## ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥

ਜੇਕਰ ਮਨ ਵਿਚ ਹੰਕਾਰ ਰੂਪੀ ਮੈਲ ਹੈ, ਤਾਂ ਤੀਰਥਾਂ ਉੱਪਰ ਇਸ਼ਨਾਨ ਕੀਤਾ ਹੋਇਆ ਕੀ ਲਾਭ ਦੇਣਾ ਕਰੇਗਾ।

**ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥ ੪ ॥**

ਸ਼ਾਸਤ੍ਰਾਂ ਦੇ ਪੜ੍ਹਨ ਕਰਕੇ, ਭੇਖਾਂ ਦੇ ਧਾਰਨ ਨਾਲ ਤੀਰਥਾਂ ਦੇ ਇਸ਼ਨਾਨ ਕੀਤਿਆਂ ਆਪਣੇ ਆਪ ਗੁਰੂ ਤੋਂ ਬਿਨਾਂ ਕਿਸ ਨੂੰ ਸਮਝ ਆਈ ਹੈ, ਇਹ ਮਨ ਤਾਂ ਰਾਜਿਆਂ ਦਾ ਭੀ ਸੁਲਤਾਨ='ਚੱਕਰ ਵਰਤੀ' ਬਾਦਸ਼ਾਹ ਹੋ ਰਿਹਾ ਹੈ॥ ੪ ॥

**ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥**

ਪ੍ਰੇਮ ਪਦਾਰਥ ਨੂੰ ਪਾਣਾ ਕਰੇ, ਤਾਂ ਗੁਰਾਂ ਦੁਆਰੇ ਤਤੁ=ਸਿਧਾਂਤ ਨੂੰ ਵਿਚਾਰਦਾ ਹੈ।

**ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥**

ਉਸ ਜੀਵ ਰੂਪ ਇਸਤ੍ਰੀ ਨੇ ਆਪਾ ਭਾ ਹੰਕਾਰ ਦੂਰ ਕੀਤਾ ਹੈ, ਜਿਸ ਨੇ ਗੁਰੂ ਦੇ ਸ਼ਬਦ ਦਾ ਸ਼ਿੰਗਾਰ ਕੀਤਾ ਹੈ।

**ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥ ੫ ॥**

ਉਸ ਨੇ ਗੁਰਾਂ ਵਿਖੇ ਅਪਾਰੁ ਹੇਤਿ=ਬਹੁਤਾ ਪ੍ਰੇਮ ਕਰਕੇ ਘਰ ਦੇ ਵਿਚ ਹੀ ਉਸ ਪਤੀ ਪ੍ਰਮਾਤਮਾ ਨੂੰ ਪਾ ਲਿਆ ਹੈ॥ ੫ ॥

**ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥**

ਗੁਰਾਂ ਦੀ ਨਿਸ਼ਕਾਮ ਸੇਵਾ ਕਰਨ ਨਾਲ ਮਨ ਸ਼ੁੱਧ ਹੁੰਦਾ ਹੈ, ਅਤੇ ਚਾਕਰੀ=ਸ਼ਕਾਮ ਸੇਵਾ ਕਰਨੇ ਕਰਕੇ ਸੁਖ ਪ੍ਰਾਪਤ ਹੁੰਦਾ ਹੈ।

**ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥**

ਜਿਸ ਦੇ ਮਨ ਵਿਚ ਗੁਰਾਂ ਦਾ ਉਪਦੇਸ਼ ਵਸਿਆ ਹੈ, ਉਸ ਨੇ ਹਿਰਦੇ ਵਿਚੋਂ ਹੰਗਤਾ ਮਮਤਾ ਨੂੰ ਖੋ ਦਿੱਤਾ ਹੈ।

**ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ ॥ ੬ ॥**

ਗੁਰੂ ਪਾਸੋਂ ਨਾਮ ਪਦਾਰਥ ਪਾਇਆ ਹੈ, ਇਸ ਕਰਕੇ ਉਸ ਦੇ ਮਨ ਵਿਚ ਸਦਾ ਆਤਮ ਲਾਭ ਹੁੰਦਾ ਹੈ॥ ੬ ॥

**ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥**

ਗੁਰਾਂ ਦਾ ਕਰਮਿ=ਅਨੁਗ੍ਰਹੁ ਮਿਲੇ ਤਾਂ ਨਾਮ ਪਾਈਦਾ ਹੈ, ਆਪਣੇ ਆਪ ਨਹੀਂ ਲੀਤਾ ਜਾਂਦਾ।

**ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥**

ਇਸ ਲਈ ਹਿਰਦੇ 'ਚੋਂ ਆਪਾ ਭਾ ਹੰਕਾਰ ਗੁਆ ਕੇ ਗੁਰੂ ਦੀ ਚਰਨੀਂ ਲਗ ਰਹਿਣਾ ਕਰ, ਗੁਰੂ ਆਪੇ ਕਿਰਪਾ ਕਰਨਗੇ।

**ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥ ੭ ॥**

ਸੱਚੇ ਨਾਮ ਨਾਲ ਤਦਾਕਾਰ ਹੋਣੇ ਤੇ, ਬੁੱਧੀ ਰੂਪ ਪੱਲੇ ਵਿਚ ਸੱਚ ਹੀ ਪੈਂਦਾ ਹੈ॥ ੭ ॥

**ਭੂਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥**

ਸਭ ਕੋਈ ਭੁੱਲਣੇ ਅੰਦਰ ਹੈ, ਗੁਰੂ ਤੇ ਕਰਤਾਰ ਇਹ ਦੋਨੋਂ ਅਭੁੱਲ ਹਨ।

**ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥**

ਜਿਸ ਨੇ ਗੁਰ ਸਿੱਖਿਆ ਨਾਲ ਆਪਣੇ ਮਨ ਨੂੰ ਸਮਝਾਇਆ ਹੈ, ਉਸ ਦਾ ਨਾਮ ਨਾਲ ਪ੍ਰੇਮ ਲੱਗਾ ਹੈ।

**ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥ ੮ ॥ ੧੨ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ, ਜਿਸਨੂੰ ਸੱਚਾ ਨਾਮ ਭੁੱਲਦਾ ਨਹੀਂ ਹੈ, ਉਸਨੂੰ ਅਪਾਰ ਗੁਣਾਂ ਵਾਲਾ ਸਬਦੁ=ਬ੍ਰਹਮ ਆਪਣੇ ਨਾਲ ਮੇਲ ਲੈਂਦਾ ਹੈ॥ ੮ ॥ ੧੨ ॥

## ਸਿਰੀਰਾਗੁ ਮਹਲਾ ੧ ॥

ਸਿੱਖ ਨੇ ਪੁੱਛਿਆ ਕਿ-ਜੀਵ ਤਰਦਾ ਕਿਉਂ ਨਹੀਂ ? *ਗੁਰ ਉੱਤਰ:-*

**ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥**

ਇਸ ਮਨ ਨੂੰ ਮੋਹਣੀ ਮਾਇਆ ਦੀ ਤ੍ਰਿਸ਼ਨਾਂ ਲਗ ਰਹੀ ਹੈ, ਅਤੇ ਮਮਤਾ ਕਰਕੇ ਆਖਦਾ ਹੈ, ਇਹ ਮੇਰਾ ਪੁਤ੍ਰ ਹੈ, ਇਸ ਮੇਰੇ ਸਬੰਧੀ ਹਨ, ਇਹ ਮੇਰਾ ਘਰ ਹੈ ਇਹ ਮੇਰੀ ਇਸਤ੍ਰੀ ਹੈ। (ਇਸ ਕਰਕੇ ਤਰਦਾ ਨਹੀਂ ਹੈ)।

**ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥**

ਧਨ, ਜੁਆਨੀ, ਲੱਬ, ਲੋਭੁ, ਤੇ ਅਹੰਕਾਰ-ਇਨ੍ਹਾਂ ਪੰਜਾਂ ਠੱਗਾਂ ਨੇ ਸਾਰੇ ਜਗਤ ਨੂੰ ਠੱਗ ਲਿਆ ਹੈ।

**ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥ ੧ ॥**

ਮੋਹ ਰੂਪ ਠੱਗ ਬੂਟੀ ਅਤੇ ਹੰਗਤਾ ਕਰਕੇ ਪਿੱਛੇ ਸਾਰੀ ਸ੍ਰਿਸ਼ਟੀ ਮਰੀ ਸੀ ਸਾ=ਓਹੀ ਮੋਹ ਰੂਪ ਠਗਉਲੀ=ਠੱਗ ਬੂਟੀ ਤੇ ਹੰਗਤਾ ਹੁਣ ਸਾਰੇ ਸੰਸਾਰ ਵਿਚ ਵਰਤ ਰਹੀ ਹੈ॥ ੧ ॥

**ਮੇਰੇ ਪ੍ਰੀਤਮਾ ਮੈ ਤੁਝ ਬਿਨੁ ਅਵਰੁ ਨ ਕੋਇ ॥**

ਹੇ ਮੇਰੇ ਪ੍ਰੀਤਮ ਪ੍ਰਮਾਤਮਾ ! ਇਨ੍ਹਾਂ ਠੱਗਾਂ ਤੋਂ ਬਚਾਣ ਵਾਲਾ ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਸਹਾਇਕ ਨਹੀਂ ਹੈ।

**ਮੈ ਤੁਝ ਬਿਨੁ ਅਵਰੁ ਨ ਭਾਵਈ ਤੂੰ ਭਾਵਹਿ ਸੁਖੁ ਹੋਇ ॥ ੧ ॥ ਰਹਾਉ ॥**

ਆਪ ਜੀ ਤੋਂ ਬਿਨਾਂ ਮੈਨੂੰ ਹੋਰ ਕੋਈ ਭਾਉਂਦਾ ਨਹੀਂ ਹੈ, ਤੈਨੂੰ ਭਾਵਣੇ ਕਰਕੇ ਹੀ ਸੁਖ ਪ੍ਰਾਪਤ ਹੁੰਦਾ ਹੈ॥ ੧॥ ਰਹਾਉ॥

**ਨਾਮੁ ਸਾਲਾਹੀ ਰੰਗ ਸਿਉ ਗੁਰ ਕੈ ਸਬਦਿ ਸੰਤੋਖੁ ॥**

ਗੁਰਾਂ ਦੇ ਉਪਦੇਸ਼ ਦੁਆਰਾ ਸੰਤੋਖ ਧਾਰਕੇ ਰੰਗ ਸਿਉ=ਪ੍ਰੇਮ ਨਾਲ ਮੈਂ ਨਾਮ ਨੂੰ ਸਾਲਾਹੀ=ਜਪਦਾ ਹਾਂ।

**ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ ॥**

ਅਤੇ ਮਨ ਨੂੰ ਇਸ ਤਰ੍ਹਾਂ ਸਮਝਾਂਦਾ ਹਾਂ ਕਿ ਜੋ ਕੁਝ ਦਿਸ ਰਿਹਾ ਹੈ ਇਹ ਸਭ ਚਲੇ ਜਾਣ ਵਾਲਾ ਹੈ,

ਮੋਹ ਕਰਕੇ ਕੂੜੇ ਪਦਾਰਥਾਂ ਵੱਲ ਅਤੇ ਝੂਠੇ ਸਬੰਧੀਆਂ ਵੱਲ ਤੂੰ ਨਾ ਵੇਖ।

## ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ॥ ੨॥

**ਪਹਿਲਾ ਅਰਥ:**-ਜਿਵੇਂ ਵਾਟ=ਰਸਤੇ ਦਾ ਵਟਾਊ=ਰਾਹੀ (ਮੁਸਾਫਰ) ਰਾਤ ਨੂੰ ਸਰਾਂ ਵਿਚ ਆ ਕੇ ਠਹਿਰਦਾ ਹੈ, ਪਰ ਉਹ ਕਿਸੇ ਨਾਲ ਪ੍ਰੀਤੀ ਨਹੀਂ ਕਰਦਾ, ਜਿਸ ਵੇਲੇ ਦਿਨ ਚੜ੍ਹਦਾ ਹੈ, ਤਾਂ ਉਹ ਮੁਸਾਫਰਾਂ ਦਾ ਸਾਥੁ=ਸਮੁਦਾ ਨਿੱਤ ਹੀ ਚਲਦਾ ਦੇਖੀਦਾ ਹੈ।

ਏਸੇ ਤਰ੍ਹਾਂ ਸਾਰੇ ਜੀਵ ਮੁਸਾਫਰਾਂ ਦੀ ਨਿਆਈਂ, ਸੰਸਾਰ ਰੂਪ ਸਰਾਂ ਵਿਚ ਅਵਸਥਾ ਰੂਪੀ ਰਾਤ ਕੱਟਣ ਵਾਸਤੇ ਆਉਂਦੇ ਹਨ, ਜਿਸ ਵੇਲੇ ਅਵਸਥਾ ਰੂਪੀ ਰਾਤ ਬਤੀਤ ਹੋਣ ਤੇ ਕਾਲ ਰੂਪ ਦਿਨ ਚੜ੍ਹਦਾ ਹੈ ਤਾਂ ਨਿੱਤ ਹੀ ਜੀਵਾਂ ਦਾ ਸਾਥੁ=ਸਮੁਦਾ ਚਲਦਾ ਦੇਖੀਦਾ ਹੈ।

**ਦੂਜਾ ਅਰਥ:**-ਜਿਵੇਂ ਰਸਤੇ ਦਾ ਰਾਹੀ (ਮੁਸਾਫਰ) ਆਉਂਦਾ ਤੇ ਚਲਿਆ ਜਾਂਦਾ ਹੈ, ਤਿਵੇਂ ਹੇ ਪੁਰਸ਼! ਤੂੰ ਆਪਣੇ ਧੀਆਂ ਪੁਤ੍ਰ ਇਸਤ੍ਰੀ ਆਦਿਕਾਂ ਨੂੰ ਚਲਦਾ ਵੇਖਣਾ ਕਰ॥ ੨॥

## ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ॥

ਕਿੰਨੇ ਹੀ ਪੁਰਸ਼ ਆਖਣਿ=ਵਖਿਆਣਾਂ (ਪ੍ਰਸੰਗਾਂ) ਨੂੰ ਮੂੰਹ ਨਾਲ ਆਖਦੇ ਹਨ, ਪਰ ਗੁਰੂ ਤੋਂ ਬਿਨਾਂ ਬੂਝ=ਸਮਝ (ਗਿਆਨ) ਨਹੀਂ ਹੁੰਦਾ।

## ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ॥

ਜੇਕਰ ਨਾਮ ਜਪਣੇ ਰੂਪ ਵਡਿਆਈ ਮਿਲ ਜਾਵੇ, ਤਾਂ ਸੱਚ ਸਰੂਪ ਵਿਖੇ ਰਪਦਾ ਹੈ ਤਾਂਹੀ ਇਸ ਦੀ ਪਤਿ ਹੋਇ=ਇੱਜ਼ਤ ਹੁੰਦੀ ਹੈ।

## ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ॥ ੩॥

ਹੇ ਪ੍ਰਭੂ! ਜੋ ਆਪ ਜੀ ਨੂੰ ਭਾਉਂਦੇ ਹਨ, ਉਹ ਭਲੇ ਹਨ, ਆਪ ਜੀ ਦੇ ਦਰਬਾਰ ਵਿਚ ਖੋਟਿਆਂ ਖਰਿਆਂ ਦੀ ਕੋਈ ਵਿਚਾਰ ਨਹੀਂ ਕਿ ਖਰੇ ਨੂੰ ਤਾਰਨਾ ਹੈ ਤੇ ਖੋਟੇ ਨੂੰ ਨਹੀਂ ਤਾਰਨਾ। ਭਾਵੇਂ ਅਜਾਮਲ ਪਾਪੀ ਖੋਟਾ ਸੀ ਪਰ ਉਸ ਨੂੰ ਭੀ ਤਾਰ ਦਿੱਤਾ ਹੈ।

ਅਥਵਾ:-ਜੋ ਆਪ ਜੀ ਨੂੰ ਭਾਉਂਦੇ ਹਨ ਉਹ ਭਲੇ ਹਨ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਖੋਟਾ ਖਰਾ ਕੋਈ ਭੀ ਨਹੀਂ ॥ ੩॥

## ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ॥

ਗੁਰ ਦੀ ਸ਼ਰਨ ਗ੍ਰਹਿਣ ਕਰਨ ਨਾਲ ਛੁਟਕਾਰਾ ਹੁੰਦਾ ਹੈ, ਮਨਮੁਖਾਂ ਪਾਸ ਖੋਟੀ ਰਾਸਿ=ਅਸ਼ਰਧਾ ਹੈ ਇਸ ਕਰਕੇ ਉਹ ਸ਼ਰਨ ਵਿਚ ਨਹੀਂ ਆਉਂਦੇ।

## ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ॥

ਜਿਸ ਵੇਲੇ ਬਾਦਸ਼ਾਹ ਸਬਦਿ ਵਿਗਾਸੁ=ਹੁਕਮ ਉਚਾਰਦਾ ਹੈ, ਤਿਸ ਵੇਲੇ ਬਾਦਸ਼ਾਹ ਦੀ ਟਕਸਾਲ ਵਿਚ ਲੋਹਾ, ਸਿੱਕਾ, ਸੋਨਾ ਚਾਂਦੀ, ਤਾਂਬਾ, ਕਲੀ, ਪਿੱਤਲ, ਜਿਸਤ, ਇਨ੍ਹਾਂ ਅੱਠਾਂ ਧਾਤਾਂ ਦੇ ਸ਼ਸਤ੍ਰ ਘੜੀਦੇ ਹਨ।

## ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ॥ ੪ ॥

ਫਿਰ ਆਪ ਹੀ ਪਾਰਖੂ ਆ ਕੇ ਉਨ੍ਹਾਂ ਸ਼ਸਤ੍ਰਾਂ ਨੂੰ ਪਰਖਦਾ ਹੈ, ਜੋ ਸ਼ਸਤ੍ਰ ਰਾਸਿ=ਠੀਕ ਬਣੇ ਹੁੰਦੇ ਹਨ ਉਹ ਖਜ਼ਾਨੇ ਵਿਚ ਪੈ ਜਾਂਦੇ ਹਨ। ਇਸੀ ਪ੍ਰਕਾਰ ਜਿਸ ਵੇਲੇ ਪ੍ਰਮਾਤਮਾ ਸ਼ਬਦ ਨੂੰ ਵਿਗਾਸਿ=ਉਚਾਰਦਾ ਹੈ, ਏਕੋ ਹੰ ਬਹੁ ਸਜਾਮ ਪ੍ਰਜਾਯੇਯ ਤਾਂ ਪਾਤਿਸਾਹ ਪ੍ਰਮਾਤਮਾ ਦੀ ਸੰਸਾਰ ਟਕਸਾਲ ਵਿਚ, ਰਕਤ, ਰੋਮ, ਨਾੜੀ, ਤੁਚਾ, ਅਸਤ, ਮਿੱਝ, ਬੀਰਜ, ਚਰਬੀ।

*ਅਥਵਾ:*-ਪੰਜ ਤੱਤ ਤਿੰਨੇ ਗੁਣ ਇਨ੍ਹਾਂ ਅੱਠਾਂ ਧਾਤਾਂ ਦੇ ਸਰੀਰ ਘੜੇ ਜਾਂਦੇ ਹਨ।

ਆਪ ਹੀ ਪਾਰਖੂ=ਗੁਰੂ ਸਾਹਿਬ ਜੀ ਉਨ੍ਹਾਂ ਸਰੀਰਾਂ ਨੂੰ ਪਰਖਦੇ ਹਨ, ਜਿਹੜੇ ਸਰੀਰ ਸੇਵਾ ਟਹਲ, ਨਾਮ ਸਿਮਰਨ ਕਰਕੇ ਰਾਸਿ=ਸੱਚੇ ਹੁੰਦੇ ਹਨ, ਉਹ ਸਰੂਪ ਖਜ਼ਾਨੇ ਵਿਚ ਪੈਂਦੇ ਹਨ।

*ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ॥*

*ਅਥਵਾ:*-ਪਾਤਿਸਾਹ=ਪ੍ਰਮੇਸ਼ਰ ਦੀ ਟਕਸਾਲ ਜੋ ਸਤਸੰਗ ਹੈ, ਉਸ ਵਿਚ ਜਿਸ ਵੇਲੇ ਗੁਰਾਂ ਨੇ ਸਬਦਿ ਵਿਗਾਸਿ=ਉਪਦੇਸ਼ ਉਚਾਰਿਆ ਤਾਂ ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਰੂਪ ਚਾਰ ਸਾਧਨ, ਤਿੰਨ ਸ੍ਰਵਨ, ਮਨਨ, ਨਿਧਿਆਸਣ, ਤੇ 'ਤਤ ਤੁਯੰ' ਕਾ ਸੋਧਨ ਇਹ ਸਾਧਨਾਂ ਰੂਪ ਅੱਠ ਧਾਤਾਂ ਘੜੀਆਂ ਗਈਆਂ।

*ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ॥ ੪ ॥*

ਆਪ ਹੀ ਪਾਰਖੂ=ਗੁਰੂ ਸਾਹਿਬ ਜੀ ਪਰਖਦੇ ਹਨ, ਜੋ ਜਗਿਆਸੂ ਸਾਧਨਾਂ ਵਿਚ ਰਾਸਿ=ਸੱਚੇ ਅਰਥਾਤ ਪ੍ਰਪੱਕ ਹੁੰਦੇ ਹਨ ਉਹ ਸਰੂਪ ਰੂਪ ਖਜ਼ਾਨੇ ਵਿਚ ਪੈਂਦੇ ਹਨ॥੪॥

## ਤੇਰੀ ਕੀਮਤਿ ਨਾ ਪਵੈ ਸਭ ਡਿਠੀ ਠੋਕਿ ਵਜਾਇ॥

ਹੇ ਪ੍ਰਭੂ ! ਮੈਂ ਸਭ ਤਰ੍ਹਾਂ ਠੋਕ ਵਜਾ ਕੇ ਚੰਗੀ ਤਰ੍ਹਾਂ ਨਿਰਣੇ ਕਰਕੇ ਵੇਖ ਲਿਆ ਹੈ, ਅਸਾਡੇ ਪਾਸੋਂ ਤੇਰੀ ਕੀਮਤ ਨਹੀਂ ਪੈ ਸਕਦੀ।

## ਕਹਣੈ ਹਾਥ ਨ ਲਭਈ ਸਚਿ ਟਿਕੈ ਪਤਿ ਪਾਇ॥

ਜ਼ਬਾਨੀ ਕਹਿਣੇ ਮਾਤ੍ਰ ਨਾਲ ਭੀ ਮਨ ਰੂਪ ਹੱਥ ਵਿਖੇ ਨਹੀਂ ਲੱਭਦਾ, ਜੇਕਰ ਸੱਚ ਨਾਮ ਦੇ ਸਿਮਰਨ ਵਿਚ ਟਿਕ ਜਾਵੇ ਤਾਂ ਹੀ ਪਤੀ ਨੂੰ ਪਾ ਕੇ ਦਰਗਾਹ ਵਿਚ ਪਤਿ ਪਾਇ=ਇੱਜ਼ਤ ਪਾਂਦਾ ਹੈ।

## ਗੁਰਮਤਿ ਤੂੰ ਸਾਲਾਹਣਾ ਹੋਰੁ ਕੀਮਤਿ ਕਹਣੁ ਨ ਜਾਇ॥ ੫ ॥

ਗੁਰਾਂ ਦੀ ਸਿੱਖਿਆ ਦੁਆਰੇ ਤੂੰ ਸਲਾਹਿਆ ਜਾਂਦਾ ਹੈਂ, ਹੋਰ ਕਿਸੀ ਪ੍ਰਕਾਰ ਨਾਲ ਤੇਰੀ ਕੀਮਤ ਕਹੀ ਨਹੀਂ ਜਾਂਦੀ॥ ੫ ॥

## ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ॥

ਜਿਸ ਤਨਿ=ਅੰਤਹਕਰਨ ਵਿਚ ਪ੍ਰਭੂ ਦਾ ਨਾਮ ਜਪਣਾ ਭਉਂਦਾ ਨਹੀਂ ਹੈ, ਤਿਸ ਅੰਤਹਕਰਨ ਵਿਚ ਹਉਮੈ ਤੇ ਵਾਦ=ਝਗੜੇ ਪਏ ਰਹਿੰਦੇ ਹਨ।

## ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ॥

ਇੱਕ ਨਾਮ ਦਾ ਸੁਆਦ ਹੈ ਉਸ ਤੋਂ ਭਿੰਨ ਦੂਜਾ ਵਿਸ਼ਿਆਂ ਦਾ, ਵਾ:-ਬਿਖਿਆ=ਮਾਇਆ ਦਾ ਸੁਆਦ

ਹੈ ਉਸ ਵਿਚ ਲਗਣ ਕਰਕੇ ਗੁਰੂ ਤੋਂ ਬਿਨਾਂ ਬ੍ਰਹਮ ਗਿਆਨ ਨਹੀਂ ਪਾਇਆ ਜਾਂਦਾ।

## ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ ॥ ੬ ॥

ਸ਼ੁਭ ਗੁਣਾਂ ਤੋਂ ਬਿਨਾਂ, ਅਥਵਾ:-ਵਾਹਿਗੁਰੂ ਦੇ ਜਸ ਰੂਪ ਗੁਣ ਉਚਾਰਨ ਤੋਂ ਬਿਨਾਂ ਹੋਰ ਕੁਝ ਵੀ ਜੀਵ ਦੇ ਕੰਮ ਨਹੀਂ ਆਉਂਦਾ, ਕਿਉਂਕਿ ਮਾਇਆ ਦਾ ਸਭ ਸੁਆਦ ਫਿੱਕਾ ਹੈ॥ ੬ ॥

## ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ ॥

ਇਹ ਜੀਵ ਆਸਾ ਦੇ ਅੰਦਰ ਹੀ ਜੰਮਦਾ ਹੈ, ਆਸਾ ਕਰਕੇ ਹੀ ਰਸਾਂ ਕਸਾਂ ਨੂੰ ਖਾਂਦਾ ਹੈ, ਵਾ ਕਸੀਸ ਦੇਣ ਵਾਲੇ ਰਸਾਂ ਨੂੰ ਖਾਂਦਾ ਹੈ।

## ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ ॥

ਆਸਾ ਕਰਕੇ ਬੰਨ੍ਹਕੇ ਪ੍ਰਲੋਕ ਰਸਤੇ ਵਿਖੇ ਤੋਰਿਆ ਜਾਂਦਾ ਹੈ, ਓਥੇ ਮੂੰਹ ਹੀ ਮੂੰਹ ਉੱਪਰ ਸੱਟਾਂ ਖਾਂਦਾ ਹੈ।

## ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ ॥ ੭ ॥

ਔਗੁਣਾਂ ਵਿਚ ਬੱਧਾ ਹੋਣ ਕਰਕੇ ਮਾਰ ਖਾਂਦਾ ਹੈ, ਗੁਰ ਸਿੱਖਿਆ ਦੁਆਰੇ ਨਾਮ ਜਪੇ ਤਾਂ ਮਾਰ ਤੋਂ ਛੁਟਦਾ ਹੈ॥ ੭ ॥

[ਪੰਨਾ ੬੨]

## ਸਰਬੇ ਥਾਈ ਏਕੁ ਤੂੰ ਜਿਉ ਭਾਵੈ ਤਿਉ ਰਾਖੁ ॥

ਹੇ ਪ੍ਰਭੂ ! ਸਭ ਜਗ੍ਹਾਂ ਉੱਪਰ ਇੱਕ ਤੂੰਹੀਂ ਹੈਂ, ਜਿਵੇਂ ਜਾਣ ਤਿਵੇਂ ਰੱਖ ਲੈ।

## ਗੁਰਮਤਿ ਸਾਚਾ ਮਨਿ ਵਸੈ ਨਾਮੁ ਭਲੋ ਪਤਿ ਸਾਖੁ ॥

ਸਾਰਿਆਂ ਤੋਂ ਭਲੋ=ਚੰਗਾ ਸੱਚਾ ਨਾਮ ਜੇਕਰ ਗੁਰਾਂ ਦੀ ਸਿੱਖਿਆ ਦੁਆਰੇ ਮਨ ਵਿਚ ਵਸ ਜਾਵੇ, ਤਾਂ ਇਸ ਲੋਕ ਵਿਚ ਪਤ ਅਬਰੋ (ਇੱਜ਼ਤ) ਅਤੇ ਪ੍ਰਲੋਕ ਵਿਚ ਸਾਖੁ=ਉਗਾਹੀ ਹੁੰਦੀ ਹੈ।

## ਹਉਮੈ ਰੋਗੁ ਗਵਾਈਐ ਸਬਦਿ ਸਚੈ ਸਚੁ ਭਾਖੁ ॥ ੮ ॥

ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਸੱਚ ਨਾਮ ਨੂੰ ਭਾਖੁ=ਉਚਾਰਨ ਕਰਕੇ ਹਉਮੈ ਰੂਪ ਰੋਗ ਨੂੰ ਗੁਆਣਾ ਕਰੀਏ॥ ੮ ॥

## ਆਕਾਸੀ ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ ॥

ਹੇ ਪ੍ਰਭੂ ! ਅਕਾਸ਼ਾਂ ਵਿਚ ਤੇ ਪਤਾਲਾਂ ਵਿਚ ਤੂੰਹੀਂ ਹੈਂ, ਤਿੰਨਾਂ ਲੋਕਾਂ ਵਿਚ ਭੀ ਤੂੰਹੀ ਸਮਾ ਰਿਹਾ ਹੈ।

## ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥

ਹੇ ਪ੍ਰਭੂ ! ਤੂੰ ਆਪ ਹੀ ਭਗਤੀ ਰੂਪ ਹੈਂ, ਆਪ ਹੀ ਭਾਉ=ਗਿਆਨ ਸਰੂਪ ਹੈਂ, ਗੁਰਾਂ ਦਾ ਮਿਲਾਇਆ ਹੋਇਆ ਤੂੰ ਆਪ ਹੀ ਜਗਿਆਸੂ ਨੂੰ ਮਿਲਦਾ ਹੈਂ।

## ਨਾਨਕ ਨਾਮੁ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥ ੯ ॥ ੧੩ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ, ਆਪ ਜੀ ਦਾ ਨਾਮ ਨਾ ਭੁੱਲੇ, ਜਿਵੇਂ ਆਪ ਜੀ ਨੂੰ ਭਾਉਂਦਾ ਹੈ

ਤਿਵੇਂ ਮੈਨੂੰ ਰਜਾਇ=ਤ੍ਰਿਪਤ ਕਰ।

ਅਥਵਾ:-ਹੇ ਰਜਾਇ=ਆਗਿਆ ਦੇ ਕਰਨ ਵਾਲੇ ਪ੍ਰਭੂ ! ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਰਖ ਲੈ॥ ੮॥ ੧੩॥

## ਸਿਰੀਰਾਗੁ ਮਹਲਾ ੧ ॥

## ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥

ਜਿਸ ਵੇਲੇ ਰਾਮ ਨਾਮ ਵਿਖੇ ਮਨ ਬੇਧਿਆ=ਤਦਾਕਾਰ ਹੋ ਗਿਆ, ਤਾਂ ਇਸ ਤੋਂ ਇਲਾਵਾ ਫਿਰ ਹੋਰ ਕੀ ਵਿਚਾਰ ਕਰਨੀ ਹੈ।

## ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥

ਸੁਖ ਸਰੂਪ ਗੁਰਾਂ ਦੇ ਸ਼ਬਦ ਦੀ ਸੁਰਤਿ=ਗਿਆਤ ਉਪਜਨੇ ਕਰਕੇ ਪ੍ਰਭੂ ਵਿਖੇ ਰਾਤਉ=ਤਦਾਕਾਰ ਹੁੰਦਾ ਹੈ, ਪ੍ਰਭੂ ਦੀ ਕਿਰਪਾ ਨਾਲ ਹੀ ਸਾਰੁ ਸੁਖ=ਸ੍ਰੇਸ਼ਟ ਆਤਮ ਸੁਖ ਪ੍ਰਾਪਤ ਹੁੰਦਾ ਹੈ।

## ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ ॥ ੧ ॥

ਹੇ ਪ੍ਰਭੂ ! ਜਿਵੇਂ ਭਾਂਵਦਾ ਹੈ ਤਿਵੇਂ ਤੂੰ ਰੱਖ ਲੈ, ਮੈਨੂੰ ਇੱਕ ਹਰੀ ਨਾਮ ਦਾ ਹੀ ਅਧਾਰੁ=ਆਸਰਾ ਹੈ॥ ੧॥

## ਮਨ ਰੇ ਸਾਚੀ ਖਸਮ ਰਜਾਇ ॥

ਹੇ ਮਨ ! ਖਸਮ=ਮਾਲਕ ਵਾਹਿਗੁਰੂ ਦੀ ਜਿਹੜੀ ਰਜਾਇ=ਆਗਿਆ ਮੰਨ ਲੈਣੀ ਹੈ ਏਹੋ ਸੱਚੀ ਭਗਤੀ ਹੈ।

## ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ ॥ ੧ ॥ ਰਹਾਉ ॥

ਜਿਸ ਪ੍ਰਭੂ ਨੇ ਤਨ ਮਨ ਨੂੰ ਸਾਜ ਕੇ ਸੀਗਾਰਿਆ=ਸੋਭਾ ਵਾਲਾ ਕੀਤਾ ਹੈ, ਤਿਸ ਪ੍ਰਭੂ ਨਾਲ ਲਿਵ ਲਗਾਣਾ ਕਰ॥ ੧॥ ਰਹਾਉ॥

## ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥

ਜੇਕਰ ਤਨ ਨੂੰ ਇਕ ਇਕ ਰੱਤੀ ਤੋਲ ਜਿੰਨਾ ਕੱਟ ਕੇ ਬੈਸੰਤਰਿ=ਅੱਗ ਵਿਚ ਹੋਮੀਐ=ਹਮਨ ਕੀਤਾ ਜਾਵੇ, ਅਰਥਾਤ ਸਾੜਿਆ ਜਾਵੇ।

## ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥

ਜੇਕਰ ਤਨ ਮਨ ਨੂੰ ਸਮਧਾ=ਲੱਕੜਾਂ ਬਣਾ ਕੇ ਰਾਤ ਦਿਨ ਇਨ੍ਹਾਂ ਨਾਲ ਅੱਗ ਬਾਲੀ ਰੱਖੀਏ।

## ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥ ੨ ॥

ਜੇਕਰ ਏਹੋ ਜੇਹੇ ਲੱਖਾਂ ਕ੍ਰੋੜਾਂ ਕਰਮ ਕਮਾਏ ਜਾਣ, ਪਰ ਉਹ ਹਰੀ ਨਾਮ ਸਿਮਰਨ ਦੇ ਬਰਾਬਰ ਨਹੀਂ ਪੁੱਜਣਗੇ॥ ੨॥

## ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥

ਸਿਰ ਉੱਤੇ ਕਾਂਸ਼ੀ ਦਾ ਕਰਵਤੁ=ਕਲਵੱਤ੍ਰ ਰਖਾ ਕੇ ਸਰੀਰ ਨੂੰ ਅੱਧੋ ਅੱਧ ਕਟਵਾ ਦੇਈਏ।

## ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥

ਚਾਹੇ ਸਰੀਰ ਨੂੰ ਹੈਮੰਚਲਿ=ਬਰਫ ਦੇ ਪਹਾੜ ਵਿਚ ਪਾਂਡਵਾਂ ਵਾਂਗੂੰ ਗਾਲ ਦੇਈਏ, ਤੈਭੀ ਮਨ 'ਚੋਂ ਹਉਮੈ ਰੂਪੀ ਰੋਗ ਨਹੀਂ ਜਾਂਦਾ।

## ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥ ੩॥

ਸਾਰੇ ਕਰਮ ਠੋਕਿ ਵਜਾਇ=ਨਿਰਨੇ ਕਰਕੇ ਵੇਖੇ ਹਨ, ਪਰ ਹਰੀ ਨਾਮ ਸਿਮਰਨ ਦੇ ਤੁੱਲ ਨਹੀਂ ਪੁੱਜ ਸਕਦੇ ॥ ੩॥

## ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ॥

ਚਾਹੇ ਸੋਨੇ ਦੇ ਕੋਟ=ਕਿਲ੍ਹੇ ਬਣਾ ਕੇ ਦਤੁ=ਦੇਣਾ ਕਰੇ,

ਅਥਵਾ:-ਚਾਹੇ ਕੋਟ=ਕ੍ਰੋੜਾਂ ਸੋਨੇ ਦੇ ਭਾਰ ਬੰਨ੍ਹ ਕੇ ਦੇਣਾ ਕਰੇ।

ਅਥਵਾ:-ਚਾਹੇ ਕ੍ਰੋੜਾਂ ਹੀ ਸੁਰਨ ਦੀਆਂ ਮੋਹਰਾਂ ਦਾਨ ਕਰ ਦੇਵੇ, ਬਹੁਤ ਸਾਰੇ ਹੈਵਰ=ਸ੍ਰੇਸ਼ਟ ਘੋੜੇ ਤੇ ਗੈਵਰ=ਚੰਗੇ ਚੰਗੇ ਹਾਥੀ ਦਾਨ ਕਰੇ।

## ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ॥

ਭੂਮਿ=ਪ੍ਰਿਥਵੀ ਦਾਨ ਕਰੇ, ਬਹੁਤੀਆਂ ਗਊਆਂ ਦਾਨ ਕਰੇ, ਤਦ ਭੀ ਗੁਮਾਨੁ=ਹੰਕਾਰੀ ਪੁਰਸ਼ ਦੇ ਹਿਰਦੇ ਅੰਦਰ ਗਰਬੁ=ਹੰਕਾਰ ਬਣਿਆ ਰਹਿੰਦਾ ਹੈ।

ਅਥਵਾ:-ਸੋਨੇ ਦੀਆਂ ਮੋਹਰਾਂ ਦਾਨ ਦੇਣ ਕਰਕੇ ਹੰਕਾਰ, ਅਤੇ ਪ੍ਰਿਥਵੀ ਤੇ ਗਊਆਂ ਦਾਨ ਦੇਣ ਨਾਲ ਗੁਮਾਨ ਬਣਿਆ ਰਹਿੰਦਾ ਹੈ।

## ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ॥ ੪॥

ਜਿਸ ਵੇਲੇ ਗੁਰਾਂ ਨੇ ਸੱਚਨਾਮ ਦਾ ਦਾਨ ਦਿੱਤਾ, ਤਾਂ ਮੇਰਾ ਮਨ ਰਾਮ ਨਾਮ ਦੇ ਚਿੰਤਨ ਕਰਨ ਵਿਖੇ ਬੇਧਿਆ=ਮਿਲ ਗਿਆ॥ ੪॥

## ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥

ਹਠ ਵਾਲੇ ਮਨ ਦੀ ਬੁੱਧੀ ਅਨੁਸਾਰ ਚਾਹੇ ਕਿਤਨੇ ਕਰਮ ਕਰ ਲਵੇ, ਅਤੇ ਚਾਹੇ ਕਿਤਨੇ ਹੀ ਬੇਦਾਂ ਦਾ ਵਿਚਾਰ ਕਰ ਲਵੇ।

## ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ॥

ਜਿਤਨੇ ਕਿਤਨੇ ਕਰਮ ਜੀਅ ਦੇ ਤਾਈਂ ਸਭ ਬੰਧਨ ਰੂਪ ਹਨ, ਗੁਰਮੁਖਾਂ ਨੂੰ ਗੁਰਾਂ ਦੁਆਰੇ ਮੋਖ ਦਾ ਦੁਆਰਾ ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ।

## ਸਉਹ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ ੫॥

ਸਾਰੇ ਕਰਮ ਸੱਚ ਨਾਮ ਤੋਂ ਉਰ੍ਹੇ ਹਨ, ਸੱਚਨਾਮ ਜਪਣ ਦਾ ਆਚਾਰੁ=ਕਰਤਬ ਸਭ ਕਰਮਾਂ ਤੋਂ ਉੱਪਰ ਹੈ॥ ੫॥

## ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥

ਸਭ ਕਿਸੇ ਨੂੰ ਉੱਚਾ ਹੀ ਕਹਿਣਾ ਚਾਹੀਦਾ ਹੈ, ਕਿਉਂਕਿ ਨੀਚੁ=ਨੀਵਾਂ ਤਾਂ ਕੋਈ ਦਿਸਦਾ ਹੀ ਨਹੀਂ।

## ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥

ਕਿਉਂਕਿ ਇੱਕ ਪ੍ਰਭੂ ਨੇ ਹੀ ਸਾਰੇ ਸਰੀਰਾਂ ਰੂਪ ਭਾਂਡੇ ਬਣਾਏ ਹਨ, ਅਤੇ ਇੱਕ ਪ੍ਰਭੂ ਦਾ ਹੀ ਤਿੰਨਾਂ ਲੋਕਾਂ ਵਿਚ ਚਾਨਣ ਹੈ ਅਰਥਾਤ ਚੇਤਨ ਸੱਤਾ ਹੈ।

## ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥ ੬ ॥

ਗੁਰਾਂ ਦਾ ਕਰਮਿ=ਅਨੁਗ੍ਰਹ ਮਿਲੇ ਤਾਂ ਸੱਚ ਨਾਮ ਪਾਈਦਾ ਹੈ, ਨਾਮ ਜਪਣ ਕਰਕੇ ਧੁਰ ਰੂਪ ਅਕਾਲ ਪੁਰਖ ਤੋਂ ਜਿਹੜੀ ਬਖਸ਼ਸ਼ ਮਿਲਣੀ ਹੈ ਉਸਨੂੰ ਕੋਈ ਮੇਟ ਨਹੀਂ ਸਕਦਾ॥ ੬ ॥

## ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥

ਜੋ ਸਾਧੂ ਜਨ ਮਹਾਤਮਾਂ ਸਾਧੁ='ਆਤਮ ਵਸਤੂ' ਵਿਖੇ ਮਿਲੇ ਹੋਏ ਹਨ, ਉਨ੍ਹਾਂ ਦੁਆਰੇ ਗੁਰਾਂ ਵਿਚ ਭਾਇ=ਪ੍ਰੇਮ ਕਰੇ, ਤਾਂ ਸੰਤੋਖ ਵਿਖੇ ਵੱਸਦਾ ਹੈ।

ਅਥਵਾ:-ਜੋ ਸਾਧੁ=ਜਗਿਆਸੂ ਸਾਧੂ ਜਨੈ=ਮਹਾਤਮਾਂ ਜਨਾਂ ਨਾਲ ਮਿਲਕੇ ਗੁਰਾਂ ਵਿਚ ਪ੍ਰੇਮ ਕਰਦਾ ਹੈ ਉਹ ਸੰਤੋਖ ਵਿਖੇ ਵੱਸਦਾ ਹੈ।

## ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥

ਜੇਕਰ ਸਤਿਗੁਰਾਂ ਦੇ ਉਪਦੇਸ਼ ਵਿਚ ਸਮਾ ਜਾਵੇ, ਤਾਂ ਹੀ ਅਕੱਥ ਪ੍ਰਭੂ ਦੀ ਕਥਾ ਨੂੰ ਵਿਚਾਰਦਾ ਹੈ।

## ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ ॥ ੭ ॥

ਜੋ ਨਾਮ ਅੰਮ੍ਰਿਤ ਨੂੰ ਪੀ ਕੇ ਸੰਤੋਖ ਨੂੰ ਪ੍ਰਾਪਤ ਹੋਇਆ ਹੈ, ਉਹ ਪ੍ਰਲੋਕ ਦਰਗਾਹ ਵਿਚ ਜਸ ਰੂਪ ਪੁਸ਼ਾਕ ਨੂੰ ਪਹਿਨ ਕੇ ਜਾਂਦਾ ਹੈ॥ ੭ ॥

## ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥

ਸਾਰੇ ਸਰੀਰਾਂ ਵਿਚ ਚੇਤਨ ਸੱਤਾ ਰੂਪੀ ਕਿੰਗ ਵੱਜ ਰਹੀਂ ਹੈ, ਏਸ ਗੱਲ ਦਾ ਨਿਸਚਾ ਉਹ ਕਰਦਾ ਹੈ ਜੋ ਰਾਤ ਦਿਨ ਗੁਰਾਂ ਦੇ ਉਪਦੇਸ਼ ਵਿਖੇ ਸ੍ਰੇਸ਼ਟ ਪ੍ਰੇਮ ਕਰਦਾ ਹੈ।

## ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥

ਪਰ ਕਿਸੇ ਵਿਰਲੇ ਨੂੰ ਹੀ ਇਸ ਕਿੰਗ ਦੀ ਸੋਝੀ ਪਈ ਹੈ, ਜਿਸ ਨੇ ਗੁਰਾਂ ਦੁਆਰੇ ਆਪਣੇ ਮਨ ਨੂੰ ਸਮਝਾਇਆ ਹੈ।

## ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥ ੮ ॥ ੧੪ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ, ਗੁਰ ਸ਼ਬਦ ਦੇ ਕਮਾਉਣ ਕਰਕੇ ਜਿਨ੍ਹਾਂ ਨੂੰ ਪ੍ਰਭੂ ਦਾ ਨਾਮ ਵੀਸਰੈ ਨ=ਭੁੱਲਦਾ ਨਹੀਂ ਹੈ, ਉਹ ਜਮਾਂ ਤੋਂ ਛੁੱਟ ਜਾਂਦੇ ਹਨ॥ ੮ ॥ ੧੪ ॥

## ਸਿਰੀਰਾਗੁ ਮਹਲਾ ੧ ॥

**ਉਥਾਨਕਾ:**-ਕਿਸੇ ਮਨੁੱਖ ਨੇ ਸੋਹਣੇ ਮੰਦਰ ਬਣਾ ਕੇ ਕਿਹਾ-ਗੁਰੂ ਜੀ ਵੇਖੋ ਮੈਨੇਂ ਕਿਤਨੇ ਸੁੰਦਰ ਮਕਾਨ ਬਣਾਏ ਹਨ। ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ-

### ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ ॥

ਏਹ ਜੇਹੜੇ ਚਿਤ੍ਰੇ ਹੋਏ ਧਉਲਹਰ=ਮਕਾਨ ਦਿਸਦੇ ਹਨ, ਜਿਨ੍ਹਾਂ ਦੇ ਬਗੇ=ਚਿੱਟੇ ਤੇ ਬੰਕ=ਸੁੰਦਰ ਦਰਵਾਜ਼ੇ ਹਨ।

### ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ ॥

ਦ੍ਵੈਤ ਭਾ ਵਿਚ ਹਿਤ ਪਿਆਰ ਕਰਕੇ ਮਨ ਦੀਆਂ ਖੁਸ਼ੀਆਂ ਨਾਲ ਉਸਾਰਨਾ ਕੀਤੇ ਹਨ।

### ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ ॥ ੧ ॥

ਜੇਕਰ ਉਹ ਮਕਾਨ ਅੰਦਰੋਂ ਪ੍ਰੇਮੀਆਂ ਤੋਂ ਬਿਨਾਂ ਖਾਲੀ ਹਨ, ਅਰਥਾਤ ਪ੍ਰਮੇਸ਼ਰ ਦੇ ਪਿਆਰਿਆਂ ਦਾ ਨਿਵਾਸ ਨਹੀਂ ਹੈ, ਤਾਂ ਉਹ ਮਕਾਨ ਢਹਿ ਕੇ ਸੁਆਹ ਦੀ ਢੇਰੀ ਹੋ ਜਾਣ॥ ੧ ॥

ਅਥਵਾ:-ਸਰੀਰ ਰੂਪ ਮੰਦਰ ਟਿੱਕਿਆਂ ਨਾਲ, ਜਾਂ ਅੰਜਨ ਮੰਜਨ ਨਾਲ ਚਿਤਰਿਆ ਹੋਇਆ, ਵਾ ਚਿਤੇ=ਚਿੱਟਾ ਭਾਵ ਗੋਰਾ ਰੰਗ ਦੇ ਸਹਿਤ ਦਿਸਦਾ ਹੈ। ਇੰਦ੍ਰੀਆਂ ਰੂਪ ਦਰਵਾਜ਼ੇ ਵੀ ਬਗੇ=ਚਿੱਟੇ ਅਤੇ ਬੰਕ=ਸੁੰਦਰ ਹਨ। ਦ੍ਵੈਤ ਭਾ ਵਿਚ ਹਿਤ ਪਿਆਰ ਕਰਕੇ ਜੋ ਮਨ ਦੀਆਂ ਖੁਸ਼ੀਆਂ ਨਾਲ ਸਰੀਰ ਰੂਪ ਮੰਦਰ ਨੂੰ ਉਸਾਰਨਾ ਕੀਤਾ ਹੈ ਅਰਥਾਤ ਚੰਗੇ ਚੰਗੇ ਪਦਾਰਥ ਖੁਆ ਕੇ ਰਿਸ਼ਟ ਪੁਸ਼ਟ ਕੀਤਾ ਹੈ।

ਜੇਕਰ ਵਾਹਿਗੁਰੂ ਦੇ ਪ੍ਰੇਮ ਤੋਂ ਬਿਨਾਂ ਹੋਣ ਕਰਕੇ ਅੰਦਰੋਂ ਖਾਲੀ ਹੈ, ਤਾਂ ਸਰੀਰ ਰੂਪ ਮੰਦਰ ਢਹਿ ਕੇ ਸੁਆਹ ਦੀ ਢੇਰੀ ਹੋ ਜਾਵੇ॥ ੧ ॥

### ਭਾਈ ਰੇ ਤਨੁ ਧਨੁ ਸਾਥਿ ਨ ਹੋਇ ॥

ਹੇ ਭਾਈ ! ਇਸ ਤਨ, ਧਨ ਨੇ ਪ੍ਰਲੋਕ ਦਾ ਸਾਥੀ ਨਹੀਂ ਹੋਣਾ।

### ਰਾਮ ਨਾਮੁ ਧਨੁ ਨਿਰਮਲੋ ਗੁਰੁ ਦਾਤਿ ਕਰੇ ਪ੍ਰਭੁ ਸੋਇ ॥ ੧ ॥ ਰਹਾਉ ॥

ਰਾਮ ਨਾਮ ਰੂਪ ਨਿਰਮਲ ਧਨ ਹੀ ਜੀਵ ਦਾ ਸਾਥੀ ਹੈ, ਪ੍ਰਭੂ=ਸਮਰੱਥ ਗੁਰੂ ਸਾਹਿਬ ਜੀ ਉਸ ਪ੍ਰਭੂ ਦੀ ਨਾਮ ਦਾਤ ਦੇਣੀ ਕਰਦੇ ਹਨ॥ ੧ ॥ ਰਹਾਉ ॥

### ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ ॥

ਜੇਕਰ ਦੇਵਣ ਵਾਲੇ ਗੁਰੂ ਸਾਹਿਬ ਜੀ ਦੇਣਾ ਕਰਨ, ਤਾਂ ਰਾਮ ਨਾਮ ਰੂਪ ਨਿਰਮਲ ਧਨ ਦੀ ਪ੍ਰਾਪਤੀ ਹੁੰਦੀ ਹੈ।

### ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥

ਕਰਤਾਰ ਰੂਪ ਗੁਰੂ ਸਾਹਿਬ ਜੀ ਜਿਸ ਦੇ ਬੇਲੀ ਹਨ, ਅੱਗੇ ਪ੍ਰਲੋਕ ਵਿਚ ਗਿਆਂ ਉਸ ਪਾਸੋਂ ਕੋਈ ਪੁੱਛ ਗਿੱਛ ਨਹੀਂ ਹੁੰਦੀ।

## ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥ ੨ ॥

ਉਹ ਪ੍ਰਭੂ ਆਪ ਹੀ ਔਗੁਣਾਂ ਦੇ ਬਖਸ਼ਣੇ ਵਾਲਾ ਹੈ, ਜੇਕਰ ਉਹ ਆਪ ਛੁਡਾਵੇ ਤਾਂ ਦੁੱਖਾਂ ਤੋਂ ਛੁਟ ਸਕੀਦਾ ਹੈ॥ ੨ ॥

[ਪੰਨਾ ੬੩]

## ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ ॥

ਧੀਆਂ ਤੇ ਪੁੱਤਰਾਂ ਦੇ ਸੰਜੋਗ ਨੂੰ ਮਨਮੁਖ ਪੁਰਸ਼ ਆਪਣੇ ਕਰਕੇ ਜਾਣਦਾ ਹੈ।

## ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ ਸੁ ਸੋਗੁ ॥

ਇਸਤ੍ਰੀ ਨੂੰ ਵੇਖਕੇ ਬਹੁਤ ਖੁਸ਼ ਹੁੰਦਾ ਹੈ, ਇਸ ਕਰਕੇ ਉਸ ਦੇ ਨਾਲ ਹੀ ਹਰਖ ਤੇ ਸੋਗ ਲੱਗਾ ਰਹਿੰਦਾ ਹੈ।

## ਗੁਰਮੁਖਿ ਸਬਦਿ ਰੰਗਾਵਲੇ ਅਹਿਨਿਸਿ ਹਰਿ ਰਸੁ ਭੋਗੁ ॥ ੩ ॥

ਗੁਰਮੁਖ ਜਨ ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਦਿਨ ਰਾਤ ਹਰੀਨਾਮ ਰਸ ਨੂੰ ਭੋਗ ਕੇ ਸਬਦਿ=ਸੰਸਾਰ ਵਿਖੇ ਰੰਗਾਵਲੇ=ਅਨੰਦ ਰਹਿੰਦੇ ਹਨ॥ ੩ ॥

## ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ ॥

ਚਲੇ ਜਾਣ ਵਾਲਾ ਜੋ ਵਿਤੁ=ਧਨ ਹੈ, ਉਸ ਵਿਚ ਚਿੱਤ ਚਲੈ=ਚੰਚਲ ਹੋ ਰਿਹਾ ਹੈ, ਸਾਕਤ ਪੁਰਸ਼ ਡੋਲ ਵਾਂਗੂੰ ਆਪਣੇ ਮਨ ਨੂੰ ਡੁਲਾਂਵਦਾ ਹੈ।

## ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ ॥

ਸਰੀਰ ਘਰ ਦੇ ਵਿਚ ਸੁਥਾਇ=ਸ੍ਰੇਸ਼ਟ ਅਸਥਾਨ ਅੰਤਹਕਰਨ ਦੇ ਵਿਚ ਹੀ ਆਤਮ ਵਸਤੂ ਹੈ, ਪਰ ਭੁੱਲਾ ਹੋਇਆ ਜੀਵ ਬਾਹਰ ਜੰਗਲਾਂ ਵਿਚ ਢੂੰਢਕੇ ਵਿਗੁਚੀਐ=ਖਰਾਬ ਹੋ ਰਿਹਾ ਹੈ।

## ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ ॥ ੪ ॥

ਮਨਮੁਖ ਇਸਤ੍ਰੀ ਹੰਗਤਾ ਮਮਤਾ ਕਰਕੇ ਮੁਸੀ=ਲੁੱਟੀ ਗਈ ਹੈ, ਗੁਰਮੁਖ ਇਸਤ੍ਰੀ ਨੇ ਗੁਰਾਂ ਦੁਆਰੇ ਆਤਮ ਵਸਤੂ ਬੁੱਧੀ ਰੂਪ ਪੱਲੇ ਵਿਖੇ ਪਾ ਲੀਤੀ ਹੈ॥ ੪ ॥

## ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ ॥

ਹੇ ਔਗੁਣਾਂ ਵਾਲੇ ਮਨਮੁਖ ਪੁਰਸ਼ਾ ! ਜਿਸ ਸਰੀਰ ਦਾ ਤੂੰ ਮਾਣ ਕਰਦਾ ਹੈਂ, ਇਸ ਆਪਣੇ ਸਰੀਰ ਦਾ ਤੂੰ ਮੂਲ=ਮੁੱਢ ਪਛਾਨਣਾ ਕਰ ਜੋ ਇਹ ਸਰੀਰ ਕਿੱਥੋਂ ਪੈਦਾ ਹੋਇਆ ਹੈ?

## ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥

ਮਾਂ ਦੀ ਰਕਤ ਤੇ ਪਿਤਾ ਦੀ ਬਿੰਦੁ=ਧਾਤੂ ਦਾ ਇਹ ਸਰੀਰ ਬਣਿਆ ਹੋਇਆ ਹੈ, ਫਿਰ ਚਿਖਾ ਦੀ ਅੱਗ ਕੋਲ ਪਹੁੰਚਿਆ ਹੀ ਪਿਰਾਣੁ=ਪਛਾਨਣਾ ਕਰ।

## ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥ ੫ ॥

ਇਹ ਦੇਹੁਰੀ=ਦੇਹ ਪਵਣੈ=ਪ੍ਰਾਣਾਂ ਦੇ ਵਸੀਕਾਰ ਹੈ, ਜਿਸ ਵੇਲੇ ਪ੍ਰਾਣ ਨਿਕਲ ਗਏ, ਤਾਂ ਇਸ ਨੇ ਅਗਨ ਭੇਟ ਹੋ ਜਾਣਾ ਹੈ। ਮੱਥੇ ਉੱਪਰ ਜੋ ਨੀਸਾਣੁ=ਲੇਖ ਲਿਖਿਆ ਹੋਇਆ ਹੈ ਉਹ ਸੱਚਾ ਹੈ॥ ੫॥

## ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ॥

ਸਭ ਕੋਈ ਬਹੁਤਾ ਜਿਊਣਾ ਮੰਗਦਾ ਹੈ, ਮਰਣਾ ਤਾਂ ਕੋਈ ਚਾਹੁੰਦਾ ਹੀ ਨਹੀਂ। ਪਰ-

## ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ॥

ਜਿਸ ਗੁਰਮੁਖ ਦੇ ਹਿਰਦੇ ਵਿਚ ਉਹ ਵਾਹਿਗੁਰੂ ਵਸਿਆ ਹੈ ਉਸ ਦਾ ਜਿਊਣਾ ਸੁਖ ਸਹਿਤ ਕਥਨ ਕੀਤਾ ਜਾਂਦਾ ਹੈ।

## ਨਾਮ ਵਿਹੂਣੇ ਕਿਆ ਗਣੀ ਜਿਸੁ ਹਰਿ ਗੁਰ ਦਰਸੁ ਨ ਹੋਇ॥ ੬॥

ਜੋ ਵਾਹਿਗੁਰੂ ਨਾਮ ਤੋਂ ਬਿਨਾਂ ਹਨ, ਅਤੇ ਜਿਨ੍ਹਾਂ ਨੂੰ ਹਰੀ ਸਰੂਪ ਗੁਰਾਂ ਦਾ ਦਰਸ਼ਨ ਨਹੀਂ ਹੋਇਆ, ਉਨ੍ਹਾਂ ਨੂੰ ਜਿਊਂਦਿਆਂ ਵਿਚ ਕੀ ਗਿਨਣਾ ਹੈ? ਭਾਵ ਉਹ ਤਾਂ ਮੁਰਦਿਆਂ ਦੇ ਤੁਲ ਹਨ ॥ ੬॥

## ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ॥

ਜਿਵੇਂ ਨਿਸਿ=ਰਾਤ ਨੂੰ ਸੁਪਨੇ ਵਿਚ ਆਦਮੀ ਭੁੱਲਿਆ ਫਿਰਦਾ ਹੈ, ਜਦ ਤੀਕ ਨੀਂਦ ਦੇ ਵਸ ਵਿਚ ਹੁੰਦਾ ਹੈ।

ਤਿਵੇਂ ਇਹ ਜੀਵ ਜਦ ਤੱਕ ਅਵਿੱਦਿਆ ਰੂਪੀ ਨੀਂਦ ਦੇ ਵਸ ਵਿਚ ਹੁੰਦਾ ਹੈ, ਤਦ ਤੱਕ ਅਵਸਥਾ ਰੂਪੀ ਰਾਤ ਵਿਖੇ ਸੰਸਾਰ ਸੁਪਨੇ ਵਿਚ ਭੁੱਲਿਆ ਫਿਰਦਾ ਹੈ।

## ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ॥

ਜਿਵੇਂ ਸਰਪਾਂ ਦੇ ਵਸ ਪੈ ਕੇ ਦੁੱਖੀ ਹੁੰਦਾ ਹੈ, ਤਿਵੇਂ ਕਾਮ ਆਦਿਕ ਸਰਪਾਂ ਦੇ, ਵਾ:-ਮਾਇਆ ਰੂਪ ਸੱਪਣੀ ਦੇ ਵਸ ਪੈ ਕੇ ਜੀਵ ਦੁਖੀ ਹੁੰਦਾ ਹੈ। ਜੀਵ ਦੇ ਅੰਦਰ ਹੰਗਤਾ ਮਮਤਾ ਦੋਵੇਂ ਲੱਗ ਰਹੀਆਂ ਹਨ।

## ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ॥ ੭॥

ਜੇ ਗੁਰ ਸਿੱਖਿਆ ਪ੍ਰਾਪਤ ਹੋਵੇ ਤਾਂ ਇਉਂ ਵਿਚਾਰੀਦਾ ਹੈ, ਕਿ ਇਹ ਜਗਤ ਸੁਪਨੇ ਦੇ ਲੋਇ=ਨਜ਼ਾਰੇ ਵਾਂਗੂੰ ਮਿਥਿਆ ਹੈ।

ਅਥਵਾ:-ਇਸ ਜਗਤ ਦੇ ਜਿਤਨੇ ਕੁ ਲੋਕ ਹਨ, ਜਾਂ ਇਸ ਜਗਤ ਵਿਖੇ ਇੰਦ੍ਰ ਲੋਕ, ਸ਼ਿਵ ਲੋਕ, ਬ੍ਰਹਮ ਲੋਕ ਸਭ ਸੁਪਨੇ ਵਾਂਗ ਮਿਥਿਆ ਹਨ॥ ੭॥

## ਅਗਨਿ ਮਰੈ ਜਲੁ ਪਾਈਐ

ਜਿਵੇਂ ਪਾਣੀ ਪਾਣ ਨਾਲ ਅੱਗ ਮਰੈ=ਬੁਝ ਜਾਂਦੀ ਹੈ, ਤਿਵੇਂ ਵਸਤ ਵਿਚਾਰ ਰੂਪ ਜਲ ਦੇ ਪਾਣ ਨਾਲ ਕਾਮ ਰੂਪ ਅੱਗ ਬੁਝ ਜਾਂਦੀ ਹੈ। ਸੰਤੋਖ ਰੂਪ ਜਲ ਦੇ ਪਾਣ ਨਾਲ ਤ੍ਰਿਸ਼ਨਾਂ ਰੂਪੀ ਅੱਗ ਬੁਝ ਜਾਂਦੀ ਹੈ, ਖਿਮਾਂ ਰੂਪ ਜਲ ਦੇ ਪਾਣ ਨਾਲ ਕ੍ਰੋਧ ਰੂਪ ਅੱਗ ਬੁਝ ਜਾਂਦੀ ਹੈ।

## ਜਿਉ ਬਾਰਿਕ ਦੂਧੈ ਮਾਇ॥

ਜਿਵੇਂ ਬਾਲਕ ਮਾਂ ਦਾ ਦੁੱਧ ਪੀ ਕੇ ਚੁੱਪ ਕਰ ਜਾਂਦਾ ਹੈ, ਤਿਵੇਂ ਬਾਰਿਕ=ਮਨ ਗੁਰ ਉਪਦੇਸ਼ ਰੂਪ ਦੁੱਧ

ਨੂੰ ਪੀ ਕੇ ਸ਼ਾਂਤੀ ਸਰੂਪ ਹੋ ਜਾਂਦਾ ਹੈ।

## ਬਿਨੁ ਜਲ ਕਮਲ ਸੁ ਨਾ ਥੀਐ ਬਿਨੁ ਜਲ ਮੀਨੁ ਮਰਾਇ ॥

ਜਿਵੇਂ ਪ੍ਰਤੱਖ ਪਾਣੀ ਤੋਂ ਬਿਨਾਂ ਕੌਲ ਫੁੱਲ ਨਹੀਂ ਹੁੰਦੇ, ਅਤੇ ਜਲ ਤੋਂ ਬਿਨਾਂ ਮੱਛੀ ਮਰ ਜਾਂਦੀ ਹੈ। ਤਿਵੇਂ ਨਾਮ ਜਲ ਤੋਂ ਬਿਨਾਂ ਸ਼ੁਭ ਗੁਣਾਂ ਰੂਪ ਕੌਲ ਫੁੱਲ ਨਹੀਂ ਹੁੰਦੇ, ਅਤੇ ਆਤਮ ਜਲ ਤੋਂ ਬਿਨਾਂ ਜਗਿਆਸੂ ਦੀ ਬੁੱਧੀ ਰੂਪੀ ਮੱਛੀ ਮਰ ਜਾਂਦੀ ਹੈ।

## ਨਾਨਕ ਗੁਰਮੁਖਿ ਹਰਿ ਰਸਿ ਮਿਲੈ ਜੀਵਾ ਹਰਿ ਗੁਣ ਗਾਇ ॥ ੮ ॥ ੧੫ ॥

ਗੁਰੂ ਜੀ ਕਥਨ ਕਰਦੇ ਹਨ-ਹਰੀ ਰਸ ਦੇ ਮਿਲਣ ਕਰਕੇ, ਅਤੇ ਹਰੀ ਗੁਣਾਂ ਦੇ ਗਾਇਣ ਕਰਨ ਨਾਲ ਗੁਰਮੁਖਾਂ ਦਾ ਜੀਊਣਾ ਹੁੰਦਾ ਹੈ॥੮॥੧੫॥

## ਸਿਰੀਰਾਗੁ ਮਹਲਾ ੧ ॥

## ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ ॥

**ਪਹਿਲਾ ਅਰਥ-**

ਮਾਤ ਲੋਕ ਰੂਪ ਪੇਈਅੜੈ=ਪੇਕੇ ਘਰ ਵਿਚ ਸ਼ਾਸਤ੍ਰਾਂ ਦੁਆਰੇ ਪ੍ਰਲੋਕ ਰਸਤੇ ਦੇ ਡਰਾਵਣੋ ਡੂੰਗਰੁ=ਭੈ-ਦਾਇਕ ਪਰਬਤ ਵੇਖਕੇ ਜੀਵ ਰੂਪ ਇਸਤ੍ਰੀ ਡਰੀਆਸੁ=ਡਰ ਰਹੀ ਹੈ।

## ਊਚਉ ਪਰਬਤੁ ਗਾਖੜੋ ਨਾ ਪਉੜੀ ਤਿਤੁ ਤਾਸੁ ॥

ਪ੍ਰਲੋਕ ਰਸਤੇ ਵਿਚ ਬੜੇ ਬੜੇ ਉੱਚੇ ਪ੍ਰਬਤ ਗਾਖੜੋ=ਕਠਨ ਹਨ, ਤਿਤੁ=ਉਨ੍ਹਾਂ ਪਰਬਤਾਂ ਤੋਂ ਲੰਘਣ ਵਾਸਤੇ ਤਾਸੁ=ਤਿਸ ਮਨੁੱਖ ਦੇ ਪਾਸ ਪੁੰਨਾਂ ਰੂਪ ਪੌੜੀ ਨਹੀਂ ਹੈ।

**ਦੂਜਾ ਅਰਥ-**

ਕਾਮ ਕ੍ਰੋਧ ਆਦਿਕ ਡਰਾਵਣੋ ਡੂੰਗਰੁ=ਭੈ-ਦਾਇਕ ਪਰਬਤ ਵੇਖਕੇ, ਮਾਤਲੋਕ ਰੂਪ ਪੇਕੇ ਘਰ ਵਿਚ ਜੀਵ ਰੂਪ ਇਸਤ੍ਰੀ ਡਰੀਆਸੁ=ਡਰ ਰਹੀ ਹੈ।

ਇਹ ਕਾਮ ਕ੍ਰੋਧ ਆਦਿਕ ਬੜੇ ਉੱਚੇ ਕਠਨ ਪਰਬਤ ਹਨ, ਤਿਤੁ=ਉਨ੍ਹਾਂ ਪਰਬਤਾਂ ਤੋਂ ਲੰਘਣ ਵਾਸਤੇ ਤਾਸੁ=ਤਿਸ ਪੁਰਸ਼ ਦੇ ਪਾਸ ਭਗਤੀ ਅਤੇ ਸਾਧਨਾਂ ਰੂਪ ਪੌੜੀ ਨਹੀਂ ਹੈ।

**ਤੀਜਾ ਅਰਥ-**

ਮਾਤ ਲੋਕ ਰੂਪ ਪੇਕੇ ਘਰ ਵਿਚ 'ਪੰਜਾਂ ਕੋਸ਼ਾਂ' ਰੂਪ ਬੜੇ ਡਰਾਉਣੇ ਪਰਬਤ ਵੇਖਕੇ ਜੀਵ ਰੂਪ ਇਸਤ੍ਰੀ ਡਰ ਰਹੀ ਹੈ। ਇਹ ਪੰਜਾਂ ਕੋਸ਼ਾਂ ਰੂਪ ਬੜੇ ਉੱਚੇ ਕਠਨ ਪਰਬਤ ਹਨ, ਤਿਤੁ=ਉਨ੍ਹਾਂ ਪਰਬਤਾਂ ਤੋਂ ਲੰਘਣ ਵਾਸਤੇ ਤਾਸੁ=ਤਿਸ ਪੁਰਸ਼ ਦੇ ਪਾਸ 'ਚਤੁਰਥ ਭੂਮਿਕਾ' ਰੂਪੀ ਪੌੜੀ ਨਹੀਂ ਹੈ।

## ਗੁਰਮੁਖਿ ਅੰਤਰਿ ਜਾਣਿਆ ਗੁਰਿ ਮੇਲੀ ਤਰੀਆਸੁ ॥ ੧ ॥

ਗੁਰਮੁਖਾਂ ਨੇ ਆਤਮਾ ਨੂੰ ਅੰਦਰ ਹੀ ਜਾਣਿਆ ਹੈ, ਵਾ ਅੰਦਰਲਾ ਗੁੱਝਾ ਭੇਦ ਜਾਣਿਆ ਹੈ, ਜਿਸ ਜਗਿਆਸੂ ਨੇ ਆਪਣੇ ਆਪ ਨੂੰ ਗੁਰੂ ਨਾਲ ਮੇਲਿਆ ਹੈ, ਤਰੀਆਸੁ=ਤਰਨ ਦੀ ਆਸਾ ਹੋਣ ਕਰਕੇ ਉਹ ਸੰਸਾਰ ਸਮੁੰਦ੍ਰ ਤੋਂ ਤਰ ਗਿਆ ਹੈ॥੧॥

## ਭਾਈ ਰੇ ਭਵਜਲੁ ਬਿਖਮੁ ਡਰਾਂਉ ॥

ਹੇ ਭਾਈ! ਡਰਾਉਣੇ ਸੰਸਾਰ ਸਮੁੰਦ੍ਰ ਤੋਂ ਪਾਰ ਹੋਣਾ ਬੜਾ ਬਿਖਮੁ=ਕਠਨ ਹੈ।

## ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ ॥ ੧ ॥ ਰਹਾਉ ॥

ਪੂਰਿਆਂ ਸਤਿਗੁਰਾਂ ਦਾ ਰਸਿ=ਪ੍ਰੇਮ ਵਾ ਉਪਦੇਸ਼ ਮਿਲ ਜਾਵੇ।

*ਅਥਵਾ:-* ਜਗਿਆਸੂ ਜਨ ਰਸਿ=ਪ੍ਰੇਮੀ ਹੋ ਕੇ ਪੂਰਿਆਂ ਗੁਰਾਂ ਨੂੰ ਮਿਲ ਜਾਵੇ ਤਾਂ ਗੁਰੂ ਸਾਹਿਬ ਜੀ ਹਰੀ ਨਾਮ ਰੂਪ ਜਹਾਜ਼ ਦੇ ਕੇ ਤਾਰ ਦਿੰਦੇ ਹਨ॥੧॥ ਰਹਾਉ॥

## ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥

ਜੇਕਰ ਸੰਸਾਰ ਤੋਂ ਚਲਿਆ ਜਾਣਾ, ਚਲਿਆ ਜਾਣਾ ਕਰਦਾ ਰਹੇ, ਤਾਂ ਭਜਨ ਸਿਮਰਨ ਕੁਝ ਨਹੀਂ ਕਰ ਸਕਦਾ, ਹਾਂ ਜੇਕਰ ਸੱਚ ਮੁੱਚ ਆਪਣੇ ਆਪ ਨੂੰ ਚਲੇ ਜਾਣ ਵਾਲਾ ਨਿਸ਼ਚੇ ਕਰ ਲਵੇ ਤਾਂ ਹੀ ਭਜਨ ਸਿਮਰਨ ਕਰ ਸਕਦਾ ਹੈ।

**ਦੂਜਾ ਅਰਥ-**

ਜੇਕਰ ਜ਼ਬਾਨੀ ਪਰਮੇਸ਼ੁਰ ਦੀ ਤਰਫ ਚਲਦਾ ਹਾਂ ਕਰਦਾ ਰਵ੍ਹੇ ਤਾਂ ਨਹੀਂ ਤੁਰਦਾ।

*ਯਥਾ:-* ਪੂਛਤ ਪਥਕਿ ਤਿਹ ਮਾਰਗਿ ਨ ਧਾਰੈ ਪਗਿ, ਪ੍ਰੀਤਮ ਕੇ ਦੇਸ ਕੈਸੇ ਬਾਤਨ ਸੇ ਜਾਈਐ।

*(ਕਬਿਤ, ਭਾਈ ਗੁਰਦਾਸ ਜੀ)*

ਜਾਣਾ ਚਲਣਹਾਰੁ॥ ਜੇਕਰ ਮਨ ਕਰਕੇ ਚਲਨ ਵਾਲਾ ਹੋ ਕੇ ਚੱਲਣਾ ਜਾਣੇ ਤਾਂ ਪ੍ਰੀਤਮ ਦੇ ਪਾਸ ਜਾ ਸਕਦਾ ਹੈ।

## ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥

ਸੰਸਾਰ ਵਿਚ ਜੋ ਭੀ ਆਇਆ ਹੈ ਉਸ ਨੇ ਚਲਿਆ ਜਾਣਾ ਅਰਥਾਤ ਮਰ ਜਾਣਾ ਹੈ। ਕਰਤਾਰ ਰੂਪ ਜੋ ਗੁਰੂ ਸਾਹਿਬ ਜੀ ਹਨ ਇੱਕ ਉਹ ਅ+ਮਰੁ ਹਨ, ਅਰਥਾਤ ਮਰਨ ਤੋਂ ਰਹਿਤ ਹਨ।

## ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ ॥ ੨ ॥

ਜਦ ਚਲੇ ਜਾਣ ਦਾ ਨਿਸਚਾ ਹੋ ਜਾਵੇ, ਭੀ=ਪੁਨਾ (ਫਿਰ) ਸਤਸੰਗਤ ਰੂਪ ਸੱਚੇ ਥਾਨ ਵਿਚ ਪਿਆਰ ਧਾਰ ਕੇ ਸੱਚੇ ਵਾਹਿਗੁਰੂ ਦਾ ਸਲਾਹੁਣਾ ਕਰੇ॥੨॥

## ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥

ਚਾਹੇ ਸੋਹਣੇ ਸਰੂਪ ਵਾਲੀਆਂ ਮਹਲਾ=ਇਸਤ੍ਰੀਆਂ ਭੀ ਘਰ ਦੇ ਦਰ=ਅੰਦਰ ਹਨ, ਕੋਟ=ਕਿਲ੍ਹੇ ਭੀ ਪੱਕੇ ਬਣੇ ਹੋਏ ਹਨ, ਹਜ਼ਾਰਾਂ ਰੁਪਏ ਭੀ ਪਾਸ ਹਨ।

## ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥

ਹਸਤੀ=ਹਾਥੀ ਪਾਖਰੇ=ਅੰਬਾਰੀਆਂ ਵਾਲੇ ਘੋੜੇ ਪਾਖਰੇ=ਕਾਠੀਆਂ ਵਾਲੇ ਊਠ ਪਾਖਰੇ=ਪਲਾਣਾ ਵਾਲੇ ਭੀ ਤਬੇਲੇ ਵਿਚ ਖੜੇ ਹਨ, ਅਤੇ ਲਸਕਰ ਲਖ ਅਪਾਰ=ਪਾਰਾਵਾਰ ਤੋਂ ਰਹਿਤ ਬੇ-ਸ਼ੁਮਾਰ ਲੱਖਾਂ ਫੌਜਾਂ ਭੀ ਹਨ। ਪਰ ਅੱਜ ਤੱਕ ਇਨ੍ਹਾਂ ਸਾਰਿਆਂ ਚੋਂ-

## ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥ ੩ ॥

ਕਿਸੇ ਦੇ ਨਾਲ ਕੁਝ ਭੀ ਨਹੀਂ ਤੁਰਿਆ, ਅਸਾਰ=ਝੂਠੇ ਹੰਕਾਰ ਵਿਚ ਅਸਾਰ=ਬੇਸੰਭਾਲ ਅਰਥਾਤ ਅਨਗਿਣਤ ਪੁਰਸ਼ ਖਪ ਖਪ ਕੇ ਅਸਾਰ=ਵਿਅਰਥ ਹੀ ਮਰ ਗਏ ਹਨ॥੩॥

## ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥

ਸੋਨਾ, ਰੁਪਾ=ਚਾਂਦੀ ਭੀ ਇਕੱਠਾ ਕਰ ਲਈਏ, ਪਰ ਇਹ ਜਾਲੁ=ਸਮੂਹ ਮਾਲ ਜੰਜਾਲੁ=ਬੰਧਨ ਰੂਪ ਹੈ।

## ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥

ਐਨਾ ਪ੍ਰਤਾਪ ਭੀ ਹੋ ਜਾਵੇ, ਚਾਹੇ ਸਾਰੇ ਜਗਤ ਵਿਚ ਆਪਣੀ ਦੋਹੀ=ਦੋਹਾਈ ਫਿਰਾ ਦੇਵੇ, ਪਰ ਨਾਮ ਸਿਮਰਨ ਤੋਂ ਬਿਨਾਂ ਸਿਰ ਉੱਪਰ ਕਾਲ ਖੜਾ ਹੀ ਰਹਿੰਦਾ ਹੈ।

## ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥ ੪ ॥

ਜਿਸ ਵੇਲੇ ਜੀਵਾਤਮਾਂ ਪ੍ਰਲੋਕ ਰਸਤੇ ਵਿਚ ਚਲੇਗਾ, ਤਾਂ ਪੰਜ ਭੂਤਕ ਪਿੰਡੁ=ਸਰੀਰ ਧਰਤੀ ਤੇ ਡਿੱਗ ਪਵੇਗਾ, ਅਤੇ ਪਤਾ ਨਹੀਂ ਬਦਫੈਲੀ ਭੈੜਿਆਂ ਕਰਮਾਂ ਦੇ ਕਰਨ ਵਾਲੇ ਜੀਵ ਦਾ ਅੱਗੇ ਜਾ ਕੇ ਕੀ ਹਾਲ ਹੋਵੇਗਾ? ॥ ੪ ॥

## ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥

ਪੁਤ੍ਰਾਂ ਨੂੰ ਤੇ ਇਸਤ੍ਰੀ ਨੂੰ ਸੇਜਾ ਉੱਤੇ ਵੇਖ ਕੇ ਪਤੀ ਖੁਸ਼ ਹੁੰਦਾ ਹੈ। ਅਤੇ ਇਸਤ੍ਰੀ ਸੇਜਾ ਉੱਤੇ ਪਤੀ ਨੂੰ ਦੇਖ ਕੇ ਤੇ ਗੋਦੀ ਵਿਚ ਪੁਤ੍ਰ ਨੂੰ ਵੇਖ ਕੇ ਵਿਗਸੀਐ=ਖੁਸ਼ ਹੁੰਦੀ ਹੈ।

## ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥

ਚੰਦਨ ਆਦਿਕਾਂ ਨੂੰ ਚੁਆ ਕੇ ਕੱਪੜਿਆਂ ਉੱਪਰ ਲਗਾਂਦੇ ਹਨ, ਤੇ ਸ਼ਿੰਗਾਰ ਕਰਕੇ ਇਸਤ੍ਰੀ ਆਪਣੇ ਰੂਪ ਨੂੰ ਚਮਕਾਉਂਦੀ ਹੈ।

## ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥ ੫ ॥

ਜਿਸ ਵੇਲੇ ਜੀਵਾਤਮਾਂ ਆਪਣੇ ਘਰ ਬਾਰ ਛੱਡ ਕੇ ਚਲਦਾ ਹੈ, ਤਿਸ ਵੇਲੇ ਖੇਹ ਆਦਿਕ ਪੰਜਾਂ ਤੱਤਾਂ ਕਰਕੇ ਰਚਤ ਸਰੀਰ ਮਿੱਟੀ ਨਾਲ ਰਲਾ ਦਿੱਤਾ ਜਾਂਦਾ ਹੈ॥ ੫ ॥

## ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥

ਆਪਣੇ ਆਪ ਨੂੰ ਮਹਰ ਤੇ ਮਲੂਕ ਕਹਾ ਲਈਏ, ਚਾਹੇ ਰਾਜਾ ਤੇ ਰਾਉ=ਟਿੱਕੇ ਅਤੇ ਖਾਨ ਸਾਹਿਬ ਵੀ ਕਹਾ ਲਈਏ।*

## ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥

ਭਾਵੇਂ ਆਪਣੇ ਆਪ ਨੂੰ ਚੌਧਰੀ ਤੇ ਰਾਉ=ਰਾਜਪੂਤ ਸਦਵਾ ਲਵੇ, ਪਰ ਸਾਰੇ ਹੰਕਾਰ ਦੀ ਜਲਿ=ਅੱਗ ਵਿਚ ਸੜਦੇ ਬਲਦੇ ਹਨ।

---

*ਨੋਟ:=ਮਹਰ ਅਰਾਈਆਂ 'ਚੋਂ ਵੱਡੇ ਹੁੰਦੇ ਹਨ, ਮਲੂਕ ਬਲੋਚਾਂ 'ਚੋਂ ਵੱਡੇ ਹੁੰਦੇ ਹਨ, ਗੁਜਰਾਂ ਨੂੰ ਭੀ ਮਹਰ ਆਖਦੇ ਹਨ, ਮਲੂਕ ਸੁੰਦਰ ਨੂੰ ਆਖਦੇ ਹਨ। ਪੰਜ ਹਜ਼ਾਰੀ ਜਾਂ ਦਸ ਹਜ਼ਾਰੀ ਨੂੰ ਖਾਨ ਆਖਦੇ ਹਨ।*

## ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥ ੬ ॥

ਜਿਸ ਮਨਮੁਖ ਨੇ ਨਾਮ ਭੁਲਾ ਦਿੱਤਾ ਹੈ ਉਸ ਦੀ ਬਾਦਸ਼ਾਹੀ ਤੇ ਸਾਰੀ ਦੁਨੀਆਂ ਦੀ ਇੱਜ਼ਤ ਇਸ ਤਰ੍ਹਾਂ ਹੈ, ਜਿਵੇਂ ਡਵਿ=ਅੱਗ ਦਾ ਦਧਾ=ਸੜਿਆ ਹੋਇਆ ਕਾਨਾ ਕਾਲਾ ਸ੍ਯਾਹ ਹੋ ਕੇ ਭੀ ਚਮਕਦਾ ਰਹਿੰਦਾ ਹੈ। ਬੇਸ਼ਕ ਉਪਰੋਂ ਚਿੱਟੇ ਕੱਪੜੇ ਪਾ ਕੇ ਚੌਧਰੀ ਜਾਂ ਰਾਜੇ ਬਣਕੇ ਚਮਕਦੇ ਹਨ ਪਰ ਅੰਦਰੋਂ ਤ੍ਰਿਸ਼ਨਾਂ ਅੱਗ ਦੇ ਸੜੇ ਹੋਏ ਭਸਮ ਰੂਪ ਹਨ।

ਅਥਵਾ:-ਜਿਵੇਂ ਅੱਗ ਨਾਲ ਸੜਿਆ ਹੋਇਆ ਕਾਨਾ ਅੰਦਰੋਂ ਕਠੋਰ ਹੁੰਦਾ ਹੈ, ਤਿਵੇਂ ਨਾਮ-ਹੀਨ ਮਨਮੁਖ ਬਾਹਰੋਂ ਭਾਵੇਂ ਮਿੱਠੇ ਬਚਨ ਬੋਲਦਾ ਹੈ ਪਰ ਅੰਦਰੋਂ ਮਨ ਦਾ ਕਠੋਰ ਹੈ॥ ੬ ॥

## ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥

ਜੋ ਭੀ ਜਗਤ ਵਿਚ ਆਇਆ ਹੈ, ਝੂਠੀ ਹੰਗਤਾ ਤੇ ਮਮਤਾ ਕਰਦਾ ਕਰਦਾ ਚਲਾ ਜਾਂਦਾ ਹੈ।

[ਪੰਨਾ ੬੪]

## ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥

ਸਾਰਾ ਜਗਤ ਪਾਪਾਂ ਅਤੇ ਵਿਸ਼ਿਆਂ ਰੂਪ ਕਾਜਲ=ਸ਼ਾਹੀ (ਕਾਲਖ) ਦੀ ਕੋਠੀ ਹੈ, ਇਸ ਦੇ ਤਨੁ=ਨਾਲ ਲਗਕੇ ਮਨ ਅਤੇ ਅਸਥੂਲ ਦੇਹ ਸੁਆਹਿ=ਕਾਲੀ ਹੋ ਰਹੀ ਹੈ।

ਅਥਵਾ:-ਸਥੂਲ ਦੇਹ ਚਿਖਾ ਤੇ ਚੜ੍ਹ ਕੇ ਇੱਥੇ ਸੁਆਹ ਹੋ ਜਾਂਦੀ ਹੈ, ਮਨੁ=ਸੂਖਮ ਸਰੀਰ ਪ੍ਰਲੋਕ ਵਿਚ ਜਾ ਕੇ ਦੁਖ ਭੋਗਦਾ ਹੈ।

## ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥ ੭ ॥

ਜਿਨ੍ਹਾਂ ਦੇ ਰਾਖੇ ਗੁਰੂ ਹੋਏ ਹਨ, ਉਹ ਇਸ ਕਜਲੇ ਦੀ ਕੋਠੀ ਸੰਸਾਰ ਵਿਚ ਰਹਿੰਦੇ ਹੋਏ ਨਿਰਮਲੇ=ਸ਼ੁੱਧ ਹਨ, ਕਿਉਂਕਿ ਉਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਤ੍ਰਿਸ਼ਨਾਂ ਰੂਪੀ ਭਾਹਿ=ਅੱਗ ਬੁਝਾ ਲਈ ਹੈ॥੭॥

## ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਜੋ ਸ਼ਾਹਾਂ ਤੇ ਪਾਤਿਸ਼ਾਹਾਂ ਦਾ ਸਿਰਿ=ਸ਼੍ਰੋਮਣੀ ਪਾਤਸ਼ਾਹ ਹੈ ਉਸ ਦੇ ਸੱਚ ਨਾਮ ਜਪਣ ਕਰਕੇ ਤਰਨਾ ਹੁੰਦਾ ਹੈ।

## ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ ਰਤਨੁ ਵੇਸਾਹੁ ॥

ਮੈਨੂੰ ਹਰੀ ਦਾ ਨਾਮ ਭੁੱਲਦਾ ਨਹੀਂ ਹੈ, ਕਿਉਂਕਿ ਗੁਰਾਂ ਪਾਸੋਂ ਮੈਨੇ ਰਤਨ ਰੂਪ ਹਰੀ ਨਾਮ ਨੂੰ ਵੇਸਾਹੁ=ਖਰੀਦਿਆ ਹੈ।

## ਮਨਮੁਖ ਭਉਜਲਿ ਪਚਿ ਮੁਏ ਗੁਰਮੁਖਿ ਤਰੇ ਅਥਾਹੁ ॥ ੮ ॥ ੧੬ ॥

ਨਾਮ ਹੀਣ ਮਨਮੁਖ ਪੁਰਸ਼ ਸੰਸਾਰ ਸਮੁੰਦ੍ਰ ਵਿਚ ਫਸ ਕੇ ਵਾ ਖਰਾਬ ਹੋ ਕੇ ਮਰ ਗਏ ਹਨ, ਗੁਰਮੁਖ ਪੁਰਸ਼ ਗੁਰਾਂ ਦੁਆਰੇ ਨਾਮ ਜਪ ਕੇ ਅਥਾਹੁ=ਡੂੰਘੇ ਸੰਸਾਰ ਸਮੁੰਦਰ ਤੋਂ ਤਰ ਗਏ ਹਨ॥੮॥੧੬॥

# ਸਿਰੀਰਾਗੁ ਮਹਲਾ ੧ ਘਰੁ ੨ ॥

**ਉਥਾਨਕਾ:**-ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ 'ਮੱਕੇ' ਤੋਂ ਹੋ ਕੇ 'ਮਦੀਨੇ' ਪਹੁੰਚੇ ਤਾਂ ਹਜ਼ਰਤ 'ਮੁਹੰਮਦ' ਦੀ ਕਬਰ ਨੇ ਕੁਝਕੁ ਅੱਗੇ ਹੋ ਕੇ ਗੁਰੂ ਜੀ ਦੇ ਚਰਨ ਕਵਲਾਂ ਤੇ ਸਿਰ ਝੁਕਾਇਆ। ਅਤੇ ਫਿਰ ਆਪਣੀ ਜਗ੍ਹਾਂ ਉੱਪਰ ਟਿਕ ਗਈ, ਇਹ ਗੱਲ ਵੇਖਦਿਆਂ ਸਾਰ ਮੁਜ਼ਾਵਰਾਂ ਤੇ ਕਾਜ਼ੀਆਂ ਦੇ ਮਨ ਵਿਚ ਸ਼ਰਧਾ ਆਈ, ਤੇ ਬੇਨਤੀ ਕੀਤੀ ਆਪ ਕੋਈ ਦਿਨ ਇੱਥੇ ਮੁਕਾਮ ਕਰੋ।

ਦੂਜਾ ਭਾਵ ਇਹ ਭੀ ਸੁਣਾਂਦੇ ਹਨ, ਕਿ ਜਿਸ ਵੇਲੇ ਹਜ਼ਰਤ ਮੁਹੰਮਦ ਦੀ ਕਬਰ ਗੁਰੂ ਸਾਹਿਬ ਜੀ ਦੇ ਚਰਨਾਂ ਉੱਪਰ ਝੁਕੀ ਤਾਂ ਇਸ ਕੌਤਕ ਨੂੰ ਵੇਖ ਕੇ ਮਜੌਰਾਂ ਨੇ ਕਿਹਾ। ਫਕੀਰ ਸਾਈਂ ਜੀ ਮੁਹੰਮਦ ਸਾਹਿਬ ਜੀ ਦੀ ਕਬਰ ਤਾਂ ਮੁਕਾਮ ਰੂਪ ਸੀ ਇਹ ਕਿਵੇਂ ਝੁਕੀ ਹੈ? ਤਾਂ ਗੁਰੂ ਜੀ ਨੇ ਕਿਹਾ, ਹੇ ਕਾਜੀਓ-ਦੁਨੀਆਂ ਕੈਸਿ ਮੁਕਾਮੇ॥

ਇਸ ਦੁਨੀਆਂ ਦਾ ਮੁਕਾਮ ਕਿਵੇਂ ਰਹਿ ਸਕਦਾ ਹੈ ਜਿਵੇਂ ਦੁਨੀਆਂ ਮੁਕਾਮ ਰੂਪ ਨਹੀਂ ਤਿਵੇਂ ਇਹ ਕਬਰ ਵੀ ਮੁਕਾਮ ਰੂਪ ਨਹੀਂ।

(ਦੂਜੀ ਹੋਰ ਉਥਾਨਕਾ ਭੀ ਸੁਣਾਂਦੇ ਹਨ)

ਇਕ ਦਿਨ ਗੁਰੂ ਸਾਹਿਬ ਜੀ 'ਬਾਰ ਦੇਸ' ਵਿਚ ਜਾ ਰਹੇ ਸਨ, ਰਾਹ ਵਿਚ ਕਿਧਰੇ ਪਾਤਸ਼ਾਹੀ ਸੈਨਾ ਉੱਤਰੀ ਹੋਈ ਸੀ। ਉਸਨੂੰ ਵੇਖ ਕੇ ਗੁਰੂ ਸਾਹਿਬ ਜੀ ਕਈ ਦਿਨ ਠਹਿਰੇ, ਜਦ ਭੁੱਖ ਦੇ ਮਾਰਿਆਂ ਮਰਦਾਨੇ ਨੇ ਉਸ ਸੈਨਾ ਪਾਸੋਂ ਕੁਝ ਖਾਣ ਲਈ ਮੰਗਿਆ, ਤਾਂ ਉਨ੍ਹਾਂ ਨੇ ਚੰਗਾ ਚੋਖਾ ਦੇ ਦਿੱਤਾ, ਮਰਦਾਨੇ ਨੂੰ ਅਜੇਹਾ ਭੁਸ ਪਿਆ ਜੋ ਇਸ ਨੇ ਰੋਜ਼ਾਨਾ ਜਾ ਕੇ ਮੰਗਣਾ ਸ਼ੁਰੂ ਕਰ ਦਿੱਤਾ। ਜਿੰਨੇ ਦਿਨ ਗੁਰੂ ਜੀ ਰਹੇ ਇਹ ਰੋਜ਼ਾਨਾ ਸ਼ਾਹੀ ਸੈਨਾ ਤੋਂ ਮੰਗ ਕੇ ਖਾ ਆਇਆ ਕਰੇ।

ਜਿਸ ਦਿਨ ਗੁਰੂ ਸਾਹਿਬ ਜੀ ਓਥੋਂ ਤੁਰਨ ਲਗੇ ਤਾਂ ਮਰਦਾਨੇ ਨੇ ਕਿਹਾ, ਗਰੀਬ ਨਿਵਾਜ ਜੀਉ! ਆਪ ਕੁਝ ਦਿਨ ਹੋਰ ਇੱਥੇ ਹੀ ਮੁਕਾਮ ਕਰੋ, ਤਾਂ ਹਜ਼ੂਰ ਨੇ ਫੁਰਮਾਇਆ-

## ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ॥

ਇਹ ਜੀਵ ਤਾਂ ਆਪਣੀ ਮੁਕਾਮੁ=ਇਸਥਿਤੀ ਜਾਣ ਕੇ ਘਰ ਵਿਚ ਬੈਠਣਾ ਕਰਦਾ ਹੈ, ਸਾਨੂੰ ਤਾਂ ਸਦਾ ਹੀ ਚਲੇ ਜਾਣ ਦੀ ਧੋਖ=ਚਿੰਤਾ ਲਗ ਰਹੀ ਹੈ।

## ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ॥੧॥

ਮੁਕਾਮੁ=ਇਸਥਿਤੀ ਤਾਂ ਪਰੁ=ਭਲੀ ਪ੍ਰਕਾਰ ਜਾਣੀਏ, ਜਾਂ ਕੋਈ ਲੋਕ ਨਿਸਚਲ ਰਹੇ, ਜਾਂ ਕੋਈ ਇੰਦ੍ਰ ਲੋਕ, ਬ੍ਰਹਮ ਲੋਕ, ਸ਼ਿਵ ਲੋਕ ਨਿਸਚਲ ਰਹਿਣਾ ਕਰੇ॥ ੧॥

## ਦੁਨੀਆ ਕੈਸਿ ਮੁਕਾਮੇ॥

ਦੁਨੀਆਂ ਵਿਖੇ ਕਿਵੇਂ ਮੁਕਾਮੇ=ਇਸਥਿਤੀ ਹੋ ਸਕਦੀ ਹੈ।

## ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ॥੧॥ ਰਹਾਉ॥

ਵਾਹਿਗੁਰੂ ਵਿਖੇ ਸਿਦਕੁ=ਭਰੋਸਾ ਕਰਨਾ, ਨਿਸ਼ਕਾਮ ਕਰਮਾਂ ਦੀ ਕਰਨੀ ਇਹ ਆਪਣੇ ਬੁੱਧੀ ਰੂਪ ਪੱਲੇ ਵਿਚ ਖਰਚ ਬੰਨ੍ਹਣਾ ਕਰੋ, ਅਤੇ ਨਾਮ ਜਪਣ ਵਿਚ ਲਗੇ ਰਵੋ॥੧॥ ਰਹਾਉ॥

## ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥

ਜੋਗੀ ਤਾਂ ਆਸਣ ਲਗਾ ਕੇ ਬੈਠੇ ਹਨ, ਅਤੇ ਮੁਲਾਂ ਮਸੀਤ ਵਿਚ ਮੁਕਾਮ ਕਰਕੇ ਬੈਠੇ ਹਨ।

## ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥ ੨ ॥

ਪੰਡਿਤ ਲੋਕ ਪੋਥੀਆਂ ਨੂੰ ਕਥਨ ਕਰਦੇ ਹਨ, ਅਤੇ ਸਿੱਧ ਲੋਕ ਦੇਵ ਸਥਾਨਿ=ਸੁਮੇਰ ਪ੍ਰਬਤ ਉੱਤੇ ਜਾ ਬੈਠੇ ਹਨ॥੨॥

## ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥

ਸੁਰ=ਦੇਵਤੇ, ਸਿਧ, ਸ਼ਿਵਾਂ ਦੇ ਗਣ ਨੰਦੀ, ਭ੍ਰਿੰਗੀ ਆਦਿਕ, ਗੰਧਰਬ=ਦੇਵਤਿਆਂ ਦੇ ਗਵੱਈਏ 'ਹਾ ਹਾ, ਹੂ ਹੂ' ਗੰਧਰਬ ਮੁਨਿ ਜਨ=ਮਹਾਤਮਾਂ, ਸੇਖ ਮੁਸਲਮਾਨਾਂ 'ਚੋਂ ਵਡੇ, ਪੀਰ=ਮੁਸਲਮਾਨਾਂ ਦੇ ਗੁਰੂ, ਸਲਾਰ= ਸ੍ਰਦਾਰ। ਇਤ ਆਦਿਕ ਸਾਰੇ ਹੀ-

## ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥ ੩ ॥

ਕੂਚ ਦਰ ਕੂਚ ਕਰਕੇ ਚਲੇ ਗਏ ਹਨ, ਅਵਰੇ=ਹੋਰ ਜਿਹੜੇ ਰਹਿੰਦੇ ਹਨ ਇਹ ਭੀ ਚਲੇ ਜਾਣ ਵਾਲੇ ਹਨ॥੩॥

## ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥

ਸੁਲਤਾਨ=ਬਾਦਸ਼ਾਹ, ਖਾਨ=ਪੰਜ ਹਜ਼ਾਰੀ ਦਸ ਹਜ਼ਾਰੀ, ਮਲੂਕ ਬਲੋਚਾਂ 'ਚੋਂ ਵੱਡੇ, ਉਮਰਾਵ, ਇਤ ਆਦਿਕ ਸਾਰੇ ਹੀ ਕੂਚ ਕਰਦੇ ਕਰਦੇ ਚਲੇ ਗਏ ਹਨ।

## ਘੜੀ ਮੂਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥ ੪ ॥

ਇੱਕ ਘੜੀ ਨੂੰ ਜਾਂ ਮੁਹਤਿ=ਅੱਧੀ ਘੜੀ ਨੂੰ ਸਭ ਨੇ ਤੁਰ ਜਾਣਾ ਹੈ, ਹੇ ਦਿਲ ! ਤੂੰ ਭੀ ਆਪਣੇ ਆਪ ਨੂੰ ਉਥੇ ਪਹੁੰਚਿਆ ਸਮਝ॥੪॥

## ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥

ਜੋ ਗੱਲ ਇਸ ਸ਼ਬਦ ਦੇ ਵਿਚ ਅਸਾਂ ਨੇ ਕਹੀ ਹੈ, ਉਸਨੂੰ ਤਾਂ ਕੋਈ ਵਿਰਲਾ ਹੀ ਸਮਝਦਾ ਹੈ।

ਅਥਵਾ:- ਸਬ=ਸਾਰੀ ਦੁਨੀਆਂ ਦਾਹ=ਅੱਗ ਵਿਚ ਭਸਮ ਹੋ ਜਾਣੀ ਕਥਨ ਕੀਤੀ ਹੈ।

ਅਥਵਾ:- ਸਬਦਾਹ=ਵੇਦ ਵਿਚ ਜੋ ਗੱਲ ਕਹੀ ਹੈ, ਉਸਨੂੰ ਕੋਈ ਵਿਰਲਾ ਹੀ ਸਮਝਦਾ ਹੈ।

## ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥ ੫ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਉਸ ਪ੍ਰਭੂ ਅੱਗੇ ਬੇਨਤੀ ਕਥਨ ਕਰੇ, ਉਹ ਪ੍ਰਭੂ ਜਲਾਂ, ਥਲਾਂ, ਮਹੀ=ਪ੍ਰਿਥਵੀ, ਅਲਿ=ਅਕਾਸ਼ ਵਿਚ ਪੂਰਨ ਹੈ॥੫॥

## ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥

ਉਹ ਅੱਲਾ ਅਲਖੁ=ਜਾਣਿਆ ਨਹੀਂ ਜਾਂਦਾ, ਅਗੰਮੁ=ਡਰ ਤੋਂ ਰਹਿਤ ਹੈ, ਕਾਦਰੁ=ਸਮਰੱਥ ਹੈ, ਕਰਣਹਾਰੁ=ਸਭ ਦੇ ਕਰਨ ਵਾਲਾ ਹੈ, ਕਰੀਮੁ=ਕ੍ਰਿਪਾਲੂ ਹੈ।

## ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥ ੬ ॥

ਇਹ ਸਾਰੀ ਦੁਨੀਆਂ ਆਉਣ ਜਾਣ ਵਾਲੀ ਹੈ, ਅਤੇ ਉਹ ਇਕ ਰਹੀਮੁ=ਦਿਆਲੂ ਪ੍ਰਮਾਤਮਾ ਹੀ ਮੁਕਾਮੁ=ਸਥਿਰ ਹੈ॥ ੬॥

## ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥

ਮੁਕਾਮੁ=ਸਥਿਰ ਉਸੇ ਨੂੰ ਕਹਿਣਾ ਚਾਹੀਦਾ ਹੈ, ਜਿਸ ਦੇ ਸਿਸਿ=ਸਿਰ ਤੇ ਕਰਮਾਂ ਦਾ ਲੇਖ ਨਾ ਹੋਵੇ।

## ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥ ੭ ॥

ਅਕਾਸ਼ ਤੇ ਧਰਤੀ ਭੀ ਨਾਸ ਹੋ ਜਾਏਗੀ, ਉਹ ਇਕ ਪ੍ਰਮੇਸ਼ਰ ਹੀ ਮੁਕਾਮੁ=ਇਸਥਿਤ ਹੈ॥ ੭॥

## ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥

ਦਿਨ ਤੇ ਰਵਿ=ਸੂਰਜ ਨਾਸ ਹੋ ਜਾਏਗਾ, ਨਿਸਿ=ਰਾਤ, ਸਸਿ=ਚੰਦ੍ਰਮਾਂ ਨਾਸ ਹੋ ਜਾਏਗਾ, ਲੱਖਾਂ ਤਾਰੇ ਭੀ ਪਲੋਇ=ਨਾਸ ਭਾਵ ਛੁਪ ਜਾਣਗੇ।

## ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥ ੮ ॥ ੧੭ ॥
## ਮਹਲੇ ਪਹਿਲੇ ਸਤਾਰਹ ਅਸਟਪਦੀਆ ॥

ਉਹ ਇਕ ਪ੍ਰਮਾਤਮਾ ਹੀ ਮੁਕਾਮੁ=ਇਸਥਿਤ ਹੈ, ਗੁਰੂ ਜੀ ਕਥਨ ਕਰਦੇ ਹਨ, ਉਸ ਸੱਚ ਨੂੰ ਬੁਗੋਇ= ਉਚਾਰਨਾ ਕਰੋ॥ ੮॥ ੧੭॥

ਇੱਥੋਂ ਤੱਕ ੧੭ ਅਸਟਪਦੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚਾਰੀਆਂ ਹਨ।

## ਸਿਰੀਰਾਗੁ ਮਹਲਾ ੩ ਘਰੁ ੧ ਅਸਟਪਦੀਆ
## ੧ੴ ਸਤਿਗੁਰ ਪ੍ਰਸਾਦਿ ॥

## ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ ॥

ਮੁਖੀ ਗੁਰੂ ਕਿਰਪਾ ਦ੍ਰਿਸ਼ਟੀ ਕਰਨ ਤਾਂ ਭਗਤੀ ਕੀਤੀ ਜਾਂਦੀ ਹੈ, ਗੁਰੂ ਦੀ ਕਿਰਪਾ ਤੋਂ ਬਿਨਾਂ ਭਗਤੀ ਨਹੀਂ ਹੁੰਦੀ।

## ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ ॥

ਆਪਣੇ ਆਪ ਨੂੰ ਗੁਰਾਂ ਨਾਲ ਮਿਲਾ ਕੇ ਉਪਦੇਸ਼ ਨੂੰ ਬੁੱਝਣਾ ਕਰੇ, ਤਾਂ ਉਹ ਕੋਈ ਸ਼ੁੱਧ ਹੁੰਦਾ ਹੈ।

## ਹਰਿ ਜੀਉ ਸਚਾ ਸਚੀ ਬਾਣੀ ਸਬਦਿ ਮਿਲਾਵਾ ਹੋਇ ॥ ੧ ॥

ਹਰ ਜੀ ਆਪ ਸੱਚਾ ਹੈ ਉਸ ਦੀ ਨਾਮ ਬਾਣੀ ਭੀ ਸੱਚੀ ਹੈ, ਗੁਰ ਉਪਦੇਸ਼ ਕਰਕੇ ਤਿਸ ਨਾਲ ਮਿਲਾਪ ਹੁੰਦਾ ਹੈ॥੧॥

## ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ ॥

ਹੇ ਭਾਈ ! ਵਾਹਿਗੁਰੂ ਦੀ ਭਗਤੀ ਤੋਂ ਬਿਨਾਂ ਤੂੰ ਕਿਸ ਵਾਸਤੇ ਜਗਤ ਵਿਚ ਆਇਆਂ ਹੈਂ।

## ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥ ੧ ॥ ਰਹਾਉ ॥

ਤੈਨੇ ਪੂਰਿਆਂ ਗੁਰਾਂ ਦੀ ਸੇਵਾ ਨਹੀਂ ਕੀਤੀ, ਤੇ ਅਮੋਲਕ ਮਨੁੱਖਾ ਜਨਮ ਨੂੰ ਬਿਅਰਥ ਗਵਾ ਲਿਆ ਹੈ॥ ੧ ॥ ਰਹਾਉ ॥

## ਆਪੇ ਹਰਿ ਜਗਜੀਵਨੁ ਦਾਤਾ ਆਪੇ ਬਖਸਿ ਮਿਲਾਏ ॥

ਜਗਤ ਦੇ ਜਿਵਾਣ ਵਾਲਾ ਹਰੀ ਆਪ ਹੀ ਸਾਰਿਆਂ ਜੀਵਾਂ ਦਾ ਦਾਤਾ ਹੈ, ਅਤੇ ਆਪ ਹੀ ਸੇਵਕਾਂ ਦੇ ਔਗੁਣ ਬਖਸ਼ ਕੇ ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

## ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥

ਇਹ ਵਿਚਾਰੇ ਸੂਖਮ ਸਥੂਲ ਜੀਆ ਜੰਤ ਕੀ ਕਰ ਸਕਦੇ, ਅਤੇ ਕੀ ਕੁਝ ਆਖਕੇ ਸੁਣਾ ਸਕਦੇ ਹਨ।

## ਗੁਰਮੁਖਿ ਆਪੇ ਦੇ ਵਡਿਆਈ ਆਪੇ ਸੇਵ ਕਰਾਏ ॥ ੨ ॥

ਆਪ ਹੀ ਗੁਰਮੁਖਾਂ ਨੂੰ ਪ੍ਰਤੱਖ ਵਡਿਆਈ, ਵਾ ਨਾਮ ਵਡਿਆਈ ਦੇਂਦਾ ਹੈ, ਅਤੇ ਆਪ ਹੀ ਉਨ੍ਹਾਂ ਤੋਂ ਸੇਵਾ ਕਰਾਂਦਾ ਹੈ ॥੨ ॥

## ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ॥

ਜਿਸ ਕੁਟੰਬ ਨੂੰ ਦੇਖਕੇ ਉਨ੍ਹਾਂ ਦੇ ਮੋਹ ਵਿਚ ਲੁਭਾਇਮਾਨ ਹੋ ਰਿਹਾ ਹੈ, ਉਹ ਤਾਂ ਇੱਥੋਂ ਹੀ ਚਲਦਿਆਂ ਹੋਇਆਂ ਨਾਲ ਨਹੀ ਜਾਂਦੇ।

[ਪੰਨਾ ੬੫]

## ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਕੀ ਕੀਮ ਨ ਪਾਈ ॥

ਜਿਸ ਨੇ ਸਤਿਗੁਰਾਂ ਦੀ ਸੇਵਾ ਕਰਕੇ ਸ਼ੁਭ ਗੁਣਾਂ ਦੇ ਖਜ਼ਾਨੇ ਵਾਹਿਗੁਰੂ ਨੂੰ ਪਾਇਆ ਹੈ, ਉਸ ਦੀ ਕੀਮਤ ਨਹੀਂ ਪਾਈ ਜਾਂਦੀ।

## ਪ੍ਰਭੁ ਸਖਾ ਹਰਿ ਜੀਉ ਮੇਰਾ ਅੰਤੇ ਹੋਇ ਸਖਾਈ ॥ ੩ ॥

ਮੇਰਾ ਪ੍ਰਭੂ ਹਰਿ ਜੀ ਅਜੇਹਾ ਸਖਾ=ਮਿੱਤਰ ਹੈ, ਜੋ ਅੰਤੇ=ਪ੍ਰਾਣਾਂ ਦੇ ਵਿਜੋਗ ਕਾਲ ਵਿਚ ਜੀਵ ਦਾ ਸਹਾਇਕ ਹੁੰਦਾ ਹੈ ॥੩ ॥

## ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ ॥

ਮਾਤ ਲੋਕ ਰੂਪ ਪੇਕੇ ਘਰ ਵਿਚ ਜਗਜੀਵਨ ਦਾਤੇ ਪ੍ਰਭੂ ਨੂੰ ਭੁਲਾ ਕੇ ਮਨਮੁਖਾਂ ਨੇ ਆਪਣੀ ਪਤਿ=ਇੱਜ਼ਤ ਗੁਆ ਲਈ ਹੈ।

## ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ ॥

ਸਤਿਗੁਰਾਂ ਨੂੰ ਮਿਲੇ ਤੋਂ ਬਿਨਾਂ ਪ੍ਰਭੂ ਪ੍ਰਾਪਤੀ ਦੇ ਗਿਆਨ ਵੈਰਾਗ ਰੂਪ ਮਗੁ=ਰਾਹ ਨੂੰ ਕੋਈ ਨਹੀਂ ਜਾਣਦਾ, ਅਤੇ ਅੰਧੇ ਅਗਿਆਨੀ ਨੂੰ ਪ੍ਰਲੋਕ ਵਿਚ ਕੋਈ ਥਾਂ ਨਹੀਂ ਮਿਲਦੀ।

## ਹਰਿ ਸੁਖਦਾਤਾ ਮਨਿ ਨਹੀ ਵਸਿਆ ਅੰਤਿ ਗਇਆ ਪਛੁਤਾਈ॥ ੪ ॥

ਜਿਸ ਦੇ ਮਨ ਵਿਚ ਸੁਖ ਦਾਤਾ ਹਰੀ ਨਹੀਂ ਵਸਿਆ, ਉਹ ਅੰਤ ਨੂੰ ਪਛਤਾਂਦਾ ਹੀ ਗਿਆ ਹੈ॥੪ ॥

## ਪੇਈਅੜੈ ਜਗਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ॥

ਜਿਸ ਨੇ ਮਾਤ ਲੋਕ ਰੂਪੀ ਪੇਕੇ ਘਰ ਵਿਚ ਗੁਰ ਸਿੱਖਿਆ ਦੁਆਰੇ ਜਗਜੀਵਣ ਦਾਤੇ ਪ੍ਰਭੂ ਨੂੰ ਮਨ ਵਿਚ ਵਸਾਇਆ ਹੈ। ਅਤੇ-

## ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ॥

ਅਨਦਿਨੁ=ਇਕਰਸ ਦਿਨ ਰਾਤ ਭਗਤੀ ਕਰਦਾ ਹੈ, ਅਤੇ ਮਨ ਵਿਚੋਂ ਹੰਗਤਾ ਮਮਤਾ ਤੇ ਮੋਹ ਨੂੰ ਚੁਕਾਇਆ=ਦੂਰ ਕੀਤਾ ਹੈ।

## ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ॥ ੫ ॥

ਉਹ ਜਿਸ ਨਾਲ ਰਾਤਾ=ਲਗਾ ਹੈ, ਤੈਸੋ ਹੋਵੈ=ਉਸ ਵਰਗਾ ਹੁੰਦਾ ਹੈ। ਸੱਚੇ ਨਾਮ ਦੇ ਜਪਣ ਵਾਲਾ ਸੱਚੇ ਪ੍ਰਭੂ ਵਿਖੇ ਸਮਾ ਜਾਂਦਾ ਹੈ॥੫ ॥

## ਆਪੇ ਨਦਰਿ ਕਰੇ ਭਾਉ ਲਾਏ ਗੁਰ ਸਬਦੀ ਬੀਚਾਰਿ॥

ਪ੍ਰਭੂ ਆਪ ਕਿਰਪਾ ਦ੍ਰਿਸ਼ਟੀ ਕਰਕੇ ਜਿਸ ਦੇ ਅੰਦਰ ਭਾਉ=ਪ੍ਰੇਮ ਲਗਾਂਦਾ ਹੈ ਓਹੀ ਗੁਰ ਉਪਦੇਸ਼ ਦੀ ਵਿਚਾਰ ਕਰਦਾ ਹੈ।

## ਸਤਿਗੁਰੁ ਸੇਵਿਐ ਸਹਜੁ ਊਪਜੈ ਹਉਮੈ ਤ੍ਰਿਸਨਾ ਮਾਰਿ॥

ਸਤਿਗੁਰਾਂ ਦੀ ਸੇਵਾ ਕੀਤਿਆਂ ਸਹਜੁ=ਸਤੋਗੁਣ ਵਾ ਗਿਆਨ ਉਪਜਦਾ ਹੈ, ਅਤੇ ਹੰਗਤਾ ਮਮਤਾ ਤ੍ਰਿਸ਼ਨਾ ਆਦਿਕ ਵਿਕਾਰ ਸਭ ਮਰ ਜਾਂਦੇ ਹਨ।

## ਹਰਿ ਗੁਣਦਾਤਾ ਸਦ ਮਨਿ ਵਸੈ ਸਚੁ ਰਖਿਆ ਉਰ ਧਾਰਿ॥ ੬ ॥

ਜਿਸਨੇ ਹਿਰਦੇ ਵਿਚ ਸੱਚ ਨਾਮ ਨੂੰ ਧਾਰ ਰੱਖਿਆ ਹੈ, ਉਸ ਦੇ ਮਨ ਵਿਚ ਸ਼ੁਭ ਗੁਣਾਂ ਦਾ ਦਾਤਾ ਹਰੀ ਸਦਾ ਹੀ ਵਸਦਾ ਹੈ॥ ੬॥

## ਪ੍ਰਭੁ ਮੇਰਾ ਸਦਾ ਨਿਰਮਲਾ ਮਨਿ ਨਿਰਮਲਿ ਪਾਇਆ ਜਾਇ॥

ਮੇਰਾ ਪ੍ਰਭੂ ਸਦਾ ਹੀ ਨਿਰਮਲਾ=ਸ਼ੁੱਧ ਸਰੂਪ ਹੈ, ਜੋ ਸ਼ੁੱਧ ਮਨ ਕਰਕੇ ਹੀ ਪਾਇਆ ਜਾਂਦਾ ਹੈ।

## ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ॥

ਸਾਰਿਆਂ ਸੁੱਖਾਂ ਦਾ ਨਿਧਾਨੁ=ਖਜ਼ਾਨਾ ਹਰੀ ਨਾਮ ਮਨ ਵਿਚ ਵਸ ਜਾਵੇ, ਤਾਂ ਹਉਮੈ ਦਾ ਸਾਰਾ ਦੁੱਖ ਚਲਿਆ ਜਾਂਦਾ ਹੈ।

## ਸਤਿਗੁਰਿ ਸਬਦੁ ਸੁਣਾਇਆ ਹਉ ਸਦ ਬਲਿਹਾਰੈ ਜਾਉ॥ ੭ ॥

ਜਿਸ ਸਤਿਗੁਰ ਨੇ ਉਪਦੇਸ਼ ਸੁਣਾਇਆ ਹੈ, ਹਉ=ਮੈਂ ਉਸ ਗੁਰੂ ਤੋਂ ਸਦਾ ਬਲਿਹਾਰ ਜਾਂਦਾ ਹਾਂ॥ ੭॥

**ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ॥**

ਆਪਣੇ ਮਨ ਬੁੱਧ ਚਿੱਤ ਅਹੰਕਾਰ ਰੂਪ ਚਤੁਸਟੇ ਅੰਤਹਕਰਨ ਵਿਚ ਕਹੇ ਕਿ ਮੇਰੇ ਵਿਚ ਹੰਕਾਰ ਨਹੀਂ ਹੈ, ਅਤੇ ਹੋਰਨਾਂ ਪਾਸੋਂ ਭੀ ਕਹਾਵੇ ਕਿ ਇਸ ਦੇ ਵਿਚ ਹੰਕਾਰ ਨਹੀਂ ਹੈ ਪਰ ਗੁਰੂ ਦੀ ਕਿਰਪਾ ਤੋਂ ਬਿਨਾਂ ਆਪਾ ਭਾਂ ਹੰਕਾਰ ਜਾਂਦਾ ਨਹੀਂ ਹੈ।

**ਹਰਿ ਜੀਉ ਭਗਤਿ ਵਛਲੁ ਸੁਖਦਾਤਾ ਕਰਿ ਕਿਰਪਾ ਮੰਨਿ ਵਸਾਈ॥**

ਉਹ ਹਰਿ ਜੀ ਭਗਤਾਂ ਦਾ ਵਛਲੁ=ਪਿਆਰਾ, ਤੇ ਸੁਖਾਂ ਦੇ ਦੇਣ ਵਾਲਾ ਹੈ, ਉਸਨੇ ਕਿਰਪਾ ਕਰਕੇ ਅਸਾਡੇ ਮਨ ਵਿਚ ਭਗਤੀ ਵਸਾਈ ਹੈ।

**ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ॥ ੮॥੧॥੧੮॥**

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਆਪਣੀ ਸੋਭਾ ਕਰਾਉਣ ਵਿਚ ਜਿਨ੍ਹਾਂ ਨੂੰ ਸੁਰਤ ਦੇਂਦਾ ਹੈ, ਉਨ੍ਹਾਂ ਗੁਰਮੁਖਾਂ ਨੂੰ ਆਪ ਹੀ ਵਡਿਆਈ ਦਿੰਦਾ ਹੈ॥ ੮॥ ੧॥ ੧੮॥

## ਸਿਰੀਰਾਗੁ ਮਹਲਾ ੩॥

**ਹਉਮੈ ਕਰਮ ਕਮਾਵਦੇ ਜਮਡੰਡੁ ਲਗੈ ਤਿਨ ਆਇ॥**

ਜੋ ਪੁਰਸ਼ ਹਉਮੈ ਦੇ ਸਹਿਤ ਕਰਮ ਕਰਦੇ ਹਨ, ਤਿਨ੍ਹਾਂ ਦੇ ਸਿਰ ਤੇ ਆ ਕੇ ਜਮ ਡੰਡਾ ਵੱਜਦਾ ਹੈ।

**ਜਿ ਸਤਿਗੁਰੁ ਸੇਵਨਿ ਸੇ ਉਬਰੇ ਹਰਿ ਸੇਤੀ ਲਿਵ ਲਾਇ॥੧॥**

ਜਿਹੜੇ ਪੁਰਸ਼ ਸਤਿਗੁਰਾਂ ਨੂੰ ਸੇਂਵਦੇ ਹਨ, ਅਤੇ ਹਰੀ ਨਾਲ ਚਿੱਤ ਬ੍ਰਿਤੀ ਨੂੰ ਲਾਈ ਰੱਖਦੇ ਹਨ, ਉਹ ਜਮਾਂ ਦੀ ਮਾਰ ਤੋਂ ਉਬਰੇ=ਬਚ ਜਾਂਦੇ ਹਨ॥ ੧॥

**ਮਨ ਰੇ ਗੁਰਮੁਖਿ ਨਾਮੁ ਧਿਆਇ॥**

ਹੇ ਮਨ ! ਗੁਰਮੁਖਿ=ਗੁਰਾਂ ਦੁਆਰੇ ਤੂੰ ਵਾਹਿਗੁਰੂ ਨਾਮ ਧਿਆਉਣਾ ਕਰ।

**ਧੁਰਿ ਪੂਰਬਿ ਕਰਤੈ ਲਿਖਿਆ ਤਿਨਾ ਗੁਰਮਤਿ ਨਾਮਿ ਸਮਾਇ॥੧॥ਰਹਾਉ॥**

ਜਿਨ੍ਹਾਂ ਦੇ ਮੱਥੇ ਉੱਤੇ ਧੁਰ ਰੂਪ ਕਰਤੇ ਪੁਰਖ ਨੇ ਪੂਰਬਿ=ਪਹਿਲੋਂ ਹੀ ਚੰਗਾ ਲੇਖ ਲਿਖ ਦਿੱਤਾ ਹੈ, ਉਨ੍ਹਾਂ ਨੇ ਗੁਰ ਸਿੱਖਿਆ ਦੁਆਰੇ ਨਾਮੀ ਦੇ ਨਾਮ ਜਪਣ ਵਿਖੇ ਸਮਾਈ ਕੀਤੀ ਹੈ॥ ੧॥ ਰਹਾਉ॥

**ਵਿਣੁ ਸਤਿਗੁਰ ਪਰਤੀਤਿ ਨ ਆਵਈ ਨਾਮਿ ਨ ਲਾਗੋ ਭਾਉ॥**

ਸਤਿਗੁਰਾਂ ਤੋਂ ਬਿਨਾਂ ਇਸ ਗੱਲ ਦੀ ਪ੍ਰਤੀਤੀ ਨਹੀਂ ਆਉਂਦੀ ਕਿ ਪ੍ਰਭੂ ਦਾ ਨਾਮ ਹੀ ਸੁਖਾਂ ਦਾ ਖਜ਼ਾਨਾ ਹੈ, ਅਤੇ ਪ੍ਰਤੀਤੀ ਆਏ ਤੋਂ ਬਿਨਾਂ ਨਾਮ ਵਿਚ ਭਾਉ=ਪ੍ਰੇਮ ਨਹੀਂ ਲਗਦਾ।

**ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ॥੨॥**

ਉਹ ਸੁਪਨੇ ਮਾਤ੍ਰ ਵੀ ਸੁਖ ਨਹੀਂ ਪਾਂਦਾ।

ਅਥਵਾ:- ਸੰਸਾਰ ਸੁਪਨੇ ਵਿਚ ਸੁਪਨੈ=ਕਦਾਚਿਤ ਵੀ ਸੁਖ ਨਹੀਂ ਪਾਂਦਾ, ਦੁੱਖਾਂ ਵਿਚ ਹੀ ਸੌਂਦਾ ਤੇ ਸਮਾਇ=ਟਿਕਦਾ ਹੈ।

ਅਥਵਾ:-ਆਪ ਦੁੱਖਾਂ ਵਿਚ ਸਵੈ=ਇਸਥਤ ਹੈ ਹੋਰਨਾਂ ਨੂੰ ਭੀ ਦੁੱਖਾਂ ਵਿਚ ਸਮਾਇ=ਇਸਥਿਤ ਕਰਦਾ ਹੈ।

## ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ॥

ਜੇਕਰ ਉਸਨੂੰ ਹਰਿ ਹਰਿ ਨਾਮ ਜਪਨ ਦਾ ਉਪਦੇਸ਼ ਦੇਣਾ ਕਰੀਏ, ਅਤੇ ਬਹੁਤ ਸਾਰਾ ਸੁਖ ਦੇਣਾ ਭੀ ਲੋਚੀਐ=ਚਾਹੀਏ, ਪਰ ਉਹ ਮਨਮੁਖ ਪੁਰਸ਼ ਨਾਮ ਨਹੀਂ ਜਪਦੇ, ਕਿਉਂਕਿ ਉਨ੍ਹਾਂ ਦਾ ਪੂਰਬਲਾ ਮੰਦ ਕਰਮ ਭੋਗੇ ਤੋਂ ਬਿਨਾਂ ਮੇਟਿਆ ਨਹੀਂ ਜਾਂਦਾ।

## ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ॥ ੩॥

ਜਿਨ੍ਹਾਂ ਭਗਤਾਂ ਨੇ ਹਰੀ ਦਾ ਭਾਣਾ ਮੰਨਿਆ ਹੈ, ਉਹ ਭਗਤ ਦਰਗਾਹ ਵਿਚ ਕਬੂਲ ਪਏ ਹਨ॥ ੩॥

## ਗੁਰੁ ਸਬਦੁ ਦਿੜਾਵੈ ਰੰਗ ਸਿਉ ਬਿਨੁ ਕਿਰਪਾ ਲਇਆ ਨ ਜਾਇ॥

ਭਾਵੇਂ ਗੁਰੂ ਸਾਹਿਬ ਜੀ ਰੰਗ ਸਿਉ=ਪ੍ਰੇਮ ਨਾਲ ਉਪਦੇਸ਼ ਦ੍ਰਿੜਾਉਂਦੇ ਹਨ, ਪਰ ਪ੍ਰਭੂ ਦੀ ਕਿਰਪਾ ਤੋਂ ਬਿਨਾਂ ਲੀਤਾ ਨਹੀਂ ਜਾਂਦਾ।

## ਜੇ ਸਉ ਅੰਮ੍ਰਿਤੁ ਨੀਰੀਐ ਭੀ ਬਿਖੁ ਫਲੁ ਲਾਗੈ ਧਾਇ॥ ੪॥

ਜੇਕਰ ਸਉ=ਸੈਂਕੜੇ ਅੰਮ੍ਰਿਤ ਦੀ ਨਿਆਈਂ ਮਿੱਠੇ ਭੋਜਨ ਨੀਰੀਐ=ਪ੍ਰੋਸ ਕੇ ਅੱਗੇ ਰੱਖ ਦੇਈਏ, ਤੋਂਭੀ ਅੱਕ ਟਿੱਡਾ ਜ਼ਹਿਰ ਰੂਪ ਅੱਕ ਦੇ ਫਲਾਂ ਨੂੰ ਧਾਇ=ਦੌੜਕੇ ਜਾ ਲਗਦਾ ਹੈ, ਇਸੇ ਤਰ੍ਹਾਂ ਜੇਕਰ ਸੈਂਕੜੇ ਵਾਰੀ ਨਾਮ ਅੰਮ੍ਰਿਤ-ਰੂਪ ਭੋਜਨ ਪ੍ਰੋਸ ਕੇ ਅੱਗੇ ਰੱਖੀਏ ਅਰਥਾਤ ਨਾਮ ਦਾ ਉਪਦੇਸ਼ ਦੇਣਾ ਕਰੀਏ ਤੋਂਭੀ ਮਨਮੁਖ ਪੁਰਸ਼ ਧਾਇ=ਦੌੜਕੇ ਵਿਹੁ ਵਾਂਗੂੰ ਦੁਖਦਾਇਕ ਵਿਸ਼ਿਆਂ ਰੂਪ ਫਲ ਦੇ ਖਾਣੇ ਵਿਚ ਲਗਦਾ ਹੈ॥ ੪॥

## ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ॥

ਉਹ ਪੁਰਸ਼ ਸੱਚੇ ਤੇ ਨਿਰਮਲੇ=ਸ਼ੁੱਧ ਹਨ, ਜਿਨ੍ਹਾਂ ਦਾ ਸਤਿਗੁਰਾਂ ਨਾਲ ਪਿਆਰ ਹੈ।

## ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ॥ ੫॥

ਉਹ ਹੰਗਤਾ ਮਮਤਾ ਤੇ ਵਿਸ਼ੇ ਵਿਕਾਰਾਂ ਨੂੰ ਤਜਿ=ਤਿਆਗ ਕੇ ਸਤਿਗੁਰਾਂ ਦਾ ਹੁਕਮ ਕਮਾਉਂਦੇ ਹਨ॥ ੫॥

## ਮਨਹਠਿ ਕਿਤੈ ਉਪਾਇ ਨ ਛੂਟੀਐ ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ॥

ਜੋ ਮਨ ਦੇ ਹਠੀਏ ਜਿਦੀਏ ਪੁਰਸ਼ ਹਨ ਉਹ ਕਿਸੇ ਯਤਨ ਨਾਲ ਭੀ ਨਹੀਂ ਛੁੱਟ ਸਕਦੇ, ਭਾਵੇਂ ਸਤਾਈ ਸਿੰਮ੍ਰਿਤੀਆਂ ਤੇ ਛੇ ਸ਼ਾਸਤ੍ਰਾਂ ਨੂੰ ਜਾ ਕੇ ਸੋਧ ਵੇਖੋ।

## ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ॥ ੬॥

ਸਾਧੂਆਂ ਦੀ ਸਤਸੰਗਤ ਵਿਖੇ ਮਿਲਕੇ ਜੋ ਗੁਰਾਂ ਦਾ ਉਪਦੇਸ਼ ਕਮਾਂਦੇ ਹਨ, ਉਹ ਜਮਾਂ ਤੋਂ ਉਬਰੇ=ਬਚ ਗਏ ਹਨ॥ ੬॥

## ਹਰਿ ਕਾ ਨਾਮੁ ਨਿਧਾਨੁ ਹੈ ਜਿਸੁ ਅੰਤੁ ਨ ਪਾਰਾਵਾਰੁ॥

ਹਰੀ ਦਾ ਨਾਮ ਸੁਖਾਂ ਦਾ ਨਿਧਾਨੁ=ਖਜ਼ਾਨਾ ਹੈ, ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਦਾ।

**ਗੁਰਮੁਖਿ ਸੇਈ ਸੋਹਦੇ ਜਿਨ ਕਿਰਪਾ ਕਰੇ ਕਰਤਾਰੁ॥ ੭॥**

ਜਿਨ੍ਹਾਂ ਉੱਪਰ ਕਰਤਾਰ ਕਿਰਪਾ ਕਰਦਾ ਹੈ, ਉਹ ਗੁਰਮੁਖ ਸੋਹਦੇ=ਸੋਭਨੀਕ ਹਨ॥ ੭॥

**ਨਾਨਕ ਦਾਤਾ ਏਕੁ ਹੈ ਦੂਜਾ ਅਉਰੁ ਨ ਕੋਇ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਇੱਕ ਵਾਹਿਗੁਰੂ ਹੀ ਸਭ ਦਾ ਦਾਤਾ ਹੈ, ਉਸ ਵਰਗਾ ਦੂਜਾ ਹੋਰ ਕੋਈ ਨਹੀਂ ਹੈ।

**ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ॥ ੮॥ ੨॥ ੧੯॥**

ਗੁਰੂ ਦੀ ਕਿਰਪਾ ਨਾਲ ਉਹ ਹਰੀ ਪਾਈਦਾ ਹੈ, ਪਰ ਗੁਰੂ ਭਾਗਾਂ ਨਾਲ ਪ੍ਰਾਪਤ ਹੁੰਦੇ ਹਨ॥ ੮॥ ੨॥ ੧੯॥

[ਪੰਨਾ ੬੬]

## ਸਿਰੀਰਾਗੁ ਮਹਲਾ ੩॥

**ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ॥**

ਸਰੀਰ ਰੂਪ ਬ੍ਰਿੱਛ ਤੇ ਬੈਠਾ ਹੋਇਆ ਉਹ ਜੀਵ ਰੂਪ ਪੰਛੀ ਸੋਭਾ ਵਾਲਾ ਹੈ, ਜੋ ਵਿਚ ਭਾਇ=ਪ੍ਰੇਮ ਕਰਕੇ ਵਾ ਗੁਰਾਂ ਦੇ ਭਾਣੇ ਅੰਦਰ ਚਲਕੇ ਸੱਚ ਨਾਮ ਰੂਪ ਵਾਂਗ ਚੋਗ ਚੁਗਦਾ ਹੈ।

**ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ॥**

ਜੋ ਹਰੀ ਨਾਮ ਰੂਪ ਰਸ ਨੂੰ ਪੀਂਦਾ ਹੋਇਆ ਸਹਜਿ=ਗਿਆਨ ਵਿਚ ਰਹਿੰਦਾ ਹੈ, ਉਹ ਉੱਡ ਕੇ ਅਰਥਾਤ ਵਾਸ਼ਨਾਂ ਕਰਕੇ ਕਿਤੇ ਆਉਂਦਾ ਜਾਂਦਾ ਨਹੀਂ।

ਅਥਵਾ:- ਉੱਡ ਕੇ ਭਾਵ ਸਰੀਰ ਤਿਆਗ ਕੇ ਆਵੈ ਜਾਇ=ਜੰਮਦਾ ਮਰਦਾ ਨਹੀਂ।

**ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ॥ ੧॥**

ਹਰਿ ਹਰਿ ਨਾਮ ਦੇ ਚਿੰਤਨ ਕਰਨ ਵਿਚ ਸਮਾ ਕੇ ਉਸ ਨੇ ਆਪਣੇ ਸਰੂਪ ਘਰ ਵਿਖੇ ਨਿਵਾਸ ਪਾਇਆ ਹੈ॥ ੧॥

**ਮਨ ਰੇ ਗੁਰ ਕੀ ਕਾਰ ਕਮਾਇ॥**

ਹੇ ਮਨ! ਗੁਰਾਂ ਦੀ ਸੇਵਾ ਰੂਪੀ ਕਾਰ ਨੂੰ ਕਮਾਉਣਾ ਕਰ।

ਅਥਵਾ:- ਗੁਰਾਂ ਦੁਆਰੇ ਭਗਤੀ ਦੀ ਕਾਰ ਕਮਾਉਣਾ ਕਰ।

**ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ॥ ੧॥ ਰਹਾਉ॥**

ਜੇ ਤੂੰ ਗੁਰਾਂ ਦੇ ਭਾਣੇ ਵਿਚ ਚਲੇਂਗਾ, ਤਾਂ ਰਾਤ ਦਿਨੇ ਹਰੀ ਨਾਮ ਦੇ ਸਿਮਰਨ ਵਿਖੇ ਰਾਚਹਿ=ਤਦਾਕਾਰ ਹੋ ਰਵੇਂਗਾ॥ ੧॥ ਰਹਾਉ॥

## ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥

ਸੰਸਾਰ ਬ੍ਰਿੱਛ ਉੱਪਰ ਬੈਠੇ ਹੋਏ ਜੀਵ ਰੂਪ ਪੰਛੀ ਹੈਗੇ ਤਾਂ ਸੁਹਾਵਣੇ ਸਨ, ਪਰ ਵਾਸ਼ਨਾਂ ਦੇ ਮਾਰੇ ਹੋਏ ਉੱਡ ਕੇ ਦਸੋ ਦਿਸ਼ਾਂ ਵਿਚ ਜਾਂਦੇ ਹਨ।

## ਜੇਤਾ ਊਡਹਿ ਦੂਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥

ਉਹ ਜਿੰਨਾ ਕੁ ਉੱਡਦੇ ਹਨ, ਉਤਨੇ ਹੀ ਬਹੁਤ ਦੁੱਖੀ ਹੁੰਦੇ ਹਨ, ਨਿੱਤ ਹੀ ਤ੍ਰਿਸ਼ਨਾਂ ਦੀ ਅੱਗ ਵਿਚ ਦਾਝਹਿ=ਸੜਦੇ ਹੋਏ ਵਿਰਲਾਪ ਕਰਦੇ ਹਨ।

## ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ॥੨॥

ਗੁਰਾਂ ਤੋਂ ਬਿਨਾਂ ਉਹ ਮਹਲੁ=ਸਰੂਪ ਨੂੰ ਨਹੀਂ ਜਾਣਦੇ, ਨਾ ਹੀ ਗਿਆਨ ਰੂਪ ਅੰਮ੍ਰਿਤ ਫਲ ਨੂੰ ਪਾਂਦੇ ਹਨ॥ ੨॥

## ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ॥

ਨਾਮ ਜਪਣ ਵਾਲੇ ਗੁਰਮੁਖ ਜਨ ਸ਼ੁਭ ਗੁਣਾਂ ਕਰਕੇ ਹਰੀਆਵਲੇ ਬ੍ਰਹਮੁ=ਬ੍ਰਿੱਛ ਹਨ।

ਅਥਵਾ:- ਗੁਰਮੁਖ ਜਨ ਬ੍ਰਹਮਾ ਨੰਦ ਰੂਪ ਅੰਮ੍ਰਿਤ ਨੂੰ ਪੀ ਕੇ, ਵਾ ਬ੍ਰਹਮ ਦੀ ਪ੍ਰਾਪਤੀ ਕਰਕੇ ਹਰੀਆਵਲਾ=ਅਨੰਦ ਹੋ ਰਹੇ ਹਨ, ਸਹਜਿ ਸੁਭਾਇ=ਸੁਤੇ ਸਿੱਧ ਹੀ ਸੱਚੇ ਵਾਹਿਗੁਰੂ ਵਿਚ ਸੁ+ਭਾਇ=-ਸ੍ਰੇਸ਼ਟ ਪ੍ਰੇਮ ਕਰਦੇ ਹਨ।

## ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ॥

ਉਨ੍ਹਾਂ ਨੇ ਇਕ ਗੁਰਾਂ ਦੇ ਸ਼ਬਦ ਵਿਖੇ ਲਿਵ ਲਗਾ ਕੇ ਰਜੋ ਸਤੋ ਤਮੋ, ਵਾ ਸੁਤ ਵਿੱਤ ਲੋਕ ਈਖਣਾ, ਰੂਪ ਤੀਨਿ=ਤਿੰਨ ਸ਼ਾਖਾਂ (ਟਾਹਣੀਆਂ) ਨਵਿਰਤ ਕਰ ਦਿੱਤੀਆਂ ਹਨ।

ਅਥਵਾ:- ਇਸ ਸਰੀਰ ਰੂਪ ਬ੍ਰਿੱਛ ਨਾਲੋਂ ਰਜੋ ਸਤੋ ਤਮੋ ਰੂਪ ਤਿੰਨ ਟਾਹਣੀਆਂ ਤੋੜਕੇ ਇਕ ਸਬਦਿ= ਬ੍ਰਹਮ ਵਿਖੇ ਲਿਵ ਲਗਾ ਲਈ ਹੈ।

## ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ॥੩॥

ਇਕ ਹਰੀ ਦਾ ਨਾਮ ਵਾ ਗਿਆਨ ਹੀ ਅੰਮ੍ਰਿਤ ਫਲ ਹੈ, ਜਿਸ ਉੱਤੇ ਕਿਰਪਾ ਕਰਦਾ ਹੈ ਉਸਨੂੰ ਆਪ ਹੀ ਖਵਾ ਦੇਂਦਾ ਹੈ॥ ੩॥

## ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ॥

ਜੋ ਬ੍ਰਿਛ ਊਭੇ=ਖੜੇ ਹੀ ਸੁੱਕ ਜਾਂਦੇ ਹਨ, ਨਾ ਉਨ੍ਹਾਂ ਨੂੰ ਫਲ ਲੱਗਦਾ ਹੈ ਨਾ ਹੀ ਤਿਨ੍ਹਾਂ ਦੀ ਛਾਂ ਹੁੰਦੀ ਹੈ।

## ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ॥

ਉਨ੍ਹਾਂ ਬ੍ਰਿੱਛਾਂ ਦੇ ਕੋਲ ਕੋਈ ਬੈਠਦਾ ਨਹੀਂ, ਨਾ ਹੀ ਉਸ ਦੀ ਲੱਕੜ ਦਾ ਕੋਈ ਘਰ ਬਣਦਾ ਹੈ, ਅਤੇ ਨਾ ਹੀ ਕਿਸੇ ਗਿਰਾਉ=ਪਿੰਡ ਦੇ ਕਿਵਾੜ ਦਾ ਕੰਮ ਦੇਂਦਾ ਹੈ।

## ਕਟੀਅਹਿ ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ॥੪॥

ਏਹੋ ਜਿਹੇ ਬ੍ਰਿਛ ਨਿੱਤ ਹੀ ਕੱਟੇ ਜਾਂਦੇ ਤੇ ਜਾਲੀਅਹਿ=ਸਾੜੇ ਜਾਂਦੇ ਹਨ, ਉਨ੍ਹਾਂ ਬ੍ਰਿਛਾਂ ਦੀ ਲੱਕੜ ਦਾ ਕੋਈ ਵਾਜਾ ਨਹੀਂ ਬਣ ਸਕਦਾ, ਇਸ ਕਰਕੇ ਨਾ ਸ਼ਬਦ ਗਾਵਿਆ ਜਾਂਦਾ ਹੈ, ਨਾ ਹੀ ਨਾਮ ਜਪਿਆ ਜਾਂਦਾ ਹੈ।

*ਮਨਮੁਖ ਊਭੇ ਸੁਕਿ ਗਏ*

ਏਸੇ ਤਰ੍ਹਾਂ ਸ਼ੁਭ ਗੁਣਾਂ ਦਾ ਅਭਾਵ ਹੋਣ ਕਰਕੇ ਮਨਮੁਖ ਪੁਰਸ਼ ਖੜ ਸੁੱਕ ਬ੍ਰਿਛ ਵਾਂਗੂੰ ਨਿਕੰਮੇ ਹੋ ਗਏ ਹਨ।

*ਨਾ ਫਲੁ ਤਿੰਨਾ ਛਾਉ॥*

ਨਾ ਉਨ੍ਹਾਂ ਨੂੰ ਗਿਆਨ ਫਲ ਲੱਗਦਾ ਹੈ, ਨਾ ਹੀ ਸ਼ਾਂਤੀ ਰੂਪੀ ਛਾਂ ਹੁੰਦੀ ਹੈ।

*ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ॥*

ਉਨ੍ਹਾਂ ਮਨਮੁਖਾਂ ਦੇ ਕੋਲ ਬੈਠਣਾ ਨਹੀਂ ਚਾਹੀਦਾ , ਕਿਉਂਕਿ ਉਨ੍ਹਾਂ ਨੇ ਗਿਰਾਉ=ਸਤਸੰਗ ਵਿਚ ਜਾ ਕੇ ਸਰੂਪ ਘਰ ਦੀ ਪ੍ਰਾਪਤੀ ਨਹੀਂ ਕੀਤੀ।

*ਕਟੀਅਹਿ ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ॥ ੪॥*

ਉਨ੍ਹਾਂ ਨੂੰ ਜਮ ਰੂਪ ਲੁਹਾਰ ਕੱਟਦਾ ਹੈ ਤੇ ਨਿੱਤ ਹੀ ਨਰਕਾਂ ਦੀ ਅੱਗ ਵਿਚ ਸਾੜਦਾ ਹੈ, ਕਿਉਂਕਿ ਉਨ੍ਹਾਂ ਨੇ ਨਾ ਗੁਰ ਸ਼ਬਦ ਦੀ ਵਿਚਾਰ ਕੀਤੀ ਹੈ, ਨਾ ਹੀ ਪ੍ਰਭੂ ਦਾ ਨਾਮ ਜਪਿਆ ਹੈ॥ ੪॥

## ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ॥

ਪ੍ਰਭੂ ਦੇ ਹੁਕਮ ਵਿਚ ਹੀ ਸਾਰੇ ਜੀਵ ਕਰਮ ਕਮਾਂਦੇ ਹਨ, ਜੇਹੋ ਜੇਹਾ ਕਿਸੇ ਦਾ ਲੇਖ ਮੱਥੇ ਤੇ ਪਿਆ ਹੈ ਤੈਸੇ ਹੀ ਕਰਮਾਂ ਦੇ ਕਰਨ ਵਿਚ ਫਿਰਦੇ ਹਨ।

## ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ॥

ਉਸ ਦੇ ਹੁਕਮ ਵਿਚ ਹੀ ਪ੍ਰਭੂ ਦੇ ਦਰਸ਼ਨ ਦਾ ਦੇਖਣਾ ਹੁੰਦਾ ਹੈ, ਜਿੱਥੇ ਭੇਜਦਾ ਹੈ ਤਿੱਥੇ ਜੀਵ ਜਾਂਦੇ ਹਨ।

## ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ॥ ੫॥

ਉਸ ਦੇ ਹੁਕਮ ਵਿਚ ਹੀ ਹਰਿ ਹਰਿ ਨਾਮ ਮਨ ਵਿਚ ਵਸਦਾ ਹੈ, ਅਤੇ ਹੁਕਮ ਵਿਚ ਹੀ ਸੱਚ ਵਿਖੇ ਸਮਾਂਦਾ ਹੈ॥ ੫॥

## ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ॥

ਜਿਹੜੇ ਬਪੁੜੇ=ਵਿਚਾਰੇ ਹੁਕਮ ਮੰਨਣਾ ਨਹੀਂ ਜਾਣਦੇ ਉਹ ਗਵਾਰ=ਮੂਰਖ ਸੰਸਾਰ ਉਜਾੜ ਵਿਚ ਭੁੱਲੇ ਫਿਰਦੇ ਹਨ।

## ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ॥

ਉਹ ਮਨ ਦੇ ਹੱਠ ਵਾਲੇ ਕਰਮ ਕਮਾਂਦੇ ਹਨ, ਇਸ ਲਈ ਨਿਤ ਨਿਤ=ਨਿਤਾਪ੍ਰਤੀ ਖੁਆਰੁ=ਖਰਾਬ ਹੁੰਦੇ ਹਨ।

## ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ॥ ੬॥

ਉਨ੍ਹਾਂ ਦੇ ਅੰਦਰ ਸ਼ਾਂਤੀ ਨਹੀਂ ਆਉਂਦੀ, ਅਤੇ ਨਾ ਹੀ ਸੱਚ ਵਿਖੇ ਪ੍ਰੇਮ ਲੱਗਦਾ ਹੈ॥ ੬॥

## ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ॥

ਗੁਰੂ ਪਿਆਰਿਆਂ ਵਿਚ ਹੇਤਿ=ਪ੍ਰੇਮ ਕਰਨ ਨਾਲ ਵਾ ਗੁਰਾਂ ਨਾਲ ਹਿੱਤ ਪਿਆਰ ਕਰਨੇ ਸੇ ਗੁਰਮੁਖਾਂ ਦੇ ਮੂੰਹ ਦਰਗਾਹ ਵਿਚ ਸੋਭਦੇ ਹਨ।

## ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ॥

ਸੱਚੀ ਭਗਤੀ ਕਰਦੇ ਹੋਏ ਸੱਚ ਵਿਖੇ ਰੱਤੇ ਰਹਿੰਦੇ ਹਨ ਇਸ ਲਈ ਉਹ ਸੱਚੇ ਦਰਬਾਰ ਵਿਚ ਸਚਿਆਰ ਹੁੰਦੇ ਹਨ।

## ਆਏ ਸੇ ਪਰਵਾਣੁ ਹੈ ਸਭ ਕੁਲ ਕਾ ਕਰਹਿ ਉਧਾਰੁ॥੭॥

ਉਹ ਦੁਨੀਆਂ ਵਿਚ ਆਏ ਹੋਏ ਪ੍ਰਮਾਨੀਕ ਹਨ, ਉਹ ਆਪਣੀਆਂ ਸਾਰੀਆਂ ਕੁਲਾਂ ਦਾ ਉਧਾਰ ਕਰ ਲੈਂਦੇ ਹਨ॥ ੭॥

## ਸਭ ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨ ਕੋਇ॥

ਪ੍ਰਭੂ ਦੀ ਨਿਗਾਹ ਵਿਚ ਹੀ ਸਾਰੇ ਜੀਵ ਕਰਮ ਕਮਾਂਦੇ ਹਨ, ਉਸ ਦੀ ਨਜ਼ਰ ਤੋਂ ਬਾਹਰ ਕੋਈ ਭੀ ਨਹੀਂ ਹੈ।

## ਜੈਸੀ ਨਦਰਿ ਕਰਿ ਦੇਖੈ ਸਚਾ ਤੈਸਾ ਹੀ ਕੋ ਹੋਇ॥

ਉਹ ਸੱਚਾ ਜੇਹੋ ਜੇਹੀ ਨਜ਼ਰ ਕਰਕੇ ਕਿਸੇ ਵੱਲ ਦੇਖਦਾ ਹੈ, ਉਹ ਕੋਈ ਉਸੇ ਤਰ੍ਹਾਂ ਦਾ ਹੋ ਜਾਂਦਾ ਹੈ।

## ਨਾਨਕ ਨਾਮਿ ਵਡਾਈਆ ਕਰਮਿ ਪਰਾਪਤਿ ਹੋਇ॥੮॥੩॥੨੦॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਨਾਮ ਜਪਣ ਦੀਆਂ ਵਡਿਆਈਆਂ ਪੂਰਬਲੇ ਕਰਮਾਂ ਕਰਕੇ ਪ੍ਰਾਪਤ ਹੁੰਦੀਆਂ ਹਨ॥ ੮ ॥ ੩॥ ੨੦॥

## ਸਿਰੀਰਾਗੁ ਮਹਲਾ ੩॥

## ਗੁਰਮੁਖਿ ਨਾਮੁ ਧਿਆਈਐ ਮਨਮੁਖਿ ਬੂਝ ਨ ਪਾਇ॥

ਗੁਰਮੁਖ ਜਨ ਗੁਰਮੁਖਤਾ ਦੁਆਰੇ ਨਾਮ ਨੂੰ ਧਿਆਉਂਦੇ ਹਨ, ਅਤੇ ਮਨਮੁਖ ਪੁਰਸ਼ ਮਨਮੁਖਤਾ ਕਰਕੇ ਨਾਮ ਜਪਣ ਦੀ ਸਮਝ ਨਹੀਂ ਪਾਂਦੇ।

## ਗੁਰਮੁਖਿ ਸਦਾ ਮੁਖ ਊਜਲੇ ਹਰਿ ਵਸਿਆ ਮਨਿ ਆਇ॥

ਗੁਰਮੁਖਾਂ ਦੇ ਮੂੰਹ ਸਦਾ ਹੀ ਉੱਜਲੇ ਹਨ, ਕਿਉਂਕਿ ਉਨ੍ਹਾਂ ਦੇ ਮਨ ਵਿਚ ਹਰੀ ਆ ਵਸਿਆ ਹੈ।

## ਸਹਜੇ ਹੀ ਸੁਖੁ ਪਾਈਐ ਸਹਜੇ ਰਹੈ ਸਮਾਇ॥੧॥

ਗੁਰਮੁਖ ਸਹਜੇ=ਗਿਆਨ ਕਰਕੇ ਹੀ ਸੁਖ ਪਾਂਦੇ ਹਨ, ਸਹਜੇ=ਗਿਆਨ ਕਰਕੇ ਹੀ ਪ੍ਰਮੇਸ਼ਰ ਵਿਚ ਅਭੇਦ ਹੋ ਰਹਿੰਦੇ ਹਨ॥ ੧॥

## ਭਾਈ ਰੇ ਦਾਸਨਿ ਦਾਸਾ ਹੋਇ॥

ਹੇ ਭਾਈ! ਦਾਸਾਂ ਦਾ ਦਾਸ ਹੋ ਕੇ ਰਹਿਣਾ ਕਰ।

**ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ॥ ੧॥ ਰਹਾਉ॥**

ਗੁਰੂ ਦੀ ਸੇਵਾ ਕਰਨੀ ਹੀ ਗੁਰ ਭਗਤਿ=ਵੱਡੀ ਭਗਤੀ ਹੈ, ਪਰ ਇਸਨੂੰ ਕੋਈ ਵਿਰਲਾ ਪਾਂਦਾ ਹੈ॥ ੧॥ ਰਹਾਉ॥

**ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ॥**

ਜੇਹੜੀਆਂ ਸਤਿਗੁਰਾਂ ਦੀ ਭਾਇ=ਆਗਿਆ ਵਾ ਪ੍ਰੇਮ ਵਿਖੇ ਚਲਦੀਆਂ ਹਨ, ਉਨ੍ਹਾਂ ਸੁਹਾਗਣੀਆਂ ਨੂੰ ਸਦਾ ਹੀ ਸੁਹਾਗੁ=ਆਨੰਦ ਹੈ।

**ਸਦਾ ਪਿਰੁ ਨਿਹਚਲੁ ਪਾਈਐ ਨਾ ਉਹ ਮਰੈ ਨ ਜਾਇ॥**

ਉਹ ਸਦਾ ਹੀ ਨਿਸਚਲ ਪਤੀ ਨੂੰ ਪਾਂਦੀਆਂ ਹਨ, ਉਹ ਪਤੀ ਨਾ ਮਰਦਾ ਹੈ, ਨਾ ਜੰਮਦਾ ਹੈ।

**ਸਬਦਿ ਮਿਲੀ ਨਾ ਵੀਛੁੜੈ ਪਿਰ ਕੈ ਅੰਕਿ ਸਮਾਇ॥ ੨॥**

ਜਿਹੜੀ ਇਸਤ੍ਰੀ ਸ਼ਬਦ ਦੀ ਕਮਾਈ ਕਰਕੇ ਮਿਲੀ ਹੈ, ਉਹ ਪਤੀ ਦੇ ਅੰਕਿ=ਸਰੂਪ ਵਿਚ ਅਜੇਹੀ ਸਮਾਈ ਹੈ ਜੋ ਕਦੇ ਵੀ ਨਹੀਂ ਵਿਛੁੜਦੀ॥ ੨॥

**ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ॥**

ਨਿਰਮਲ ਹਰੀ ਅਤਿ=ਬੜਾ ਉੱਜਲ ਹੈ, ਗੁਰ ਕਿਰਪਾ ਤੋਂ ਬਿਨਾਂ ਉਹ ਨਹੀਂ ਪਾਇਆ ਜਾਂਦਾ। ਵਾ ਹਰੀ ਅਤੀ ਨਿਰਮਲ ਤੋਂ ਨਿਰਮਲ ਹੈ।

ਅਥਵਾ:- ਕਾਲੀ ਲੋਈ ਪਵਿੱਤ੍ਰ ਤਾਂ ਹੈ ਪਰ ਉੱਜਲੀ ਨਹੀਂ, ਪਰ ਉਹ ਹਰੀ ਨਿਰਮਲੁ=ਪਵਿੱਤ੍ਰ ਹੈ ਤੇ ਅਤੀ ਉੱਜਲ ਭੀ ਹੈ।

**ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ॥**

ਪਾਠਾਂ ਦੇ ਪੜ੍ਹਨ ਵਾਲੇ ਭੀ ਨਹੀਂ ਬੁੱਝ ਸਕਦੇ, ਭੇਖੀ ਪੁਰਸ਼ ਸਭ ਭਰਮ ਵਿਖੇ ਭੁੱਲੇ ਹੋਏ ਹਨ।

ਯਥਾ:- ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥

(ਸੋਰਠਿ ਮਹਲਾ ੫, ਪੰਨਾ ੬੪੧)

**ਗੁਰਮਤੀ ਹਰਿ ਸਦਾ ਪਾਇਆ ਰਸਨਾ ਹਰਿ ਰਸੁ ਸਮਾਇ॥ ੩॥**

ਜਿਨ੍ਹਾਂ ਗੁਰਮਤੀਆਂ ਦੀ ਰਸਨਾਂ ਹਰੀ ਰਸ ਵਿਖੇ ਸਮਾ ਰਹੀ ਹੈ, ਉਨ੍ਹਾਂ ਨੇ ਸਦਾ=ਨਿੱਤ ਰੂਪ ਹਰੀ ਨੂੰ ਪਾਇਆ ਹੈ॥ ੩॥

**ਮਾਇਆ ਮੋਹੁ ਚੁਕਾਇਆ ਗੁਰਮਤੀ ਸਹਜਿ ਸੁਭਾਇ॥**

ਗੁਰਮਤੀਆਂ ਨੇ ਮਾਇਆ ਦਾ ਮੋਹ ਚੁਕਾਇਆ=ਦੂਰ ਕਰ ਦਿੱਤਾ ਹੈ, ਅਤੇ ਸਹਜਿ ਸੁਭਾਇ=ਸ਼ਾਂਤੀ ਸੁਭਾਅ ਧਾਰਨ ਕੀਤਾ ਹੈ।

ਅਥਵਾ:- ਗੁਰਮਤੀਆਂ ਨੇ ਸਹਜਿ ਸੁਭਾਇ=ਸੁਤੇ ਸਿੱਧ ਹੀ ਮਾਇਆ ਦਾ ਮੋਹ ਦੂਰ ਕਰ ਦਿੱਤਾ ਹੈ।

[ਪੰਨਾ ੬੭]

## ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ ॥

ਗੁਰ ਸ਼ਬਦ ਤੋਂ ਬਿਨਾਂ ਸਾਰਾ ਜਗਤ ਦੁਖੀ ਹੋਇਆ ਫਿਰਦਾ ਹੈ, ਮਨਮੁਖਾਂ ਨੂੰ ਤਾਂ ਮਾਇਆ ਰੂਪ ਸੱਪਣੀ ਖਾ ਗਈ ਹੈ।

## ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ ॥ ੪ ॥

ਗੁਰ ਸ਼ਬਦ ਦੁਆਰਾ ਵਾਹਿਗੁਰੂ ਨਾਮ ਧਿਆਈਏ, ਤਾਂ ਸਚੇ ਸਬਦੇ=ਬ੍ਰਹਮ ਵਿਚ ਅਭੇਦ ਹੁੰਦਾ ਹੈ ॥ ੪ ॥

## ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ ॥

੮੪ ਸਿੱਧ ਵੀ ਮਾਇਆ ਵਿਚ ਭੁੱਲੇ ਫਿਰਦੇ ਹਨ, ਕਿਸੀ ਨੇ ਪੁੱਛਿਆ ਆਪ ਜੀ ਨੇ ਕਿਵੇਂ ਜਾਣਿਆਂ ਹੈ?

ਉੱਤਰ:- ਅਨੁਮਾਨ ਪ੍ਰਮਾਣ ਕਰਕੇ ਜਾਣਿਆਂ ਹੈ।

ਕਿਉਂਕਿ ਉਨ੍ਹਾਂ ਦੀ ਸੁਭਾਵਕ ਸਮਾਧੀ ਨਹੀਂ ਲਗਦੀ ਬੜੇ ਜਤਨਾਂ ਨਾਲ ਉਹ ਸਮਾਧੀ ਲਗਾਂਦੇ ਹਨ।

## ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ ॥

ਸਮਾਨ ਰੂਪ ਨਾਲ ਮਾਇਆ ਤਿੰਨਾਂ ਲੋਕਾਂ ਵਿਚ ਵਿਆਪ ਰਹੀ ਹੈ, ਪਰ ਸਿੱਧਾਂ ਨੂੰ ਵਾ ਮਨਮੁਖਾਂ ਨੂੰ ਅਧਿਕ=ਵਿਸ਼ੇਸ਼ ਰੂਪ ਨਾਲ ਲੰਪਟ ਹੋ ਰਹੀ ਹੈ।

## ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ ॥ ੫ ॥

ਗੁਰੂ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ, ਅਤੇ ਨਾ ਹੀ ਮਾਇਆ ਦੀ ਦੁਬਿਧਾ ਜਾਂਦੀ ਹੈ ॥ ੫ ॥

## ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ ॥

*ਪ੍ਰਸ਼ਨ:-* ਮਾਇਆ ਕਿਸਨੂੰ ਕਹਿੰਦੇ ਹਨ, ਅਤੇ ਮਾਇਆ ਕੀ ਕਰਮ ਕਮਾਂਦੀ ਹੈ? *ਗੁਰ ਉੱਤਰ:-*

## ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ ॥

ਦੁੱਖ ਤੇ ਸੁਖ ਇਹ ਅੰਤਹਕਰਨ ਦੇ ਧਰਮ ਹਨ, ਪਰ ਇਹ ਜੀਵ ਭ੍ਰਾਂਤੀ ਕਰਕੇ ਆਖਦਾ ਹੈ ਮੈਂ ਦੁੱਖ ਸੁੱਖ ਵਿਖੇ ਬੱਧਾ ਹੋਇਆ ਹਾਂ, ਮੈਂ ਦੁਖੀ ਹਾਂ, ਮੈਂ ਸੁਖੀ ਹਾਂ, ਇਸੇ ਭ੍ਰਾਂਤੀ ਦਾ ਨਾਂ ਮਾਇਆ ਹੈ, ਹੰਗਤਾ ਮਮਤਾ ਦੇ ਸਹਿਤ ਜਿਹੜੇ ਕਰਮ ਕਮਾ ਰਿਹਾ ਹੈ ਇਹ ਮਾਇਆ ਹੀ ਕਰਮ ਕਮਾ ਰਹੀ ਹੈ।

## ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ ॥ ੬ ॥

ਗੁਰ ਸ਼ਬਦ ਤੋਂ ਬਿਨਾਂ ਇਹ ਭਰਮ ਦੂਰ ਨਹੀਂ ਹੁੰਦਾ, ਅਤੇ ਨਾ ਹੀ ਹਿਰਦੇ ਵਿਚੋਂ ਹੰਗਤਾ ਮਮਤਾ ਜਾਂਦੀ ਹੈ ॥ ੬ ॥

## ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ ॥

ਪ੍ਰੀਤੀ ਤੋਂ ਬਿਨਾਂ ਵਾਹਿਗੁਰੂ ਦੀ ਭਗਤੀ ਨਹੀਂ ਹੋ ਸਕਦੀ, ਅਤੇ ਗੁਰ ਸ਼ਬਦ ਤੋਂ ਬਿਨਾਂ ਸਰੂਪ ਥਾਂ ਨੂੰ ਨਹੀਂ ਪਾ ਸਕੀਦਾ।

ਅਥਵਾ:- ਪ੍ਰੀਤੀ ਤੋਂ ਬਿਨਾਂ ਗੁਰ ਸ਼ਬਦ ਨਹੀਂ ਮਿਲਦਾ, ਗੁਰ ਸ਼ਬਦ ਤੋਂ ਬਿਨਾਂ ਭਗਤੀ ਨਹੀਂ ਹੁੰਦੀ, ਭਗਤੀ ਤੋਂ ਬਿਨਾਂ ਸਰੂਪ ਥਾਂ ਨੂੰ ਨਹੀਂ ਪਾਂਵਦਾ।

**ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ ॥**

ਗੁਰ ਸ਼ਬਦ ਦੁਆਰਾ ਹੰਗਤਾ ਮਮਤਾ ਨੂੰ ਮਾਰਨਾ ਕਰੀਏ ਤਾਂ ਮਾਇਆ ਦਾ ਕਾਰਜ ਰੂਪ ਜੋ ਪੰਜ ਪ੍ਰਕਾਰ ਦਾ ਭਰਮ ਹੈ ਉਹ ਦੂਰ ਹੋ ਜਾਂਦਾ ਹੈ।

**ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ ॥ ੭ ॥**

ਗੁਰਮੁਖਿ=ਗੁਰਾਂ ਦੁਆਰੇ ਪ੍ਰਭੂ ਦੇ ਨਾਮ ਪਦਾਰਥ ਨੂੰ ਪਾਈਏ, ਤਾਂ ਸੁਭਾਵਕ ਹੀ ਸਹਜਿ=ਗਿਆਨ ਹੁੰਦਾ ਹੈ॥ ੭॥

**ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥**

ਗੁਰੂ ਤੋਂ ਬਿਨਾਂ ਸ਼ੁਭ ਗੁਣਾਂ ਦੀ ਪਛਾਣ ਨਹੀਂ ਜਾਣੀ ਜਾਂਦੀ, ਅਤੇ ਸ਼ੁਭ ਗੁਣਾਂ ਤੋਂ ਬਿਨਾਂ ਭਗਤੀ ਕਬੂਲ ਨਹੀਂ ਹੁੰਦੀ।

**ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ ॥**

ਭਗਤਾਂ ਦੇ ਪਿਆਰੇ ਹਰੀ ਦਾ ਨਾਮ ਮਨ ਵਿਚ ਵਸਿਆ, ਤਾਂ ਉਹ ਪ੍ਰਭੂ ਸੁਭਾਵਕ ਹੀ ਮਿਲ ਪਿਆ।

**ਨਾਨਕ ਸਬਦੇ ਹਰਿ ਸਾਲਾਹੀਐ ਕਰਮਿ ਪਰਾਪਤਿ ਹੋਇ ॥ ੮ ॥ ੪ ॥ ੨੧ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਗੁਰ ਉਪਦੇਸ਼ ਦੁਆਰਾ ਹਰੀ ਦੀ ਸ਼ਲਾਘਾ ਕਰੀਏ, ਤਾਂ ਉਸ ਦੀ ਕਰਮਿ=ਕਿਰਪਾ ਪ੍ਰਾਪਤ ਹੁੰਦੀ ਹੈ॥ ੮॥ ੪॥ ੨੧॥

## ਸਿਰੀਰਾਗੁ ਮਹਲਾ ੩ ॥

**ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ ॥**

ਮੇਰੇ ਪ੍ਰਭੂ ਨੇ ਆਪ ਹੀ ਮਾਇਆ ਦੇ ਮੋਹ ਨੂੰ ਪੈਦਾ ਕੀਤਾ ਹੈ, ਅਤੇ ਉਸ ਨੇ ਆਪ ਹੀ ਜੀਵਾਂ ਨੂੰ ਮਾਇਆ ਦੇ ਭਰਮ ਵਿਚ ਭੁਲਾ ਦਿੱਤਾ ਹੈ।

**ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ ॥**

ਮਨਮੁਖ ਸਕਾਮ ਕਰਮਾਂ ਨੂੰ ਤਾਂ ਕਰਦੇ ਹਨ, ਪਰ ਵਾਹਿਗੁਰੂ ਨੂੰ ਨਹੀਂ ਬੁੱਝਦੇ, ਇਸ ਕਰਕੇ ਆਪਣੇ ਅਮੋਲਕ ਜਨਮ ਨੂੰ ਬਿਅਰਥ ਗਵਾ ਰਹੇ ਹਨ।

ਅਥਵਾ:- ਮਨਮੁਖ ਪੁਰਸ਼ ਕਰਮਾਂ ਨੂੰ ਤਾਂ ਕਰਦੇ ਹਨ ਪਰ ਉਸ ਦਾ ਫਲ ਨਹੀਂ ਬੁੱਝਦੇ ਕਿ ਜੋ ਮੈਂ ਕਰਮ ਕਰਨ ਲੱਗਾ ਹਾਂ ਇਸ ਦਾ ਫਲ ਕੀ ਭੋਗਣਾ ਪਵੇਗਾ।

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥ ੧ ॥**

ਗੁਰਬਾਣੀ ਹੀ ਇਸ ਸੰਸਾਰ ਵਿਚ ਜੀਵ ਨੂੰ ਚਾਨਣੁ=ਗਿਆਨ ਦੇਣ ਵਾਲੀ ਹੈ, ਕਰਮਿ=ਪੂਰਬਲਿਆਂ ਕਰਮਾਂ ਦੀ ਮਦਦ ਨਾਲ ਅਥਵਾ- ਗੁਰਾਂ ਦੀ ਕਰਮਿ=ਕਿਰਪਾ ਨਾਲ ਇਹ ਗੁਰਬਾਣੀ ਮਨ ਵਿਚ ਆ ਵਸਦੀ ਹੈ॥ ੧॥

## ਮਨ ਰੇ ਨਾਮੁ ਜਪਹੁ ਸੁਖੁ ਹੋਇ॥

ਹੇ ਮਨ! ਵਾਹਿਗੁਰੂ ਨਾਮ ਨੂੰ ਜਪ ਤਾਂ ਤੈਨੂੰ ਸੁੱਖ ਪ੍ਰਾਪਤ ਹੋਵੇਗਾ।

## ਗੁਰੁ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ॥੧॥ ਰਹਾਉ॥

ਪੂਰਿਆਂ ਗੁਰਾਂ ਦੀ ਸ਼ਲਾਘਾ ਕਰੀਏ, ਤਾਂ ਉਹ ਪ੍ਰਭੂ ਸਹਜਿ=ਸੁਭਾਵਕ ਹੀ ਆ ਮਿਲਦਾ ਹੈ॥ ੧॥ ਰਹਾਉ॥

## ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ॥

ਜਿਸ ਵੇਲੇ ਹਰੀ ਦੇ ਚਰਨਾਂ ਨਾਲ ਚਿੱਤ ਲਾਇਆ, ਤਾਂ ਭਰਮ ਦੂਰ ਹੋ ਗਿਆ, ਅਤੇ ਜਮਾਂ ਦਾ ਭਉ-ਭਾਗਿਆ=ਡਰ ਵੀ ਦੌੜ ਗਿਆ।

## ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ॥

ਗੁਰਮੁਖ ਹੋ ਕੇ ਗੁਰ ਸ਼ਬਦ ਦੀ ਕਮਾਈ ਕਰੀਏ, ਤਾਂ ਹਰੀ ਮਨ ਵਿਚ ਆ ਵਸਦਾ ਹੈ।

## ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ॥੨॥

ਅੰਤਹਕਰਨ ਰੂਪ ਘਰ ਵਿਖੇ ਮਹਲਿ ਸਚਿ=ਸੱਚੇ ਸਰੂਪ ਵਿਚ ਅਭੇਦ ਹੋਈਏ, ਤਾਂ ਜਮਕਾਲ ਇਸਨੂੰ ਖਾ ਨਹੀਂ ਸਕੇਗਾ॥ ੨॥

## ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥

ਦੇਖੋ! ਨਾਮਦੇਵ ਛੀਂਬਾ ਜਾਤਿ ਦਾ ਸੀ, ਕਬੀਰ ਜੁਲਾਹਾ ਜਾਤੀ ਦਾ ਸੀ, ਇਨ੍ਹਾਂ ਨੇ ਭੀ ਪੂਰਿਆਂ ਗੁਰਾਂ ਦੀ ਕਿਰਪਾ ਨਾਲ ਗਤਿ ਪਾਈ=ਮੁਕਤੀ ਪਾਈ ਹੈ।

## ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥

ਉਹ ਬ੍ਰਹਮ ਦੇ ਬੇਤੇ=ਜਾਨਣ ਵਾਲੇ ਹੋ ਕੇ ਸਾਰਿਆਂ ਵਿਚ ਸਬਦੁ=ਬ੍ਰਹਮ ਨੂੰ ਹੀ ਪਛਾਣਦੇ ਹਨ, ਉਨ੍ਹਾਂ ਨੇ ਜਾਤੀ ਦੀ ਹਉਮੈ ਸਭ ਗਵਾ ਦਿੱਤੀ ਹੈ।

## ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥੩॥

ਅੱਜ ਉਨ੍ਹਾਂ ਦੀ ਬਾਣੀ ਨੂੰ ਦੇਵਤੇ ਮਨੁੱਖ ਬ੍ਰਾਹਮਣ ਆਦਿਕ ਸਭ ਰਾਗ ਵਿਚ ਪਾ ਕੇ ਗਾਉਂਦੇ ਹਨ, ਹੇ ਭਾਈ! ਉਨ੍ਹਾਂ ਦੇ ਜਸ ਨੂੰ ਕੋਈ ਨਹੀਂ ਮੇਟਦਾ।

ਅਥਵਾ:- ਹੇ ਭਾਈ! ਉਨ੍ਹਾਂ ਨੂੰ ਕੋਈ ਨਹੀਂ ਰੋਕਦਾ॥ ੩॥

## ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਭਾਉ ਨ ਜਾਣੈ॥

ਹਰਨਾਖਸ਼ ਦੈਂਤ ਦਾ ਪੁਤ੍ਰ ਜੋ ਪ੍ਰਹਿਲਾਦ ਭਗਤ ਹੈ, ਉਹ ਕੁਝ ਕਰਮ ਧਰਮ ਕਰਨੇ ਨਹੀਂ ਸੀ ਜਾਣਦਾ, ਅਤੇ ਨਾ ਹੀ ਸੰਜਮ ਆਦਿਕ ਸਾਧਨਾਂ ਦੇ ਕਰਨ ਵਿਚ ਪੜੈ=ਪਿਆ ਹੋਇਆ ਸੀ, ਪਰ ਉਸ ਵਿਚ ਇਕ ਏਹੋ ਵਿਸ਼ੇਸ਼ਤਾ ਸੀ ਕਿ ਉਹ ਦ੍ਵੈਤ ਭਾ ਨੂੰ ਨਹੀਂ ਜਾਣਦਾ ਸੀ।

**ਸਤਿਗੁਰੁ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ॥**

ਪ੍ਰਹਿਲਾਦ ਦੇ ਸਤਿਗੁਰੂ ਜੋ ਨਾਰਦ ਮੁਨੀ ਜੀ ਹਨ, ਉਨ੍ਹਾਂ ਨਾਲ ਮਿਲਣ ਕਰਕੇ ਉਸ ਦਾ ਮਨ ਨਿਰਮਲੁ=ਸ਼ੁੱਧ ਹੋ ਗਿਆ ਸੀ, ਅਤੇ ਰਾਤ ਦਿਨ ਇਕ ਨਾਮ ਨੂੰ ਕਥਨ ਕਰਦਾ ਸੀ।

**ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ॥ ੪॥**

ਇਕ ਨਾਮ ਨੂੰ ਪੜ੍ਹਦਾ ਸੀ, ਇਕ ਨਾਮ ਨੂੰ ਹੀ ਬੁੱਝਦਾ ਸੀ, ਦੂਜਾ ਹੋਰ ਕੁਝ ਜਾਣਦਾ ਨਹੀਂ ਸੀ॥ ੪॥

**ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ॥**

ਖਟੁ ਦਰਸਨ=ਛੇ ਭੇਖ, ਜੋਗੀ, ਤੇ ਸੰਨਿਆਸੀ ਆਦਿਕ ਸਾਰੇ ਹੀ ਗੁਰਾਂ ਤੋਂ ਬਿਨਾਂ ਭਰਮ ਵਿਖੇ ਭੁੱਲ ਰਹੇ ਹਨ।

**ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ॥**

ਜਾਂ ਸਤਿਗੁਰਾਂ ਨੂੰ ਸੇਵਣਗੇ, ਤੇ ਹਰਿ ਜੀ ਨੂੰ ਮਨ ਵਿਚ ਵਸਾਣਗੇ ਤਾਂ ਹੀ ਮੁਕਤੀ ਦੀ ਮਰਯਾਦਾ ਨੂੰ ਪਾਉਣਗੇ।

**ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ॥ ੫॥**

ਜਿਸ ਦਾ ਸੱਚੀ ਬਾਣੀ ਨਾਲ ਚਿੱਤ ਲੱਗਦਾ ਹੈ, ਉਸ ਦਾ ਜੰਮਣਾ ਮਰਨਾ ਰਹਿ ਜਾਂਦਾ ਹੈ॥ ੫॥

**ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ॥**

ਗੁਰ ਉਪਦੇਸ਼ ਤੋਂ ਬਿਨਾਂ ਪੰਡਿਤ ਭੀ ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਭਰਮ ਵਿਚ ਭੁੱਲੇ ਹੋਏ ਵਾਦੁ ਵਖਾਣਿਹ=ਝਗੜਿਆਂ ਨੂੰ ਕਥਨ ਕਰਦੇ ਹਨ।

**ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ॥**

ਉਨ੍ਹਾਂ ਨੂੰ ਚੁਰਾਸੀ ਲੱਖ ਜੂਨੀਆਂ ਦਾ ਫੇਰੁ=ਚੱਕਰ ਪਿਆ ਹੈ, ਉਹ ਗੁਰ ਸ਼ਬਦ ਤੋਂ ਬਿਨਾਂ ਮੁਕਤੀ ਨਹੀਂ ਪਾਂਦੇ।

**ਜਾ ਨਾਉ ਚੇਤੈ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ॥ ੬॥**

ਜਾਂ ਪ੍ਰਮੇਸ਼ਰ ਕਿਰਪਾ ਕਰਕੇ ਸਤਿਗੁਰਾਂ ਦੇ ਮੇਲ ਨਾਲ ਮਿਲਾ ਦੇਵੇ, ਤਾਂ ਵਾਹਿਗੁਰੂ ਨਾਮ ਨੂੰ ਚੇਤਦਾ ਹੈ, ਜਾਂ ਨਾਮ ਨੂੰ ਚੇਤੇ ਤਾਂ ਹੀ ਮੁਕਤੀ ਦੀ ਮਰਯਾਦਾ ਨੂੰ ਪਾਂਦਾ ਹੈ॥ ੬॥

[ਪੰਨਾ ੬੮]

**ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ॥**

ਸਤਸੰਗਤ ਵਿਖੇ ਜਾਂਦਿਆਂ ਜਾਂ ਸੁਭਾਇਮਾਨ ਸਤਿ ਗੁਰਦੇਵ ਜੀ ਮਿਲ ਪੈਣ, ਤਾਂ ਹਰੀ ਨਾਮ ਦਾ ਸਿਮਰਨ ਕਰਨਾ ਉਪਜਦਾ ਹੈ।

**ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ॥**

ਆਪਾ ਭਾ ਹੰਕਾਰ ਨੂੰ ਗਵਾ ਕੇ ਮੈਂ ਆਪਣਾ ਮਨ ਤਨ ਸਤਿਗੁਰਾਂ ਨੂੰ ਅਰਪਦਾ ਭਾਵ ਭੇਟਾਂ ਕਰਦਾ ਹਾਂ,

ਅਤੇ ਸਤਿਗੁਰਾਂ ਦੇ ਭਾਏ=ਭਾਣੇ ਅਨੁਸਾਰ ਚਲਦਾ ਹਾਂ।

**ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿ ਹਰਿ ਸੇਤੀ ਚਿਤੁ ਲਾਏ ॥੭॥**

ਮੈਂ ਆਪਣੇ ਸਤਿਗੁਰਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ, ਜਿਹੜੇ ਗੁਰੂ ਹਰੀ ਨਾਲ ਚਿੱਤ ਲਗਾ ਦਿੰਦੇ ਭਾਵ ਜੋੜ ਦਿੰਦੇ ਹਨ॥ ੭॥

**ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ॥**

ਜੋ ਬ੍ਰਹਮ ਨੂੰ ਬਿੰਦੇ=ਜਾਣਦਾ ਹੈ, ਅਤੇ ਹਰੀ ਦੇ ਰੰਗਿ=ਪ੍ਰੇਮ ਵਾ ਆਨੰਦ ਵਿਚ ਰੱਤਾ ਰਹਿੰਦਾ ਹੈ ਅਸਲੀ ਬ੍ਰਾਹਮਣ ਓਹੀ ਹੈ।

**ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ ਗੁਰਮੁਖਿ ਵਿਰਲੈ ਜਾਤਾ॥**

ਪ੍ਰਭੂ ਨੇੜੇ ਹੀ ਵਸ ਰਿਹਾ ਹੈ, ਪ੍ਰਸ਼ਨ ਕਿੱਥੇ ਵੱਸ ਰਿਹਾ ਹੈ?

*ਉੱਤਰ:-* ਸਾਰਿਆਂ ਘਟਾਂ ਅੰਦਰ ਵੱਸ ਰਿਹਾ ਹੈ। ਪਰ ਕਿਸੇ ਵਿਰਲੇ ਗੁਰਮੁਖ ਨੇ ਹੀ ਗੁਰਾਂ ਦੁਆਰੇ ਜਾਤਾ=ਜਾਣਿਆ ਹੈ। *ਯਥਾ:-* ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥

**ਨਾਨਕ ਨਾਮੁ ਮਿਲੈ ਵਡਿਆਈ ਗੁਰ ਕੈ ਸਬਦਿ ਪਛਾਤਾ॥੮॥੫॥੨੨॥**

ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਦੇ ਉਪਦੇਸ਼ ਦੁਆਰਾ ਜਿਸ ਨੇ ਨਾਮ ਜਪਣਾ ਪਛਾਣਿਆ ਹੈ ਉਸ ਨੂੰ ਵਡਿਆਈ ਮਿਲਦੀ ਹੈ॥ ੮॥ ੫॥ ੨੨॥

## ਸਿਰੀਰਾਗੁ ਮਹਲਾ ੩ ॥

**ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ॥**

ਸਾਰੀ ਸ੍ਰਿਸ਼ਟੀ ਸਹਜੈ=ਸੁਖ ਨੂੰ, ਵਾ:-ਗਿਆਨ ਨੂੰ ਚਾਹੁੰਦੀ ਹੈ, ਪਰ ਗੁਰੂ ਤੋਂ ਬਿਨਾਂ ਗਿਆਨ ਪਾਇਆ ਨਹੀਂ ਜਾਂਦਾ।

**ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ॥**

ਪੰਡਿਤ ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਤੇ ਜੋਤਸ਼ੀ ਜੋਤਸ਼ ਨੂੰ ਲਗਾ ਲਗਾ ਕੇ ਥੱਕ ਗਏ ਹਨ, ਭੇਖੀ ਪੁਰਸ਼ ਭੇਖ ਦੇ ਭਰਮ ਵਿਖੇ ਭੁੱਲੇ ਫਿਰਦੇ ਹਨ।

**ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ॥੧॥**

ਜਿਸ ਨੂੰ ਗੁਰੂ ਭੇਟੇ=ਮਿਲੇ ਹਨ ਉਸ ਨੇ ਸਹਜੁ=ਸੁਖ ਵਾ ਗਿਆਨ ਪਾਇਆ ਹੈ, ਰਜਾਇ=ਪ੍ਰਮੇਸ਼ਰ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਗੁਰੂ ਮਿਲਦੇ ਹਨ॥ ੧॥

**ਭਾਈ ਰੇ ਗੁਰ ਬਿਨੁ ਸਹਜੁ ਨ ਹੋਇ॥**

ਹੇ ਭਾਈ! ਗੁਰੂ ਤੋਂ ਬਿਨਾਂ ਸਹਜੁ=ਸੁਖ ਵਾ ਗਿਆਨ ਪ੍ਰਾਪਤ ਨਹੀ ਹੁੰਦਾ।

**ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ॥੧॥ ਰਹਾਉ॥**

ਗੁਰਾਂ ਦੇ ਸ਼ਬਦ ਤੋਂ ਹੀ ਸਹਜੁ=ਗਿਆਨ ਪੈਦਾ ਹੁੰਦਾ ਹੈ, ਗਿਆਨ ਦੁਆਰਾ ਹੀ ਉਸ ਸੱਚੇ ਹਰੀ ਨੂੰ

ਪਾਇਆ ਹੈ॥ ੧॥ ਰਹਾਉ॥

## ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ॥

ਸਹਜੇ=ਸ਼ਾਂਤੀ ਵਿਚ, ਵਾ ਸਮਾਨ ਗਿਆਨ ਦੁਆਰਾ ਪ੍ਰਮੇਸ਼ਰ ਦਾ ਜਸ ਗਾਵਿਆ 'ਥਾਇ ਪਵੈ'=ਕਬੂਲ ਪੈਂਦਾ ਹੈ। ਬਿਨੁ ਸਹਜੈ=ਸ਼ਾਂਤੀ ਤੋਂ ਬਿਨਾਂ, ਵਾ ਸਮਾਨ ਗਿਆਨ ਤੋਂ ਬਿਨਾਂ ਜਿੰਨੀ ਭੀ ਕਥਨੀ ਕਰਨੀ ਹੈ ਸਭ ਬਾਦਿ=ਬਿਅਰਥ ਹੈ।

## ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ॥

ਸਹਜੇ=ਸ਼ਾਂਤੀ ਤੋਂ, ਵਾ ਸਮਾਨ ਗਿਆਨ ਤੋਂ ਭਗਤੀ ਪੈਦਾ ਹੁੰਦੀ ਹੈ, ਸਹਜਿ=ਸ਼ਾਂਤੀ ਤੋਂ ਹੀ ਪ੍ਰੇਮ ਤੇ ਵੈਰਾਗ ਮਿਲਦਾ ਹੈ।

ਅਥਵਾ:- ਸਹਜਿ ਪਿਆਰਿ=ਗਿਆਨ ਵਿਚ ਪ੍ਰੇਮ ਹੋਣ ਕਰਕੇ ਵੈਰਾਗ ਹੁੰਦਾ ਹੈ।

ਵੈਸ਼ਨਵ ਮੱਤ ਵਾਲਿਆਂ ਨੇ ਭਗਤੀ ਦਾ ਕਾਰਨ ਗਿਆਨ ਹੀ ਮੰਨਿਆ ਹੈ (ਅਗਲੀ ਯੁਕਤੀ ਅਨੁਸਾਰ) ਕਿ- ਜਿਵੇਂ ਮਨੁੱਖ ਦਾ ਗੁਣ ਜਾਂ ਰੂਪ ਪਹਿਲੇ ਜਾਣਿਆ ਜਾਵੇ ਤਾਂ ਉਸ ਵਿਖੇ ਪ੍ਰੀਤੀ ਹੁੰਦੀ ਹੈ, ਤਿਵੇਂ ਪ੍ਰਮੇਸ਼ਰ ਦੇ ਗੁਣਾਂ ਦਾ ਪਹਿਲੇ ਗਿਆਨ ਹੋਵੇ ਤਾਂ ਉਸ ਦੀ ਭਗਤੀ ਹੁੰਦੀ ਹੈ।

## ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ॥ ੨॥

ਸਹਜੈ=ਗਿਆਨ ਨਾਲ ਹੀ ਸ਼ਾਂਤੀ ਸੁਖ ਹੁੰਦਾ ਹੈ, ਸਹਜੈ=ਗਿਆਨ ਹੋਇ ਤੋਂ ਬਿਨਾਂ ਇਸ ਦਾ ਜਿਊਣਾ ਬਾਦਿ=ਬਿਅਰਥ ਹੈ॥ ੨॥

## ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ॥

ਸਹਜਿ=ਗਿਆਨ ਦੁਆਰਾ ਸਦਾ=ਨਿੱਤ ਰੂਪ ਪ੍ਰਮਾਤਮਾ ਨੂੰ ਸਦਾ ਹੀ ਸੁਲਾਹੁਣਾ ਕਰੇ, ਗਿਆਨ ਦੁਆਰਾ ਹੀ ਉਸ ਵਿਖੇ ਸਮਾਧੀ ਲਗਾਵੇ।

## ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ॥

ਸਹਜੇ=ਗਿਆਨ ਦੁਆਰਾ ਹੀ ਹਰੀ ਦੇ ਗੁਣ ਉਚਾਰਨਾ ਕਰੇ, ਅਤੇ ਲਿਵ ਲਗਾਕੇ ਹਰੀ ਦੀ ਭਗਤੀ ਕਰੇ।

## ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ॥ ੩॥

ਗੁਰਾਂ ਦੇ ਉਪਦੇਸ਼ ਦੁਆਰਾ ਹੀ ਮਨ ਵਿਚ ਹਰੀ ਵਸਦਾ ਹੈ, ਅਤੇ ਜਿਹਵਾ ਹਰੀ ਨਾਮ ਰਸ ਨੂੰ ਚੱਖਦੀ ਹੈ॥ ੩॥

## ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ॥

ਸੱਚੇ ਦੀ ਸ਼ਰਨ ਵਿਖੇ ਪਾ ਕੇ ਗੁਰਮੁਖਾਂ ਨੇ ਸਹਜੇ=ਸੁਭਾਵਕ ਹੀ ਕਾਲ ਨੂੰ ਵਿਡਾਰਿਆ=ਦੂਰ ਕਰ ਲਿਆ ਹੈ।

## ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ॥

ਗੁਰਮੁਖਾਂ ਨੇ ਸੱਚੀ ਗੁਰ ਸੇਵਾ ਰੂਪੀ ਕਾਰ ਕਮਾਈ ਹੈ, ਇਸ ਕਰਕੇ ਉਨ੍ਹਾਂ ਦੇ ਮਨ ਵਿਚ ਸੁਭਾਵਕ ਹੀ ਹਰੀ ਨਾਮ ਵਸ ਗਿਆ ਹੈ।

## ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ ॥ ੪ ॥

ਸੇ=ਉਹ ਗੁਰਮੁਖ ਵਡਭਾਗੀ ਪੁਰਸ਼ ਹਨ ਜਿਨ੍ਹਾਂ ਨੇ ਗਿਆਨ ਪਾਇਆ ਹੈ, ਅਤੇ ਗਿਆਨ ਕਰਕੇ ਪ੍ਰਮੇਸ਼ਰ ਵਿਚ ਸਮਾਇ=ਅਭੇਦ ਹੋ ਰਹੇ ਹਨ॥ ੪॥

## ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ ॥

ਮਾਇਆ ਵਿਚ ਮਨ ਲਗਾ ਰਵ੍ਹੇ ਤਾਂ ਸਹਜੁ=ਗਿਆਨ ਪੈਦਾ ਨਹੀਂ ਹੁੰਦਾ, ਕਿਉਂਕਿ ਮਾਇਆ ਦ੍ਵੈਤ ਭਾ ਦਾ ਕਾਰਨ ਹੈ।

## ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥

ਮਨਮੁਖ ਪੁਰਸ਼ ਸ਼ਕਾਮ ਕਰਮਾਂ ਨੂੰ ਕਰਦੇ ਹਨ, ਕਰਮ ਕਰਕੇ ਹਉਮੈ ਦੀ ਅੱਗ ਵਿਚ ਆਪ ਸੜਦੇ ਹਨ ਹੋਰਨਾਂ ਨੂੰ ਸਾੜਦੇ ਹਨ।

## ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ ॥ ੫ ॥

ਉਨ੍ਹਾਂ ਦਾ ਜੰਮਣਾ ਮਰਣਾ ਦੂਰ ਨਹੀਂ ਹੁੰਦਾ, ਅਤੇ ਮੁੜ ਮੁੜ ਕੇ ਆਵੈ ਜਾਇ=ਜੰਮਦੇ ਮਰਦੇ ਹਨ॥ ੫॥

## ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥

ਰਜੋ ਸਤੋ ਤਮੋ ਰੂਪ ਤਿੰਨ ਗੁਣਾਂ ਵਿਚ ਰਹਿਣ ਕਰਕੇ ਸਹਜੁ=ਗਿਆਨ ਨਹੀਂ ਪਾਈਦਾ, ਤ੍ਰੈਗੁਣੀ ਜੀਵ ਭਰਮ ਵਿਖੇ ਭੁੱਲੇ ਹੋਏ ਹਨ।

ਅਥਵਾ:- 'ਤ੍ਰੈਗੁਣ ਵਿਸ਼ਯ ਵੇਦਾ' ਤਿੰਨ ਗੁਣਾਂ ਦੇ ਵਿਸ਼ੇ ਕਰਨ ਵਾਲੀ ਬੇਦ ਬਾਣੀ ਵਿਚੋਂ ਭੀ ਸ਼ਾਂਤੀ ਨਹੀਂ ਪਾਈਦੀ, ਤ੍ਰੈਗੁਣੀ ਬੇਦ ਵੀ ਭਰਮ ਵਿਚ ਭੁੱਲੇ ਹੋਏ ਹਨ।

## ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥

ਬੇਦਾਂ ਦੇ ਪੜ੍ਹਣ ਦਾ ਗੁਣੀਐ=ਵਿਚਾਰਨ ਦਾ, ਅਤੇ ਕਥਨ ਕਰਨ ਦਾ ਕੀ ਲਾਭ ਹੈ, ਜਾਂ ਮੁੱਢੋਂ ਹੀ ਰਸਤਾ, ਜਾਂ ਮੁੱਢ ਰੂਪ ਪ੍ਰਮਾਤਮਾ ਤੋ ਘੁਥਾ ਜਾਇ=ਭੁੱਲਾ ਜਾ ਰਿਹਾ ਹੈ।

## ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥ ੬ ॥

ਜਾਗ੍ਰਤ, ਸੁਪਨ, ਸਖੋਪਤ, ਇਨ੍ਹਾਂ ਤਿੰਨਾਂ ਨੂੰ ਲੰਘ ਕੇ ਚਉਥੇ=ਤੁਰੀਆ ਪਦ ਵਿਚ ਜਾਵੇ ਤਾਂ ਸਹਜੁ=ਸੁਖ ਅਤੇ ਅਪ੍ਰੋਖ ਗਿਆਨ ਦੀ ਪ੍ਰਾਪਤੀ ਹੈ। ਉਹ ਅਪ੍ਰੋਖ ਗਿਆਨ ਗੁਰਾਂ ਦੁਆਰੇ ਹੀ ਗੁਰਮੁਖਾਂ ਦੇ ਬੁੱਧੀ ਰੂਪ ਪੱਲੇ ਵਿਖੇ ਪੈਂਦਾ ਹੈ॥ ੬॥

## ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥

ਰਜੋ ਸਤੋ ਤਮੋ ਰੂਪ ਤਿੰਨਾਂ ਗੁਣਾਂ ਤੋਂ ਰਹਿਤ ਨ੍ਰਿਗੁਣ ਬ੍ਰਹਮ ਦਾ ਨਾਮ ਨਿੱਧੀਆਂ ਦਾ ਅਤੇ ਸੁਖਾਂ ਦਾ ਨਿਧਾਨੁ=ਖਜ਼ਾਨਾ ਹੈ, ਸਹਜੇ=ਗਿਆਨ ਦੁਆਰਾ ਹੀ ਉਸ ਨਾਮ ਦੀ ਸੋਝੀ ਹੁੰਦੀ ਹੈ। ਵਾ ਨਾਮ ਦੀ ਸੋਝੀ ਹੋਣ ਕਰਕੇ ਸਹਜੇ=ਸੁਖ ਦੀ ਪ੍ਰਾਪਤੀ ਹੁੰਦੀ ਹੈ।

## ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥

ਜਿਨ੍ਹਾਂ ਨੇ ਸੱਚ ਨਾਮ ਨੂੰ ਸਲਾਹਿਆ ਹੈ, ਉਨ੍ਹਾਂ ਗੁਣਵੰਤੀ=ਗੁਣਾਂ ਵਾਲਿਆਂ ਦੀ ਸਚੇ ਸਚੀ ਸੋਇ=ਸੱਚੀ ਸੋਭਾ ਹੁੰਦੀ ਹੈ।

## ਭੂਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥ ੭ ॥

ਭੁੱਲਿਆਂ ਜੀਵਾਂ ਦਾ ਯਦੀ ਗੁਰ ਸ਼ਬਦ ਨਾਲ ਮਿਲਾਪ ਹੋਵੇ, ਤਾਂ ਉਨ੍ਹਾਂ ਦਾ ਸਹਜਿ ਮਿਲਾਇਸੀ=ਗਿਆਨ ਨਾਲ ਮਿਲਾਪ ਹੁੰਦਾ ਹੈ॥ ੭॥

## ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ॥

ਸਹਜੈ=ਗਿਆਨ ਤੋਂ ਬਿਨਾਂ ਮਾਇਆ ਦੇ ਮੋਹ ਰੂਪ ਗੁਬਾਰੁ=ਹਨ੍ਹੇਰੇ ਕਰਕੇ ਸਾਰੇ ਲੋਕ ਅੰਨ੍ਹੇ ਹਨ।

## ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥

ਸਹਜੇ=ਗਿਆਨ ਕਰਕੇ ਹੀ ਜਗਿਆਸੂ ਨੂੰ ਅਪਾਰ ਗੁਣਾਂ ਵਾਲੇ ਸਚੇ ਸਬਦਿ=ਬ੍ਰਹਮ ਦੀ ਸੋਝੀ=ਗਿਆਤ ਪਈ ਹੈ।

## ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥ ੮ ॥

ਪੂਰਿਆਂ ਗੁਰਾਂ ਦੁਆਰੇ ਕਰਤਾਰ ਨੇ ਆਪ ਹੀ ਉਨ੍ਹਾਂ ਦੇ ਗੁਨਾਹ ਬਖਸ਼ ਕੇ ਆਪਣੇ ਨਾਲ ਮਿਲਾ ਲਿਆ ਹੈ॥ ੮॥

## ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥

ਜੋ ਅਦਿਸਟੁ=ਇੰਦ੍ਰੀਆਂ ਕਰਕੇ ਅਵਿਸ਼ੇ ਹੈ।

*ਅਥਵਾ:-* ਸਰੀਰ ਵਿਚ ਅਦਿਸਟੁ=ਗੁਪਤ ਰੂਪ ਹੋ ਕੇ ਵੱਸਣ ਵਾਲੇ ਨਿਰਭਉ ਨਿਰੰਕਾਰ ਜੋਤੀ ਸਰੂਪ ਪ੍ਰਮਾਤਮਾ ਨੂੰ ਸਹਜੇ=ਗਿਆਨ ਦੁਆਰਾ ਹੀ ਪਛਾਣ ਸਕੀਦਾ ਹੈ।

## ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ॥

ਜੋ ਸਾਰਿਆਂ ਜੀਵਾਂ ਦਾ ਇਕੋ ਦਾਤਾ ਹੈ, ਉਹ ਜੋਤੀ ਪ੍ਰਮਾਤਮਾ ਸਾਰਿਆਂ ਨਾਲ ਆਪਣੀ ਜੋਤ ਦੇ ਮਿਲਾਣ ਵਾਲਾ ਹੈ।

*ਅਥਵਾ:-* ਜੋ ਸਭ ਜੀਵਾਂ ਦਾ ਦਾਤਾ ਹੈ, ਉਸ ਇਕ ਜੋਤੀ ਦੀ ਜੋਤ ਨਾਲ ਮਿਲਾਵਣ ਵਾਲੇ ਗੁਰੂ ਹਨ। ਇਸ ਲਈ-

## ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥ ੯ ॥

ਪੂਰਿਆਂ ਗੁਰਾਂ ਦੇ ਸ਼ਬਦ ਦੁਆਰਾ ਉਸ ਨੂੰ ਸਲਾਉਣਾ ਕਰੀਏ ਜਿਸ ਦੇ ਪਾਸ ਉਰਾਰ ਦਾ ਅੰਤ ਨਹੀਂ ਆਉਂਦਾ॥ ੯॥

## ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥

ਗਿਆਨਵਾਨਾਂ ਦਾ ਨਾਮ ਹੀ ਧਨ ਹੈ, ਕਿਉਂਕਿ ਉਹ ਸਹਜਿ=ਸੁਤੇ ਹੀ ਨਾਮ ਦਾ ਵਾਪਾਰ ਕਰਦੇ ਹਨ।

**ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ॥**

ਉਹ ਰਾਤ ਦਿਨ ਹਰੀ ਨਾਮ ਦਾ ਲਾਭ ਲੈਂਦੇ ਭਾਵ ਖੱਟਦੇ ਹਨ, ਅਖੁਟ=ਨਾ ਮੁਕਣ ਵਾਲੇ ਨਾਮ ਧਨ ਨਾਲ ਉਨ੍ਹਾਂ ਦੇ ਅੰਤਹਕਰਨ ਰੂਪ ਭੰਡਾਰੇ ਭਰੇ ਹੋਏ ਹਨ।

**ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ॥੧੦॥੬॥੨੩॥**

ਗੁਰੂ ਜੀ ਕਥਨ ਕਰਦੇ ਹਨ-ਦੇਵਣ ਵਾਲੇ ਨਿਰੰਕਾਰ ਨੇ ਐਸੇ ਭੰਡਾਰੇ ਭਰ ਦਿੱਤੇ ਹਨ, ਜਿਨ੍ਹਾਂ ਵਿਚ ਕਦੇ ਤੋਟਿ=ਘਾਟਾ ਨਹੀਂ ਆਉਂਦਾ॥ ੧੦॥ ੬॥ ੨੩॥

[ਪੰਨਾ ੬੯]

## ਸਿਰੀਰਾਗੁ ਮਹਲਾ ੩॥

**ਸਤਿਗੁਰਿ ਮਿਲਿਐ ਫੇਰੁ ਨ ਪਵੈ ਜਨਮ ਮਰਣ ਦੁਖੁ ਜਾਇ॥**

ਸਤਿਗੁਰਾਂ ਨਾਲ ਮਿਲਣ ਕਰਕੇ ਚੁਰਾਸੀ ਲੱਖ ਜੂਨੀਆਂ ਦੇ ਫੇਰੇ ਵਿਚ ਨਹੀਂ ਪੈਂਦਾ, ਅਤੇ ਜਨਮ ਮਰਨ ਦਾ ਦੁੱਖ ਚਲਿਆ ਜਾਂਦਾ ਹੈ।

**ਪੂਰੈ ਸਬਦਿ ਸਭ ਸੋਝੀ ਹੋਈ ਹਰਿ ਨਾਮੈ ਰਹੈ ਸਮਾਇ॥੧॥**

ਪੂਰਿਆਂ ਗੁਰਾਂ ਦੇ ਉਪਦੇਸ਼ ਦੁਆਰਾ ਉਸ ਨੂੰ ਸਾਰੀ ਸੋਝੀ=ਗਿਆਤ ਪ੍ਰਾਪਤ ਹੋਈ ਹੈ, ਇਸ ਲਈ ਉਹ ਹਰੀ ਨਾਮ ਵਿਖੇ ਸਮਾ ਰਹਿੰਦਾ ਹੈ॥ ੧॥

**ਮਨ ਮੇਰੇ ਸਤਿਗੁਰ ਸਿਉ ਚਿਤੁ ਲਾਇ॥**

ਹੇ ਮੇਰੇ ਮਨ! ਤੂੰ ਸਤਿਗੁਰਾਂ ਦੇ ਨਾਲ ਆਪਣੀ ਚਿੱਤ ਬਿਰਤੀ ਨੂੰ ਲਗਾਣਾ ਕਰ।

**ਨਿਰਮਲੁ ਨਾਮੁ ਸਦ ਨਵਤਨੋ ਆਪਿ ਵਸੈ ਮਨਿ ਆਇ॥੧॥ ਰਹਾਉ॥**

ਨਿਰਮਲ ਪ੍ਰਭੂ ਦਾ ਨਾਮ ਜੋ ਸਦਾ ਨਵਤਨੋ=ਨਵੀਨ ਹੈ, ਉਹ ਆਪੇ ਮਨ ਵਿਚ ਆ ਵਸੇਗਾ॥ ੧॥ ਰਹਾਉ॥

**ਹਰਿ ਜੀਉ ਰਾਖਹੁ ਅਪੁਨੀ ਸਰਣਾਈ ਜਿਉ ਰਾਖਹਿ ਤਿਉ ਰਹਣਾ॥**

ਹੇ ਹਰਿ ਜੀਉ! ਆਪਣੀ ਸ਼ਰਨ ਵਿਚ ਸਾਨੂੰ ਰੱਖਣਾ ਕਰੋ, ਜਿਵੇਂ ਆਪ ਰੱਖੋਗੇ ਤਿਵੇਂ ਅਸੀਂ ਰਵ੍ਹਾਂਗੇ।

**ਗੁਰ ਕੈ ਸਬਦਿ ਜੀਵਤੁ ਮਰੈ ਗੁਰਮੁਖਿ ਭਵਜਲੁ ਤਰਣਾ॥੨॥**

ਜੋ ਗੁਰਮੁਖ ਗੁਰਾਂ ਦੇ ਉਪਦੇਸ਼ ਦੁਆਰਾ ਜੀਵਤ ਭਾ ਤੋਂ ਮਰਦਾ ਹੈ, ਉਹ ਸੰਸਾਰ ਸਮੁੰਦ੍ਰ ਤੋਂ ਤਰਦਾ ਹੈ॥ ੨॥

**ਵਡੈ ਭਾਗਿ ਨਾਉ ਪਾਈਐ ਗੁਰਮਤਿ ਸਬਦਿ ਸੁਹਾਈ॥**

ਵੱਡਿਆਂ ਭਾਗਾਂ ਨਾਲ ਗੁਰ ਸ਼ਬਦ ਦੁਆਰਾ ਪ੍ਰਭੂ ਦਾ ਨਾਮ ਪਾਈਏ ਤਾਂ ਮਤਿ ਸੁਹਾਈ=ਬੁੱਧੀ ਸੋਭਨੀਕ ਹੁੰਦੀ ਹੈ।

**ਆਪੇ ਮਨਿ ਵਸਿਆ ਪ੍ਰਭੁ ਕਰਤਾ ਸਹਜੇ ਰਹਿਆ ਸਮਾਈ॥ ੩ ॥**

ਜੋ ਸਹਜੇ=ਗਿਆਨ ਵਿਖੇ ਸਮਾ ਰਿਹਾ ਹੈ, ਉਸ ਦੇ ਮਨ ਵਿਚ ਪ੍ਰਭੂ ਕਰਤਾ ਆਪ ਹੀ ਵਸਿਆ ਹੈ॥ ੩॥

**ਇਕਨਾ ਮਨਮੁਖਿ ਸਬਦੁ ਨ ਭਾਵੈ ਬੰਧਨਿ ਬੰਧਿ ਭਵਾਇਆ॥**

ਜਿਨ੍ਹਾਂ ਇਕਨਾ ਮਨਮੁਖਾਂ ਨੂੰ ਗੁਰ ਉਪਦੇਸ਼ ਸੁਣਿਆ ਭਾਂਵਦਾ ਨਹੀਂ ਹੈ, ਉਹ ਮੋਹ ਦੇ ਬੰਧਨਾਂ ਦਾ ਬੱਧਾ ਹੋਇਆ ਚੁਰਾਸੀ ਲੱਖ ਜੂਨੀਆਂ ਵਿਚ ਭੁਆਇਆ ਜਾਂਦਾ ਹੈ।

**ਲਖ ਚਉਰਾਸੀਹ ਫਿਰਿ ਫਿਰਿ ਆਵੈ ਬਿਰਥਾ ਜਨਮੁ ਗਵਾਇਆ॥ ੪ ॥**

ਉਹ ਫਿਰਿ ਫਿਰਿ=ਮੁੜ ਮੁੜ ਕੇ ਚੁਰਾਸੀ ਲੱਖ ਜੂਨ ਵਿਚ ਆਉਂਦਾ ਹੈ, ਉਸ ਨੇ ਆਪਣੇ ਅਮੋਲਕ ਜਨਮ ਨੂੰ ਬਿਅਰਥ ਗਵਾ ਲਿਆ ਹੈ॥ ੪॥

**ਭਗਤਾ ਮਨਿ ਆਨੰਦੁ ਹੈ ਸਚੈ ਸਬਦਿ ਰੰਗਿ ਰਾਤੇ॥**

ਜੋ ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਸੱਚੇ ਪ੍ਰੇਮ ਵਿਚ ਰੱਤੇ ਰਹਿੰਦੇ ਹਨ, ਉਨ੍ਹਾਂ ਭਗਤਾਂ ਦੇ ਮਨ ਵਿਚ ਆਨੰਦ ਹੈ।

**ਅਨਦਿਨੁ ਗੁਣ ਗਾਵਹਿ ਸਦ ਨਿਰਮਲ ਸਹਜੇ ਨਾਮਿ ਸਮਾਤੇ॥ ੫ ॥**

ਨਿਰਮਲ ਹਰੀ ਦੇ ਗੁਣਾਂ ਨੂੰ ਸਦਾ ਹੀ ਰਾਤ ਦਿਨ ਗਾਉਂਦੇ ਰਹਿੰਦੇ ਹਨ, ਇਸ ਕਰਕੇ ਉਹ ਸਹਜੇ=ਸੁਭਾਵਕ ਹੀ ਨਾਮੀ ਵਿਖੇ ਅਭੇਦ ਹੁੰਦੇ ਹਨ॥ ੫॥

**ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ॥**

ਗੁਰਮੁਖ ਹਮੇਸ਼ਾਂ ਨਾਮ ਅੰਮ੍ਰਿਤ ਬਾਣੀ ਨੂੰ ਬੋਲਦੇ ਹਨ, ਅਤੇ ਸਾਰਿਆਂ ਵਿਚ ਆਤਮ=ਆਪਣੇ ਆਪ ਨੂੰ ਰਾਮ ਰੂਪ ਕਰਕੇ ਪਛਾਣਦੇ ਹਨ।

**ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ॥ ੬ ॥**

ਪੁਨਾ ਉਹ ਗੁਰਮੁਖ ਤਨ ਕਰਕੇ ਇਕ ਦੀ ਸੇਵਾ ਕਰਦੇ ਹਨ, ਮਨ ਕਰਕੇ ਇਕ ਨੂੰ ਅਰਾਧਦੇ ਹਨ, ਬਾਣੀ ਦੁਆਰੇ ਅਕੱਥ ਪ੍ਰਭੂ ਦੀ ਕਹਾਣੀ ਕਥਨ ਕਰਦੇ ਹਨ॥ ੬॥

**ਸਚਾ ਸਾਹਿਬੁ ਸੇਵੀਐ ਗੁਰਮੁਖਿ ਵਸੈ ਮਨਿ ਆਇ॥**

ਗੁਰਮੁਖਾਂ ਵਾਂਙੂ ਗੁਰਾਂ ਦੁਆਰੇ ਸੱਚੇ ਸਾਹਿਬ ਦੀ ਸੇਵਾ ਕਰੀਏ, ਤਾਂ ਉਹ ਮਨ ਵਿਚ ਆ ਵੱਸਦਾ ਹੈ॥

**ਸਦਾ ਰੰਗਿ ਰਾਤੇ ਸਚ ਸਿਉ ਅਪੁਨੀ ਕਿਰਪਾ ਕਰੇ ਮਿਲਾਇ॥ ੭ ॥**

ਜੋ ਸਦਾ ਹੀ ਸੱਚੇ ਰੰਗਿ=ਪ੍ਰੇਮ ਨਾਲ ਰੱਤੇ ਰਹਿੰਦੇ ਹਨ, ਉਨ੍ਹਾਂ ਨੂੰ ਕਿਰਪਾ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ॥ ੭॥

**ਆਪੇ ਕਰੇ ਕਰਾਏ ਆਪੇ ਇਕਨਾ ਸੁਤਿਆ ਦੇਇ ਜਗਾਇ॥**

ਆਪੇ ਸਭ ਕੁਝ ਕਰਦਾ ਹੈ, ਆਪ ਹੀ ਹੋਰਨਾਂ ਪਾਸੋਂ ਕਰਾਂਦਾ ਹੈ, ਇਕਨਾਂ ਸੁੱਤਿਆਂ ਨੂੰ ਮੋਹ ਵਾ ਅਵਿੱਦਿਆ ਦੀ ਨੀਂਦ ਤੋਂ ਜਗਾ ਕੇ ਨਾਮ ਦੀ ਦਾਤ ਦੇਂਦਾ ਹੈ।

## ਆਪੇ ਮੇਲਿ ਮਿਲਾਇਦਾ ਨਾਨਕ ਸਬਦਿ ਸਮਾਇ ॥ ੮ ॥ ੭ ॥ ੨੪ ॥

ਗੁਰੂ ਜੀ ਕਥਨ ਕਰਦੇ ਹਨ-ਜਿਸ ਨੂੰ ਆਪ ਹੀ ਸਤਿਸੰਗ ਵਾ ਗੁਰਾਂ ਦੇ ਮੇਲ ਨਾਲ ਮਿਲਾਂਦਾ ਹੈ, ਉਹ ਗੁਰ ਉਪਦੇਸ਼ ਵਿਖੇ ਸਮਾਂਦਾ ਹੈ। ਜੋ ਉਪਦੇਸ਼ ਵਿਚ ਸਮਾਂਦਾ ਹੈ, ਉਸ ਨੂੰ ਆਪ ਹੀ ਨਾਮ ਦੇ ਮੇਲ ਵਿਚ ਮਿਲਾਂਦਾ ਹੈ। ਜੋ ਨਾਮ ਵਿਚ ਮਿਲਿਆ ਰਹਿੰਦਾ ਹੈ, ਉਹ ਫਿਰ ਸਬਦਿ ਸਮਾਇ=ਬ੍ਰਹਮ ਵਿਖੇ ਅਭੇਦ ਹੁੰਦਾ ਹੈ ॥ ੮ ॥ ੭ ॥ ੨੪ ॥

## ਸਿਰੀਰਾਗੁ ਮਹਲਾ ੩ ॥

## ਸਤਿਗੁਰਿ ਸੇਵਿਐ ਮਨੁ ਨਿਰਮਲਾ ਭਏ ਪਵਿਤੁ ਸਰੀਰ ॥

ਸਤਿਗੁਰਾਂ ਦੀ ਸੇਵਾ ਕਰਨ ਨਾਲ ਮਨ ਸ਼ੁੱਧ ਹੁੰਦਾ ਹੈ, ਅਤੇ ਸਰੀਰ ਵੀ ਪਵਿੱਤ੍ਰ ਹੋ ਜਾਂਦਾ ਹੈ।

## ਮਨਿ ਆਨੰਦੁ ਸਦਾ ਸੁਖੁ ਪਾਇਆ ਭੇਟਿਆ ਗਹਿਰ ਗੰਭੀਰੁ ॥

ਗੁਰ ਕਿਰਪਾ ਦੁਆਰਾ ਜਦ ਗਹਿਰ ਗੰਭੀਰ ਪ੍ਰਮਾਤਮਾ ਮਿਲਿਆ, ਤਾਂ ਮਨ ਵਿਚ ਸਦਾ=ਨਿੱਤ ਸੁਖ ਦਾ ਆਨੰਦ ਪਾਇਆ ॥

## ਸਚੀ ਸੰਗਤਿ ਬੈਸਣਾ ਸਚਿ ਨਾਮਿ ਮਨੁ ਧੀਰ ॥ ੧ ॥

ਸੱਚੀ ਸਤਸੰਗਤ ਵਿਖੇ ਬੈਠਣ ਕਰਕੇ ਸੱਚੇ ਨਾਮੀ ਵਿਖੇ ਮਨ ਧੀਰ=ਟਿਕ ਜਾਂਦਾ ਹੈ।

ਅਥਵਾ:- ਸੱਚੀ ਸਤਸੰਗਤਿ ਵਿਖੇ ਬੈਠਣ ਨਾਲ ਸੱਚੇ ਨਾਮੀ ਨੂੰ ਪਾ ਕੇ ਮਨ ਧੀਰਜਵਾਨ ਹੁੰਦਾ ਹੈ ॥ ੧ ॥

## ਮਨ ਰੇ ਸਤਿਗੁਰੁ ਸੇਵਿ ਨਿਸੰਗੁ ॥

ਹੇ ਮਨ! ਨਿਸ਼ੰਗ ਹੋ ਕੇ ਤੂੰ ਸਤਿਗੁਰਾਂ ਦੀ ਸੇਵਾ ਕਰ।

## ਸਤਿਗੁਰੁ ਸੇਵਿਐ ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ ॥ ੧ ॥ ਰਹਾਉ ॥

ਸਤਿਗੁਰਾਂ ਦੀ ਸੇਵਾ ਕਰਨ ਨਾਲ ਮਨ ਵਿਚ ਹਰੀ ਵੱਸਦਾ ਹੈ, ਅਤੇ ਸੇਵਾ ਦੇ ਪ੍ਰਤਾਪ ਕਰਕੇ ਪਤੰਗੁ=ਅੰਤਹਕਰਨ ਨੂੰ ਪਤੰਗੁ=ਰੰਚਕ ਮਾਤ੍ਰ ਪਾਪਾਂ ਵਾ ਅਵਿੱਦਿਆ ਰੂਪੀ ਮੈਲ ਨਹੀਂ ਲਗਦੀ, ਅਤੇ ਪਤੰਗੁ=ਸੂਰਜ ਵਾਂਙੂ ਨਿਰਮਲ ਹੋ ਜਾਂਦਾ ਹੈ ॥ ੧ ॥ ਰਹਾਉ ॥

## ਸਚੈ ਸਬਦਿ ਪਤਿ ਊਪਜੈ ਸਚੇ ਸਚਾ ਨਾਉ ॥

ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਸਚੇ ਸਚਾ ਨਾਉ=ਸੱਚੇ ਦੇ ਸੱਚ ਨਾਮ ਨੂੰ ਜਪੀਏ ਤਾਂ ਲੋਕ ਪ੍ਰਲੋਕ ਵਿਚ ਪਤਿ ਊਪਜੈ=ਇੱਜ਼ਤ ਪੈਦਾ ਹੁੰਦੀ ਹੈ।

## ਜਿਨੀ ਹਉਮੈ ਮਾਰਿ ਪਛਾਣਿਆ ਹਉ ਤਿਨ ਬਲਿਹਾਰੈ ਜਾਉ ॥

ਜਿਨ੍ਹਾਂ ਨੇ ਹਉਮੈ ਦਾ ਮਾਰਨਾ ਪਛਾਣਿਆ ਹੈ,

ਅਥਵਾ:-ਜਿਨ੍ਹਾਂ ਨੇ ਹਉਮੈ ਨੂੰ ਮਾਰ ਕੇ ਆਪਣੇ ਸਰੂਪ ਨੂੰ ਪਛਾਣਿਆ ਹੈ, ਹਉ=ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ।

## ਮਨਮੁਖ ਸਚੁ ਨ ਜਾਣਨੀ ਤਿਨ ਠਉਰ ਨ ਕਤਹੂ ਥਾਉ ॥ ੨ ॥

ਜੋ ਮਨਮੁੱਖ ਸੱਚ ਦਾ ਸਿਮਰਨ ਕਰਨਾ ਨਹੀਂ ਜਾਣਦੇ, ਉਨ੍ਹਾਂ ਨੂੰ ਕਿਤੇ ਭੀ ਠਹਿਰਣ ਵਾਸਤੇ ਥਾਂ ਨਹੀਂ ਮਿਲਦੀ॥ ੨॥

## ਸਚੁ ਖਾਣਾ ਸਚੁ ਪੈਨਣਾ ਸਚੇ ਹੀ ਵਿਚਿ ਵਾਸੁ॥

ਸੱਚੇ ਵਾਹਿਗੁਰੂ ਵਿਚ ਹੀ ਜਿਸ ਦਾ ਨਿਵਾਸ ਹੈ, ਉਸ ਦਾ ਖਾਣਾ ਸਚੁ=ਸਫਲਾ ਹੈ, ਅਤੇ ਕਪੜਿਆਂ ਦਾ ਪੈਨਣਾ ਭੀ ਸਫਲਾ ਹੈ।

ਅਥਵਾ:- ਖਾਣਾ=ਜਪਣਾ ਵੀ ਸਫਲ ਹੈ, ਪੈਨਣਾ=ਸੁਨਣਾ ਵੀ ਸਫਲ ਹੈ।

## ਸਦਾ ਸਚਾ ਸਾਲਾਹਣਾ ਸਚੈ ਸਬਦਿ ਨਿਵਾਸੁ॥

ਉਹ ਸਦਾ=ਨਿੱਤ ਹੀ ਸੱਚ ਦਾ ਸਲਾਹੁਣਾ ਕਰਦਾ ਹੈ, ਇਸ ਲਈ ਉਸ ਦਾ ਸੱਚੇ 'ਸਬਦਿ'=ਬ੍ਰਹਮ ਵਿਚ ਨਿਵਾਸ ਹੈ।

## ਸਭੁ ਆਤਮ ਰਾਮੁ ਪਛਾਣਿਆ ਗੁਰਮਤੀ ਨਿਜ ਘਰਿ ਵਾਸੁ॥ ੩॥

ਉਸ ਨੇ ਗੁਰ+ਮਤੀ=ਗੁਰ ਸਿੱਖਿਆ ਦੁਆਰੇ ਸਭੁ ਆਤਮ=ਸਾਰਿਆਂ ਜੀਵਾਂ ਨੂੰ ਰਾਮ ਸਰੂਪ ਕਰਕੇ ਪਛਾਣਿਆ ਹੈ, ਇਸ ਕਰਕੇ ਉਸ ਗੁਰਮਤੀਏ ਦਾ ਸਰੂਪ ਰੂਪ ਨਿਜ ਘਰ ਵਿਖੇ ਵਾਸਾ ਹੋਇਆ ਹੈ॥ ੩॥ ਤਾ ਤੇ-

## ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ॥

ਸੱਚ ਨੂੰ ਵੇਖਣਾ ਕਰੇ, ਸੱਚ ਨੂੰ ਹੀ ਬੋਲਣਾ ਕਰੇ, ਇਸ ਸਾਧਨ ਕਰਕੇ ਇਸ ਦਾ ਤਨ ਮਨ ਸਚਾ=ਸਫਲਾ ਹੁੰਦਾ ਹੈ।

## ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ॥

ਸੱਚੀਆਂ ਸਾਖੀਆਂ ਸੁਣਾਵੇ, ਸੱਚ ਨਾਮ ਦਾ ਹੀ ਉਪਦੇਸ਼ ਦੇਣਾ ਕਰੇ, ਸੱਚੇ ਪਾਸੇ ਤੁਰਨ ਕਰਕੇ ਸੱਚੀ ਸੋਇ=ਸੋਭਾ ਹੁੰਦੀ ਹੈ॥

## ਜਿੰਨੀ ਸਚੁ ਵਿਸਾਰਿਆ ਸੇ ਦੁਖੀਏ ਚਲੇ ਰੋਇ॥ ੪॥

ਜਿਨ੍ਹਾਂ ਨੇ ਸੱਚ ਨੂੰ ਵਿਸਾਰਿਆ=ਭੁਲਾ ਦਿੱਤਾ ਹੈ, ਉਹ ਦੁਖੀ ਹੋ ਕੇ ਰੋਂਦੇ ਪਿੱਟਦੇ ਚਲੇ ਜਾਂਦੇ ਭਾਵ ਤੁਰ ਜਾਂਦੇ ਹਨ॥ ੪॥

## ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ॥

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਨਹੀਂ ਕੀਤੀ, ਉਹ ਸੰਸਾਰ ਵਿਚ ਕਿਸ ਵਾਸਤੇ ਆਏ ਹਨ, ਨਾ ਆਉਂਦੇ ਤਾਂ ਚੰਗਾ ਸੀ।

## ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ॥

ਉਹ ਜਮਾਂ ਦੇ ਦਰਵਾਜ਼ੇ ਉੱਪਰ ਸੰਗਲਾਂ ਨਾਲ ਬੱਧੇ ਹੋਏ ਮਾਰ ਖਾਂਦੇ ਹਨ, ਉਨ੍ਹਾਂ ਦੀਆਂ ਕੂਕ=ਉਚੀਆਂ ਪੁਕਾਰਾਂ ਨੂੰ । ਅਥਵਾ:- ਉਨ੍ਹਾਂ ਦੀ ਕੂਕ ਪੁਕਾਰ ਕੋਈ ਸੁਣਦਾ ਨਹੀਂ।

ਵਾ:- ਉਹ ਬਹੁਤੇਰਾ ਕੂਕਦੇ ਹਨ ਪਰ ਉਨ੍ਹਾਂ ਦੀ ਪੁਕਾਰ ਕੋਈ ਸੁਣਦਾ ਨਹੀਂ।

## ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ॥ ੫॥

ਉਸ ਨੇ ਮਨੁੱਖਾ ਜਨਮ ਬਿਅਰਥ ਗਵਾ ਲਿਆ ਹੈ, ਇਸ ਲਈ ਵਾਰੋ ਵਾਰ=ਮੁੜ ਮੁੜ ਕੇ ਜੰਮਦਾ ਮਰਦਾ ਹੈ॥ ੫॥

[ਪੰਨਾ ੭੦]

## ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਸਤਿਗੁਰ ਸਰਣਾ॥

ਇਸ ਜਗਤ ਨੂੰ ਕਾਮ ਕ੍ਰੋਧ ਤੇ ਤ੍ਰਿਸ਼ਨਾ ਦੀ ਅੱਗ ਵਿਚ ਸੜਦਿਆਂ ਵੇਖਕੇ ਜੋ ਪੁਰਸ਼ ਦੌੜਕੇ ਸਤਿਗੁਰਾਂ ਦੀ ਸ਼ਰਨ ਵਿਚ ਪਏ ਹਨ।

## ਸਤਿਗੁਰਿ ਸਚੁ ਦਿੜਾਇਆ ਸਦਾ ਸਚਿ ਸੰਜਮਿ ਰਹਣਾ॥

ਉਨ੍ਹਾਂ ਨੂੰ ਸਤਿਗੁਰਾਂ ਨੇ ਸੱਚ ਨਾਮ ਦ੍ਰਿੜ੍ਹ ਕਰਵਾਇਆ ਹੈ, ਇਸ ਲਈ ਉਹ ਹਮੇਸ਼ਾਂ ਸੱਚੇ ਸੰਜਮ ਵਿਖੇ ਰਹਿਣਾ ਕਰਦੇ ਹਨ।

## ਸਤਿਗੁਰ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ॥ ੬॥

ਸਤਿਗੁਰੂ ਹੀ ਸੱਚਾ ਜਹਾਜ਼ ਹਨ, ਵਾ:- ਸਤਿਗੁਰ ਦੇਵਾਂ ਪਾਸ ਸੱਚਾ ਨਾਮ ਗਿਆਨ ਰੂਪੀ ਜਹਾਜ਼ ਹੈ, ਗੁਰਾਂ ਦੇ ਉਪਦੇਸ਼ ਕਰਕੇ ਸੰਸਾਰ ਸਮੁੰਦ੍ਰ ਤੋਂ ਤਰਨਾ ਹੁੰਦਾ ਹੈ॥ ੬॥

## ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ॥

ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ, ਵਾ:- ਸਤਿਗੁਰਾਂ ਦੇ ਉਪਦੇਸ਼ ਲਏ ਤੋਂ ਬਿਨਾਂ ਕਿਸੇ ਨੂੰ ਮੁਕਤੀ ਦੀ ਪ੍ਰਾਪਤੀ ਨਹੀਂ ਹੋਈ, ਇਸ ਕਰਕੇ ਮਨਮੁਖ ਚੁਰਾਸੀ ਲੱਖ ਜੂਨਾਂ ਵਿਚ ਫਿਰਦੇ ਰਹਿੰਦੇ ਹਨ।

## ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ॥

ਪੰਡਿਤ ਲੋਕ ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਅਤੇ ਮੋਨੀ ਪੁਰਸ਼ ਮੋਨ ਧਾਰਕੇ ਥੱਕ ਚੁੱਕੇ ਹਨ, ਪਰ ਮੁਕਤੀ ਨਹੀਂ ਮਿਲੀ ਦ੍ਵੈਤ ਭਾ ਨੇ ਸਭਨਾਂ ਦੀ ਪਤ ਅਬਰੋ (ਇੱਜ਼ਤ) ਖੋਹ ਦਿੱਤੀ ਹੈ।

## ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ॥ ੭॥

ਜਿਸ ਨੂੰ ਸਤਿਗੁਰਾਂ ਨੇ ਆਪਣਾ ਉਪਦੇਸ਼ ਸੁਣਾਇਆ ਹੈ, ਉਸ ਨੇ ਇਹ ਨਿਸਚੇ ਕੀਤਾ ਹੈ ਕਿ ਸੱਚੇ ਤੋਂ ਬਿਨਾਂ ਹੋਰ ਕੋਈ ਨਹੀਂ ਹੈ॥ ੭॥

## ਜੋ ਸਚੈ ਲਾਏ ਸੇ ਸਚਿ ਲਗੇ ਨਿਤ ਸਚੀ ਕਾਰ ਕਰੰਨਿ॥

ਜੋ ਮਨੁੱਖ ਸੱਚੇ ਪ੍ਰਭੂ ਨੇ ਗੁਰਾਂ ਦੇ ਲੜ ਲਗਾਏ ਹਨ, ਓਹੀ ਸੱਚ ਨਾਮ ਸਿਮਰਨ ਵਿਚ ਲੱਗੇ ਹਨ, ਉਹ ਨਿੱਤ ਹੀ ਸੱਚੀ ਭਗਤੀ ਵਾ ਸੇਵਾ ਰੂਪੀ ਕਾਰ ਨੂੰ ਕਰਦੇ ਹਨ।

## ਤਿਨਾ ਨਿਜ ਘਰਿ ਵਾਸਾ ਪਾਇਆ ਸਚੈ ਮਹਿਲ ਰਹੰਨਿ॥

ਉਨ੍ਹਾਂ ਨੇ ਆਪਣੇ ਸਰੂਪ ਰੂਪ ਘਰ ਵਿਚ ਵਾਸਾ ਪਾਇਆ ਹੈ, ਅਤੇ ਸੱਚੇ ਮਹਿਲ=ਪ੍ਰਮਾਤਮਾ ਵਿਖੇ ਟਿਕੇ ਰਹਿੰਦੇ ਹਨ।

## ਨਾਨਕ ਭਗਤ ਸੁਖੀਏ ਸਦਾ ਸਚੇ ਨਾਮਿ ਰਚੰਨਿ ॥ ੮ ॥ ੧੭ ॥ ੮ ॥ ੨੫ ॥

ਗੁਰੂ ਜੀ ਕਥਨ ਕਰਦੇ ਹਨ-ਸੱਚੇ ਨਾਮੀ ਦੇ ਨਾਮ ਸਿਮਰਨ ਵਿਚ ਰਚੰਨਿ=ਤਦਾਕਾਰ ਰਹਿਣ ਕਰਕੇ ਭਗਤ ਲੋਕ ਸਦਾ ਹੀ ਸੁਖੀ ਰਹਿੰਦੇ ਹਨ॥ ੮ ॥ ੧੭ ॥ ੮ ॥ ੨੫ ॥

੧੭ ਅਸਟਪਦੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਆਈਆਂ ਹਨ।

੮ ਅਸਟਪਦੀਆਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਆਈਆਂ ਹਨ।

ਇਥੋਂ ਤੱਕ ਦੋਹਾਂ ਪਾਤਸ਼ਾਹਾਂ ਜੀ ਦੀਆਂ ੨੫ ਅਸਟਪਦੀਆਂ ਆ ਗਈਆਂ ਹਨ।

ਅਗਲੀਆਂ ਦੋ ਅਸਟਪਦੀਆਂ ਪੰਚਮ ਪਾਤਸ਼ਾਹ ਜੀ ਆਪ ਉਚਾਰਦੇ ਹਨ।

## ਸਿਰੀਰਾਗੁ ਮਹਲਾ ੫ ॥

ਕਿਸੇ ਸਿੱਖ ਨੇ ਆ ਕੇ ਬੇਨਤੀ ਕੀਤੀ ਪ੍ਰਭੂ ਦਾ ਨਾਮ ਬਿਪਤਾ ਕਾਲ ਵਿਖੇ ਮਨੁੱਖ ਦੀ ਸਹਾਇਤਾ ਕਰਦਾ ਹੈ ਜਾਂ ਨਹੀਂ? ਗੁਰੂ ਜੀ ਨੇ ਕਿਹਾ, ਹਾਂ ਜਿਸ ਵੇਲੇ ਭੀ ਮਨੁੱਖ ਉਸ ਨੂੰ ਯਾਦ ਕਰਦਾ ਹੈ ਹਰ ਸਮੇਂ ਆ ਕੇ ਸਹਾਇਤਾ ਕਰਦਾ ਹੈ। ਪਹਿਲੀਆਂ 'ਚਾਰ ਪੌੜੀਆਂ' ਵਿਚ ਗੁਰੂ ਸਾਹਿਬ ਜੀ ਸਭ ਸਾਧਨਾਂ ਨਾਲੋਂ ਨਾਮ ਦੀ ਵਿਸ਼ੇਸ਼ਤਾ ਦੱਸਦੇ ਹਨ।

ਅਗਲੀਆਂ 'ਚਾਰ ਪੌੜੀਆਂ' ਵਿਚ ਵਾਹਿਗੁਰੂ ਤੋਂ 'ਬੇਮੁਖ ਪੁਰਸ਼ਾਂ' ਦੀ ਹਾਲਤ ਦੱਸਣਗੇ।

ਅਖੀਰਲੀ ਨੌਵੀਂ ਪੌੜੀ ਵਿਚ ਸਿਧਾਂਤ ਦੀ ਗੱਲ ਦੱਸਣਗੇ।

## ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥

ਜਿਸਨੂੰ ਡਾਢੀ ਮੁਸ਼ਕਲਤਾ ਆ ਕੇ ਬਣ ਜਾਵੇ-ਦ੍ਰੋਪਤਾਂ ਵਾਂਗੂੰ, ਕੋਈ ਭੀ ਢੋਈ=ਆਸਰਾ ਨਾ ਦੇਵੇ।

ਅਥਵਾ:- ਆਪਣੇ ਪਾਸ ਬੈਠਣ ਵਾਸਤੇ ਕੋਈ ਢੋਈ=ਜਗ੍ਹਾਂ ਨਾ ਦੇਵੇ।

## ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥

ਦੁਸ਼ਮਨ ਪੁਰਸ਼ ਵੀ ਲਾਗੂ=ਦੁਸ਼ਮਨੀ ਦੇ ਕਰਨ ਵਾਲੇ ਹੋ ਜਾਣ, ਅਤੇ ਸਾਕ ਸੈਨ ਅਰਥਾਤ ਸਬੰਧੀ ਵੀ ਦੌੜਕੇ ਪਰ੍ਹੇ ਖਲੋ ਜਾਣ।

## ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥

ਧਨ ਪਦਾਰਥਾਂ ਦਾ ਸਾਰਾ ਆਸਰਾ ਭਜੈ=ਟੁੱਟ ਜਾਵੇ, ਅਤੇ ਸਨਬੰਧੀਆਂ ਦਾ ਭੀ ਸਾਰਾ ਅਸਰਾਉ=ਆਸਰਾ ਚੁੱਕ ਜਾਵੇ।

## ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥

ਜੇਕਰ ਇਸ ਤਰ੍ਹਾਂ ਦੇ ਸਮੇਂ ਵਿਚ ਉਸ ਨੂੰ ਪਾਰਬ੍ਰਹਮ ਚੇਤੇ ਆ ਜਾਵੇ ਤਾਂ ਉਸਨੂੰ ਕੋਈ ਦੁੱਖ ਰੂਪੀ ਤੱਤੀ ਹਵਾ ਨਹੀਂ ਲਗਦੀ॥ ੧ ॥

ਯਥਾ- ਅੰਦਰਿ ਸਭਾ ਦੁਸਾਸਣੈ ਮਥੇਵਾਲਿ ਦ੍ਰੋਪਤੀ ਆਂਦੀ।

ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ।

ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨਾ ਦੀ।
ਅਖੀ ਮੀਟ ਧਿਆਨੁ ਧਰਿ ਹਾਹਾ ਕ੍ਰਿਸਨ ਕਰੈ ਬਿਲਲਾਂਦੀ।
ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ।
ਹਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ।
ਘਰਿ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ।
ਨਾਥ ਅਨਾਥਾਂ ਬਾਣਿ ਧੁਰਾਂਦੀ॥ ੮॥

*(ਭਾਈ ਗੁਰਦਾਸ ਜੀ ਵਾਰ ੧੦)*

ਤਥਾ:- ਦ੍ਰੋਪਤੀ ਕੁਪੀਨ ਮਾਤ੍ਰ ਦਈ ਜਉ ਮੁਨੀਸਰਹਿ,
ਤਾਂਤੇ ਸਭਾ ਮਧਿ ਬਹਿਓ ਬਸਨ ਪ੍ਰਵਾਹ ਜੀ।
ਤਨਕ ਤੰਦਲ ਜਗਦੀਸਹਿ ਦਏ ਸੁਦਾਮਾ,
ਤਾਂਤੇ ਪਾਏ ਚਤੁਰ ਪਦਾਰਥ ਅਥਾਹ ਜੀ।
ਦੁਖਿਤ ਗਜਿੰਦ ਅਰਬਿੰਦ ਗਹਿ ਭੇਟ ਰਾਖੈ,
ਤਾਂਕੈ ਕਾਜੈ ਚਕ੍ਰਪਾਨਿ ਆਨਿ ਗ੍ਰਸੇ ਗ੍ਰਹ ਜੀ।
ਕਹਾ ਕੋਊ ਕਰੈ ਕਛੁ ਹੋਤ ਨ ਕਾਹੂ ਕੇ ਕੀਏ,
ਜਾਕੀ ਪ੍ਰਭ ਮਾਨ ਲੇਹਿ ਸਭੈ ਸੁਖ ਤਾਹ ਜੀ॥ ੪੩੫॥

*(ਭਾਈ ਗੁਰਦਾਸ ਜੀ, ਕਬਿੱਤ ੪੩੫)*

## ਸਾਹਿਬੁ ਨਿਤਾਣਿਆ ਕਾ ਤਾਣੁ॥

ਮੇਰਾ ਮਾਲਕ ਵਾਹਿਗੁਰੂ ਨਿਤਾਣਿਆਂ ਦਾ ਤਾਣ ਰੂਪ ਹੈ।

## ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥ ੧॥ ਰਹਾਉ॥

ਨਾ ਆਉਂਦਾ ਹੈ ਨਾ ਜਾਂਦਾ ਹੈ, ਸਦਾ ਹੀ ਥਿਰ ਰੂਪ ਹੈ, ਗੁਰ ਸ਼ਬਦੀਏ ਉਸ ਸੱਚੇ ਨੂੰ ਜਾਣਦੇ ਹਨ।

## ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥

ਜੇ ਕੋਈ ਸਰੀਰ ਕਰਕੇ ਦੁਬਲਾ=ਕ੍ਰਿਸ ਭਾਵ ਕਮਜ਼ੋਰ ਹੋਵੇ, ਅਤੇ ਭੁੱਖ ਨੰਗ ਦੀ ਵੀ ਪੀਰ=ਪੀੜਾ ਹੋਵੇ, ਕਾਲੇ ਦੇ ਭਤੀਜਿਆਂ ਵਾਂਗੂੰ।

## ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥

ਕਿਧਰੋਂ ਇਕ ਰੁਪਿਆ ਭੀ ਪੱਲੇ ਵਿਖੇ ਨਾ ਪਵੇ, ਅਤੇ ਨਾ ਹੀ ਕੋਈ ਧੀਰਜ ਦੇਵੇ ਕਿ ਤੂੰ ਘਬਰਾ ਨਾ, ਮੈਂ ਤੇਰੀ ਲੋੜ ਪੂਰੀ ਕਰਦਾ ਹਾਂ।

## ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥

ਸੁਆਰਥੁ=ਆਪਣੇ ਮਤਲਬ ਪਿੱਛੇ ਵੀ ਚਾਹੇ ਕੋਈ ਸੁਆਉ=ਪ੍ਰਯੋਜਨ ਨੂੰ ਪੂਰਾ ਨਾ ਕਰੇ।

ਅਥਵਾ:- ਸੁਆਰਥੁ=ਸ੍ਵੈ ਅਰਥ ਭਾਵ ਆਪਣਾ ਮਤਲਬ ਵੀ ਸਿੱਧ ਨਾ ਕਰ ਸਕਦਾ ਹੋਵੇ ਅਤੇ ਦੂਜੇ ਦੇ ਸੁਆਉ=ਪ੍ਰੋਯਜਨ ਨੂੰ ਭੀ ਪੂਰਾ ਨਾ ਕਰ ਸਕਦਾ ਹੋਵੇ। ਸਰੀਰ ਦੀ ਨਿਰਬਲਤਾ ਹੋਣ ਕਰਕੇ ਕੁਝ ਕੰਮ ਕਾਜ

ਵੀ ਨਾ ਕਰ ਸਕਦਾ ਹੋਵੇ।

## ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥ ੨ ॥

ਜੇਕਰ ਪਾਰਬ੍ਰਹਮ ਉਸਨੂੰ ਚੇਤੇ ਆ ਜਾਵੇ, ਤਾਂ ਉਸ ਦਾ ਰਾਜ ਭਾਗ ਨਿਸਚਲ ਹੋ ਜਾਂਦਾ ਹੈ॥ ੨ ॥ ਭਾਈ ਕਾਲੇ ਦਾ ਭਰਾ 'ਰੂਪ ਚੰਦ' ਸੀ, ਰੂਪ ਚੰਦ ਦੇ ਦੋ ਪੁਤ੍ਰ ਸਨ 'ਲੋਹੀਆ' ਤੇ 'ਸੰਦਲੀ'। ਜਦ ਸਮੇਂ ਦੇ ਚੱਕਰ ਅਨੁਸਾਰ ਰੂਪ ਚੰਦ ਆਪਣੀ ਸੰਸਾਰਕ ਯਾਤਰਾ ਪੂਰੀ ਕਰਕੇ ਸੱਚਖੰਡ ਚਲਾ ਗਿਆ ਤਾਂ ਇਸ ਦੇ ਦੋਹਾਂ ਪੁੱਤਰਾਂ ਨੂੰ ਚਾਚਾ ਘਰ ਲੈ ਆਇਆ, ਇਹ ਚਾਚੇ ਪਾਸ ਹੀ ਰਹਿ ਕੇ ਪਲਦੇ ਰਹੇ। ਇਕ ਦਿਨ 'ਸ੍ਰੀ ਗੁਰੂ ਹਰਿ ਰਾਇ ਸਾਹਿਬ' ਜੀ ਮਾਲਵੇ ਦੀ ਧਰਤੀ ਨੂੰ ਭਾਗ ਲਾਂਦੇ ਹੋਏ ਤੇ ਸਿੱਖਾਂ ਨੂੰ ਆਨੰਦ ਦੇਂਦੇ ਹੋਏ ਕਾਲੇ ਦੇ ਪਾਸ ਆ ਕੇ ਪਹੁੰਚੇ, ਤਾਂ ਭਾਈ ਕਾਲੇ ਨੇ ਤਨੋਂ ਮਨੋਂ ਸੇਵਾ ਕਰਕੇ ਗੁਰੂ ਸਾਹਿਬਾਂ ਦੀ ਪ੍ਰਸੰਨਤਾ ਲਈ। ਇਕ ਦਿਨ ਦੋਹਾਂ ਬੱਚਿਆਂ ਨੂੰ ਸਿਖਾ ਕੇ ਆਪਣੇ ਨਾਲ ਲੈ ਕੇ ਗੁਰੂ ਜੀ ਦੇ ਪਾਸ ਪਹੁੰਚਾ। ਬੱਚਿਆਂ ਨੇ ਆਉਂਦਿਆਂ ਸਾਰ ਮੱਥਾ ਟੇਕ ਕੇ ਢਿੱਡ ਤੇ ਹੱਥ ਮਾਰਨਾ ਸ਼ੁਰੂ ਕਰ ਦਿੱਤਾ, ਇਸ ਕੌਤਕ ਨੂੰ ਵੇਖਕੇ ਸਪਤਮ ਪਾਤਸ਼ਾਹ ਜੀ ਨੇ ਕਿਹਾ-

ਹੇ ਕਾਲੇ ! ਇਹ ਬੱਚੇ ਕੀ ਆਖਦੇ ਹਨ?

ਕਾਲੇ ਨੇ ਕਿਹਾ ! ਇਹ ਬੱਚੇ ਬਹੁਤ ਗਰੀਬ ਹਨ, ਇਨ੍ਹਾਂ ਦੇ ਪੱਲੇ ਕੁਝ ਵੀ ਨਹੀਂ ਹੈ, ਇਨ੍ਹਾਂ ਨੂੰ ਕਿਸੇ ਸਬੰਧੀ ਦੀ ਸਹਾਇਤਾ ਭੀ ਨਹੀਂ, ਢਿੱਡੋਂ ਭੁੱਖੇ ਹੋਣ ਕਰਕੇ ਆਪ ਜੀ ਨੂੰ ਦੱਸ ਰਹੇ ਹਨ ਕਿ ਅਸੀਂ ਬਹੁਤ ਭੁੱਖ ਤੋਂ ਦੁੱਖੀ ਹਾਂ। ਆਪ ਇਨ੍ਹਾਂ ਦੇ ਉੱਪਰ ਕਿਰਪਾ ਕਰ ਦਿਓ ਇਨ੍ਹਾਂ ਦਾ ਮਾਤਾ ਪਿਤਾ ਭੀ ਕੋਈ ਨਹੀਂ ਹੈ, ਇਹ ਗੱਲ ਸੁਣਕੇ ਹਜੂਰ ਨੇ ਕਿਰਪਾ ਦੇ ਘਰ ਵਿਚ ਆ ਕੇ ਵਰ ਦੇ ਦਿੱਤਾ, ਇਹ ਦੋਵੇਂ ਲੜਕੇ ਰਾਜ ਭਾਗ ਕਰਨਗੇ ਤੂੰ ਕੋਈ ਫਿਕਰ ਨਾ ਕਰ। ਸਮੇਂ ਅਨੁਸਾਰ ਇਕ 'ਪਟਿਆਲੇ' ਦਾ, ਦੂਜਾ 'ਨਾਭੇ' ਦਾ ਰਾਜਾ ਹੋ ਗਿਆ।

## ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥

ਜਿਸ ਮਨੁੱਖ ਨੂੰ ਬਹੁਤ ਤੋਂ ਬਹੁਤ ਚਿੰਤਾ ਲੱਗ ਰਹੀ ਹੈ, ਅਤੇ ਦੇਹ ਨੂੰ ਕੋਈ ਨਾ ਕੋਈ ਰੋਗ ਵੀ ਵਿਆਪਿਆ ਰਹਿੰਦਾ ਹੈ।

## ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥

ਗ੍ਰਹਿਸਤੀ ਹੋਣ ਕਰਕੇ ਧੀਆਂ ਪੁਤ੍ਰ ਆਦਿਕ ਕੁਟੰਬ ਵਿਖੇ ਲਪੇਟਿਆ ਰਹਿੰਦਾ ਹੈ। ਇਸ ਕਰਕੇ ਕਦੇ ਖੁਸ਼ੀ ਤੇ ਕਦੇ ਸੋਗੁ=ਗਮੀ ਲੱਗੀ ਰਹਿੰਦੀ ਹੈ।

## ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥

ਇਨ੍ਹਾਂ ਦੁੱਖਾਂ ਤੋਂ ਛੁੱਟਣ ਵਾਸਤੇ, ਚਾਰੇ ਕੁੰਟਾਂ ਵਿਖੇ ਏਨਾ ਫਿਰਨਾ ਕਰੇ, ਜੋ ਕਿ ਇਕ ਘੜੀ ਮਾਤ੍ਰ ਵੀ ਉਸਨੂੰ ਬੈਠਣਾ ਨਾ ਮਿਲੇ।

ਅਥਵਾ:- ਇਕ ਘੜੀ ਭਰ ਵੀ ਸੁੱਖ ਦਾ ਬੈਹਣਾ ਤੇ ਸੋਇ=ਸੌਣਾ ਨਸੀਬ ਨਾ ਹੋਵੇ।

## ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥ ੩ ॥

ਜੇਕਰ ਉਸ ਨੂੰ ਪਾਰਬ੍ਰਹਮ ਚੇਤੇ ਆ ਜਾਵੇ, ਤਾਂ ਉਸ ਦਾ ਤਨ ਮਨ ਠੰਢਾ ਹੋ ਜਾਂਦਾ ਹੈ॥ ੩ ॥

## ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥

ਕਾਮ, ਕ੍ਰੋਧ, ਮੋਹ ਆਦਿਕ ਪੰਜਾਂ ਦੂਤਾਂ ਨੇ ਆਪਣੇ ਵਸ ਵਿਚ ਕੀਤਾ ਹੋਵੇ, ਕਿਰਪਨ=ਸੂਮਪੁਣੇ ਵਿਚ ਅਤੇ

ਲੋਭ ਵਿਖੇ ਪਿਆਰ ਭੀ ਹੋਵੇ।

## ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥

ਗੁਰ ਪਤਣੀ ਰਮਣ, ਸੋਨਾ ਚੁਰਾਣਾ, ਗਊ ਦਾ ਮਾਰਨਾ, ਬ੍ਰਾਹਮਣ ਦਾ ਮਾਰਨਾ,

*ਅਥਵਾ:-* ਬ੍ਰਾਹਮਣ ਦਾ ਮਾਰਨਾ, ਕਾਲੀ ਗਊ ਦਾ ਮਾਰਨਾ, ਲੜਕੀ ਦਾ ਮਾਰਨਾ, ਵੇਸ਼ਵਾ ਦਾ ਅੰਨ ਖਾਣਾ।

*ਯਥਾ:-* ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥

ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥

*(ਸਲੋਕ ਮਹਲਾ ੩, ਪੰਨਾ ੧੪੧੩)*

ਇਸ ਤਰ੍ਹਾਂ ਦੇ ਚਾਰ ਵੱਡੇ ਪਾਪ ਕੀਤੇ ਹਨ, ਅਤੇ ਉਸ ਨੇ ਛੋਟੇ ਛੋਟੇ ਵੀ ਬਹੁਤ ਅਘ=ਪਾਪ ਕੀਤੇ ਹਨ, ਫਿਰ ਉਹ ਅਸੁਰਾਂ ਕਰਕੇ ਮਾਰ ਖਾਣੇ ਜੋਗ ਭੀ ਹੋ ਰਿਹਾ ਹੈ।

*ਅਥਵਾ:-* ਉਹ 'ਅਸੁਰ' ਮਾਰ ਖਾਣੇ ਜੋਗ ਹੋ ਰਿਹਾ ਹੈ।

## ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ॥

ਪੋਥੀ=ਸ਼ਾਸਤ੍ਰਾਂ ਨੂੰ, ਗੀਤ=ਸੰਗੀਤ ਵਿੱਦਿਆ, ਕਵਿਤ=ਕਵਿਤਾ ਆਦਿਕ ਵਾ ਕਬਿਤਾਂ ਵਾਲੇ ਕਾਬਜ ਸ਼ਾਸਤ੍ਰ ਇਤ ਆਦਿਕ ਸਾਰਿਆਂ ਗ੍ਰੰਥਾਂ 'ਚੋਂ ਕੁਝ ਵੀ ਆਪਣੇ ਕਰਨਿ=ਕੰਨਾਂ ਵਿਚ ਕਦੇ ਧਾਰਨ ਨਹੀਂ ਕੀਤਾ।

## ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ॥ ੪॥

ਜੇਕਰ ਉਸਨੂੰ ਪਾਰਬ੍ਰਹਮ ਚੇਤੇ ਆ ਜਾਵੇ, ਤਾਂ ਇਕ ਨਿਮਖ ਕਾਲ ਵਿਚ ਅਰਥਾਤ ਅੱਖ ਦੇ ਫੁਰਕਨੇ ਮਾਤ੍ਰ ਨਾਲ ਵਾਹਿਗੁਰੂ ਨਾਮ ਨੂੰ ਸਿਮਰਦਾ ਹੋਇਆ ਤਰ ਜਾਂਦਾ ਹੈ॥ ੪॥

ਇਥੋਂ ਤੱਕ ਚਾਰ ਪੌੜੀਆਂ ਵਿਖੇ ਨਾਮ ਦੀ ਵਿਸ਼ੇਸ਼ਤਾ ਦੱਸੀ ਹੈ, ਅਗਲੀਆਂ ਚਾਰ ਪੌੜੀਆਂ ਵਿਚ ਵਾਹਿਗੁਰੂ ਤੋਂ ਬੇਮੁੱਖ ਪੁਰਸ਼ਾਂ ਦੀ ਹਾਲਤ ਦੱਸਦੇ ਹਨ।

## ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥

ਚਾਹੇ ਛੇ ਸ਼ਾਸ਼ਤ੍ਰ, ਸਤਾਈ ਸਿੰਮ੍ਰਿਤੀਆਂ, ਚਾਰ ਬੇਦਾਂ ਨੂੰ ਮੂੰਹ ਦੇ ਅਗਰ ਭਾਗ ਵਿਚਾਰਦਾ ਹੈ। ਅਰਥਾਤ ਇਨ੍ਹਾਂ ਗ੍ਰੰਥਾਂ ਦਾ ਜ਼ਬਾਨੀ ਪਾਠ ਕਰਦਾ ਹੈ।

## ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥

ਚਾਹੇ ਤਪ ਕਰਕੇ ਤਪੀਆਂ ਦਾ ਭੀ ਗੁਰੂ ਹੋ ਜਾਵੇ, ਵੱਡਾ ਜੋਗੀ ਹੋ ਜਾਵੇ, ਸਾਰਿਆਂ ਤੀਰਥਾਂ ਉੱਪਰ ਭੀ ਗਵਨੁ ਕਰੇ=ਫਿਰ ਆਵੇ।

## ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥

ਖਟੁ ਕਰਮਾ=ਛੇ ਪ੍ਰਕਾਰ ਦੇ ਕਰਮਾਂ ਨਾਲੋਂ ਦੁਗੁਣੇ=ਦੂਣੇ ਭਾਵ ਬਾਰਾਂ ਕਰਮ ਭੀ ਕਰ ਲਵੇ, ਯੱਗ ਕਰਨਾ, ਯੱਗ ਕਰਾਉਣਾ, ਵੇਦ ਪੜ੍ਹਨਾ, ਵੇਦ ਪੜ੍ਹਾਣਾ, ਦਾਨ ਲੈਣਾ, ਦਾਨ ਦੇਣਾ, ਸੰਧਿਆ, ਇਸ਼ਨਾਨ, ਜਪ, ਹੋਮ, ਅਥਿਤ ਪੂਜਾ ਦੇਵ ਅਰਚਾ, ਨਾਇ=ਇਸ਼ਨਾਨ ਕਰਕੇ ਠਾਕੁਰ ਪੂਜਾ ਵੀ ਕਰਦਾ ਹੈ।

**ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥ ੫ ॥**

ਜੇਕਰ ਉਸ ਦਾ ਪਾਰਬ੍ਰਹਮ ਦੇ ਨਾਲ ਰੰਗੁ=ਪ੍ਰੇਮ ਨਹੀਂ ਲੱਗਾ, ਤਾਂ ਉਹ ਸਰਪਰ=ਜ਼ਰੂਰ ਹੀ ਨਰਕਾਂ ਵਿਚ ਜਾਵੇਗਾ॥ ੫॥

**ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥**

ਚਾਹੇ ਕਿਸੇ ਦੇਸ ਦਾ ਰਾਜ ਪ੍ਰਾਪਤ ਹੋਵੇ, ਮਿਲਕ=ਜਗੀਰਾਂ ਹੋਣ, ਸਿਕਦਾਰੀਆਂ=ਸੂਦਾਰੀਆਂ, ਵਾ-ਨੰਬਰਦਾਰੀਆਂ, ਵਾ ਥਾਣੇਦਾਰੀਆਂ ਪ੍ਰਾਪਤ ਹੋਣ, ਵਿਸਤਾਰ ਪੂਰਬਕ ਰਸਾਂ ਦਾ ਭੋਗਣਾ ਵੀ ਪ੍ਰਾਪਤ ਹੋਵੇ।

**ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥**

ਸੁਹਾਵੇ=ਸੁੰਦਰ ਬਾਗਾਂ ਵਿਚ ਸੋਹਣੇ ਮੰਦਰ ਬਣੇ ਹੋਣ, ਅਤੇ ਅਫਾਰ=ਅਮੋੜ (ਫਾਢਮ) ਹੁਕਮ ਚਲਦਾ ਹੋਵੇ।

**ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥**

ਬਹੁ ਬਿਧੀ=ਬਹੁਤ ਪ੍ਰਕਾਰ ਦੇ ਰੰਗਾਂ ਰੰਗਾਂ ਦੇ ਤਮਾਸ਼ਿਆਂ ਵੇਖਣ ਦੇ ਉਤਸ਼ਾਹ ਵਿਚ ਲੱਗਾ ਰਹਿੰਦਾ ਹੋਵੇ।

**ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥ ੬ ॥**

ਜੇਕਰ ਉਸਨੂੰ ਪਾਰਬ੍ਰਹਮ ਚੇਤੇ ਨਹੀਂ ਆਇਆ, ਤਾਂ ਉਹ ਸੱਪ ਦੀ ਜੂਨ ਵਿਚ ਜਾਂਦਾ ਹੈ॥ ੬॥

**ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥**

ਚਾਹੇ ਬਹੁਤੁ ਧਨਾਢਿ=ਵੱਡਾ ਸ਼ਾਹੂਕਾਰ ਹੋਵੇ, ਅਚਾਰਵੰਤੁ=ਸ੍ਰੇਸ਼ਟ ਕਰਤਬਾਂ ਦੇ ਕਰਨ ਵਾਲਾ ਹੋਵੇ, ਸੰਸਾਰ ਵਿਚ ਚੰਗੀ ਸੋਭਾ ਵਾਲਾ ਹੋਵੇ ਤੇ ਨਿਰਮਲ ਰੀਤਿ=ਪਵਿੱਤ੍ਰ ਮਰਯਾਦਾ ਵਾਲਾ ਹੋਵੇ।

**ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥**

ਮਾਤਾ, ਪਿਤਾ, ਪੁਤ੍ਰਾਂ, ਭਰਾਵਾਂ, ਤੇ ਮਿੱਤਰਾਂ ਨਾਲ ਪ੍ਰੀਤੀ ਰੱਖਣ ਵਾਲਾ ਹੋਵੇ।

**ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥**

ਲਸਕਰ=ਫੌਜਾਂ, ਤਰਕਸ=ਭੱਥਿਆਂ ਨੂੰ ਬੰਦ=ਬੰਨ੍ਹ ਕੇ ਭਾਵ ਸਨੱਧ ਬੱਧ ਹੋ ਕੇ ਬੰਦ=ਬੰਦਨਾ ਅਰਥਾਤ ਨਮਸ਼ਕਾਰ ਕਰਦੀਆਂ ਹੋਵਣ ਅਤੇ ਸਾਰੀ ਦੁਨੀਆਂ ਭੀ 'ਜੀ' 'ਜੀ' ਸ਼ਬਦ ਉਚਾਰਨ ਕਰਦੀ ਹੋਵੇ।

[ਪੰਨਾ ੭੧]

**ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥ ੭ ॥**

ਜੇਕਰ ਉਸਨੂੰ ਪਾਰਬ੍ਰਹਮ ਚੇਤੇ ਨਹੀਂ ਆਉਂਦਾ, ਤਾਂ ਉਸਨੂੰ ਖੜਿ=ਲਿਜਾ ਕੇ ਜਮਦੂਤ ਰਸਾਤਲਿ ਦੀਤ=ਨਰਕਾਂ ਰੂਪ ਟੋਇ ਵਿਚ ਸੁੱਟ ਦਿੰਦੇ ਹਨ॥ ੭॥

**ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥**

ਚਾਹੇ ਕਾਇਆ=ਸਰੀਰ ਨੂੰ ਰੋਗ ਭੀ ਨਾ ਹੋਵੇ, ਅਤੇ ਨਾ ਹੀ ਕੋਈ ਛਿਦ੍ਰ=ਦੋਸ਼ ਹੋਵੇ, ਨਾ ਹੀ ਕਿਸੇ ਪਦਾਰਥ ਦਾ ਕਾੜਾ=ਝੋਰਾ ਹੋਵੇ, ਨਾ ਹੀ ਕਿਸੇ ਕਿਸਮ ਦਾ ਸੋਗੁ=ਫਿਕਰ ਹੋਵੇ।

## ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥

ਤਿਸਨੂੰ ਮੌਤ ਕਦੇ ਚੇਤੇ ਨਾ ਆਵੇ, ਅਤੇ ਦਿਨ ਰਾਤ ਭੋਗਾਂ ਨੂੰ ਭੋਗਦਾ ਹੋਵੇ।

## ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥

ਸਭ ਕਿਸੇ ਨੂੰ ਆਪਣਾ ਸਾਥੀ ਬਣਾ ਲਿਆ ਹੋਵੇ, ਆਪਣੇ ਜੀਇ=ਦਿਲ ਵਿਖੇ ਕਿਸੇ ਦੁਸ਼ਮਨ ਦੀ ਸ਼ੰਕਾ ਭੀ ਨਾ ਰੱਖਦਾ ਹੋਵੇ।

## ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ ॥ ੮ ॥

ਜੇਕਰ ਉਸ ਨੂੰ ਪਾਰਬ੍ਰਹਮ ਚੇਤੇ ਨਹੀਂ ਆਉਂਦਾ, ਤਾਂ ਫਿਰ ਜਮਦੂਤਾਂ ਦੇ ਵਸ ਵਿਚ ਪੈ ਜਾਂਦਾ ਹੈ॥ ੮॥

'ਚਾਰ ਪੌੜੀਆਂ' ਵਿਚ 'ਗੁਰਮੁਖਾਂ' ਦਾ, 'ਚਾਰ ਪੌੜੀਆਂ' ਵਿਚ 'ਮਨਮੁਖਾਂ' ਦਾ ਹਾਲ ਦੱਸ ਕੇ ਹੁਣ ਸਿਧਾਂਤ ਦੀ ਪੌੜੀ ਕਥਨ ਕਰਦੇ ਹਨ।

## ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥

ਜਿਸ ਉੱਤੇ ਪਾਰਬ੍ਰਹਮ ਕਿਰਪਾ ਕਰਦਾ ਹੈ, ਉਸ ਨੂੰ ਸੰਤਾਂ ਦਾ ਸਤਸੰਗ ਪ੍ਰਾਪਤ ਹੁੰਦਾ ਹੈ।

## ਜਿਉ ਜਿਉ ਓਹ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥

ਜਿਵੇਂ ਜਿਵੇਂ ਉਹ ਗੁਰਮੁਖ ਸੰਤਾਂ ਦਾ ਸਤਸੰਗ ਕਰਨਾ ਵਧਾਂਦਾ ਹੈ, ਤਿਉਂ ਤਿਉਂ ਉਸ ਦਾ ਹਰੀ ਨਾਲ ਰੰਗੁ=ਪ੍ਰੇਮ ਵਧਦਾ ਹੈ।

## ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥

ਗੁਰਮੁਖ ਤੇ ਮਨਮੁਖ, ਦੇਵਤਾ ਦੈਂਤ, ਇਨ੍ਹਾਂ ਦੋਹਾਂ ਸਿਰਿਆ=ਪਾਸਿਆਂ ਦਾ ਉਹ ਆਪ ਮਾਲਕ ਹੈ, ਉਸ ਤੋਂ ਬਿਨਾਂ ਹੋਰ ਕੋਈ ਦੂਜਾ ਥਾਂ ਨਹੀਂ ਹੈ।

## ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥ ੯ ॥ ੧ ॥ ੨੬ ॥

ਗੁਰੂ ਜੀ ਕਥਨ ਕਰਦੇ ਹਨ-ਸਤਿਗੁਰਾਂ ਦੀ ਤੁਠੈ=ਪ੍ਰਸੰਨਤਾ ਕਰਕੇ ਅਸਾਂ ਨੇ ਸੱਚਾ ਨਾਮ ਪਾਇਆ ਹੈ॥ ੯॥ ੧॥ ੨੬॥

## ਸਿਰੀਰਾਗੁ ਮਹਲਾ ੫ ਘਰੁ ੫ ॥

ਉੱਤਮ ਜਗਿਆਸੂ ਨੇ ਆ ਕੇ ਬੇਨਤੀ ਕੀਤੀ-ਹੇ ਗਰੀਬ ਨਿਵਾਜ ਜੀਉ !

## ਜਾਨਉ ਨਹੀ ਭਾਵੈ ਕਵਨ ਬਾਤਾ ॥

ਮੈਂ ਜਾਣਦਾ ਨਹੀਂ ਹਾਂ, ਜੋ ਪ੍ਰਮਾਤਮਾ ਨੂੰ ਕਿਹੜੀ ਗੱਲ ਭਾਉਂਦੀ ਹੈ।

## ਮਨ ਖੋਜਿ ਮਾਰਗੁ ॥ ੧ ॥ ਰਹਾਉ ॥

ਮੈਂ ਖੋਜੀ ਹੋ ਕੇ ਮਨ ਵਿਚ ਉਸ ਦੀ ਪ੍ਰਾਪਤੀ ਦੇ ਮਾਰਗੁ=ਰਸਤੇ ਨੂੰ ਖੋਜਦਾ ਹਾਂ॥ ੧॥ ਰਹਾਉ॥

## ਧਿਆਨੀ ਧਿਆਨੁ ਲਾਵਹਿ ॥

ਧਿਆਨੀ ਪੁਰਸ਼ ਧਿਆਨ ਨੂੰ ਲਗਾਂਵਦੇ ਹਨ।

## ਗਿਆਨੀ ਗਿਆਨੁ ਕਮਾਵਹਿ ॥

ਗਿਆਨਵਾਨ ਗਿਆਨ ਨੂੰ ਹੀ ਕਮਾਉਂਦੇ ਹਨ, ਅਰਥਾਤ ਗਿਆਨ ਦੀਆਂ ਗੱਲਾਂ ਕਰਦੇ ਹਨ।

## ਪ੍ਰਭੁ ਕਿਨ ਹੀ ਜਾਤਾ ॥ ੧ ॥

ਪਰ ਆਪ ਇਹ ਦੱਸੋ ਇਨ੍ਹਾਂ ਸਾਰਿਆਂ ਵਿਚੋਂ ਪ੍ਰਭੂ ਨੂੰ ਜਿਸ ਨੇ ਜਾਣਿਆ ਹੈ ? ॥ ੧ ॥

ਧਿਆਨ ਰੱਖਣਾ ਇਹ ਤੁਕ ਅੱਗੇ ਭੀ ਜਾ ਕੇ ਲਗੇਗੀ-

## ਭਗਉਤੀ ਰਹਤ ਜੁਗਤਾ ॥

ਭਗਉਤੀ=ਰਾਸ ਧਾਰੀਆ ਰਾਸ ਦੀ ਜੁਗਤੀ ਵਿਖੇ ਜੁੜਿਆ ਰਹਿੰਦਾ ਹੈ।

## ਜੋਗੀ ਕਹਤ ਮੁਕਤਾ ॥

ਜੋਗੀ ਕਹਿੰਦੇ ਹਨ ਕਿ ਜੋਗ ਦੇ ਕਰਨ ਕਰਕੇ ਹੀ ਮੁਕਤੀ ਦੀ ਪ੍ਰਾਪਤੀ ਹੈ।

## ਤਪਸੀ ਤਪਹਿ ਰਾਤਾ ॥ ੨ ॥

ਤਪੱਸੀ ਲੋਕ ਤਪ ਕਰਨ ਵਿਚ ਹੀ ਰੱਤੇ ਰਹਿੰਦੇ ਹਨ, ਉਹ ਆਖਦੇ ਹਨ ਤਪ ਕਰਨ ਨਾਲ ਮੁਕਤੀ ਹੈ।

## ਮੋਨੀ ਮੋਨਿਧਾਰੀ ॥

ਮੋਨੀ ਨੇ ਮੋਨਿ=ਚੁੱਪ ਹੀ ਧਾਰਨਾ ਕੀਤੀ ਹੈ, ਉਹ ਕਹਿੰਦਾ ਹੈ ਮੋਨ ਧਾਰਨ ਕਰਕੇ ਹੀ ਮੁਕਤੀ ਹੈ।

## ਸਨਿਆਸੀ ਬ੍ਰਹਮਚਾਰੀ ॥

ਸੰਨਿਆਸੀ ਸਨਿਆਸ ਵਿਚ ਮੁਕਤੀ ਮੰਨਦੇ ਹਨ। ਬ੍ਰਹਮਚਾਰੀ ਬ੍ਰਹਮਚਰਜ ਵਿਚ ਮੁਕਤੀ ਆਖਦੇ ਹਨ।

## ਉਦਾਸੀ ਉਦਾਸਿ ਰਾਤਾ ॥ ੩ ॥

ਉਦਾਸੀ ਉਦਾਸਤਾਈ ਵਿਚ ਰੱਤਾ ਰਹਿੰਦਾ ਹੈ। ਉਹ ਉਦਾਸਪੁਣੇ ਵਿਚ ਹੀ ਮੁਕਤੀ ਮੰਨਦਾ ਹੈ॥ ੩॥

## ਭਗਤਿ ਨਵੈ ਪਰਕਾਰਾ ॥

ਨੌਧਾ ਭਗਤੀ ਕਰਨ ਵਾਲੇ ਨੌਂ ਪ੍ਰਕਾਰ ਦੀ ਭਗਤੀ ਕਰਨ ਵਿਚ ਹੀ ਮੁਕਤੀ ਮੰਨਦੇ ਹਨ*।

---

| *ਨੌਂ ਪ੍ਰਕਾਰ ਦੀ ਭਗਤੀ | ਅਤੇ | ਭਗਤੀ ਕਰਨ ਵਾਲਿਆਂ ਦੇ ਨਾਂ |
|---|---|---|
| ੧ ਸ੍ਰਵਨ ਭਗਤੀ | | ਰਾਜੇ ਪ੍ਰੀਛਤ ਨੇ ਕੀਤੀ |
| ੨ ਕੀਰਤਨ ਭਗਤੀ | | ਸੁਖਦੇਵ ਮੁਨੀ ਨੇ ਕੀਤੀ |
| ੩ ਸਿਮਰਨ ਭਗਤੀ | | ਪ੍ਰਹਿਲਾਦ ਭਗਤ ਨੇ ਕੀਤੀ |
| ੪ ਪਾਦ ਸੇਵਨ ਭਗਤੀ | | ਲਛਮੀ ਨੇ ਕੀਤੀ |
| ੫ ਅਰਚਨ ਭਗਤੀ | | ਪ੍ਰਿਥੁ ਰਾਜੇ ਨੇ ਕੀਤੀ |
| ੬ ਬੰਦਨ ਭਗਤੀ | | ਅਕ੍ਰੂਰ ਨੇ ਕੀਤੀ |
| ੭ ਸਖਾ ਭਗਤੀ | | ਅਰਜਨ ਨੇ ਕੀਤੀ |
| ੮ ਦਾਸਾ ਭਗਤੀ | | ਹਨੂੰਮਾਨ ਨੇ ਕੀਤੀ |
| ੯ ਆਤਮ ਨਿਵੇਦਨੁ ਭਗਤੀ | | ਬਲ ਰਾਜਾ ਨੇ ਕੀਤੀ |

## ਪੰਡਿਤੁ ਵੇਦੁ ਪੁਕਾਰਾ ॥

ਪੰਡਿਤ ਵੇਦਾਂ ਨੂੰ ਹੀ ਪੁਕਾਰਦਾ ਰਹਿੰਦਾ ਹੈ।

## ਗਿਰਸਤੀ ਗਿਰਸਤਿ ਧਰਮਾਤਾ ॥ ੪ ॥

ਗ੍ਰਹਿਸਤੀ ਆਪਣੇ ਗ੍ਰਹਿਸਤ ਧਰਮ ਵਿਚ ਮਸਤ ਰਹਿੰਦਾ ਹੈ, ਉਹ ਗ੍ਰਹਿਸਤ ਵਿਚ ਹੀ ਮੁਕਤੀ ਮੰਨੀ ਬੈਠਾ ਹੈ॥ ੪ ॥

## ਇਕ ਸਬਦੀ ਬਹੁ ਰੂਪਿ ਅਵਧੂਤਾ ॥

ਇਕ ਸਬਦੀ=ਅਲੱਖੀਏ ਅਲੱਖ ਕਹਿਣ ਵਿਚ ਹੀ ਮੁਕਤੀ ਮੰਨਦੇ ਹਨ।

ਬਹੁਰੂਈਏ ਵੀ ਭੇਖ ਹੈ, ਉਹ ਬਹੁਤੇ ਰੂਪ ਧਾਰਨ ਵਿਚ ਮੁਕਤੀ ਮੰਨਦੇ ਹਨ।

ਅਵਧੂਤਾ=ਅਵਧੂਤ (ਨੰਗੇ) ਰਹਿਣ ਵਾਲੇ ਸੰਤ ਨੰਗੇ ਰਹਿਣ ਵਿਚ ਹੀ ਮੁਕਤੀ ਮੰਨਦੇ ਹਨ।

## ਕਾਪੜੀ ਕਉਤੇ ਜਾਗੂਤਾ ॥

ਕਾਪੜੀ ਭੇਖ ਵਾਲੇ ਬਹੁਤ ਸਾਰੇ ਕੱਪੜੇ ਪਹਿਨਣ ਵਿਚ ਹੀ ਜਾਂ ਤੀਰਥਾਂ ਉੱਪਰ ਭਉਣ ਵਿਚ ਹੀ ਮੁਕਤੀ ਮੰਨਦੇ ਹਨ। ਕਉਤੇ=ਕਵਿਤਾ ਕਰਨ ਵਾਲੇ ਕਵੀਸ਼ਰ ਲੋਕ ਕਵਿਤਾ ਬਣਾਉਣ ਵਿਚ ਹੀ ਮੁਕਤੀ ਮੰਨਦੇ ਹਨ। ਜਾਗੂਤਾ=ਜਾਗਣ ਵਾਲੇ ਪੁਰਸ਼ ਜਗਰਾਤੇ ਕਰਨ ਵਿਚ ਹੀ ਮੁਕਤੀ ਮੰਨਦੇ ਹਨ।

## ਇਕਿ ਤੀਰਥਿ ਨਾਤਾ ॥ ੫ ॥

ਇਕ ਮੁਕਤੀ ਦੀ ਇੱਛਾ ਵਾਲਾ ਮਨੁੱਖ ਤੀਰਥਾਂ ਉੱਪਰ ਹੀ ਨਾਤਾ=ਇਸ਼ਨਾਨ ਕਰਦਾ ਰਹਿੰਦਾ ਹੈ॥ ੫ ॥

## ਨਿਰਹਾਰ ਵਰਤੀ ਆਪਰਸਾ ॥

ਨਿਰ+ਅਹਾਰ=ਭੋਜਨ ਤੋਂ ਰਹਿਤ ਜੋ ਨਿਰਾਹਾਰੀ ਪੁਰਸ਼ ਹਨ, ਉਹ ਕਹਿੰਦੇ ਹਨ ਭੋਜਨ ਦੇ ਨਾ ਖਾਣੇ ਕਰਕੇ ਮੁਕਤੀ ਹੈ। ਵਰਤ ਰੱਖਣ ਵਾਲੇ ਕਹਿੰਦੇ ਹਨ, ਇਕਾਦਸੀ ਆਦਿਕਾਂ ਦਾ ਵਰਤ ਰੱਖਣ ਨਾਲ ਮੁਕਤੀ ਹੈ।

ਆਪਰਸ ਭੇਖ ਵਾਲੇ ਕਹਿੰਦੇ ਹਨ ਕਿਸੇ ਨਾਲ ਛੋਹਣਾ ਨਹੀਂ ਭਾਵ ਅਟੰਕ ਰਹਿਣ ਕਰਕੇ ਮੁਕਤੀ ਦੀ ਪ੍ਰਾਪਤੀ ਹੈ।

## ਇਕਿ ਲੂਕਿ ਨ ਦੇਵਹਿ ਦਰਸਾ ॥

ਇਕ ਐਸੇ ਹਨ ਜੋ ਪਹਾੜ ਦੀ ਕੰਦਰਾਂ ਵਿਚ ਲੁੱਕ ਕੇ ਬੈਠੇ ਹਨ, ਕਿਸੇ ਨੂੰ ਭੀ ਦਰਸ਼ਨ ਨਹੀਂ ਦੇਂਦੇ।

## ਇਕਿ ਮਨ ਹੀ ਗਿਆਤਾ ॥ ੬ ॥

ਇਕ ਮਨੁੱਖ ਐਸੇ ਹਨ ਜੋ ਮਨ ਬੁੱਧ ਆਦਿਕਾਂ ਦੇ ਗਿਆਤਾ ਹਨ, ਮਨ ਦੀ ਚੰਗੀ ਸਮਝ ਰੱਖਣੀ ਏਸੇ ਵਿਚ ਮੁਕਤੀ ਮੰਨੀ ਬੈਠੇ ਹਨ॥ ੬ ॥

## ਘਾਟਿ ਨ ਕਿਨ ਹੀ ਕਹਾਇਆ ॥

ਜਿਤਨੇ ਕੁ ਉੱਪਰ ਗਿਣੇ ਹਨ, ਇਨ੍ਹਾਂ ਵਿਚੋਂ ਕਿਸੀ ਨੇ ਭੀ ਆਪਣੇ ਆਪ ਨੂੰ ਘਟ ਨਹੀਂ ਕਹਾਇਆ।

## ਸਭ ਕਹਤੇ ਹੈ ਪਾਇਆ ॥

ਸਾਰੇ ਏਹੋ ਕਹਿੰਦੇ ਹਨ ਅਸਾਂ ਨੇ ਪ੍ਰਮੇਸ਼ਰ ਨੂੰ ਪਾ ਲਿਆ ਹੈ।

ਹੇ ਗਰੀਬ ਨਿਵਾਜ਼ ! ਆਪ ਦੱਸੋ-(ਪ੍ਰਭੁ ਕਿਨਹੀ ਜਾਤਾ ॥ ੧ ॥)

ਪ੍ਰਮਾਤਮਾ ਨੂੰ ਕਿਸਨੇ ਜਾਣਿਆ ਹੈ ? *ਗੁਰ ਉੱਤਰ:-*

ਜਿਨ੍ਹਾਂ ਹੰਕਾਰੀਆਂ ਨੇ ਆਪਣੇ ਆਪ ਨੂੰ ਮੁਕਤ ਰੂਪ ਮੰਨਿਆ ਹੈ, ਉਨ੍ਹਾਂ ਵਿਚੋਂ ਪ੍ਰਭ ਕਿ ਨਹੀਂ ਜਾਤਾ॥ ਪ੍ਰਭੂ ਨੂੰ ਕਿਸੇ ਨੇ ਨਹੀਂ ਜਾਨਣਾ ਕੀਤਾ।

ਭਗਤ ਨ ਵੈ ਪਰਕਾਰਾ॥ ਵੈ=ਇਸ ਪ੍ਰਕਾਰ ਨਾਲ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ।

*ਪ੍ਰਸ਼ਨ:-* ਅਸਲ ਭਗਤ ਕੌਣ ਹੈ? *ਗੁਰ ਉੱਤਰ:-*

## ਜਿਸੁ ਮੇਲੇ ਸੋ ਭਗਤਾ ॥ ੭ ॥ ਸਗਲ ਉਕਤਿ ਉਪਾਵਾ ॥ ਤਿਆਗੀ ਸਰਨਿ ਪਾਵਾ ॥ ਨਾਨਕੁ ਗੁਰ ਚਰਣਿ ਪਰਾਤਾ ॥ ੮ ॥ ੨ ॥ ੨੭ ॥

(ਅੰਨਵੇਂ ਅੱਖਰਾਂ ਵੱਲ ਧਿਆਨ ਰੱਖਣਾ)

ਜਿਸ ਨੇ ਸਾਰੀਆਂ ਉਕਤੀਆਂ ਜੁਗਤੀਆਂ, ਤੇ ਸੰਸਾਰਕ ਉਪਾਵਾ=ਜਤਨ ਤਿਆਗ ਕੇ, ਅਤੇ ਗੁਰੂ ਸਾਹਿਬਾਂ ਦੇ ਚਰਨਾਂ ਦੀ ਸ਼ਰਨ ਵਿਚ ਆਪਣੇ ਆਪ ਨੂੰ ਪਾਵਾ=ਪਾ ਕੇ ਪ੍ਰਮੇਸ਼ਰ ਦੇ ਨਾਮ ਨੂੰ ਪਰਾਤਾ=ਪਛਾਣਿਆ ਹੈ, ਵਾ ਨਾਮ ਵਿਚ ਪਰ=ਭਲੀ ਪ੍ਰਕਾਰ ਰੱਤਾ ਹੈ। ਉਸਨੂੰ ਪ੍ਰਮੇਸ਼ਰ ਆਪਣੇ ਨਾਲ ਮੇਲਦਾ ਹੈ, ਜਿਸਨੂੰ ਆਪਣੇ ਨਾਲ ਮੇਲਦਾ ਹੈ ਓਹੀ ਅਸਲ ਭਗਤ ਹੈ॥ ੮॥ ੨॥ ੨੭॥

## ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਘਰੁ ੩ ॥

**ਉਥਾਨਕਾ:-** ਸ੍ਰੀ ਗੁਰੂ ਨਾਨਕ ਦੇਵ ਜੀ ਬਾਰ ਦੇਸ ਵਿਖੇ ਚਲੇ ਜਾ ਰਹੇ ਸਨ, ਅੱਗੇ ਇਕ ਜਗ੍ਹਾ ਧਮਾਰ (ਲੁੱਡੀ) ਪੈ ਰਹੀ ਸੀ, ਨਾਲਦਿਆਂ ਲੋਕਾਂ ਨੇ ਵੇਖਕੇ ਕਿਹਾ, ਗਰੀਬ ਨਿਵਾਜ਼ ਜੀਉ ਜੇਕਰ ਆਪ ਇੱਥੇ ਠਹਿਰੋ ਤਾਂ ਅਸੀਂ ਭੀ ਲੁੱਡੀ ਵੇਖ ਲਈਏ। ਹਜ਼ੂਰ ਨੇ ਫੁਰਮਾਇਆ ਇਸ ਲੁੱਡੀ ਨੂੰ ਕੀ ਵੇਖਣਾ ਹੈ, ਜੋ ਪ੍ਰਭੂ ਨੇ ਲੁੱਡੀ ਪਾਈ ਹੈ ਉਹ ਵੇਖਣਾ ਕਰੋ। ਹੁਣ ਪ੍ਰਭੂ ਨੂੰ ਸਰਬ ਰੂਪ ਵਰਨਣ ਕਰਦੇ ਹੋਏ ਉਸ ਦੇ ਸਨਮੁਖ ਬੇਨਤੀ ਕਰਦੇ ਹਨ।

## ਜੋਗੀ ਅੰਦਰਿ ਜੋਗੀਆ ॥ ਤੂੰ ਭੋਗੀ ਅੰਦਰਿ ਭੋਗੀਆ ॥

ਹੇ ਪ੍ਰਭੂ ! ਤੂੰ ਜੋਗੀਆਂ ਦੇ ਅੰਦਰ ਜੋਗੀ ਰੂਪ ਹੋ ਰਿਹਾ ਹੈਂ, ਭੋਗੀਆਂ ਅੰਦਰ ਭੋਗੀ ਰੂਪ ਹੋ ਰਿਹਾ ਹੈਂ।

ਅਥਵਾ:- ਜੋਗੀਆਂ ਦੇ ਅੰਦਰ ਜੋਗੀ=ਸ਼ਿਵ ਰੂਪ ਹੋ ਰਿਹਾ ਹੈਂ।

ਭੋਗੀਆਂ ਦੇ ਅੰਦਰ ਭੋਗੀ=ਕ੍ਰਿਸ਼ਨ ਰੂਪ ਹੋ ਰਿਹਾ ਹੈਂ।

## ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ ॥ ੧ ॥

ਹੇ ਪ੍ਰਭੂ ਜੀ ! ਸੁਰਗ ਲੋਕ, ਮਛਿ=ਮਾਤ ਲੋਕ, ਪਇਆਲਿ=ਪਤਾਲ ਲੋਕ ਦੇ ਰਹਿਣ ਵਾਲਿਆਂ ਵਿਚੋਂ ਕਿਸੇ ਨੇ ਭੀ ਤੇਰਾ=ਆਪ ਜੀ ਦਾ ਅੰਤ ਨਹੀਂ ਪਾਇਆ॥ ੧॥

## ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ ॥ ੧ ॥ ਰਹਾਉ ॥

ਮਨ ਕਰਕੇ ਮੈਂ ਤੈਥੋਂ ਸਦਕੇ ਹਾਂ, ਬਾਣੀ ਕਰਕੇ ਭੀ ਮੈਂ ਤੈਥੋਂ ਵਾਰਨੇ ਜਾਂਦਾ ਹਾਂ ਅਤੇ ਸਰੀਰ ਕਰਕੇ ਭੀ ਮੈਂ ਆਪ ਜੀ ਦੇ ਨਾਮ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ॥ ੧ ॥ ਰਹਾਉ॥

## ਤੁਧੁ ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥

ਤੁਸਾਂ ਨੇ ਆਪ ਹੀ ਸਾਰੇ ਸੰਸਾਰ ਨੂੰ ਪੈਦਾ ਕੀਤਾ ਹੈ। ਸਾਰਿਆਂ ਨੂੰ ਸਿਰਜ ਸਿਰਜ ਕੇ, ਵਾ ਸਿਰ ਬਸਿਰ ਜਿੱਥੇ ਕੋਈ ਹੈ ਓਥੇ ਹੀ ਸਭਨਾਂ ਨੂੰ ਸਿਰੇ ਸਿਰਿ=ਵੱਖੋ ਵੱਖਰੇ ਕੰਮਾਂ ਵਿਚ ਲਗਾਇਆ ਹੋਇਆ ਹੈ।

## ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥ ੨ ॥

ਆਪਣੇ ਕੀਤੇ ਹੋਏ ਪਰਪੰਚ ਨੂੰ ਤੂੰ ਆਪ ਹੀ ਵੇਖਦਾ ਹੈਂ, ਹੇ ਪ੍ਰਭੂ ਜੀ ! ਤੂੰ ਆਪਣੀ ਸ਼ਕਤੀ ਕਰਕੇ ਹੀ ਤਿੰਨਾਂ ਗੁਣਾਂ ਰੂਪ ਪਾਸੇ ਨੂੰ ਢਾਲਦਾ ਹੈਂ॥ ੨ ॥

## ਪਰਗਟਿ ਪਾਹਾਰੈ ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ ॥

ਸੰਸਾਰ ਪਾਹਾਰੈ=ਪਸਾਰੇ ਵਿਚ ਤੂੰ ਪ੍ਰਗਟ ਜਾਪਦਾ=ਜਾਣਿਆ ਜਾਂਦਾ ਹੈਂ। ਸਭ ਕੋਈ ਆਪ ਜੀ ਦੇ ਨਾਮ ਨੂੰ ਪਰਤਾਪਦਾ=ਚਾਹੁੰਦਾ ਹੈ। ਪਰ-

## ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ॥ ੩ ॥

ਸਤਿਗੁਰਾਂ ਤੋਂ ਬਾਝੁ=ਬਿਨਾਂ ਨਾਮ ਨੂੰ ਕਿਸੇ ਨੇ ਨਹੀਂ ਪਾਇਆ, ਹੇ ਪ੍ਰਭੂ ਜੀ ! ਸਾਰੀ ਦੁਨੀਆਂ ਮਾਇਆ ਦੇ ਮੋਹ ਰੂਪ ਜਾਲ ਵਿਖੇ ਮੋਹੀ=ਫਸੀ ਹੋਈ ਹੈ।

ਅਥਵਾ:- ਸਾਰੀ ਦੁਨੀਆਂ ਮਾਇਆ ਦੀ ਮੋਹੀ ਹੋਣ ਕਰਕੇ ਜਮਾਂ ਦੇ ਜਾਲਿ=ਫਾਹੀ ਵਿਖੇ ਪੈਂਦੀ ਹੈ॥ ੩ ॥

## ਸਤਿਗੁਰ ਕਉ ਬਲਿ ਜਾਈਐ ॥ ਜਿਤੁ ਮਿਲਿਐ ਪਰਮਗਤਿ ਪਾਈਐ ॥

ਅਸੀਂ ਸਤਿਗੁਰਾਂ ਤੋਂ ਬਲਿਹਾਰ ਜਾਂਦੇ ਹਾਂ।

ਜਿਸ ਸਤਿਗੁਰਾਂ ਨਾਲ ਮਿਲਣ ਕਰਕੇ ਹੀ ਪਰਮਗਤਿ=ਕੇਵਲ ਮੁਕਤੀ ਪ੍ਰਾਪਤ ਹੁੰਦੀ ਹੈ।

[ਪੰਨਾ ੭੨]

## ਸੁਰਿ ਨਰ ਮੁਨਿ ਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ ॥ ੪ ॥

ਸੁਰਿ=ਦੇਵਤੇ, ਨਰ=ਮਨੁੱਖ, ਮੁਨਿ ਜਨ=ਮਹਾਤਮਾਂ ਜਿਸ ਪ੍ਰਭੂ ਦੇ ਨਾਮ ਨੂੰ ਲੋਚਦੇ=ਚਾਹੁੰਦੇ ਹਨ। ਉਸ ਨਾਮ ਦਾ ਭੇਦ ਸਤਿਗੁਰੂ ਜੀ ਨੇ ਮੈਨੂੰ ਸਮਝਾ ਦਿੱਤਾ ਹੈ॥ ੪ ॥

ਪ੍ਰਸ਼ਨ- ਸਤਿਗੁਰਾਂ ਦਾ ਨਿਵਾਸ ਕਿਸ ਜਗ੍ਹਾ ਉੱਪਰ ਹੈ ?

ਉੱਤਰ-ਸਤਿਗੁਰਾਂ ਦਾ ਨਿਵਾਸ ਸਾਧ ਸੰਗਤ ਵਿਖੇ ਹੈ। ਪ੍ਰਸ਼ਨ-

## ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥

ਸਤਸੰਗਤ ਕਿਸ ਤਰ੍ਹਾਂ ਜਾਣੀ ਜਾਂਦੀ ਹੈ, ਵਾ-ਸਤਸੰਗਤ ਕਿਸ ਨੂੰ ਕਹਿੰਦੇ ਹਨ? ਉੱਤਰ-ਜਿਸ ਜਗ੍ਹਾ ਇਕ ਪ੍ਰਭੂ ਦਾ ਨਾਮ ਹੀ ਕਥਨ ਕੀਤਾ ਜਾਂਦਾ ਹੈ, ਉਸ ਜਗ੍ਹਾ ਨੂੰ ਸਤਸੰਗਤ ਕਹਿੰਦੇ ਹਨ।

**ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ ੫ ॥**

ਸਤਸੰਗੀਆਂ ਨੂੰ ਇਕ ਨਾਮ ਜਪਣ ਦਾ ਹੀ ਹੁਕਮ ਹੈ, ਗੁਰੂ ਸਾਹਿਬ ਜੀ ਕਥਨ ਕਰਦੇ ਹਨ ਇਹ ਭੇਦ ਸਤਿਗੁਰੂ ਜੀ ਨੇ ਸਭਨਾਂ ਨੂੰ ਸਮਝਾ ਦਿੱਤਾ ਹੈ॥ ੫ ॥

**ਇਹੁ ਜਗਤੁ ਭਰਮਿ ਭੁਲਾਇਆ ॥ ਆਪਹੁ ਤੁਧੁ ਖੁਆਇਆ ॥**

ਇਹ ਸਾਰਾ ਜਗਤ ਮਾਇਆ ਦੇ ਭਰਮ ਵਿਖੇ ਭੁਲਾ ਦਿੱਤਾ ਹੈ।

ਹੇ ਵਾਹਿਗੁਰੂ ! ਤੈਨੇ ਆਪ ਹੀ ਆਪਣੇ ਸਰੂਪ ਵੱਲੋਂ ਖੁਆਇਆ=ਭੁਲਾ ਛੱਡਿਆ ਹੈ।

**ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥ ੬ ॥**

ਉਨ੍ਹਾਂ ਦੋਹਾਗਣੀ=ਛੁੱਟੜ ਔਰਤਾਂ ਨੂੰ ਪਰਤਾਪੁ=ਪਸਚਾਤਾਪ (ਦੁੱਖ) ਲੱਗਾ ਹੈ।

ਜਿਨ੍ਹਾਂ ਜੀਵਾਂ ਦੇ ਭਾਗ ਚੰਗੇ ਨਹੀਂ ਹਨ, ਅਥਵਾ:- ਜਿਨ੍ਹਾਂ ਦੇ ਭਾਗਾਂ ਵਿਚ ਤੇਰਾ ਮਿਲਾਪ ਨਹੀ ਹੈ॥ ੬ ॥

**ਦੋਹਾਗਣੀ ਕਿਆ ਨੀਸਾਣੀਆ ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥**

ਦੋਹਾਗਣੀ=ਛੁੱਟੜ ਔਰਤਾਂ ਦੀ ਨਿਸ਼ਾਨੀ ਕੀ ਹੈ ? ਉੱਤਰ-

ਉਹ ਨਿਮਾਣੀਆਂ=ਮਾਣ ਤੋਂ ਰਹਿਤ ਆਪਣੇ ਖਸਮ ਦੀ ਸੇਵਾ ਤੋਂ ਘੁਥੀਆ=ਭੁੱਲੀਆਂ ਫਿਰਦੀਆਂ ਹਨ।

**ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥ ੭ ॥**

ਉਨ੍ਹਾਂ ਇਸਤ੍ਰੀਆਂ ਦੇ ਲਿਬਾਸ ਮੈਲੇ ਹਨ, ਉਨ੍ਹਾਂ ਜੀਵਾਂ ਦੀ ਸਾਰੀ ਅਵਸਥਾ ਰੂਪੀ ਰੈਣਿ=ਰਾਤ ਦੁੱਖਾਂ ਵਿਚ ਹੀ ਵਿਹਾਇ=ਬਤੀਤ ਹੁੰਦੀ ਹੈ॥ ੭ ॥

**ਸੋਹਾਗਣੀ ਕਿਆ ਕਰਮੁ ਕਮਾਇਆ ॥ ਪੂਰਬਿ ਲਿਖਿਆ ਫਲੁ ਪਾਇਆ ॥**

ਪ੍ਰਸ਼ਨ-ਸੁਹਾਗਵੰਤੀਆਂ ਨੇ ਕਿਹੜਾ ਕਰਮ ਕਮਾਇਆ ਹੈ, (ਜਿਸ ਕਰਕੇ ਉਹ ਸੁਖੀ ਹਨ)?

ਉੱਤਰ :- ਉਨ੍ਹਾਂ ਨੇ ਪੂਰਬਿ=ਪਿਛਲੇ ਜਨਮ ਵਿਚ ਜੋ ਪੁੰਨ ਕਰਮ ਕੀਤੇ ਸਨ ਉਸ ਦੇ ਅਨੁਸਾਰ ਜੋ ਵਾਹਿਗੁਰੂ ਨੇ ਇਸ ਜਨਮ ਵਿਚ ਲੇਖ ਲਿਖਿਆ ਹੈ ਉਸ ਦਾ ਫਲ ਪਾਣਾ ਕੀਤਾ ਹੈ।

**ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ ॥ ੮ ॥**

ਪ੍ਰਭੂ ਜੀ ਨੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਉਨ੍ਹਾਂ ਸੁਹਾਗਵੰਤੀਆਂ ਨੂੰ ਆਪਣੇ ਮੇਲ ਨਾਲ ਮਿਲਾ ਲੀਤਾ ਹੈ॥ ੮ ॥

**ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥**

ਜਿਨਾ ਨੋ=ਜਿਨ੍ਹਾਂ ਨੂੰ ਵਾ:-ਜਿਨ੍ਹਾਂ ਪਾਸੋਂ ਪ੍ਰਭੂ ਨੇ ਆਪਣਾ ਹੁਕਮ ਮਨਵਾਇਆ ਹੈ। ਉਨ੍ਹਾਂ ਨੇ ਹਿਰਦੇ ਅੰਦਰ ਗੁਰੂ ਦਾ ਉਪਦੇਸ਼ ਵਸਾ ਲਿਆ ਹੈ।

**ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ ॥ ੯ ॥**

ਉਹ ਸਹੀਆ=ਸਖੀਆਂ ਸੁਹਾਗਣਾਂ ਹਨ, ਜਿਨ੍ਹਾਂ ਜੀਵ ਰੂਪ ਇਸਤ੍ਰੀਆਂ ਦਾ ਸਹ=ਪਤੀ ਪ੍ਰਮਾਤਮਾ ਨਾਲ ਪਿਆਰ ਹੈ॥ ੯ ॥

## ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥

ਜਿਨ੍ਹਾਂ ਨੂੰ ਭਾਣਾ ਮੰਨਣ ਦਾ ਰਸੁ=ਸੁਆਦ ਆਇਆ ਹੈ। ਉਨ੍ਹਾਂ ਦੇ ਹਿਰਦੇ ਵਿਚੋਂ ਭਰਮ ਚੁਕਾਇਆ=ਚੁਕਾ ਦਿੱਤਾ ਭਾਵ ਦੂਰ ਕਰ ਦਿੱਤਾ ਹੈ।

## ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥ ੧੦ ॥

ਗੁਰੂ ਜੀ ਕਥਨ ਕਰਦੇ ਹਨ-ਸਤਿਗੁਰ ਦੇਵ ਜੀ ਐਸੇ ਕ੍ਰਿਪਾਲੂ ਜਾਣੀਦੇ ਹਨ, ਜੋ ਸਾਰਿਆਂ ਜੀਵਾਂ ਨੂੰ ਆਪਣੇ ਨਾਲ ਮਿਲਾ ਲੈਂਦੇ ਹਨ ਤੇ ਸਿਮਰਨ ਵਿਚ ਜੋੜ ਦਿੰਦੇ ਹਨ॥ ੧੦॥

## ਸਤਿਗੁਰਿ ਮਿਲਿਐ ਫਲੁ ਪਾਇਆ ॥

ਸਤਿਗੁਰਾਂ ਨਾਲ ਮਿਲਕੇ ਉਸ ਨੇ ਗਿਆਨ ਫਲ ਨੂੰ ਪਾਇਆ ਹੈ।

## ਜਿਨਿ ਵਿਚਹੁ ਅਹਕਰਣੁ ਚੁਕਾਇਆ ॥

ਜਿਸ ਨੇ ਆਪਣੇ ਹਿਰਦੇ ਵਿਚੋਂ ਅਹਕਰਣੁ=ਹੰਕਾਰ ਨੂੰ ਚੁਕਾਇਆ=ਦੂਰ ਕਰ ਦਿੱਤਾ ਹੈ।

## ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ ॥ ੧੧ ॥

ਗੁਰੂ ਜੀ ਨੇ ਦੁਰ+ਮਤਿ=ਖੋਟੀ ਮੱਤ ਦਾ ਦੁੱਖ ਕੱਟ ਦਿੱਤਾ ਹੈ। ਹੁਣ ਤਾਂ ਜੀਵ ਦੇ ਮੱਥੇ ਉਪਰ ਭਾਗਾਂ ਦਾ ਫਲ ਆ ਕੇ ਬੈਠਾ ਹੈ॥ ੧੧॥

## ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥

ਹੇ ਪ੍ਰਭੂ! ਆ=ਵਿਸ਼ੇਸ਼ ਕਰਕੇ ਆਪ ਜੀ ਦੀ ਨਾਮ ਬਾਣੀ ਅੰਮ੍ਰਿਤ ਰੂਪ ਹੈ, ਵਾ ਅੰਮ੍ਰਿਤ ਵਾਂਗੂ ਮਿੱਠੀ ਹੈ। ਪਰ ਇਹ ਨਾਮ ਬਾਣੀ ਆਪ ਜੀ ਦੇ ਭਗਤਾਂ ਦੇ ਹਿਰਦੇ ਵਿਚ ਸਮਾ ਰਹੀ ਹੈ।

## ਸੁਖ ਸੇਵਾ ਅੰਦਰਿ ਰਖਿਐ

ਆਪ ਜੀ ਨੇ ਸੰਸਾਰਕ ਸੁਖ ਵਾ ਆਤਮ ਸੁਖ ਗੁਰ ਸੇਵਾ ਦੇ ਅੰਦਰ ਰੱਖਿਆ ਹੈ।

## ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥ ੧੨ ॥

ਜਿਹੜੇ ਗੁਰਾਂ ਦੀ ਸੇਵਾ ਕਰਦੇ ਹਨ, ਉਨ੍ਹਾਂ ਜੀਵਾਂ ਨੂੰ ਤੂੰ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਨਿਸਤਾਰਿ=ਤਾਰ ਲੈਂਦਾ ਹੈਂ॥ ੧੨॥

## ਸਤਿਗੁਰੁ ਮਿਲਿਆ ਜਾਣੀਐ ॥ ਜਿਤੁ ਮਿਲਿਐ ਨਾਮੁ ਵਖਾਣੀਐ ॥

ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤਰੀ ਪੂਰਨ ਸਤਿਗੁਰਾਂ ਨਾਲ ਮਿਲਿਆ ਤਾਂ ਹੀ ਜਾਨਣਾ ਕਰੇ। ਜਿਨ੍ਹਾਂ ਸਤਿਗੁਰਾਂ ਨੂੰ ਮਿਲਦਿਆਂ ਸਾਰ ਹੀ ਪ੍ਰਭੂ ਦੇ ਨਾਮ ਨੂੰ ਕਥਨ ਕਰਨ ਲੱਗ ਜਾਵੇ।

## ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥ ੧੩ ॥

ਸਤਿਗੁਰਾਂ ਤੋਂ ਬਾਝੁ=ਬਿਨਾਂ ਪ੍ਰਭੂ ਦੇ ਨਾਮ ਨੂੰ ਕਿਸੀ ਨੇ ਨਹੀਂ ਪਾਇਆ।

ਜੀਉ=ਹੇ ਭਾਈ ! ਸਾਰੀ ਦੁਨੀਆਂ ਕਰਮਾਂ ਨੂੰ ਕਮਾਂਦੀ ਕਮਾਂਦੀ ਥੱਕ ਗਈ ਹੈ॥ ੧੩॥

## ਹਉ ਸਤਿਗੁਰ ਵਿਟਹੁ ਘੁਮਾਇਆ ॥ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥

ਹਉ=ਮੈਂ ਪੂਰਨ ਸਤਿਗੁਰਾਂ ਦੇ ਉੱਪਰੋਂ ਬਲਿਹਾਰ ਜਾਂਦਾ ਹਾਂ। ਭਰਮ ਕਰਕੇ ਮੈਂ ਸਰੂਪ ਵੱਲੋਂ ਭੁੱਲਾ ਹੋਇਆ ਸੀ, ਜਿਸ ਗੁਰੂ ਨੇ ਮੈਨੂੰ ਸ੍ਰੇਸ਼ਟ ਭਗਤੀ ਰੂਪ ਰਾਹ ਉੱਪਰ ਪਾ ਦਿੱਤਾ ਹੈ।

## ਨਦਰਿ ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥ ੧੪ ॥

ਜੇਕਰ ਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰਨ ਤਾਂ ਪ੍ਰਮੇਸ਼ਰ ਜੀਵ ਨੂੰ ਆਪਣੇ ਵਿਖੇ ਰਲਾਇ=ਅਭੇਦ ਕਰ ਲੈਂਦਾ ਹੈ॥ ੧੪ ॥

## ਤੂੰ ਸਭਨਾ ਮਾਹਿ ਸਮਾਇਆ ॥ ਤਿਨਿ ਕਰਤੈ ਆਪੁ ਲੁਕਾਇਆ ॥

ਹੇ ਪ੍ਰਭੂ ! ਤੂੰ ਸਾਰਿਆਂ ਵਿਚ ਸਮਾਇਆ ਹੋਇਆ ਹੈਂ। ਜਿਹੜੇ ਬੇਮੁੱਖ ਪੁਰਸ਼ ਹਨ ਉਨ੍ਹਾਂ ਤੋਂ ਹੇ ਕਰਤੇ! ਤੈਨੇ ਆਪਣਾ ਆਪ ਲੁਕਾਇਆ ਹੋਇਆ ਹੈ।

## ਨਾਨਕ ਗੁਰਮੁਖਿ ਪਰਗਟੁ ਹੋਇਆ

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਤੂੰ ਉਨ੍ਹਾਂ ਗੁਰਮੁਖਾਂ ਨੂੰ ਪਰਗਟ ਹੋਇਆ ਹੈਂ।

## ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥ ੧੫ ॥

ਹੇ ਕਰਤਾਰ ! ਜਿਨ੍ਹਾਂ ਜੀਵਾਂ ਦੇ ਹਿਰਦੇ ਵਿਚ ਤੈਨੇ ਜੋਤਿ=ਗਿਆਨ ਦ੍ਰਿਸ਼ਟੀ ਧਾਰਨ ਕੀਤੀ ਹੈ॥ ੧੫ ॥

## ਆਪੇ ਖਸਮਿ ਨਿਵਾਜਿਆ ॥ ਜੀਉ ਪਿੰਡੁ ਦੇ ਸਾਜਿਆ ॥

ਖਸਮਿ=ਪ੍ਰਮਾਤਮਾ ਨੇ ਆਪ ਹੀ ਸੇਵਕਾਂ ਨੂੰ ਨਿਵਾਜਿਆ=ਵਡਿਆਇਆ ਹੈ। ਪਿੰਡੁ=ਸਰੀਰ ਨੂੰ ਸਾਜ ਕੇ ਆਪ ਹੀ ਵਿਚ ਜੀਵਾਤਮਾਂ ਨੂੰ ਪਾ ਦਿੱਤਾ ਹੈ।

## ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ ॥ ੧੬ ॥

ਆਪਣਿਆਂ ਦਾਸਾਂ ਦੀ ਪ੍ਰਭੂ ਨੇ ਆਪ ਹੀ ਇੱਜ਼ਤ ਰੱਖੀ ਹੈ, ਜੀਵ ਦੇ ਮੱਥੇ ਉੱਪਰ ਦੋਵੇਂ ਹੱਥ ਰੱਖ ਕਰਕੇ॥ ੧੬ ॥

## ਸਭਿ ਸੰਜਮ ਰਹੇ ਸਿਆਣਪਾ ॥ ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥

ਸੰਜਮ=ਇੰਦ੍ਰੀਆਂ ਦੇ ਦਮਨ ਕਰਨੇ ਰੂਪ ਸਾਧਨ, ਅਤੇ ਬੁੱਧੀ ਦੀ ਸਿਆਣਪ ਆਦਿਕ ਸਾਰੇ ਉਪਾਵ ਰਹਿ ਚੁੱਕੇ ਹਨ।

ਮੇਰਾ ਪ੍ਰਭੂ ਪ੍ਰਮਾਤਮਾ ਮੇਰਾ ਗੁਣ ਔਗੁਣ ਆਦਿਕ ਸਭ ਕੁਝ ਜਾਣਦਾ ਹੈ।

## ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ ॥ ੧੭ ॥

ਸਾਰੇ ਜਗਤ ਵਿਚ ਦਾਸ ਦਾ ਪ੍ਰਤਾਪ ਪ੍ਰਗਟ ਹੀ ਵਰਤਾਇਓ=ਫੈਲਾ ਦਿੱਤਾ ਹੈ। ਹੁਣ ਦੁਨੀਆਂ ਦੇ ਸਾਰੇ ਲੋਕ ਜੀਉ=ਮਹਾਰਾਜ ਜੀ ਇੰਝ ਸਤਿਕਾਰ ਦੇ ਬਚਨਾਂ ਨਾਲ ਮੈਨੂੰ ਜੈਕਾਰੁ=ਨਮਸ਼ਕਾਰ ਕਰਦੇ ਹਨ॥ ੧੭ ॥

## ਮੇਰੇ ਗੁਣ ਅਵਗਨ ਨ ਬੀਚਾਰਿਆ ॥ ਪ੍ਰਭਿ ਅਪਣਾ ਬਿਰਦੁ ਸਮਾਰਿਆ ॥

ਪ੍ਰਭੂ ਨੇ ਮੇਰੇ ਗੁਣ ਤੇ ਔਗੁਣਾਂ ਦਾ ਕੁਝ ਵਿਚਾਰ ਨਹੀਂ ਕੀਤਾ। ਪ੍ਰਭੂ ਨੇ ਤਾਂ ਆਪਣਾ ਹੀ ਬਿਰਦੁ=ਧਰਮ

ਸੰਭਾਲਣਾ ਕੀਤਾ ਹੈ।

## ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ ॥੧੮॥

ਦਾਸ ਨੂੰ ਆਪਣੇ ਕੰਠਿ=ਗਲ ਨਾਲ ਲਗਾ ਕੇ ਰੱਖਣਾ ਕੀਤਾ ਹੈ। ਇਸ ਕਰਕੇ ਮੇਰੇ ਜੀਅ ਨੂੰ ਪ੍ਰਸੂਤ ਪੌਣ, ਵਾ ਦੁੱਖ ਰੂਪ ਤੱਤੀ ਹਵਾ ਲਗਦੀ ਨਹੀਂ ਹੈ॥ ੧੮॥

## ਮੈ ਮਨਿ ਤਨਿ ਪ੍ਰਭੂ ਧਿਆਇਆ ॥ ਜੀਇ ਇਛਿਅੜਾ ਫਲੁ ਪਾਇਆ ॥

ਹੇ ਪ੍ਰਭੂ ! ਮੈਂਨੇ ਮਨ ਤਨ ਵਿਖੇ ਆਪ ਜੀ ਨੂੰ ਧਿਆਉਣਾ ਕੀਤਾ ਹੈ। ਮੈਨੇ ਜੀਅ ਦੀ ਇੱਛਾ ਅਨੁਸਾਰ ਭਾਵ ਮਨ ਬਾਂਛਤ ਫਲ ਪਾਣਾ ਕੀਤਾ ਹੈ।

## ਸਾਹ ਪਾਤਿਸਾਹ ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ ॥੧੯॥

ਸ਼ਾਹਾਂ ਤੇ ਪਾਤਸ਼ਾਹਾਂ ਦੇ ਸਿਰਿ ਦਾ ਤੂੰ ਸਿਰਿ=ਸ਼੍ਰੋਮਣੀ ਪਾਤਸ਼ਾਹ ਹੈਂ। ਗੁਰੂ ਜੀ ਕਥਨ ਕਰਦੇ ਹਨ, ਮੈਂ ਦਾਸ ਆਪ ਜੀ ਦੇ ਨਾਮ ਨੂੰ ਜਪਕੇ ਜਿਊਂਦਾ ਹਾਂ॥ ੧੯॥

[ਪੰਨਾ ੭੩]

## ਤੁਧੁ ਆਪੇ ਆਪੁ ਉਪਾਇਆ ॥

ਹੇ ਪ੍ਰਭੂ ! ਤੈਨੇ ਆਪੇ ਆਪੁ=ਸੁਤੰਤ੍ਰ ਹੀ ਸਾਰੇ ਸੰਸਾਰ ਨੂੰ ਉਤਪੰਨ ਕੀਤਾ ਹੈ।

ਅਥਵਾ:-ਵੇਦਾਂਤੀਆਂ ਦੇ ਮੱਤ ਅਨੁਸਾਰ ਅਭਿੰਨ ਨਮਿੱਤ ਉਪਾਦਾਨ ਕਾਰਨ ਦੁਆਰੇ ਆਪਣੇ ਆਪ ਤੋਂ ਹੀ ਸਾਰੇ ਸੰਸਾਰ ਨੂੰ ਉਤਪੰਨ ਕੀਤਾ ਹੈ।

## ਦੂਜਾ ਖੇਲੁ ਕਰਿ ਦਿਖਲਾਇਆ ॥

ਦੂਜਾ ਸੰਸਾਰ ਦਾ ਖੇਲ ਬਣਾ ਕੇ ਦਿਖਾ ਦੇਣਾ ਕੀਤਾ ਹੈ।

## ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ ॥੨੦॥

ਹੇ ਸੱਚੇ ਪ੍ਰਭੂ ! ਸਚੁ=ਨਿਸਚੇ ਕਰਕੇ ਤੂੰ ਸਾਰਿਆਂ ਵਿਖੇ ਵਰਤ ਰਿਹਾ ਹੈਂ, ਪਰ ਜਿਸਨੂੰ ਭਾਵੈ=ਚਾਹੁੰਦਾ ਹੈਂ, ਉਸ ਜੀਵ ਨੂੰ ਇਹ ਗੱਲ ਸਮਝਾਉਂਦਾ ਹੈਂ॥ ੨੦॥

## ਗੁਰ ਪਰਸਾਦੀ ਪਾਇਆ ॥ ਤਿਥੈ ਮਾਇਆ ਮੋਹੁ ਚੁਕਾਇਆ ॥

ਗੁਰੂ ਜੀ ਨੇ ਕਿਰਪਾ ਕਰਕੇ ਜਿਸ ਦੇ ਹਿਰਦੇ ਵਿਚ ਨਾਮ ਪਾਇਆ ਹੈ, ਤਿਸ ਅੰਤਹਕਰਨ ਵਿਚੋਂ ਤੁਸਾਂ ਨੇ ਮਾਇਆ ਦਾ ਮੋਹ ਚੁਕਾਇਆ=ਦੂਰ ਕਰ ਦਿੱਤਾ ਹੈ।

## ਕਿਰਪਾ ਕਰਿ ਕੈ ਆਪਣੀ ਆਪੇ ਲਏ ਸਮਾਇ ਜੀਉ ॥੨੧॥

ਤੁਸਾਂ ਨੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ, ਉਸ ਜੀਵ ਨੂੰ ਆਪਣੇ ਵਿਚ ਸਮਾਇ=ਅਭੇਦ ਕਰ ਲੀਤਾ ਹੈ॥ ੨੧॥

## ਗੋਪੀ ਨੈ ਗੋਆਲੀਆ ॥

**ਪਹਿਲਾ ਅਰਥ:**-ਗੋਪੀਆਂ, ਨੈ=ਨਦੀ ਜਮੁਨਾ, ਅਤੇ ਗੋਆਲੀਆ-ਗੁਆਲੇ।

**ਦੂਜਾ ਅਰਥ:**-ਗੋਪੀ ਨੈ=ਇਸਤ੍ਰੀਆਂ ਮਾਤ੍ਰ, ਗੋਆਲੀਆ=ਪੁਰਸ਼ ਮਾਤ੍ਰ।

**ਤੀਜਾ ਅਰਥ:**-ਗੋਪੀ ਨੈ=ਇੰਦ੍ਰੀਆਂ ਗੋਆਲੀਆ=ਅੰਤਹਕਰਨ।

## ਤੁਧੁ ਆਪੇ ਗੋਇ ਉਠਾਲੀਆ ॥

ਇਸ ਤਰ੍ਹਾਂ ਦੀ ਸੰਸਾਰ ਗੋਇ=ਬਾਜ਼ੀ ਤੁਸਾਂ ਨੇ ਆਪ ਹੀ ਉਠਾਲੀਆ=ਉਤਪੰਨ ਕੀਤੀ ਹੈ।

## ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥ ੨੨ ॥

ਹੇ ਹੁਕਮੀ=ਪ੍ਰਮਾਤਮਾ ! ਤੈਂਨੇ ਆਪਣੇ ਹੁਕਮ ਵਿਚ ਹੀ ਸਰੀਰਾਂ ਰੂਪ ਭਾਂਡੇ ਸਾਜਿਆ=ਬਣਾਏ ਹਨ। ਤੂੰ ਆਪ ਹੀ ਇਨ੍ਹਾਂ ਜੀਵਾਂ ਨੂੰ ਸਵਾਰਿ=ਪਾਲਦਾ ਹੈਂ, ਅਤੇ ਆਪ ਹੀ ਭੰਨਿ=ਭੰਨਦਾ ਅਰਥਾਤ ਮਾਰਦਾ ਹੈਂ ॥ ੨੨ ॥

## ਜਿਨ ਸਤਿਗੁਰ ਸਿਉ ਚਿਤੁ ਲਾਇਆ ॥

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ, ਵਾ ਉਪਦੇਸ਼ ਨਾਲ ਚਿੱਤ ਬਿਰਤੀ ਨੂੰ ਲਗਾਇਆ ਹੈ।

## ਤਿਨੀ ਦੂਜਾ ਭਾਉ ਚੁਕਾਇਆ ॥

ਉਨ੍ਹਾਂ ਨੇ ਹਿਰਦੇ ਵਿਚੋਂ ਦ੍ਵੈਤ ਭਾ ਨੂੰ ਚੁਕਾਇਆ=ਦੂਰ ਕਰ ਦਿੱਤਾ ਹੈ।

## ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥ ੨੩ ॥

ਉਨ੍ਹਾਂ ਪ੍ਰਾਣੀਆਂ ਨੂੰ ਨਿਰਮਲ ਜੋਤੀ ਪ੍ਰਮਾਤਮਾ ਦੀ ਪ੍ਰਾਪਤੀ ਹੋਈ ਹੈ, ਉਹ ਜੀਵ ਆਪਣੇ ਮਨੁੱਖ ਜਨਮ ਨੂੰ ਸਵਾਰਿ=ਸਫਲਾ ਕਰ ਚਲੇ ਹਨ ॥ ੨੩ ॥

## ਤੇਰੀਆ ਸਦਾ ਸਦਾ ਚੰਗਿਆਈਆ ॥ ਮੈ ਰਾਤਿ ਦਿਹੈ ਵਡਿਆਈਆਂ ॥

ਮੈਂ ਸਦਾ ਸਦਾ ਆਪ ਜੀ ਦੀਆਂ ਚੰਗਿਆਈਆ=ਭਲਿਆਈਆਂ ਨੂੰ ਹੀ ਚੇਤੇ ਕਰਦਾ ਰਹਿੰਦਾ ਹਾਂ। ਅਤੇ ਰਾਤ ਦਿਨ ਮੈਂ ਆਪ ਜੀ ਦੀਆਂ ਵਡਿਆਈਆਂ ਕਰਦਾ ਹਾਂ। ਕਿਉਂਕਿ-

## ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥ ੨੪ ॥ ੧ ॥

ਤੁਸੀਂ ਮੰਗੇ ਤੋਂ ਬਿਨਾਂ ਹੀ ਸਾਰਿਆਂ ਨੂੰ ਦਾਨ ਦੇਣਾ ਕਰਦੇ ਹੋ, ਵਾ ਦਾਨ ਦੇ ਕੇ ਅਣਮੰਗ ਕਰ ਦੇਂਦੇ ਹੋ। ਗੁਰੂ ਜੀ ਕਥਨ ਕਰਦੇ ਹਨ-ਹੇ ਸੱਚੇ ਵਾਹਿਗੁਰੂ ! ਤੁਸੀਂ ਸਾਰਿਆਂ ਜੀਵਾਂ ਦੀ ਸਾਰ ਸੰਭਾਲ ਰੱਖਦੇ ਹੋ।

ਅਥਵਾ:-ਹੇ ਭਾਈ ! ਉਸ ਸੱਚ ਨੂੰ ਤੁਸੀਂ ਸੰਭਾਲਣਾ ਕਰੋ ॥ ੨੪ ॥ ੧ ॥

## ਸਿਰੀਰਾਗੁ ਮਹਲਾ ੫ ॥

**ਉਥਾਨਕਾ:**-ਇਕ ਸਮੇਂ ਅੰਮ੍ਰਿਤਸਰ ਵਿਖੇ 'ਛਿੰਝ' ਪਈ, ਤਾਂ ਲੋਕਾਂ ਨੇ ਆ ਕੇ ਬੇਨਤੀ ਕੀਤੀ ਆਪ ਭੀ ਛਿੰਝ ਵੇਖਣ ਵਾਸਤੇ ਚਲੋ।

ਗੁਰੂ ਜੀ ਨੇ ਕਿਹਾ, ਜਿਹੜੀ ਛਿੰਝ ਪ੍ਰਭੂ ਨੇ ਪਾਈ ਹੈ ਅਸੀਂ ਉਹ ਛਿੰਝ ਵੇਖ ਰਹੇ ਹਾਂ, ਤੁਸੀਂ ਵੀ ਉਸੇ ਛਿੰਝ ਨੂੰ ਵੇਖਣਾ ਕਰੋ।

## ਪੈ ਪਾਇ ਮਨਾਈ ਸੋਇ ਜੀਉ ॥

ਸੋਇ=ਸੋਭਨੀਕ, ਵਾ ਸੋ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ ਉਨ੍ਹਾਂ ਦੇ ਪੈ=ਚਰਨੀਂ ਆਪਣੇ ਆਪ ਨੂੰ ਪਾ ਕੇ ਉਨ੍ਹਾਂ ਨੂੰ ਮੈਂ ਮਨਾਂਦੀ ਹਾਂ।

## ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥੧॥ ਰਹਾਉ ॥

ਸਤਿਗੁਰਾਂ ਨੇ ਅਕਾਲ ਪੁਰਖ ਨਾਲ ਮਿਲਾ ਦਿੱਤਾ ਹੈ। ਇਸ ਕਰਕੇ-

ਜੀਉ=ਹੇ ਭਾਈ ! ਤਿਸ ਗੁਰੂ ਜੇਡਾ ਵੱਡਾ ਹੋਰ ਕੋਈ ਨਹੀਂ ਹੈ॥ ੧॥ ਰਹਾਉ॥

## ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥

ਗੋ+ਸਾਈ=ਪ੍ਰਿਥਵੀ ਦਾ ਮਾਲਕ ਵਾਹਿਗੁਰੂ ਮਿਹੰਡਾ=ਮੇਰਾ ਇਠੜਾ=ਪਿਆਰਾ ਹੈ। ਅੰਮ=ਮਾਂ, ਅਬੇ=ਪਿਉ ਥਾਵਹੁ=ਨਾਲੋਂ ਵੀ ਮਿਠੜਾ=ਪਿਆਰਾ ਲੱਗ ਰਿਹਾ ਹੈ।

## ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥੧॥

ਭੈਣ ਭਰਾ ਅਤੇ ਸਾਰੇ ਸੱਜਣਾਂ ਵਿਚੋਂ ਮੈਨੂੰ ਆਪ ਜੀ ਵਰਗਾ ਕੋਈ ਭੀ ਨਹੀਂ ਹੈ॥ ੧॥

## ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥

ਹੇ ਪ੍ਰਭੂ ! ਆਪ ਜੀ ਦੇ ਹੁਕਮ ਵਿਚ ਹੀ ਪ੍ਰੇਮ ਰੂਪ ਵਾ ਮਨੁੱਖਾ ਜਨਮ ਰੂਪ ਸਾਵਣ ਦਾ ਮਹੀਨੇ ਆ ਕੇ ਪ੍ਰਾਪਤ ਹੋਇਆ ਹੈ। ਇਸ ਮਨੁੱਖਾ ਦੇਹ ਰੂਪ ਸਾਵਣ ਵਿਖੇ, ਮੈਨੇ ਸਤ ਦਾ ਨਿਸਚੇ ਕਰਨੇ ਰੂਪ ਹਲ ਜੋਆਇਆ=ਜੋੜਨਾ ਕੀਤਾ ਹੈ।

## ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥੨॥

ਹੇ ਹਰੀ ! ਤੇਰੀ ਆਸਾ ਧਾਰਕੇ ਬੁੱਧੀ ਰੂਪੀ ਜ਼ਮੀਨ ਵਿਖੇ ਨਾਮ ਰੂਪ ਬੀਜ ਨੂੰ ਬੀਜਨੇ ਲੱਗਾ ਹਾਂ, ਹੇ ਹਰਿ ਜੀਉ ! ਆਪਣੀ ਬਖਸ਼ਸ਼ ਰੂਪੀ ਬੋਹਲ ਨੂੰ ਜਮਾਉਣਾ ਕਰੋ॥ ੨॥

## ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ ਚਿਤਿ ਨ ਜਾਣਦਾ ॥

ਹਉ=ਮੈਂ ਗੁਰੂ ਜੀ ਨਾਲ ਮਿਲ ਕੇ ਇਕ ਆਪ ਜੀ ਦੇ ਨਾਮ ਦਾ ਚਿੰਤਨ ਕਰਨਾ ਪਛਾਣਦਾ ਹਾਂ।

ਨਾਮ ਤੋਂ ਬਿਨਾਂ ਦੂਜੇ ਕਾਗਦ ਚਿਤ੍ਰਨੇ ਮੈਂ ਨਹੀਂ ਜਾਣਦਾ।

ਅਥਵਾ:- 'ਦੁਯਾ'=ਦ੍ਵੈਤ ਦੀ ਕਾ+ਗਲੁ=ਕੋਈ ਗੱਲ ਵੀ ਚਿੱਤ ਵਿਚ ਜਾਣਦਾ ਨਹੀਂ ਹਾਂ।

## ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਵੈ ਨਿਬਾਹਿ ਜੀਉ ॥੩॥

ਹੇ ਹਰੀ ! ਤੈਨੇ ਇਕ ਭਗਤੀ ਰੂਪੀ ਕਾਰ ਵਿਚ ਅਸਾਨੂੰ ਲਗਾਣਾ ਕੀਤਾ ਹੈ। ਹੁਣ ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਮੈਂ ਜੀਵ ਦਾ ਕੰਮ ਤੋੜ ਚੜ੍ਹਾ ਦੇਹੁ॥ ੩॥

## ਤੁਸੀ ਭੋਗਿਹੁ ਭੁੰਚਹੁ ਭਾਈਹੋ ॥ ਗੁਰਿ ਦੀਬਾਣਿ ਕਵਾਇ ਪੈਨਾਈਓ ॥

ਹੇ ਭਾਈਓ ! ਤੁਸੀਂ ਨਾਮ ਰੂਪ ਭੋਜਨ ਨੂੰ ਆਪ ਛਕੋ, ਅਤੇ ਹੋਰਨਾਂ ਨੂੰ ਛਕਾਓ। ਗੁਰੂ ਜੀ ਨੇ ਸਤਸੰਗ ਰੂਪੀ ਦੀਬਾਣਿ=ਸਭਾ ਵਿਚ ਲਿਜਾ ਕੇ ਜਸ, ਵਾ:-ਭਗਤੀ ਰੂਪੀ ਕਵਾਇ=ਪੁਸ਼ਾਕ ਪਹਿਨਾਈ ਹੈ।

**ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥ ੪ ॥**

ਇਸ ਕਰਕੇ ਹੁਣ ਮੈਂ ਸਰੀਰ ਰੂਪ ਪਿੰਡ ਦਾ ਮਾਹਰੁ=ਚੌਧਰੀ, ਨੰਬਰਦਾਰ, ਹੋ ਗਿਆ ਹਾਂ। ਅਤੇ ਜੀਵ ਦੇ ਕਾਮ ਕ੍ਰੋਧ ਆਦਿਕ ਪੰਜ ਸਰੀਕ=ਦੁਸ਼ਮਨ ਬੰਨ੍ਹ ਲਿਆਂਦੇ ਹਨ॥ ੪ ॥

**ਹਉ ਆਇਆ ਸਾਮ੍ਹੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥**

ਜਦ ਤੋਂ ਹਉ=ਮੈਂ ਤਿਹੰਡੀਆ=ਤੁਹਾਡੀ ਸਾਮ੍ਹੈ=ਸ਼ਰਨ ਵਿਚ ਆਇਆ ਹਾਂ। ਤਦ ਤੋਂ ਪੰਜ ਗਿਆਨ ਇੰਦ੍ਰੀਏ ਰੂਪ ਕਿਰਸਾਣ=ਜ਼ਿਮੀਂਦਾਰ ਮਿਹਡਿਆ=ਮੇਰੇ ਮੁਜੇਰੇ=ਮੁਜਾਰੇ ਭਾਵ ਕਾਮੇ ਹੋ ਗਏ ਹਨ। ਅਰਥਾਤ ਪੰਜ ਗਿਆਨ ਇੰਦ੍ਰੇ ਮੇਰੇ ਅਧੀਨ ਹੋ ਗਏ ਹਨ।

**ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥ ੫ ॥**

ਉਨ੍ਹਾਂ ਇੰਦ੍ਰੀਆਂ ਵਿਚੋਂ ਹੁਣ ਕੋਈ ਇੰਦ੍ਰੀਆਂ ਭੀ ਕੰਨ=ਮੋਢਾ ਭਾਵ ਸਿਰ ਉੱਚਾ ਨਹੀਂ ਕਰ ਸਕਦਾ, ਅਰਥਾਤ ਕੋਈ ਇੰਦ੍ਰੀਆਂ ਭੀ ਵਿਸ਼ਿਆਂ ਦੀ ਤਰਫ ਬਲ ਨਹੀਂ ਪਾ ਸਕਦਾ।

ਜਿਵੇਂ ਕਿਸੇ ਪਿੰਡ ਵਿਚ ਉੱਲੂ ਬੋਲਣ ਤਾਂ ਉਹ ਪਿੰਡ ਉੱਜੜ ਜਾਂਦਾ ਹੈ ਤਿਵੇਂ ਸਰੀਰ ਰੂਪ ਪਿੰਡ ਵਿਚ ਮਨ ਰੂਪ ਉੱਲੂ ਦੇ ਬੋਲਣ ਕਰਕੇ ਸਰੀਰ ਉੱਜੜ ਰਿਹਾ ਸੀ। ਗੁਰੂ ਸਾਹਿਬ ਜੀ ਕਥਨ ਕਰਦੇ ਹਨ ਜਿਸ ਵੇਲੇ ਮਨ ਰੂਪ ਉੱਲੂ ਨੂੰ ਫੜ ਕੇ ਕਾਬੂ ਕਰ ਲਿਆ, ਤਿਸ ਵੇਲੇ ਸਰੀਰ ਰੂਪ ਗਿਰਾਉ=ਪਿੰਡ ਸ਼ੁਭ ਗੁਣਾਂ ਨਾਲ ਘੁਘਿ=ਸੰਘਣਾ ਵੁਠਾ=ਵਸ ਗਿਆ॥ ੫ ॥

**ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥**

ਹੇ ਪ੍ਰਭੂ ! ਹਉ=ਮੈਂ ਆਪ ਜੀ ਤੋਂ ਮਨ ਕਰਕੇ ਵਾਰਨੇ ਤੇ ਤਨ ਕਰਕੇ ਵੀ ਘੁੰਮਾ=ਬਲਿਹਾਰ ਜਾਂਦਾ ਹਾਂ। ਹੇ ਸ਼ਹਿਨਸ਼ਾਹ ਪ੍ਰਭੂ ! ਇਕ ਤੈਨੂੰ ਹੀ ਧਿਆਉਂਦਾ ਹਾਂ, ਅਥਵਾ:-ਇਕ-ਸਾਹਾ=ਇਕ ਰਸ, ਵਾ-ਸੁਆਸ ਸੁਆਸ, ਇਕ ਤੈਨੂੰ ਧਿਆਉਂਦਾ ਹਾਂ।

**ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥ ੬ ॥**

ਅੰਤਹਕਰਨ ਰੂਪ ਥੇਹ ਉੱਜੜਿਆ ਹੋਇਆ ਸੀ, ਮੁੜ ਕੇ ਸ਼ੁਭ ਗੁਣਾਂ ਨਾਲ ਵਸਾ ਦਿੱਤਾ ਹੈ। ਮੈਂ ਆਪ ਜੀ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ॥ ੬ ॥

**ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥**

ਹੇ ਇਠੈ=ਪਿਆਰੇ ਹਰੀ ! ਮੈਂ ਆਪ ਜੀ ਨੂੰ ਨਿਤਾਪ੍ਰਤੀ ਧਿਆਉਂਦਾ ਹਾਂ। ਮਨ ਵਿਚ ਜੋ ਭੀ ਚਿੰਦੀ=ਚਾਹੁੰਦਾ ਹਾਂ, ਓਹੀ ਫਲ ਆਪ ਜੀ ਪਾਸੋਂ ਪਾਉਂਦਾ ਹਾਂ।

**ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥ ੭ ॥**

ਆਪ ਜੀ ਨੇ ਮੇਰੇ ਸਾਰੇ ਕੰਮ ਸਵਾਰ ਦਿੱਤੇ ਹਨ; ਹੇ ਮਹਾਰਾਜ ਜੀਉ ! ਆਪ ਜੀ ਨੇ ਮੇਰੇ ਮਨ ਦੀ ਭੁਖ=ਤ੍ਰਿਸ਼ਨਾਂ ਲਾਹ ਦਿੱਤੀ ਹੈ॥ ੭॥

**ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥**

ਮੈਂਨੇ ਹੋਰ ਸਭ ਧੰਧਿਆਂ ਨੂੰ ਛੱਡ ਦਿੱਤਾ ਹੈ। 'ਗੋ+ਸਾਈ'=ਪ੍ਰਿਥਵੀ ਦੇ ਮਾਲਕ ਸੱਚੇ ਪ੍ਰਭੂ ਨੂੰ

ਸੇਵੀ=ਸੇਂਵਦਾ ਭਾਵ ਜਪਦਾ ਹਾਂ।

## ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ ॥ ੮ ॥

ਨੌਂ ਨਿੱਧੀਆਂ ਦਾ ਖਜ਼ਾਨਾ ਰੂਪ ਜੋ ਹਰੀ ਨਾਮ ਹੈ, ਉਸ ਨੂੰ ਜੀਅ ਦੇ ਨਿਸਚੇ ਪੂਰਬਕ ਮੈਂਨੇ ਬੁੱਧੀ ਰੂਪ ਪੱਲੇ ਵਿਚ ਛਿਕਿ=ਖਿੱਚ ਕੇ ਭਾਵ ਘੁੱਟ ਕੇ ਬੰਨ੍ਹ ਲਿਆ ਹੈ॥ ੮॥

## ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥

ਮੈਨੇ ਸੁਖਾਂ ਵਿਚ ਆਤਮ ਸੁਖ ਪਾਇਆ ਹੈ। ਅਥਵਾ:-ਤਦ ਤੋਂ ਮੈਂ ਸੁਖੀ ਹਾਂ, ਜਦ ਤੋਂ ਮੈਨੇ ਆਤਮ ਸੁਖ ਪਾਇਆ ਹੈ ਤੇ ਹਿਰਦੇ ਅੰਤਰ ਗੁਰ ਉਪਦੇਸ਼ ਨੂੰ ਵਸਾਉਣਾ ਕੀਤਾ ਹੈ।

## ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥ ੯ ॥

ਸਤਿਗੁਰਾਂ ਨੇ ਮੈਂ ਜੀਅ ਦੇ ਸਿਰ ਤੇ ਕਿਰਪਾ ਦਾ ਹੱਥ ਰੱਖ ਕੇ ਮੈਨੂੰ ਅਕਾਲ ਪੁਰਖ ਵਿਖਾ ਦਿੱਤਾ ਹੈ॥ ੯॥

## ਮੈ ਬਧੀ ਸਚੁ ਧਰਮਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥

**ਪਹਿਲਾ ਅਰਥ :-** ਗੁਰੂ ਜੀ ਆਖਦੇ ਹਨ ਮੈਂਨੇ ਸਚੁ=ਨਿਸਚੇ ਕਰਕੇ, ਵਾ ਸੱਚ ਨਾਮ ਜਪਣ ਵਾਸਤੇ ਧਰਮਸਾਲਾ ਬਣਾਈ ਹੈ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੇ ਨਿਸਚਾ ਰੱਖਣ ਵਾਲੇ ਗੁਰਸਿੱਖਾਂ ਨੂੰ ਢੂੰਢ ਕੇ ਲਹਦਾ=ਲਿਆਉਂਦਾ ਹਾਂ।

## ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥ ੧੦ ॥

ਗੁਰਸਿੱਖਾਂ ਦੇ ਪੈਰ ਧੋਂਦਾ ਹਾਂ, ਗਰਮੀ ਦੀ ਮੌਸਮ ਵਿਚ ਉਨ੍ਹਾਂ ਨੂੰ ਪੱਖਾ ਫੇਰਦਾ=ਝੱਲਦਾ ਹਾਂ ਅਤੇ ਜੀਅ ਵਿਚ ਭਾਵਨਾ ਧਾਰ ਕੇ ਨਿਉਂ ਨਿਉਂ ਕੇ ਉਨ੍ਹਾਂ ਦੀ ਪਾਇ=ਚਰਨੀਂ ਲੱਗਦਾ ਹਾਂ॥ ੧੦॥

**ਦੂਜਾ ਅਰਥ:-** ਮੈ ਬਧੀ ਸਚੁ ਧਰਮਸਾਲ ਹੈ॥

ਮੈਂਨੇ ਬੁੱਧੀ ਰੂਪ ਇਕ ਸੱਚੀ ਧਰਮਸਾਲਾ ਬਣਾਈ ਹੈ।

ਗੁਰਸਿਖਾ ਲਹਦਾ ਭਾਲਿ ਕੈ॥

ਇਸ ਬੁੱਧੀ ਵਿਚ ਗੁਰ ਸਿੱਖਿਆ ਨੂੰ ਢੂੰਢ ਕੇ ਲੈਂਦਾ ਹਾਂ।

ਪੈਰ ਧੋਵਾ=ਗੁਰੂ ਸਾਹਿਬ ਜੀ ਦੇ ਚਰਨਾਂ ਦਾ ਧਿਆਨ ਕਰਦਾ ਹਾਂ।

ਪਖਾ ਫੇਰਦਾ=ਗੁਰੂ ਸਾਹਿਬ ਜੀ ਦਾ ਪੱਖ ਲੈਂਦਾ ਹਾਂ।

ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥ ੧੦॥

ਨਿਉਂ ਨਿਉਂ ਕੇ ਉਨ੍ਹਾਂ ਗੁਰੂ ਸਾਹਿਬ ਜੀ ਦੀ ਚਰਨੀ ਲੱਗਦਾ ਹਾਂ॥ ੧੦॥

[ਪੰਨਾ ੭੪]

## ਸੁਣਿ ਗਲਾ ਗੁਰ ਪਹਿ ਆਇਆ ॥

ਜਿਸ ਵੇਲੇ ਪ੍ਰਮਾਤਮਾ ਨਾਲ ਮਿਲਣ ਦੀਆਂ ਭਜਨ ਸਿਮਰਨ, ਕਥਾ ਕੀਰਤਨ ਰੂਪ ਗੱਲਾਂ ਸੁਣਨ ਵਾਸਤੇ

ਗੁਰਾਂ ਕੋਲ ਆਇਆ।

**ਨਾਮੁ ਦਾਨੁ ਇਸਨਾਨੁ ਦਿੜਾਇਆ ॥**

ਤਾਂ ਗੁਰਾਂ ਨੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨਾ, ਨਾਮ ਜਪਣਾ, ਦਾਨ ਦੇਣਾ ਦ੍ਰਿੜ ਕਰਵਾ ਦਿੱਤਾ।

*ਯਥਾ:-ਗੁਰਮੁਖ ਨਾਮ ਦਾਨ ਇਸਨਾਨ ॥*

**ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥ ੧੧ ॥**

ਸੰਸਾਰ ਦੇ ਸਾਰਿਆਂ ਦੁੱਖਾਂ ਤੋਂ ਮੈਂ ਮੁਕਤ ਹੋ ਗਿਆ ਹਾਂ।

ਗੁਰੂ ਜੀ ਆਖਦੇ ਹਨ ਕਿਉਂਕਿ ਗੁਰੂ ਜੀ ਨੇ ਮੈਨੂੰ ਸੱਚੀ ਭਗਤੀ ਰੂਪੀ ਬੇੜੀ ਉੱਤੇ ਚਾੜ੍ਹ ਦਿੱਤਾ ਹੈ ॥ ੧੧ ॥

**ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥**

ਹੇ ਪ੍ਰਭੂ ! ਸਭ ਸ੍ਰਿਸਟਿ=ਸਾਰੀ ਦੁਨੀਆਂ ਆਪ ਜੀ ਨੂੰ ਦਿਨ ਰਾਤ ਸੇਵੇ=ਅਰਾਧ ਰਹੀ ਹੈ।

ਹੇ ਮਹਾਰਾਜ ਜੀਓ ! ਆਪ ਕੰਨ ਦੇ ਕੇ ਮੇਰੀ ਅਰਦਾਸਿ=ਬੇਨਤੀ ਸੁਣਨਾ ਕਰੋ।

**ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥**

ਮੈਂਨੇ 'ਠੋਕਿ ਵਜਾਇ'=ਨਿਰਨੇ ਕਰਕੇ ਸਭ ਤਰ੍ਹਾਂ ਵੇਖ ਲਿਆ ਹੈ। ਕਿ-

ਤੁਸਾਂ ਨੇ ਜੀਅ ਵਿਖੇ ਤੁਸਿ=ਪ੍ਰਸੰਨ ਹੋ ਕੇ ਆਪ ਹੀ ਸੇਵਕਾਂ ਨੂੰ ਦੁੱਖਾਂ ਤੋਂ, ਵਾ ਜਮਾਂ ਤੋਂ ਛੁੜਾ ਲਿਆ ਹੈ ॥ ੧੨ ॥

**ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥**

**ਪਹਿਲਾ ਅਰਥ :-** ਹੁਣ ਮਿਹਰਵਾਨ ਪ੍ਰਮਾਤਮਾ ਦਾ ਅਜਿਹਾ ਹੁਕਮ ਹੋਇਆ ਹੈ।

ਜੋ ਕਿਸੇ ਦੇ ਮਗਰ ਪੈ ਕੇ ਕੋਈ ਭੀ ਕਿਸੇ ਨੂੰ ਰਞਾਣਦਾ=ਦੁੱਖ ਨਹੀਂ ਦੇਂਦਾ।

**ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥ ੧੩ ॥**

ਸਾਰੀ ਸ੍ਰਿਸ਼ਟੀ ਸੁਖੀ ਵੁਠੀਆ=ਵਸੀ ਹੈ।

ਇਸ ਤਰ੍ਹਾਂ ਦਾ ਰਾਜ ਜੀਅ ਵਿਖੇ ਹਲੇਮੀ=ਗਰੀਬੀ ਦੇ ਧਾਰਨ ਨਾਲ ਹੋਇਆ ਹੈ ॥ ੧੩ ॥

**ਦੂਜਾ ਅਰਥ :-** *ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥*

ਹੁਣ ਇਸ ਸਰੀਰ, ਵਾ ਅੰਤਹਕਰਨ ਰੂਪ ਨਗਰ ਵਿਚ ਮਿਹਰਵਾਨ ਪਰਮਾਤਮਾ ਦਾ ਹੁਕਮ ਇਸਥਿਤ ਹੋਇਆ ਹੈ।

ਜਿਵੇਂ ਕਬੀਰ ਜੀ ਨੇ ਕਿਹਾ ਸੀ-'ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥'

*ਪੈ ਕੋਇ ਨ ਕਿਸੈ ਰਞਾਣਦਾ ॥ ਸਭ ਸੁਖਾਲੀ ਵੁਠੀਆ*

ਇਸ ਲਈ ਕੋਈ ਭੀ ਔਗੁਣ ਪੈ=ਪ੍ਰਬਲ ਹੋ ਕੇ ਕਿਸੇ ਸ਼ੁਭ ਗੁਣ ਨੂੰ ਨਹੀਂ ਰਞਾਣਦਾ=ਦਬਾ ਸਕਦਾ। ਸ਼ੁਭ ਗੁਣਾਂ ਦੀ ਸਾਰੀ ਪਰਜਾ ਸੁਖ ਪੂਰਬਕ ਵਸ ਰਹੀ ਹੈ।

*ਇਹੁ ਹੋਆ ਹਲੇਮੀ ਰਾਜੁ ਜੀਉ ॥ ੧੩ ॥*

ਜੀਅ ਵਿਚ ਹਲੇਮੀ=ਨਿੰਮ੍ਰਤਾ ਦੇ ਧਾਰਨ ਨਾਲ ਇਹ ਰਾਜੁ=ਗਿਆਨ ਪ੍ਰਾਪਤ ਹੋਇਆ ਹੈ॥ ੧੩॥

**ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥**

ਗੁਰੂ ਰੂਪ ਬੱਦਲ ਝਿੰਮਿ ਝਿੰਮਿ=ਛਮਾ ਛਮ ਭਾਵ ਇਕ ਰਸ ਉਪਦੇਸ਼, ਵਾ ਨਾਮ ਰੂਪ ਅੰਮ੍ਰਿਤ ਦੀ ਵਰਖਾ ਕਰਦੇ ਹਨ।

ਹੇ ਖਸਮ=ਪ੍ਰਮਾਤਮਾ ! ਮੈਂ ਤਾਂ ਆਪ ਜੀ ਦਾ ਬੋਲਾਇਆ=ਬੋਲ ਰਿਹਾ ਹਾਂ।

**ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥ ੧੪ ॥**

ਮੈਨੇ ਆਪ ਜੀ ਦੇ ਉੱਪਰ ਬਹੁਤ ਮਾਣ ਕੀਤਾ ਹੈ।

ਹੇ ਮਹਾਰਾਜ ਜੀਓ ! ਤੂੰ ਆਪ ਹੀ ਮੇਰੇ ਕੀਤੇ ਹੋਏ ਕਰਮਾਂ ਨੂੰ ਥਾਂ ਪਾਂਦਾ ਅਰਥਾਤ ਸਫਲ ਕਰਦਾ ਹੈਂ॥ ੧੪॥

**ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥**

ਤੇਰਿਆਂ ਭਗਤਾਂ ਨੂੰ ਸਦਾ ਹੀ ਤੇਰੀ ਪ੍ਰਾਪਤੀ ਦੀ ਭੁੱਖ ਹੈ। ਹੇ ਹਰੀ ! ਤੂੰ ਮੇਰੀਆਂ ਸਾਰੀਆਂ ਲੋਚਾ=ਇੱਛਾਂ ਪੂਰਨ ਕਰਨ ਵਾਲਾ ਹੈਂ, ਪਰ ਇਕ ਮੇਰੀ ਇਹ ਇੱਛਾ ਭੀ ਪੂਰੀ ਕਰ ਦੇ।

**ਦੇਹੁ ਦਰਸੁ ਸੁਖਦਾਤਿਆ ਮੈ ਗਲਿ ਵਿਚਿ ਲੈਹੁ ਮਿਲਾਇ ਜੀਉ ॥ ੧੫ ॥**

ਹੇ ਸੁੱਖ ਦੇਣ ਵਾਲੇ ਦਾਤਿਆ ! ਆਪਣਾ ਦਰਸ਼ਨ ਦੇਣਾ ਕਰ, ਹੇ ਮਹਾਰਾਜ ਜੀਉ ! ਮੈਨੂੰ ਗਲਿ ਵਿਚਿ=ਗਲਵੱਕੜੀ ਵਿਚ ਲੈ ਕੇ ਆਪਣੇ ਨਾਲ ਮਿਲਾ ਲਓ॥ ੧੫॥

**ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਅ ਪਇਆਲਿਆ ॥**

ਤੁਹਾਡੇ ਜੇਡਾ ਵੱਡਾ ਹੋਰ ਕਿਸੇ ਨੂੰ ਨਹੀਂ ਵੇਖਿਆ। ਕਿਉਂਕਿ-ਤੂੰ ਸੱਤਾ ਦੀਪਾਂ, ਚੌਦਾਂ ਲੋਕਾਂ, ਅਤੇ ਸੱਤਾਂ ਪਤਾਲਾਂ ਵਿਚ ਪਰੀਪੂਰਨ ਹੈਂ।

**ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬ ॥**

ਤੂੰ ਥਾਨਾਂ ਅੰਦਰ ਤੇ ਥਨੰਤਰਿ=ਜੀਵਾਂ ਵਿਚ ਰਵਿ ਰਹਿਆ=ਪਰੀਪੂਰਨ ਹੋ ਰਿਹਾ ਹੈਂ।

ਗੁਰੂ ਜੀ ਆਖਦੇ ਹਨ, ਭਗਤਾਂ ਨੂੰ ਹੇ ਸੱਚੇ ਪ੍ਰਭੂ ! ਆਪ ਜੀ ਦਾ ਹੀ ਅਧਾਰੁ=ਆਸਰਾ ਹੈ॥ ੧੬॥

**ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥**

ਹਉ=ਮੈਂ ਗੋਸਾਈ=ਪ੍ਰਮਾਤਮਾ ਦਾ ਨਿੱਕਾ ਜਿਹਾ ਪਹਿਲਵਾਨ ਹਾਂ। ਪਰ-ਮੈਂਨੇ ਗੁਰਾਂ ਨਾਲ ਮਿਲਕੇ ਪ੍ਰੇਮ, ਵਾ ਜਸ ਰੂਪ ਉੱਚਾ ਦੁਮਾਲੜਾ ਬੰਨਿਆ ਹੈ।*

ਅਥਵਾ:-ਗੁਰਾਂ ਨਾਲ ਮਿਲਕੇ ਮੈਂਨੇ ਉ=ਵਿਸ਼ੇਸ਼ ਕਰਕੇ ਚ=ਪੁਨਾ ਦੁ+ਮਾਲੜਾ=ਦ੍ਵੈਤ ਨੂੰ ਵਾ:-ਦੋ ਰਾਗ ਦ੍ਵੈਸ਼ ਨੂੰ ਮਲ ਦਿੱਤਾ ਹੈ।

---

*ਜਿਸ ਵੇਲੇ ਪਹਿਲਵਾਨ ਕੁਸ਼ਤੀ ਕਰਦਾ ਹੋਇਆ ਜਿੱਤ ਜਾਂਦਾ ਹੈ, ਉਸ ਨੂੰ ਇਨਾਮੀ ਤੌਰ ਤੇ ਜੋ ਪੱਗ ਦਾ ਸਿਰੋਪਾ ਮਿਲਦਾ ਹੈ ਉਹ ਪੱਗ ਪਹਿਲੇ ਵਾਂਸ ਤੇ ਟੰਗ ਕੇ ਸਭਨਾਂ ਨੂੰ ਵਿਖਾਈ ਜਾਂਦੀ ਹੈ, ਉਸ ਨੂੰ 'ਦੁਮਾਲੜਾ' ਜਾਂ ਨਾਮੀ ਆਖਦੇ ਹਨ ਏਧਰ ਗੁਰੂ ਜੀ ਦੀ ਕਿਰਪਾ ਨਾਲ ਜਸ ਰੂਪ ਉੱਚਾ ਦੁਮਾਲੜਾ=ਪੱਗ ਦਾ ਸਿਰੋਪਾ ਮਿਲਿਆ ਹੈ।

## ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥

ਇਸ ਸੰਸਾਰ ਰੂਪ ਛਿੰਝ=ਅਖਾੜੇ ਵਿਚ ਗੁਰਮੁਖ ਤੇ ਮਨਮੁਖ ਰੂਪ ਪਹਿਲਵਾਨਾਂ ਦੀ ਇਕੱਤ੍ਰਤਾ ਹੋਈ ਹੈ। ਇਸ ਸੰਸਾਰ ਛਿੰਝ ਦੇ ਪਵਾਣ ਵਾਲਾ ਦਯੁ=ਪ੍ਰੇਰਕ ਪ੍ਰਮਾਤਮਾ ਆਪ ਹੀ ਇਨ੍ਹਾਂ ਸਾਰਿਆਂ ਜੀਵਾਂ ਨੂੰ ਇਕਾਂਤ ਜਗ੍ਹਾ ਤੇ ਬੈਠਾ ਵੇਖ ਰਿਹਾ ਹੈ॥ ੧੭॥

ਜਿਵੇਂ ਪ੍ਰਤੱਖ ਛਿੰਝ ਵਿਖੇ ਟੰਮਕ ਤੇ ਭੇਰੀਆਂ ਵੱਜਦੀਆਂ ਹਨ, ਤਿਵੇਂ ਇਸ ਸੰਸਾਰ ਛਿੰਝ ਵਿਚ ਟੰਮਕ ਤੇ ਭੇਰੀਆਂ ਕਿਹੜੀਆਂ ਹਨ? *ਉੱਤਰ:-*

## ਵਾਤ ਵਜਨਿ ਟੰਮਕ ਭੇਰੀਆ ॥

ਤਮਾਮ ਜੀਵਾਂ ਦੇ ਵਾਤ=ਮੂੰਹਾਂ ਵਿਚੋਂ ਜੋ ਛੋਟੇ ਛੋਟੇ ਸ਼ਬਦ ਹੋ ਰਹੇ ਹਨ ਏਹ ਟੰਮਕ=ਛੋਟੇ ਨਗਾਰੇ ਵਾ ਤੂਤੀਆਂ ਵੱਜ ਰਹੀਆਂ ਹਨ, ਅਤੇ ਤਮਾਮ ਜੀਵਾਂ ਦੇ ਵਾਤ=ਮੂੰਹ 'ਚੋਂ ਜੋ ਵੱਡੇ ਵੱਡੇ ਸ਼ਬਦ ਹੋ ਰਹੇ ਹਨ, ਏਹ ਭੇਰੀਆ=ਵੱਡੇ ਨਗਾਰੇ (ਧੌਂਸੇ) ਵੱਜ ਰਹੇ ਹਨ।

## ਮਲ ਲਥੇ ਲੈਦੇ ਫੇਰੀਆ ॥

ਗੁਰਮੁਖ ਤੇ ਮਨਮੁਖ ਰੂਪ ਮਲ=ਪਹਿਲਵਾਨ ਸੰਸਾਰ ਰੂਪ ਛਿੰਝ (ਅਖਾੜੇ) ਵਿਚ ਲਥ=ਉੱਤਰੇ ਹੋਏ ਫੇਰੀਆਂ ਲੈ ਰਹੇ ਹਨ।

*ਅਥਵਾ:-*ਗੁਰਮੁਖਾਂ ਰੂਪ ਪਹਿਲਵਾਨ ਫੇਰੀਆਂ ਲੈਂਦੇ ਹੋਏ, ਹੱਲੇ ਦੇ ਸ਼ਬਦ ਪੜ੍ਹਦੇ ਹੋਏ, ਸੰਸਾਰ ਛਿੰਝ ਵਿਖੇ ਆ ਕੇ ਉੱਤਰੇ ਹਨ।

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥ ੧॥

ਮਨਮੁਖਾਂ ਰੂਪੀ ਪਹਿਲਵਾਨ ਫੇਰੀਆਂ ਲੈਂਦੇ ਹੋਏ, ਡੰਡਰੌਲਾ ਪਾਂਦੇ ਹੋਏ ਸੰਸਾਰ ਛਿੰਝ ਵਿਖੇ ਉੱਤਰੇ ਹਨ।

## ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥

ਜਿਸ ਵੇਲੇ ਗੁਰੂ ਜੀ ਨੇ ਮੇਰੀ ਕੰਡਿ=ਪਿੱਠ ਤੇ ਥਾਪੀ ਦਿੱਤੀ, ਉਸੀ ਵੇਲੇ ਮੈਨੇ ਕਾਮ ਕ੍ਰੋਧ ਆਦਿਕ ਪੰਜੇ ਸੂਰਮੇ ਆਪਣੇ ਹੇਠਾਂ ਨਿਹਤੇ=ਕਾਬੂ ਕਰ ਲਏ।

*ਵਾ:-*ਨਿਹਤੇ=ਨਿ+ਹਤੇ=ਵਿਸ਼ੇਸ਼ ਕਰਕੇ ਮਾਰ ਦਿੱਤੇ॥ ੧੮॥

## ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥

ਜਿਵੇਂ ਪ੍ਰਤੱਖ ਮੱਲ ਅਖਾੜੇ ਵਿਚ ਸਾਰੇ ਪਹਿਲਵਾਨ ਇਕੱਠੇ ਹੋ ਕੇ ਚਲੇ ਆਉਂਦੇ ਹਨ।

ਪਰ ਜਿਸ ਵੇਲੇ ਘਰਾਂ ਨੂੰ ਵਾਪਸ ਜਾਂਦੇ ਹਨ, ਤਾਂ ਵਾਟ=ਰਸਤਾ ਬਦਲਾ ਕੇ ਜਾਂਦੇ ਹਨ। ਕਿਉਂਕਿ ਜਿਸ ਰਸਤੇ ਜਿੱਤ ਵਾਲੇ ਪਹਿਲਵਾਨ ਜਾਂਦੇ ਹਨ, ਉਸ ਰਸਤੇ ਹਾਰ ਵਾਲੇ ਨਹੀਂ ਜਾਂਦੇ।

ਇਸੀ ਪ੍ਰਕਾਰ ਗੁਰਮੁਖ ਤੇ ਮਨਮੁਖ ਰੂਪ ਪਹਿਲਵਾਨ ਸਾਰੇ ਸੰਸਾਰ ਅਖਾੜੇ ਵਿਚ ਇਕੱਠੇ ਹੋ ਕੇ ਆਉਂਦੇ

ਹਨ। ਕਿਉਂਕਿ ਮਨੁੱਖ ਜਨਮ ਸਾਰਿਆਂ ਦਾ ਇਕੋ ਜਿਹਾ ਹੈ, ਜੇਹਾ ਗੁਰਮੁੱਖਾਂ ਦਾ ਹੈ ਤੇਹਾ ਮਨਮੁਖਾਂ ਦਾ ਹੈ।

ਪਰ ਜਿਸ ਵੇਲੇ ਪ੍ਰਲੋਕ ਘਰ ਵਿਖੇ ਜਾਂਦੇ ਹਨ ਤਾਂ ਵਾਟ (ਰਸਤੇ) ਨੂੰ ਬਦਲਾ ਕੇ ਜਾਂਦੇ ਹਨ। ਗੁਰਮੁਖ ਮੁਕਤ ਰੂਪ ਰਸਤੇ ਵਿਚ ਜਾਂਦੇ ਹਨ, ਮਨਮੁਖ ਜਮ ਮਾਰਗ ਵਿਖੇ ਜਾਂਦੇ ਹਨ।

ਅਥਵਾ:-ਮਨਮੁਖਾਂ ਨੇ ਭਗਤੀ ਰੂਪ ਵਾਟ ਨੂੰ ਬਦਲਾ ਦਿੱਤਾ ਹੈ ਇਸ ਕਰਕੇ ਉਹ ਨਰਕਾਂ ਰੂਪ ਘਰ ਵਿਚ, ਵਾ-ਚੁਰਾਸੀ ਲੱਖ ਜੂਨ ਰੂਪੀ ਘਰ ਵਿਚ ਜਾਂਦੇ ਹਨ।

ਅਥਵਾ:-ਗੁਰਮੁਖਾਂ ਨੇ ਸੰਸਾਰਕ ਵਾਟ ਨੂੰ ਬਦਲਾ ਦਿੱਤਾ ਹੈ, ਇਸ ਕਰਕੇ ਉਹ ਗੁਰਮੁਖ ਸਰੂਪ ਰੂਪੀ ਘਰ ਵਿਖੇ ਜਾਂਦੇ ਹਨ।

ਅਥਵਾ:-ਗੁਰਮੁਖ ਤਾਂ ਸਰੂਪ ਰੂਪੀ ਘਰ ਵਿਖੇ ਜਾਂਦੇ ਹਨ, ਪਰ ਮਨਮੁਖਾਂ ਨੇ ਉਸ ਵਾਟ ਨੂੰ ਵਟਾਇਆ=ਬਦਲਾ ਹੀ ਦਿੱਤਾ ਹੈ।

## ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥

ਗੁਰਮੁਖ ਤਾਂ ਨਾਮ ਦਾ ਲਾਭ ਲੈ ਕੇ ਸਚਖੰਡ ਵਿਖੇ ਗਏ ਹਨ। ਅਤੇ ਮਨਮੁਖ ਜੀਵ ਆਪਣੇ ਮੂਲ ਰੂਪ ਸੁਆਸਾਂ ਨੂੰ ਨਿਸਫਲ ਗੁਆ ਕੇ ਜਮਪੁਰੀ ਵਿਖੇ ਚਲਦੇ ਹਨ॥ ੧੯॥

## ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥

ਹੇ ਪ੍ਰਭੂ ! ਤੂੰ ਚਾਰੇ ਵਰਨਾਂ ਤੋਂ ਅਤੇ ਅਨੇਕ ਪ੍ਰਕਾਰ ਦੇ ਚਿੰਨ੍ਹਾਂ ਤੋਂ ਬਾਹਰ ਹੈਂ। ਹੇ ਹਰੀ ! ਤੂੰ ਹਰ ਇਕ ਜਗ੍ਹਾ ਉੱਪਰ ਹਾਜ਼ਰਾ ਹਜ਼ੂਰ ਭਾਵ ਨੇੜੇ ਤੋਂ ਨੇੜੇ ਜਾਹਰਾ=ਪ੍ਰਸਿੱਧ ਦਿਸ ਰਿਹਾ ਹੈਂ।

## ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥

ਹੇ ਗੁਣ+ਤਾਸੁ=ਸ਼ੁਭ ਗੁਣਾਂ ਦੇ ਸਮੁੰਦਰ ਵਾ ਖਜ਼ਾਨੇ ਪ੍ਰਭੂ ! ਤੇਰੇ ਭਗਤ ਤੇਰੇ ਪ੍ਰੇਮ ਵਿਚ ਰੱਤੇ ਹੋਏ ਤੇਰੇ ਜਸ ਨੂੰ ਸੁਣ ਸੁਣ ਕੇ, ਵਾ ਸੁਣਿ=ਕੰਨਾਂ ਦੁਆਰੇ ਸੁਣਕੇ ਤੈਨੂੰ ਹੀ ਧਿਆਉਂਦੇ ਹਨ॥ ੨੦॥

## ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥

ਹੇ ਦਯੈ-ਪ੍ਰੇਰਕ ਪ੍ਰਮਾਤਮਾ ! ਜੁਗਾਂ ਜੁਗਾਂ ਵਿਚ ਮੈਨੂੰ ਗੁਰ ਸੇਵਾ ਕਰਨੀ ਦਿਓ। ਕਿਉਂਕਿ ਗੁਰਾਂ ਨੇ ਮਿਹਡੀ=ਮੇਰੀ ਵਾਸ਼ਨਾ ਰੂਪੀ ਜੇਵੜੀ=ਰੱਸੀ, ਵਾ ਜਮਾਂ ਦੀ ਜੇਵੜੀ=ਫਾਹੀ ਕੱਟ ਦਿੱਤੀ ਹੈ।

## ਹਉ ਬਾਹੁੜਿ ਛਿੰਝ ਨ ਨਚਊ

ਹਉ=ਮੈਂ ਇਸ ਸੰਸਾਰ ਰੂਪ ਛਿੰਝ=ਮੱਲ ਅਖਾੜੇ ਵਿਚ ਫਿਰ ਨਹੀਂ ਨੱਚਾਂਗਾ, ਅਰਥਾਤ ਮੁੜ ਕੇ ਜਨਮ ਨਹੀਂ ਪਾਵਾਂਗਾ। ਕਿਉਂਕਿ-

## ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥

ਗੁਰੂ ਜੀ ਕਥਨ ਕਰਦੇ ਹਨ-ਇਸ ਮਨੁੱਖਾ ਦੇਹ ਰੂਪ ਅਉਸਰੁ=ਸਮੇਂ ਵਿਚ ਮੈਂਨੇ ਵਾਹਿਗੁਰੂ ਜੀ ਨੂੰ ਢੂੰਡ ਕੇ ਲੱਭ ਲਿਆ ਹੈ।

ਅਥਵਾ:-ਇਸ ਸਤਸੰਗ ਰੂਪ ਸਮੇਂ ਨੂੰ ਮੈਂ ਜੀਵ ਨੇ ਢੂੰਡ ਕੇ ਲੱਭ ਲਿਆ ਹੈ॥ ੨੧॥ ੨॥ ੨੯॥

## ੧ੴ ਸਤਿਗੁਰ ਪ੍ਰਸਾਦਿ॥

## +ਸਿਰੀਰਾਗੁ ਪਹਰੇ ਮਹਲਾ ੧ ਘਰੁ ੧॥

**ਉਥਾਨਕਾ**:-ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇਸ਼ਾਂ ਦਿਸ਼ਾਂਤਰਾਂ ਵਿਚ ਰਟਨ ਕਰਦੇ ਹੋਏ ਭਾਈ ਮਰਦਾਨੇ ਨੂੰ ਨੌਖੰਡ ਵਿਖਾ ਕੇ ਚਲਦੇ ਆਏ ਤਾਂ ਅੱਗੇ 'ਵਣਜਾਰਿਆਂ' ਦਾ ਪਿੰਡ ਆ ਗਿਆ ਰਾਤ ਉਥੇ ਆਰਾਮ ਕੀਤਾ।

ਉਨ੍ਹਾਂ ਵਣਜਾਰਿਆਂ ਦਾ ਜੋ ਨਾਇਕ ਸੀ ਉਸ ਦੇ ਘਰ ਵਿਚ ਸੰਤਾਨ ਕੋਈ ਨਹੀਂ ਸੀ, ਬਹੁਤ ਜਤਨਾਂ ਤੋਂ ਬਾਅਦ ਜਦ ਉਸ ਦੇ ਘਰ ਵਿਚ ਲੜਕਾ ਜੰਮਿਆ, ਤਦ ਸਾਰੇ ਪਿੰਡ ਵਾਸੀਆਂ ਨੇ ਅਤੇ ਸਬੰਧੀਆਂ ਨੇ ਆ ਕੇ ਵਧਾਈਆਂ ਦਿੱਤੀਆਂ।

ਗਰੀਬ ਨਿਵਾਜ਼ ਬਾਗ ਵਿਚ ਬੈਠੇ ਹੋਏ ਸਨ, ਪਰ ਇਨ੍ਹਾਂ ਨੂੰ ਕਿਸੇ ਨੇ ਭੀ ਆ ਕੇ ਨਾ ਪੁੱਛਿਆ, ਖੁਸ਼ੀਆਂ ਵਿਚ ਭਰੇ ਹੋਏ ਹੰਕਾਰੀ ਪੁਰਸ਼ ਆਉਂਦੇ ਤੇ ਵਧਾਈਆਂ ਦੇਂਦੇ ਚਲੇ ਜਾ ਰਹੇ ਸਨ। ਏਸੇ ਲੜਕੇ ਦੀ ਖੁਸ਼ੀ ਵਿਚ ਨਾਇਕ ਨੇ ਹਲਵਾਈ ਬੁਲਵਾ ਕੇ ਮਠਿਆਈ ਬਣਵਾ ਕੇ ਹਰ ਇਕ ਆਏ ਮਨੁੱਖ ਨੂੰ ਸਵਾ ਸਵਾ ਸੇਰ ਮਠਿਆਈ ਦੇਣ ਦਾ ਹੁਕਮ ਕਰ ਦਿੱਤਾ।

ਜਿਹੜਾ ਭੀ ਆਉਂਦਾ ਹੈ ਸਵਾ ਸੇਰ ਮਠਿਆਈ ਲੈ ਕੇ ਜਾਂਦਾ ਹੈ।

ਜਿਸ ਵੇਲੇ ਗੁਰੂ ਜੀ ਦੀ ਆਗਿਆ ਲੈ ਕੇ ਭਾਈ ਮਰਦਾਨਾ ਗਿਆ, ਤਾਂ ਇਸਨੂੰ ਭੀ ਸਵਾ ਸੇਰ ਮਠਿਆਈ ਮਿਲ ਗਈ, ਇਹ ਵੇਖ ਕੇ ਬੜਾ ਖੁਸ਼ ਹੋਇਆ ਤੇ ਦਿਲ ਵਿਚ ਲਾਲਚ ਆਉਣ ਕਰਕੇ ਆਖਦਾ ਹੈ ਮੇਰੇ ਨਾਲ ਬਾਹਰ ਦੋ ਫਕੀਰ ਹੋਰ ਭੀ ਹਨ ਤਦ ਉਨ੍ਹਾਂ ਦੇ ਢਾਈ ਸੇਰ ਮਠਿਆਈ ਹੋਰ ਦੇ ਦਿੱਤੀ।

ਜਦ ਪੌਣੇ ਚਾਰ ਸੇਰ ਮਠਿਆਈ ਲੈ ਕੇ ਹੱਸਦਾ ਹੱਸਦਾ ਗੁਰੂ ਜੀ ਪਾਸ ਆਇਆ, ਤਾਂ ਮਹਾਰਾਜ ਜੀ ਨੇ ਕਿਹਾ, 'ਮਰਦਾਨਿਆ' ਇਹ ਬੱਚਾ ਤਾਂ ਆਪਣਾ ਕਰਜ਼ਾ ਲੈਣ ਆਇਆ ਹੈ ਇਸ ਨੇ ਕੱਲ੍ਹ ਮਰ ਜਾਣਾ ਹੈ।

*ਯਥਾ*:-ਗੁਰੂ ਕਹੈਂ ਇਹ ਬਾਲ ਜੁ ਜਾਯੋ॥ ਸੋ ਅਪਨੋ ਰਿਣ ਲੈਣੇ ਆਯੋ॥
ਪੂਰਬ ਜਨਮ ਜਿਤੋ ਇਸ ਪਾਹੀ॥ ਸੋ ਲੇ ਭੋਰ ਹੋਤਿ ਮਰਿ ਜਾਹੀ॥ ੮੨॥

ਜੇਕਰ ਤੈਂਨੇ ਮਠਿਆਈ ਖਾਣੀ ਹੈ ਤਾਂ ਇਸ ਲੜਕੇ ਨੂੰ ਜਿਵਾ ਦੇ, ਨਹੀਂ ਤਾਂ ਮਠਿਆਈ ਵਾਪਸ ਕਰ ਆ, ਗੁਰੂ ਜੀ ਦਾ ਹੁਕਮ ਮੰਨ ਕੇ ਮਰਦਾਨਾ ਵਾਪਸ ਕਰਨ ਗਿਆ, ਪਰ ਉਨ੍ਹਾਂ ਨੇ ਲੀਤੀ ਨਾ, ਮਰਦਾਨਾ ਮਠਿਆਈ ਲੈ ਕੇ ਗੁਰੂ ਜੀ ਪਾਸ ਆ ਕੇ ਆਖਦਾ ਹੈ ਉਹ ਵਾਪਸ ਨਹੀਂ ਲੈਂਦੇ, ਹਜ਼ੂਰ ਨੇ ਕਿਹਾ ਮਰਦਾਨਿਆ ਤੈਂਨੇ ਇਹ ਮਠਿਆਈ ਨਹੀਂ ਖਾਣੀ ਬਦੋ ਬਦੀ ਉਨ੍ਹਾਂ ਦੇ ਪਾਸ ਰੱਖ ਆ। ਮਰਦਾਨਾ ਉਸੀ ਵੇਲੇ ਉਨ੍ਹਾਂ ਦੇ ਪਾਸ ਰੱਖ ਕੇ ਆ ਗਿਆ।

ਦੂਜੇ ਦਿਨ ਲੜਕੇ ਦੇ ਮਰਨ ਨਾਲ ਜਿੱਥੇ ਖੁਸ਼ੀਆਂ ਸਨ ਓਥੇ ਰੋਣੇ ਪਿੱਟਨੇ ਪੈ ਗਏ, ਜਿਸ ਵੇਲੇ ਲੜਕੇ ਨੂੰ ਚੁੱਕ ਕੇ ਬਾਹਰ ਲਿਜਾ ਰਹੇ ਸਨ ਉਨ੍ਹਾਂ ਨੂੰ ਰੋਂਦਿਆਂ ਵੇਖ ਕੇ ਗੁਰੂ ਜੀ ਨੇ ਕਿਹਾ-

ਜਿਤ ਮੁਹਿ ਮਿਲੈ ਮੁਮਾਰਖੀ ਲਖ ਲਖ ਮਿਲਣ ਅਸੀਸ॥
ਸੋ ਮੁਖ ਰੋਂਦੇ ਡਿਠ ਮੈਂ ਮਿਲ ਮਿਲ ਪਿਟਨ ਸੀਸ॥ (ਨਾਨਕ ਪ੍ਰਕਾਸ਼ ਉੱਤਰਾਰਧ ਧਿਆ ੩)

---

+*ਕਈ ਬੀੜਾਂ ਵਿਚ ਇਸ ਤਰ੍ਹਾਂ ਹੈ:-ਸਿਰੀਰਾਗੁ ਮਹਲਾ ੧ ਪਹਰੇ ਘਰੁ ੧॥*

ਲੋਕਾਂ ਨੇ ਧੀਰਜ ਬੜਾ ਦਿੱਤਾ ਪਰ ਉਸ ਨਾਇਕ ਦਾ ਮਨ ਖਲੋਵੇ ਨਾ, ਕਿਸੇ ਨੇ ਕਿਹਾ ਬਾਹਰ ਫਕੀਰ ਬੈਠੇ ਹੋਏ ਹਨ ਉਨ੍ਹਾਂ ਪਾਸ ਇਸ ਨੂੰ ਲੈ ਚਲੋ ਸ਼ਾਇਦ ਇਸ ਦਾ ਦਿਲ ਖਲੋ ਜਾਵੇ, ਇਸ ਤਰ੍ਹਾਂ ਦੀ ਸਲਾਹ ਨਾਲ ਉਸ ਦੇ ਰਿਸ਼ਤੇਦਾਰ ਉਸ ਨੂੰ ਗੁਰੂ ਸਾਹਿਬ ਜੀ ਪਾਸ ਲੈ ਆਏ ਤੇ ਬੇਨਤੀ ਕੀਤੀ ਫਕੀਰ ਸਾਂਈਂ ਜੀ ਇਸ ਦਾ ਲੜਕਾ ਮਿਰਤੂ ਹੋ ਗਿਆ ਹੈ ਆਪ ਅਜਿਹਾ ਉਪਦੇਸ਼ ਦਿਓ ਜਿਸ ਕਰਕੇ ਇਸ ਦਾ ਮਨ ਖਲੋ ਜਾਵੇ।

ਹੁਣ ਗੁਰੂ ਸਾਹਿਬ ਜੀ ਅਵਸਥਾ ਰੂਪੀ ਰਾਤ ਦੇ ਚਾਰ ਪਹਿਰਿਆਂ ਵਿਖੇ ਉਸ ਵਣਜਾਰੇ ਨੂੰ ਉਪਦੇਸ਼ ਦਿੰਦੇ ਹਨ।

(ਪਹਿਲਾ ਪਹਿਰਾ ਮਾਤਾ ਦੇ ਉਦਰ ਤੋਂ ਆਰੰਭ ਹੋਵੇਗਾ)

## ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਪਹਿਲੇ ਪਹਿਰੇ ਵਿਖੇ ਪ੍ਰਭੂ ਦੇ ਹੁਕਮ ਅਨੁਸਾਰ ਇਹ ਜੀਵ ਮਾਂ ਦੇ ਗਰਭ ਵਿਚ ਪਿਆ ਹੈ।

## ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਮਾਂ ਦੇ ਗਰਭ ਵਿਚ ਇਹ ਉਰਧ=ਉਲਟਾ ਹੋ ਕੇ ਤਪ ਕਰਦਾ ਸੀ, ਅਤੇ ਆਪਣੇ ਖਸਮ=ਮਾਲਕ ਪ੍ਰਭੂ ਅੱਗੇ ਬੇਨਤੀਆਂ ਕਰਦਾ ਸੀ।

## ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥

ਮਾਲਕ ਪ੍ਰਭੂ ਦੇ ਪਾਸ ਅਰਦਾਸਿ=ਬੇਨਤੀਆਂ ਕਥਨ ਕਰਦਾ ਸੀ, ਅਤੇ ਉਰਧ=ਉਤਕ੍ਰਿਸ਼ਟ ਪ੍ਰਭੂ ਦੇ ਧਿਆਨ ਵਿਚ ਲਿਵ=ਬਿਰਤੀ ਲਗਾ ਰਿਹਾ ਸੀ।

*ਅਥਵਾ:*-ਉਰਧਿ=ਪੁੱਠੇ ਲਮਕੇ ਹੋਏ ਦਾ ਧਿਆਨ ਲਿਵ ਵਿਚ ਲੱਗਾ ਹੋਇਆ ਸੀ।

## ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥

ਕਲਜੁਗ ਦੇ ਵਿਚ, *ਅਥਵਾ:*-ਕਲਾ ਰੂਪ ਪ੍ਰਪੰਚ ਦੇ ਵਿਚ ਮਰਯਾਦਾ ਤੋਂ ਬਿਨਾਂ ਆਇਆ ਭਾਵ ਨੰਗਾ ਆਇਆ, ਅੰਤ ਨੂੰ ਭੀ ਬਾਹੁੜਿ=ਫਿਰ ਨੰਗਾ ਹੀ ਜਾਵੇਗਾ।

## ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥

ਜੀਵ ਦੇ ਮੱਥੇ ਉੱਪਰ, ਪ੍ਰਭੂ ਦੇ ਹੁਕਮ ਰੂਪੀ ਕਲਮ ਜੇਹੋ ਜੇਹੀ ਵੁੜੀ=ਵਗੀ ਅਰਥਾਤ ਚਲੀ ਹੈ। ਤਿਸੀ ਕਲਮ ਦੇ ਅਨੁਸਾਰ ਜੀਵ ਦੇ ਪਾਸ ਸੁੱਖ ਦੁੱਖ ਦੀ ਪ੍ਰਾਪਤੀ ਹੈ।

## ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ ! ਅਵਸਥਾ ਰੂਪੀ ਰਾਤ ਦੇ ਪਹਿਲੇ ਪਹਿਰੇ ਵਿਚ ਪ੍ਰਭੂ ਦੇ ਹੁਕਮ ਅਨੁਸਾਰ ਇਹ ਜੀਵ ਮਾਂ ਦੇ ਉਦਰ ਵਿਚ ਆ ਕੇ ਪਿਆ ਹੈ॥ ੧॥

[ਪੰਨਾ ੭੫]

## ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥

ਹੇ ਭਾਈ ਵਣਜਾਰਿਆ ਮਿਤ੍ਰ ! ਅਵਸਥਾ ਰੂਪੀ ਰਾਤ ਦੇ ਦੂਜੇ ਪਹਿਰੇ ਵਿਚ ਜਦ ਇਸ ਦਾ ਜਨਮ

ਹੋਇਆ, ਤਾਂ ਪ੍ਰਭੂ ਦਾ ਧਿਆਨ ਕਰਨਾ ਭੁੱਲ ਗਿਆ।

## ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਉਸ ਵੇਲੇ ਬੱਚੇ ਨੂੰ ਹੱਥੋ ਹੱਥੀ ਨਚਾਂਵਦੇ (ਟਪਾਂਵਦੇ) ਹਨ। ਜਿਵੇਂ ਜਸੋਦਾਂ ਦੇ ਘਰ ਕਾਨੁ=ਕ੍ਰਿਸ਼ਨ ਨੂੰ ਖਿਡਾਉਂਦੇ ਸਨ।

## ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥

ਘਰ ਦੇ ਸਾਰੇ ਮਨੁੱਖ ਬੱਚੇ ਨੂੰ ਹੱਥੋਂ ਹੱਥੀ ਲੈ ਕੇ ਨਚਾਉਂਦੇ ਹਨ, ਮਾਂ ਆਖਦੀ ਹੈ ਕਿ ਇਹ ਮੇਰਾ ਪੁਤ੍ਰ ਹੈ।

## ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥

ਹੇ ਮੇਰੇ ਅਚੇਤ=ਅਗਿਆਤ (ਬੇ-ਸਮਝ) ਮੂਰਖ ਮਨ ! ਤੂੰ ਪ੍ਰਭੂ ਨੂੰ ਚੇਤਨਾ ਕਰ, ਵਾ:-ਚੇਤੇ ਰੱਖ ਇਨ੍ਹਾਂ ਪਦਾਰਥਾਂ 'ਚੋਂ ਅੰਤ ਨੂੰ ਤੇਰਾ ਕੁਝ ਭੀ ਨਹੀਂ ਹੈ।

## ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥

ਜਿਸ ਨੇ ਤੇਰੀ ਰਚਨਾ ਨੂੰ ਰਚਿਆ ਹੈ, ਅਥਵਾ:-ਜਿਸ ਪ੍ਰਭੂ ਨੇ ਪੰਜ ਤੱਤਾਂ ਨੂੰ ਰਚ ਕੇ ਤੇਰੇ ਸਰੀਰ ਨੂੰ ਰਚਿਆ ਹੈ ਤੂੰ ਤਿਸਨੂੰ ਜਾਣਦਾ ਨਹੀਂ ਹੈਂ। ਤੈਨੂੰ ਚਾਹੀਦਾ ਹੈ ਮਨ ਦੇ ਵਿਚ ਉਸ ਪ੍ਰਭੂ ਦੇ ਗਿਆਨ ਨੂੰ ਧਾਰਨਾ ਕਰ।

## ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਅਵਸਥਾ ਰੂਪੀ ਰਾਤ ਦੇ ਦੂਜੇ ਪਹਿਰੇ ਵਿਚ ਜੀਵ ਨੂੰ ਪ੍ਰਭੂ ਦਾ ਧਿਆਨ ਕਰਨਾ ਵਿਸਰਿ ਗਇਆ=ਭੁੱਲ ਗਿਆ ਹੈ॥ ੨ ॥

## ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਤੀਜੇ ਪਹਿਰੇ ਵਿਚ ਜੀਵ ਦਾ ਚਿੱਤ ਧਨ ਅਤੇ ਜੁਆਨੀ ਨਾਲ ਲੱਗ ਰਿਹਾ ਹੈ।

## ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥

ਹੇ ਵਣਜਾਰਿਆ ਮਿਤ੍ਰਾ ! ਉਸ ਹਰੀ ਦਾ ਨਾਮ ਤੂੰ ਚੇਤੇ ਹੀ ਨਹੀਂ ਕਰਦਾ, ਜਿਸ ਹਰੀ ਨਾਮ ਦੇ ਪ੍ਰਤਾਪ ਕਰਕੇ ਮੋਹ ਜਾਲ ਵਿਚ ਬੱਧਾ ਹੋਇਆ ਜੀਵ ਛੁੱਟ ਜਾਂਦਾ ਹੈ।

## ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥

ਇਹ ਜੀਵ ਹਰੀ ਨਾਮ ਦਾ ਸਿਮਰਨ ਨਹੀਂ ਕਰਦਾ, ਮਾਇਆ ਦੇ ਨਾਲ ਲੱਗ ਕੇ ਬਿਕਲੁ=ਵਿਆਕੁਲ ਹੋਇਆ ਫਿਰਦਾ ਹੈ।

## ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥

ਧਨ ਨਾਲ ਤਦਾਕਾਰ ਹੋ ਕੇ, ਤੇ ਜੁਆਨੀ ਵਿਚ ਮੱਤਾ=ਮਸਤ ਹੋ ਕੇ

ਅਹਿਲਾ=ਸੁੰਦਰ ਮਨੁੱਖਾ ਜਨਮ ਨੂੰ ਅਹਿਲਾ=ਵਿਅਰਥ ਗਵਾ ਲਿਆ ਹੈ।

## ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ॥

ਤੈਂ ਧਰਮ ਦੇ ਨਾਲ ਵਾਪਾਰ ਨਹੀਂ ਕੀਤਾ, ਅਤੇ ਨਾ ਹੀ ਮਿੱਤਰ ਕਰਮ ਕੀਤਾ ਹੈ,

ਮਿੱਤ੍ਰ ਕਰਮ ਉਸ ਨੂੰ ਕਹਿੰਦੇ ਹਨ, ਜਿਹੜਾ ਨਾਲ ਜਾ ਕੇ ਪ੍ਰਲੋਕ ਵਿਚ ਸਹਾਇਤਾ ਕਰਦਾ ਹੈ।

ਅਥਵਾ:-ਹੇ ਮਿੱਤਰਾ ! ਤੈਂਨੇ ਸੰਸਾਰ ਵਿਚ ਕੋਈ ਸ਼ੁਭ ਕਰਮ ਨਹੀਂ ਕੀਤਾ।

ਅਥਵਾ:-ਮਿਤੁ=ਮਰਯਾਦਾ ਵਾਲਾ ਕਰਮ ਕੋਈ ਭੀ ਨਹੀਂ ਕੀਤਾ।

## ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥ ੩ ॥

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ ! ਅਵਸਥਾ ਰੂਪੀ ਰਾਤ ਦੇ ਤੀਜੇ ਪਹਿਰੇ ਵਿਚ ਜੀਵ ਦਾ ਚਿੱਤ ਧਨ ਅਤੇ ਜੁਆਨੀ ਨਾਲ ਲੱਗ ਰਿਹਾ ਹੈ॥੩॥

## ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥

ਹੇ ਭਾਈ ਵਣਜਾਰਿਆ ਮਿੱਤਰਾ ! ਅਵਸਥਾ ਰੂਪੀ ਰਾਤ ਦੇ ਬ੍ਰਿੱਧ ਅਵਸਥਾ ਰੂਪ ਚੌਥੇ ਪਹਿਰੇ ਵਿਚ ਸਰੀਰ ਰੂਪ ਖੇਤ ਜਮਦੂਤਾਂ ਰੂਪ ਲਾਵੀ=ਕਾਮਿਆਂ ਦੇ, ਕੱਟਨੇ ਨੂੰ ਤਿਆਰ ਹੋ ਆਇਆ।

## ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ॥

ਹੇ ਵਣਜਾਰਿਆ ਮਿਤ੍ਰਾ ! ਜਿਸ ਵੇਲੇ ਜਮਾਂ ਨੇ ਫੜ ਕੇ ਅੱਗੇ ਚਲਾਇਆ=ਤੋਰਨਾ ਹੈ, ਉਸ ਵੇਲੇ ਦਾ ਭੇਤ ਕਿਸੇ ਨੂੰ ਨਹੀਂ ਮਿਲਿਆ।

## ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ॥

ਹੇ ਪੁਰਸ਼ਾ ! ਤੂੰ ਹਰੀ ਨੂੰ ਚੇਤਨਾ ਕਰ, ਕਿਉਂਕਿ ਅੰਤ ਦਾ ਭੇਤ ਕਿਸੇ ਨੂੰ ਨਹੀਂ ਮਿਲਿਆ,

ਅਥਵਾ:-ਹਰ ਪ੍ਰਕਾਰ ਸੇ ਭੇਤੁ ਚੇਤੁ=ਭੇਤ ਭੂਤ ਕਿਸੇ ਨੂੰ ਭੀ ਨਾ ਮਿਲਿਆ। ਜਿਸ ਵੇਲੇ ਜਮਾਂ ਨੇ ਫੜ ਕੇ ਅੱਗੇ ਨੂੰ ਤੋਰਿਆ।

## ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ॥

ਇਸ ਦੇ ਆਲੇ ਦੁਆਲੇ ਸਬੰਧੀਆਂ ਦਾ ਝੂਠਾ ਹੀ ਰੋਣਾ ਹੋਇਆ ਹੈ। ਘਰ ਵਿਚ ਇਸ ਜੀਵ ਨੇ ਜਿਤਨਾ ਕੁ ਪਦਾਰਥ ਇਕੱਠਾ ਕੀਤਾ ਹੋਇਆ ਸੀ, ਉਹ ਇਕ ਖਿਨ ਵਿਚ ਪਰਾਇਆ ਹੋ ਗਿਆ।

## ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ॥

ਜੀਵ ਨੂੰ ਦੂਜੇ ਜਨਮ ਵਿਚ ਜਾ ਕੇ ਓਹੀ ਚੀਜ਼ ਪ੍ਰਾਪਤ ਹੋਈ ਜਿਸ ਚੀਜ਼ ਦੇ ਨਾਲ ਇਸ ਨੇ ਹੇਤੁ=ਪ੍ਰੇਮ ਲਗਾਇਆ ਹੋਇਆ ਸੀ।

ਯਥਾ:-ਅੰਤਿ ਕਾਲਿ ਜੋ ਲਛਮੀ ਸਿਮਰੈ........... ॥

## ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ॥ ੪ ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ ! ਅਵਸਥਾ ਰੂਪੀ ਰਾਤ ਦੇ ਬ੍ਰਿੱਧ ਅਵਸਥਾ ਰੂਪ ਚੌਥੇ ਪਹਿਰੇ ਵਿਚ ਜਮਦੂਤਾਂ ਰੂਪ ਲਾਵੀ=ਕਾਮਿਆਂ ਨੇ ਸਰੀਰ ਰੂਪ ਖੇਤ ਨੂੰ ਲੁਣਿਆ=ਕੱਟ ਲਿਆ॥ ੪॥ ੧॥

## ਸਿਰੀਰਾਗੁ ਮਹਲਾ ੧ ॥

ਇਸ ਸ਼ਬਦ ਦੁਆਰਾ ਉਸ ਨਾਇਕ ਦੇ ਭਰਾ ਨੂੰ ਉਪਦੇਸ਼ ਦਿੰਦੇ ਹਨ, ਹੁਣ ਬਾਲਕ ਅਵਸਥਾ ਤੋਂ ਪਹਿਲਾ ਪਹਿਰਾ ਚੱਲੇਗਾ।

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥**

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਪਹਿਲੇ ਪਹਿਰੇ ਵਿਚ ਜਦ ਮਾਂ ਦੇ ਪੇਟ ਤੋਂ ਬਾਹਰ ਨਿਕਲਦਾ ਹੈ, ਉਸ ਵੇਲੇ ਬਾਲਕ ਬੁੱਧੀ ਹੋਣ ਕਰਕੇ ਅਚੇਤੁ=ਅਗਿਆਤ (ਬੇਸਮਝ) ਹੁੰਦਾ ਹੈ।

**ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ ॥**

ਹੇ ਭਾਈ ਵਣਜਾਰਿਆ ਮਿਤ੍ਰਾ ! ਉਸ ਵੇਲੇ ਮਾਂ ਦਾ ਖੀਰੁ=ਦੁੱਧ ਪੀਂਦਾ ਹੈ, ਅਤੇ ਹਰ ਤਰ੍ਹਾਂ ਨਾਲ ਖਿਡਾਇਆ ਜਾਂਦਾ ਹੈ। ਮਾਂ ਪਿਉ ਸੁਤ=ਪੁੱਤ੍ਰ ਨਾਲ ਹੇਤੁ=ਪ੍ਰੇਮ ਕਰਦੇ ਹਨ।

**ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥**

ਮਾਂ ਪਿਉ ਦਾ ਪੁੱਤਰ ਨਾਲ ਘਨੇਰਾ ਨੇਹੁ=ਬੜਾ ਮੋਹ ਹੁੰਦਾ ਹੈ, ਕਿਉਂਕਿ ਸਾਰੀ ਦੁਨੀਆਂ ਮਾਇਆ ਦੇ ਮੋਹ ਵਿਚ ਫਸੀ ਹੋਈ ਹੈ।

**ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ ॥**

ਪੂਰਬਲੇ ਕਿਰਤੁ=ਕਰਮਾਂ ਦੇ ਕਮਾਏ ਅਨੁਸਾਰ ਇਥੇ ਆ ਕੇ ਜੀਵ ਸਬੰਧੀਆਂ ਦਾ ਸੰਜੋਗੀ ਹੋਇਆ ਹੈ। ਅੱਗੋਂ ਹੋਰ ਨਵੇਂ ਕਰਮਾਂ ਦੀ ਕਾਰ ਕਰਨ ਵਿਚ ਆਉਂਦਾ ਹੈ, ਉਸ ਦਾ ਫਲ ਫਿਰ ਦੂਜੇ ਜਨਮ ਵਿਚ ਹੋਵੇਗਾ।

**ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ ॥**

ਰਾਮ ਨਾਮ ਜਪੇ ਤੋਂ ਬਿਨਾਂ ਮੁਕਤੀ ਨਹੀਂ ਹੋਣੀ, ਸਾਰੀ ਦੁਨੀਆਂ ਪ੍ਰਮੇਸ਼ਰ ਨੂੰ ਛੱਡ ਕੇ ਦੂਜੈ=ਸਬੰਧੀਆਂ ਦੇ, ਵਾ ਸੰਸਾਰ ਦੇ ਹੇਤਿ=ਮੋਹ ਵਿਚ ਫਸ ਕੇ ਡੁੱਬ ਰਹੀ ਹੈ। ਅਥਵਾ:-ਦੂਜੈ ਹੇਤਿ=ਦ੍ਵੈਤ ਭਾ ਵਿਚ ਪ੍ਰੇਮ ਕਰਕੇ ਡੁੱਬ ਰਹੀ ਹੈ।

**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ ਅਵਸਥਾ ਰੂਪੀ ਰਾਤ ਦੇ ਪਹਿਲੇ ਪਹਿਰੇ ਵਿਚ ਹਰੀ ਨੂੰ ਚੇਤਨਾ ਕਰ, ਤਾਂ ਤੇਰਾ ਜਮਾਂ ਤੋਂ ਛੁਟਕਾਰਾ ਹੋਵੇਗਾ॥ ੧ ॥

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ ॥**

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਦੂਜੇ ਪਹਿਰੇ ਵਿਚ ਜੋਬਨ ਅਵਸਥਾ ਰੂਪੀ ਮੈ ਮਤਿ=ਸ਼ਰਾਬ ਦੀ ਮਸਤੀ ਵਿਖੇ ਭਰ ਰਿਹਾ ਹੈਂ।

**ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ ॥**

ਹੇ ਭਾਈ ਵਣਜਾਰਿਆ ਮਿਤ੍ਰਾ ! ਤੂੰ ਦਿਨ ਰਾਤ ਕਾਮ ਚੇਸਟਾ ਵਿਚ ਲੱਗ ਰਿਹਾ ਹੈਂ। ਹੇ ਅੰਨ੍ਹੇ ਅਗਿਆਨੀ ! ਤੈਨੂੰ ਪ੍ਰਭੂ ਦਾ ਨਾਮ ਚੇਤੇ ਨਹੀਂ ਆਉਂਦਾ।

## ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ॥

ਰਾਮ ਦਾ ਨਾਮ ਤੇਰੇ ਹਿਰਦੇ ਵਿਚ ਨਹੀਂ ਹੈ, ਅਤੇ ਹੋਰ ਦੁਨਿਆਵੀ ਰਸਾਂ ਕਸਾਂ ਨੂੰ ਮਿੱਠਾ ਕਰਕੇ ਜਾਣਦਾ ਹੈਂ।

## ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ॥

ਤੇਰੇ ਅੰਦਰ ਪ੍ਰਭੂ ਦਾ ਗਿਆਨ ਧਿਆਨ ਆਦਿਕ ਕੋਈ ਸ਼ੁਭ ਗੁਣ ਨਹੀਂ ਹੈ, ਅਤੇ ਨਾ ਹੀ ਸੰਜਮੁ=ਇੰਦ੍ਰੀਆਂ ਦਾ ਦਮਨ ਕੀਤਾ ਹੈ। ਝੂਠੇ ਪਦਾਰਥਾਂ ਵਿਚ ਲਗ ਕੇ ਜੰਮਦੇ ਮਰਦੇ ਰਹੋਗੇ।

## ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮ ਨਹੀਂ ਪੂਜਾ॥

ਤੀਰਥ ਯਾਤਰਾ ਕਰਨੀ, ਜਨਮ ਅਸ਼ਟਮੀ, ਰਾਮ ਨੌਮੀ, ਨਰ ਸਿੰਘ ਚੌਦਸ, ਬਾਵਨ ਦੁਆਦਸੀ, ਆਦਿਕਾਂ ਦੇ ਵਰਤ ਰਖਣੇ, ਸੁਚਿ=ਪਵਿੱਤ੍ਰਤਾ ਸੰਜਮੁ=ਇੰਦ੍ਰੀਆਂ ਦਾ ਦਮਨ ਕਰਨਾ ਇਤਿਆਦਿਕ ਤੁਸਾਂ ਨੇ ਕੋਈ ਨਹੀਂ ਕੀਤਾ।

ਸ੍ਰੇਸ਼ਟ ਕਰਮ ਧਰਮ ਤੇ ਠਾਕੁਰ ਪੂਜਾ ਆਦਿਕ ਕੋਈ ਚੰਗਾ ਕਰਮ ਤੁਸਾਂ ਨੇ ਨਹੀਂ ਕੀਤਾ।

*ਅਥਵਾ:-* ਤੀਰਥਾਂ ਦਾ ਇਸ਼ਨਾਨ, ਮੰਗਲਵਾਰ ਆਦਿਕ ਦੇ ਵਰਤ, ਸੁਚਿ=ਪਵਿੱਤ੍ਰਤਾ ਤੇ ਹਰ ਗੱਲ ਵਿਚ ਸੰਜਮੁ=ਪਰਹੇਜ ਰੱਖਨਾ ਇਤਆਦਿਕ ਕਰਮ ਧਰਮ ਜੀਵ ਦੀ ਕੁਝ ਸਹਾਇਤਾ ਨਹੀਂ ਕਰਦੇ। ਅਤੇ ਠਾਕੁਰ ਪੂਜਾ ਪਾਠ ਵੀ ਜਮਾਂ ਤੋਂ ਨਹੀਂ ਛੁਡਾ ਸਕਦੇ।

## ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ॥੨॥

ਗੁਰੂ ਜੀ ਕਥਨ ਕਰਦੇ ਹਨ-ਭਾਇ ਭਗਤਿ=ਪ੍ਰੇਮਾ ਭਗਤੀ ਕੀਤਿਆਂ ਹੀ ਸੰਸਾਰ ਸਾਗਰ ਤੋਂ ਤਰਨਾ ਹੁੰਦਾ ਹੈ। ਦੁਬਿਧਾ ਵਿਚ ਵਿਆਪੈ=ਲੱਗਣ ਕਰਕੇ ਦੂਜਾ=ਜਮਾਂ ਦਾ ਹੁੰਦਾ ਹੈ।

*ਅਥਵਾ:-*ਦੂਜਾ ਜਨਮ ਧਾਰਨਾ ਪੈਂਦਾ ਹੈ॥ ੨॥

## ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ॥

ਹੇ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਤੀਜੇ ਪਹਿਰੇ ਅੱਧਖੜ ਉਮਰਾ ਵਿਚ ਸਰਿ=ਸਿਰ ਉੱਤੇ ਹੰਸ=ਚਿੱਟੇ ਕੇਸ ਆ ਕੇ ਉਲੱਥੜੇ=ਉੱਤਰ ਪਏ।

*ਅਥਵਾ:-*ਸਰੀਰ ਰੂਪ ਸਰਿ=ਤਲਾਉ ਉੱਤੇ ਹੰਸ ਆ ਉੱਤਰੇ ਅਰਥਾਤ ਚਿੱਟੇ ਕੇਸ ਹੋ ਗਏ ਹਨ।

## ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ॥

ਹੇ ਭਾਈ ਵਣਜਾਰਿਆ ਮਿੱਤਰਾ ! ਉਸ ਵੇਲੇ ਜੁਆਨੀ ਦਾ ਬਲ ਘਟ ਜਾਂਦਾ ਹੈ, ਅਤੇ ਜਰੂਆ=ਬੁਢੇਪਾ ਸਰੀਰ ਨੂੰ ਜਿਣੈ=ਜਿੱਤ ਜਾਂਦਾ ਹੈ। ਜਿਉਂ ਜਿਉਂ ਦਿਨ ਜਾਂਦੇ ਹਨ ਤਿਉਂ ਤਿਉਂ ਆਵ=ਉਮਰਾ ਘਟਦੀ ਜਾਂਦੀ ਹੈ।

[ਪੰਨਾ ੭੬]

## ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ॥

ਹੇ ਅੰਨ੍ਹੇ ਅਗਿਆਨੀ ਪੁਰਸ਼ਾ ! ਅੰਤ ਸਮੇਂ ਤੂੰ ਪਸਚਾਤਾਪ ਕਰਦਾ ਰਹੇਂਗਾ ਜਿਸ ਵੇਲੇ ਜਮਾਂ ਨੇ ਫੜ ਕੇ

ਤੈਨੂੰ ਅੱਗੇ ਤੋਰ ਲਿਆ।

**ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ ॥**

ਜੋ ਕੁਝ ਆਪਣਾ ਬਣਾ ਕਰਕੇ ਰੱਖਿਆ ਹੋਇਆ ਸੀ ਉਹ ਸਾਰਾ ਕੁਝ-ਇੱਕ ਛਿਨ ਵਿਖੇ ਪਰਾਇਆ =ਬਿਗਾਨਾ ਹੋ ਗਿਆ।

**ਬੁਧਿ ਵਿਸਰਜੀ ਗਈ ਸਿਆਣਪ ਕਰਿ ਅਵਗਣ ਪਛੁਤਾਇ ॥**

ਜੀ=ਹੇ ਭਾਈ ! ਬੁੱਧੀ ਦੀ ਸਿਆਣਪ ਉਸੀ ਵੇਲੇ ਵਿਸਰ ਗਈ, ਅਥਵਾ:-ਬੁੱਧੀ ਵਿਸਰ ਗਈ ਅਤੇ ਸਿਆਣਪ ਵੀ ਚਲੀ ਗਈ। ਕੀਤੇ ਹੋਏ ਔਗੁਣਾਂ ਨੂੰ ਚੇਤੇ ਕਰਕੇ ਪਸਚਾਤਾਪ ਕਰਦਾ ਹੈ।

**ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ ਚੇਤਹੁ ਲਿਵ ਲਾਇ ॥ ੩ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ ! ਅਵਸਥਾ ਰੂਪੀ ਰਾਤ ਦੇ ਤੀਜੇ ਪਹਿਰੇ ਅੱਧਖੜ ਉਮਰਾ ਵਿਖੇ ਲਿਵ ਲਗਾ ਕੇ ਪ੍ਰਭੂ ਨੂੰ ਚੇਤਨਾ ਕਰ॥ ੩ ॥

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ ॥**

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਚੌਥੇ ਪਹਿਰੇ ਵਿਖੇ ਬਿਰਧਿ ਭਇਆ=ਬੁੱਢੇ ਹੋਣ ਕਰਕੇ ਸਰੀਰ ਦਾ ਬਲ ਖੀਣੁ=ਨਸ਼ਟ ਹੋ ਜਾਂਦਾ ਹੈ।

**ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ॥**

ਹੇ ਭਾਈ ਵਣਜਾਰਿਆ ਮਿਤ੍ਰਾ! ਉਸ ਵੇਲੇ ਅੱਖਾਂ ਤੋਂ ਅੰਨ੍ਹਾਂ ਹੋ ਜਾਂਦਾ ਹੈ, ਕੁਝ ਦਿਸਦਾ ਨਹੀਂ ਹੈ, ਅਤੇ ਨਾ ਹੀ ਕੰਨਾਂ ਨਾਲ ਵੈਣ=ਬਚਨ ਸੁਣ ਸਕਦਾ ਹੈ।

**ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ॥**

ਅੱਖਾਂ ਤੋਂ ਅੰਨ੍ਹਾ ਹੋ ਜਾਂਦਾ ਹੈ, ਜਿਹਵਾ ਵਿਚ ਰਸ ਲੈਣ ਦੀ ਸ਼ਕਤੀ ਨਹੀਂ ਰਹਿੰਦੀ।

**ਪਹਿਲਾ ਅਰਥ:**-ਇੰਦ੍ਰੀਆਂ ਦੇ ਪਰਾਕਉ=ਪ੍ਰਾਕ੍ਰਮ ਭਾਵ (ਬਲ) ਤੇ ਸਰੀਰ ਦੇ ਤਾਣਾ=ਬਲ ਤੋਂ ਭੀ ਰਹਿ ਜਾਂਦਾ ਹੈ।

**ਦੂਜਾ ਅਰਥ:**-ਪਰਾਕਉ=ਪਰਾਏ ਬਲ ਦੇ ਹੇਠਾਂ ਰਹਿਣਾ ਕਰਦਾ ਹੈ, ਅਰਥਾਤ ਦੂਜੇ ਦੇ ਆਸਰੇ ਹੋ ਕੇ ਚਲਦਾ ਹੈ।

**ਤੀਜਾ ਅਰਥ:**-ਪਰਾਕਉ=ਪੂਰਬਲਾ ਜੁਆਨੀ ਅਵਸਥਾ ਵਾਲਾ ਤਾਣਾ=ਬਲ ਰਹਿ ਜਾਂਦਾ ਹੈ।

**ਚੌਥਾ ਅਰਥ:**-ਉਤਾਣਾ=ਅਮੂਧਾ ਹੀ ਪਰਾਕ=ਪਇਆ ਰਹਿੰਦਾ ਹੈ।

**ਪੰਜਵਾਂ ਅਰਥ:**-ਜੀਵ ਦਾ ਆਪਣਾ ਜੋ ਪਰਾਕਉ ਤਾਣਾ=ਪੂਰਬਲਾ ਬਲ ਸੀ ਸੱਤ ਚਿੱਤ ਅਨੰਦ ਰੂਪ ਉਸ ਵੱਲੋਂ ਰਹਿ ਗਿਆ, ਅਰਥਾਤ ਆਪਣੇ ਅਸਲੀ ਬਲ ਨੂੰ ਨਾ ਜਾਣਿਆ।

**ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ॥**

ਜੇਕਰ ਹਿਰਦੇ ਅੰਦਰ ਕੋਈ ਸ਼ੁਭ ਗੁਣ ਨਹੀਂ ਹੈ, ਤਾਂ ਆਤਮ ਸੁੱਖ ਨੂੰ ਕਿਵੇਂ ਪਾਵੇਗਾ, ਏਸੇ ਕਰਕੇ ਮਨਮੁਖਾਂ ਦਾ ਜੰਮਣਾ ਮਰਨਾ ਬਣਿਆ ਰਹਿੰਦਾ ਹੈ।

## ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥

ਜਿਸ ਵੇਲੇ ਖੜੁ=ਖੇਤੀ ਪੱਕਦੀ ਹੈ, ਤਾਂ ਕੁੜਿ=ਨੀਵੀਂ ਹੋ ਕੇ ਭਜੈ=ਟੁੱਟ ਜਾਂਦੀ ਹੈ, ਅੰਤ ਨੂੰ ਬਿਨਸੈ=ਨਾਸ ਹੋ ਜਾਂਦੀ ਹੈ। ਏਸੇ ਤਰ੍ਹਾਂ ਜਦ ਸਰੀਰ ਰੂਪ ਖੇਤੀ ਪੱਕਦੀ ਹੈ ਅਰਥਾਤ ਬੁਢੇਪਾ ਆਉਂਦਾ ਹੈ, ਤਾਂ

ਪਹਿਲੇ ਕੁੜਿ=ਕੁੱਬ ਨਿਕਲ ਜਾਂਦਾ ਹੈ, ਫਿਰ ਭਜੈ=ਕੋਈ ਨਾ ਕੋਈ ਅੰਗ ਮਾਰਿਆ ਜਾਂਦਾ ਹੈ, ਬਿਨਸੈ=ਅੰਤ ਨੂੰ ਨਾਸ ਹੋ ਜਾਂਦੀ ਹੈ।

ਜਦ ਸਰੀਰ ਨੇ ਆ ਕੇ ਚਲਿਆ ਜਾਣਾ ਹੈ, ਤਾਂ ਇਸ ਦਾ ਕੀ ਮਾਣ ਕਰਨਾ ਹੈ।

## ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ ॥ ੪ ॥

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ ! ਅਵਸਥਾ ਰੂਪੀ ਰਾਤ ਦੇ ਚੌਥੇ ਪਹਿਰੇ ਵਿਚ ਗੁਰਾਂ ਦੁਆਰੇ ਗੁਰਮੁਖ ਬਣਕੇ ਸਬਦੁ=ਬ੍ਰਹਮ ਨੂੰ ਪਛਾਣਨਾ ਕਰ॥ ੪॥

## ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਜਿਸ ਵੇਲੇ ਉਨ੍ਹਾਂ ਸਾਹਿਆ=ਸ੍ਵਾਸਾਂ ਦਾ ਓੜਕੁ=ਅੰਤ ਆਉਂਦਾ ਹੈ। ਤਿਸ ਵੇਲੇ ਜਰੁ=ਬ੍ਰਿਧ ਅਵਸਥਾ ਰੂਪ ਜਰਵਾਣਾ=ਜਮਦੂਤ ਕੰਨਿ=ਮੋਢੇ ਉੱਤੇ ਆ ਨੱਚਦਾ ਹੈ।

ਅਥਵਾ:-ਕੰਨਾਂ ਪਾਸ ਆ ਕੇ ਨੱਚਦਾ ਹੈ, ਜਿਹੜਾ ਕੰਨਾਂ ਪਾਸ ਚਿੱਟਾ ਵਾਲ ਆ ਜਾਂਦਾ ਹੈ।

## ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ ਅਵਗਣ ਖੜਸਨਿ ਬੰਨਿ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਜਿਸ ਦੇ ਹਿਰਦੇ ਵਿਚ ਇੱਕ ਰੱਤੀ ਭਰ ਵੀ ਸ਼ੁਭ ਗੁਣ ਨਹੀਂ ਸਮਾਂਵਦੇ, ਉਸ ਔਗੁਣ ਵਾਲੇ ਨੂੰ ਜਮਦੂਤ ਸੰਗਲਾਂ ਨਾਲ ਬੰਨ੍ਹ ਕੇ ਪ੍ਰਲੋਕ ਦਰਬਾਰ ਵਿਚ ਖੜਸਨਿ=ਲੈ ਜਾਂਦੇ ਹਨ।

## ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥

ਜੋ ਪੁਰਸ਼ ਸੰਜਮਿ=ਇੰਦ੍ਰੀਆਂ ਦੇ ਦਮਨ ਕਰਨੇ ਰੂਪ ਸ਼ੁਭ ਗੁਣਾਂ ਦੇ ਸਹਿਤ ਜਾਂਦਾ ਹੈ, ਉਹ ਗੁਰਮੁਖ ਜਮਾਂ ਦੀਆਂ ਚੋਟਾਂ ਨਹੀਂ ਖਾਂਦਾ। ਨਾ ਹੀ ਤਿਸਨੂੰ ਜਨਮ ਮਰਨ ਦਾ ਦੁੱਖ ਹੁੰਦਾ ਹੈ।

## ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥

ਜਮਕਾਲ ਜਾਲੁ=ਫਾਹਾ ਲੈ ਕੇ ਉਨ੍ਹਾਂ ਨੂੰ 'ਜੋਹਿ ਨ ਸਾਕੈ'=ਵੇਖ ਨਹੀਂ ਸਕਦਾ। ਭੈ ਨਾਲ ਪ੍ਰੇਮਾ ਭਗਤੀ ਕਰਨ ਵਾਲਾ ਪੁਰਸ਼ ਭੈ-ਦਾਇਕ ਸੰਸਾਰ ਸਮੁੰਦ੍ਰ ਤੋਂ ਤਰ ਜਾਂਦਾ ਹੈ।

## ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ ॥

ਜੋ ਸਹਜਿ=ਗਿਆਨ ਵਿਚ ਸਮਾਂਵਦਾ ਹੈ, ਉਹ 'ਪਤਿ ਸੇਤੀ'=ਇੱਜ਼ਤ ਨਾਲ ਜਾਂਦਾ ਹੈ। ਅਤੇ ਸਾਰਿਆਂ ਦੁੱਖਾਂ ਨੂੰ ਮਿਟਾ ਲੈਂਦਾ ਹੈ।

## ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ ॥ ੫ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਗੁਰਮੁਖ ਪ੍ਰਾਣੀ ਮੁਖੀ ਗੁਰਾਂ ਦੀ ਕਿਰਪਾ ਨਾਲ ਜਮਾਂ ਤੋਂ ਛੁੱਟ ਜਾਂਦੇ ਹਨ। ਸੱਚ ਨਾਮ ਜਪਣੇ ਕਰਕੇ ਗੁਰਮੁਖ ਪਤਿ ਅਬਰੋ ਵਾ ਪਤੀ ਨੂੰ ਪਾਂਦੇ ਹਨ॥ ੫॥ ੨॥

ਤਾਂਤੇ ਤੁਸੀਂ ਭੀ ਗੁਰਾਂ ਦੁਆਰੇ ਨਾਮ ਜਪਕੇ ਅਕਾਲ ਪੁਰਖ ਨੂੰ ਪਾਣਾ ਕਰੋ। ਇਸ ਵਜ੍ਹਾ ਨਾਲ ਗੁਰੂ ਸਾਹਿਬਾਂ ਪਾਸੋਂ ਉਪਦੇਸ਼ ਸੁਣ ਕੇ ਉਸ ਨਾਇਕ ਦਾ ਮਨ ਸਥਿਰ ਹੋ ਗਿਆ ਤੇ ਪ੍ਰਭੂ ਦਾ ਭਾਣਾ ਮਿੱਠਾ ਮੰਨਕੇ ਸਿਮਰਨ ਵਿਚ ਜੁੜ ਗਿਆ।

## ਸਿਰੀਰਾਗੁ ਮਹਲਾ ੪ ॥

**ਉਥਾਨਕਾ**:-ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਣਜਾਰਿਆਂ ਦੇ ਦੇਸ਼ ਵਿਚ ਜਾ ਕੇ ਜਿਨ੍ਹਾਂ ਨੂੰ ਦੋ ਸ਼ਬਦਾਂ ਦੁਆਰੇ ਉਪਦੇਸ਼ ਦਿੱਤਾ ਸੀ ਉਹ ਆਪਣੀ ਸੰਸਾਰਕ ਯਾਤਰਾ ਪੂਰੀ ਕਰਕੇ ਜਦ ਗੁਜ਼ਰ ਗਏ ਤਾਂ ਉਨ੍ਹਾਂ ਤੋਂ ਬਾਅਦ ਉਨ੍ਹਾਂ ਦੇ ਪੋਤਰਿਆਂ ਨੇ ਪਹਿਲੀ ਪਾਤਸ਼ਾਹੀ ਵਾਲੇ ਦੋਨੋਂ ਸ਼ਬਦ ਲਿਆ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਵਨ ਚਰਨਾਂ ਵਿਚ ਹਾਜਰ ਹੋ ਕੇ ਯਥਾ ਸ਼ਕਤ ਭੇਟਾ ਰੱਖਕੇ ਬੇਨਤੀ ਕੀਤੀ, ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਸ਼ਬਦਾਂ ਰਾਹੀਂ ਅਸਾਡਿਆਂ ਬਜ਼ੁਰਗਾਂ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ ਹੈ।

ਹੁਣ ਆਪ ਸਾਨੂੰ ਵੀ ਆਪਣਾ ਉਪਦੇਸ਼ ਦੇ ਕੇ ਕ੍ਰਿਤਾਰਥ ਕਰੋ। ਉਨ੍ਹਾਂ ਦੀ ਬੇਨਤੀ ਸੁਣਕੇ ਉਸੇ ਧਾਰਨਾ ਅਨੁਸਾਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ।

### ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਪਹਿਲੇ ਪਹਿਰੇ ਵਿਖੇ

### ਹਰਿ ਪਾਇਆ ਉਦਰ ਮੰਝਾਰਿ ॥

ਹਰੀ ਨੇ ਜੀਵ ਨੂੰ ਮਾਂ ਦੇ ਪੇਟ ਵਿਚ ਪਾਇਆ ਹੈ।

### ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਉਸ ਵੇਲੇ ਹਰੀ ਨੂੰ ਧਿਆਉਂਦਾ ਸੀ, ਹਰੀ ਦੇ ਗੁਣਾਂ ਨੂੰ ਉਚਾਰਦਾ ਸੀ। ਅਤੇ ਹਰਿ ਹਰਿ ਦੇ ਨਾਮਾਂ ਨੂੰ ਸੰਭਾਲਦਾ ਸੀ।

### ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ ॥

ਹਰੀ ਨਾਮ ਨੂੰ ਜਪਦਾ ਸੀ, ਹਰੀ ਨੂੰ ਆਰਾਧਦਾ ਸੀ, ਮਾਂ ਦੇ ਪੇਟ ਵਿਚ ਜੋ ਜਠਰ ਅਗਨੀ ਹੈ, ਉਸ ਵਿਚ ਪਿਆ ਹੋਇਆ ਹਰੀ ਨੂੰ ਜਪਕੇ ਜਿਊਂਦਾ ਸੀ।

### ਬਾਹਰਿ ਜਨਮੁ ਭਇਆ ਮੁਖਿ ਲਾਗਾ ਸਰਸੇ ਪਿਤਾ ਮਾਤ ਥੀਵਿਆ ॥

ਜਿਸ ਵੇਲੇ ਮਾਂ ਦੇ ਪੇਟ ਤੋਂ ਬਾਹਰ ਜਨਮ ਹੋਇਆ, ਤਾਂ ਮਾਂ ਪਿਉ ਦੇ ਮੁਖਿ ਲਾਗਾ=ਮੱਥੇ ਲੱਗ ਗਿਆ, ਅਥਵਾ:-ਜਿਸ ਵੇਲੇ ਬੱਚੇ ਦਾ ਜਨਮ ਹੋਇਆ ਤਾਂ ਬਾਹਰਲੇ ਪਦਾਰਥਾਂ ਵੱਲ ਮੂੰਹ ਲੱਗ ਗਿਆ। ਮਾਂ ਪਿਉ ਨੂੰ ਅਧਿਕ ਆਨੰਦ ਥੀਵਿਆ=ਹੋ ਗਿਆ।

### ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ ॥

ਜਿਸ ਪ੍ਰਮਾਤਮਾ ਦੀ ਦਿੱਤੀ ਹੋਈ ਵਸਤੂ ਮਾਇਆ, ਸੁਆਸ, ਜ਼ਮੀਨ ਆਦਿਕ ਤੈਨੂੰ ਪ੍ਰਾਪਤ ਹਨ, ਹੇ ਪ੍ਰਾਣੀ !

ਤੂੰ ਤਿਸਨੂੰ ਚੇਤਨਾ ਕਰ। ਗੁਰਾਂ ਦੁਆਰੇ ਹਿਰਦੇ ਵਿਚ ਓਸੇ ਪ੍ਰਭੂ ਦਾ ਵਿਚਾਰ ਕਰ।+

## ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ ! ਅਵਸਥਾ ਰੂਪੀ ਰਾਤ ਦੇ ਪਹਿਲੇ ਪਹਿਰੇ ਵਿਚ ਕਿਰਪਾ ਦ੍ਰਿਸ਼ਟੀ ਧਾਰਨ ਵਾਲਾ ਜੋ ਹਰੀ ਹੈ ਉਸਨੂੰ ਜਪਣਾ ਕਰ॥ ੧॥

## ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਾਗਾ ਦੂਜੈ ਭਾਇ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਦੂਜੇ ਪਹਿਰੇ ਵਿਚ, ਮਾਂ ਦੇ ਪੇਟ 'ਚੋਂ ਬਾਹਰ ਆਇਆ ਤਾਂ ਇਸ ਦਾ ਮਨ ਦਵੈਤ ਭਾ ਵਿਚ ਲੱਗ ਗਿਆ।

## ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ ਲੇ ਮਾਤ ਪਿਤਾ ਗਲਿ ਲਾਇ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਉਸ ਵੇਲੇ ਮਾਂ ਪਿਉ ਬੱਚੇ ਨੂੰ ਮੇਰਾ ਮੇਰਾ ਕਰਕੇ ਪਾਲਦੇ ਹਨ, ਪੁਨਾ ਮਾਂ ਪਿਉ ਬੱਚੇ ਨੂੰ ਲੈ ਕੇ ਆਪਣੇ ਗਲ ਨਾਲ ਲਾਉਂਦੇ ਹਨ।

## ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ ॥

ਮਾਂ ਤੇ ਪਿਉ ਸਦਾ ਹੀ ਗਲ ਨਾਲ ਲਾਉਂਦੇ ਹਨ, ਅਤੇ ਮਨ ਵਿਚ ਜਾਣਦੇ ਹਨ ਇਹ ਵੱਡਾ ਹੋ ਕੇ ਸਾਨੂੰ ਖੱਟ ਕੇ ਖਵਾਏਗਾ।

## ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ ॥

ਜੋ ਪ੍ਰਮਾਤਮਾ ਇਨ੍ਹਾਂ ਚੀਜ਼ਾਂ ਨੂੰ ਦੇਂਦਾ ਹੈ, ਮੂਰਖ ਮਾਪੇ ਉਸਨੂੰ ਤਾਂ ਜਾਣਦੇ ਨਹੀਂ ਹਨ, ਅਤੇ ਉਸ ਦੇ ਦਿੱਤੇ ਹੋਏ ਪਦਾਰਥਾਂ ਵਿਚ ਲੰਪਟ ਹੋ ਰਹੇ ਹਨ।

## ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ ॥

ਜਿਹੜਾ ਕੋਈ ਗੁਰਮੁਖ ਹੁੰਦਾ ਹੈ ਉਹ ਉਸ ਦਾਤੇ ਪ੍ਰਭੂ ਦੀ ਵੀਚਾਰ ਨੂੰ ਕਰਦਾ ਹੈ, ਅਤੇ ਮਨ ਵਿਚ ਲਿਵ ਲਗਾ ਕੇ ਅਰਥਾਤ ਬਿਰਤੀ ਟਿਕਾ ਕੇ ਹਰੀ ਨੂੰ ਧਿਆਉਂਦਾ ਹੈ।

## ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ ! ਅਵਸਥਾ ਰੂਪੀ ਰਾਤ ਦੇ ਦੂਜੇ ਪਹਿਰੇ ਵਿਖੇ-ਤਿਸ ਗੁਰਮੁਖ ਨੂੰ ਫਿਰ ਕਦੇ ਵੀ ਕਾਲ ਨਹੀਂ ਖਾਂਦਾ॥ ੨॥

## ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ ਆਲਿ ਜੰਜਾਲਿ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਤੀਜੇ ਪਹਿਰੇ ਵਿਚ ਜੀਵ ਦਾ ਮਨ ਆਲਿ=ਘਰ

---

*+ਕਿਉਂਕਿ ਵਿਚਾਰ ਵਿਚ ਹੀ ਸੁਖ ਹੈ, ਯਥਾ:-*

*ਹੋਤ ਸੁਖੰ ਜਨ ਮੇ ਨ ਬਨ ਮੇ ਨ ਧਨ ਮੇ ਨ, ਜਪ ਮੇ ਨ ਤਪ ਮੇ ਨ ਤੀਰਥ ਮੇ ਨ੍ਹਾਇਯੇ॥*
*ਭੋਗ ਮੇ ਨੰ ਜੋਗ ਮੇ ਸੰਜੋਗ ਮੇ ਵਿਜੋਗ ਮੇ ਨ, ਦੇਸ਼ ਔ ਵਿਦੇਸ਼ ਦਸੋਂ ਦਿਸਾ ਜੌ ਭ੍ਰਮਾਇਯੇ॥*
*ਗਯਾਨ ਮੇ ਨ ਧਿਆਨ ਮੇ ਨ ਸਯਾਨ ਸਨਮਾਨ ਮੇ ਨ, ਮਾਨ ਅਪਮਾਨ ਮੇ ਨ ਪ੍ਰਭੁਤਾ ਬਢਾਇਯੇ॥*
*ਸਾਧਨ ਸਮਾਧਿ ਵਯਾਧਿ ਜਾਨਿਯੇ ਟਹਲ ਸਿੰਘ, ਸੁਖ ਹੈ ਵਿਚਾਰ ਮੇ ਵਿਚਾਰੇ ਸੁਖ ਪਾਇਯੇ॥*

*(ਅਲੰਕਾਰ ਸਾਗਰ ਸੁਧਾ)*

ਦੇ ਜੰਜਾਲਿ=ਧੰਧਿਆਂ ਵਿਚ ਲਗ ਗਿਆ।

**ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ॥**

ਹੇ ਭਾਈ ਵਣਜਾਰਿਆ ਮਿਤ੍ਰਾ ! ਉਸ ਵੇਲੇ ਧਨ ਨੂੰ ਚਿਤਵਦਾ ਹੈ, ਧਨ ਨੂੰ ਹੀ ਸੰਚਵੈ=ਇਕੱਠਾ ਕਰਦਾ ਹੈ, ਹਰਿ ਹਰਿ ਨਾਮਾਂ ਨੂੰ ਸੰਭਾਲਦਾ ਨਹੀਂ ਹੈ।

**ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ ਜਿ ਹੋਵੈ ਅੰਤਿ ਸਖਾਈ॥**

ਹਰੀ ਦਾ ਹਰਿ ਹਰਿ ਨਾਮ ਕਦੇ ਭੀ ਸੰਭਾਲਦਾ ਨਹੀਂ ਹੈ।

ਅਥਵਾ:-ਮਨ ਕਰਕੇ ਹਰੀ ਨਾਮ ਨੂੰ ਬਾਣੀ ਦੁਆਰਾ ਹਰੀ ਨਾਮ ਨੂੰ, ਤਨ ਕਰਕੇ ਹਰੀ ਨਾਮ ਨੂੰ ਕਦੇ ਯਾਦ ਨਹੀਂ ਕਰਦਾ। ਜਿਹੜਾ ਨਾਮ ਅੰਤ ਨੂੰ ਇਸ ਦਾ ਸਖਾਈ=ਸਹਾਈ ਹੋਣਾ ਸੀ।

[ਪੰਨਾ ੭੭]

**ਇਹੁ ਧਨੁ ਸੰਪੈ ਮਾਇਆ ਝੂਠੀ ਅੰਤਿ ਛੋਡਿ ਚਲਿਆ ਪਛੁਤਾਈ॥**

ਇਹ ਪ੍ਰਤੱਖ ਧਨ, ਤੇ ਹਾਥੀ ਘੋੜਾ ਗਊਆਂ ਮੱਝਾਂ ਆਦਿਕ ਸੰਪਦਾ ਜੋ ਭੀ ਮਾਇਆ ਹੈ ਉਹ ਸਭ ਝੂਠੀ ਹੈ। ਜਦ ਅੰਤ ਸਮੇ ਸੰਪਦਾ ਆਦਿਕ ਮਾਇਆ ਨੂੰ ਛੱਡ ਕੇ ਚਲਦਾ ਹੈ ਤਦ ਪਸ਼ਚਾਤਾਪ ਕਰਦਾ ਹੈ।

**ਜਿਸ ਨੋ ਕਿਰਪਾ ਕਰੇ ਗੁਰੁ ਮੇਲੇ ਸੋ ਹਰਿ ਹਰਿ ਨਾਮੁ ਸਮਾਲਿ॥**

ਉਹ ਪ੍ਰਭੂ ਕਿਰਪਾ ਕਰਕੇ ਜਿਸ ਮਨੁੱਖ ਨੂੰ ਗੁਰਾਂ ਨਾਲ ਮੇਲਦਾ ਹੈ, ਉਹ ਫਿਰ ਹਰਿ ਹਰਿ ਨਾਮ ਨੂੰ ਸੰਭਾਲਦਾ ਰਹਿੰਦਾ ਹੈ।

**ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਸੇ ਜਾਇ ਮਿਲੇ ਹਰਿ ਨਾਲਿ॥੩॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ ! ਅਵਸਥਾ ਰੂਪੀ ਰਾਤ ਦੇ ਤੀਜੇ ਪਹਿਰੇ ਵਿਚ ਉਹ ਗੁਰਮੁਖ ਪ੍ਰਾਣੀ ਜਾ ਕੇ ਹਰੀ ਨਾਲ ਮਿਲ ਜਾਂਦੇ ਹਨ॥ ੩॥

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ ਆਦੀ॥**

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਚੌਥੇ ਪਹਿਰੇ ਵਿਚ ਹਰੀ ਨੇ ਹਰ ਇੱਕ ਦੇ ਚਲੇ ਜਾਣ ਦੀ ਵੇਲਾ=ਘੜੀ ਆਂਦੀ ਹੋਈ ਹੈ।

**ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ**

ਹੇ ਭਾਈ ਵਣਜਾਰਿਆ ਮਿਤ੍ਰਾ ! ਪੂਰਿਆਂ ਸਤਿਗੁਰਾਂ ਦੀ ਸੇਵਾ ਕਰੋ, ਕਿਉਂਕਿ-

**ਸਭ ਚਲੀ ਰੈਣਿ ਵਿਹਾਦੀ॥**

ਅਵਸਥਾ ਰੂਪੀ ਰਾਤ ਸਾਰੀ ਬੀਤਦੀ ਤੁਰੀ ਜਾਂਦੀ ਹੈ।

**ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ**

ਛਿਨ ਛਿਨ ਕਾਲ ਵਿਖੇ ਹਰੀ ਨੂੰ ਸੇਵਨਾ ਕਰੋ, ਮੂਲਿ=ਕਦਾਚਿਤ ਢਿਲ=ਦੇਰ ਨਾ ਕਰੋ,

## ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ॥

ਜਿਸ ਸੇਵਾ ਕਰਕੇ ਜੁਗਾਂ ਜੁਗਾਂ ਵਿਚ ਅਸਥਿਰੁ=ਅਚੱਲ ਹੋਵੋਗੇ।

## ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ॥

ਹਰੀ ਨਾਲ ਮਿਲ ਕੇ ਨਿੱਤ ਹੀ ਰਲੀਆ=ਖੁਸ਼ੀਆਂ ਭੋਗਨਾ ਕਰੋ। ਅਤੇ ਜਨਮ ਮਰਨ ਦੇ ਦੁੱਖਾਂ ਨੂੰ ਖੋਵਹੁ=ਅਭਾਵ ਕਰੋ।

## ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ

ਗੁਰ=ਪੂਜਨੀਕ ਸਤਿਗੁਰੂ ਤੇ ਸੁਆਮੀ=ਪ੍ਰਮਾਤਮਾ ਇਨ੍ਹਾਂ ਦੋਹਾਂ ਵਿਚ ਭੇਦੁ=ਫਰਕ ਨਾ ਜਾਣੋ,

## ਜਿਤੁ ਮਿਲਿ ਹਰਿ ਭਗਤਿ ਸੁਖਾਂਦੀ॥

ਜਿਸ ਗੁਰੂ ਨਾਲ ਮਿਲਣ ਕਰਕੇ ਹਰੀ ਦੀ ਭਗਤੀ ਕਰਨੀ ਸੁਖਾਂਦੀ=ਭਾਉਂਦੀ ਹੈ।

## ਕਹੁ ਨਾਨਕ ਪ੍ਰਾਣੀ ਚਉਥੈ ਪਹਰੈ
## ਸਫਲਿਉ ਰੈਣਿ ਭਗਤਾ ਦੀ॥੪॥੧॥੩॥

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ ! ਅਵਸਥਾ ਰੂਪੀ ਰਾਤ ਦੇ ਚੌਥੇ ਪਹਿਰੇ ਬੁਢੇਪੇ ਵਿਚ ਭਗਤੀ ਕਰਨ ਵਾਲੇ ਭਗਤਾਂ ਦੀ ਉਮਰਾ ਰੂਪੀ ਰਾਤ ਸਫਲੀ ਹੈ॥ ੪॥ ੧॥ ੩॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਮੁਖਾਰਬਿੰਦ ਤੋਂ ਇਹ ਉਪਦੇਸ਼ ਸੁਣ ਕੇ ਅਤੇ ਲਿਖ ਕੇ ਲੈ ਗਏ। ਏਸੇ ਸ਼ਬਦ ਦੇ ਆਸ਼ੇ ਅਨੁਸਾਰ ਸੇਵਾ ਟਹਲ ਨਾਮ ਸਿਮਰਨ ਦੁਆਰਾ ਆਪਣੇ ਜੀਵਨ ਨੂੰ ਸਫਲ ਕਰਦੇ ਰਹੇ।

ਸਮੇਂ ਅਨੁਸਾਰ ਜਿਸ ਵੇਲੇ ਇਨ੍ਹਾਂ ਦੇ ਪੁਤ੍ਰ ਪੋਤਰੇ ਸਿਆਣੇ ਹੋਏ ਤਾਂ ਇਨ੍ਹਾਂ ਦੇ ਮਨ ਵਿਚ ਗੁਰੂ ਸਾਹਿਬਾਂ ਦੇ ਦਰਸ਼ਨਾਂ ਦੀ ਸਿੱਕ ਪੈਦਾ ਹੋ ਗਈ,

ਉਸੀ ਵੇਲੇ ਦੋ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੇ, ਅਤੇ

ਇੱਕ ਸ਼ਬਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵਾਲਾ,

ਤਿੰਨੇ ਸ਼ਬਦ ਲੈ ਕੇ ਸ੍ਰੀ ਅੰਮ੍ਰਿਤਸਰ ਪਹੁੰਚੇ, ਸਰੋਵਰ ਵਿਚ ਇਸ਼ਨਾਨ ਕਰਕੇ ਹਰੀਮੰਦਰ ਦੇ ਦਰਸ਼ਨ ਕੀਤੇ ਫੇਰ ਕਿਸੇ ਪ੍ਰੇਮੀ ਤੋਂ ਪੁੱਛ ਕੇ ਰਾਮਸਰ ਸਾਹਿਬ ਵਾਲੀ ਜਗ੍ਹਾ ਉੱਪਰ ਆ ਕੇ ਗੁਰੂ ਸਾਹਿਬਾਂ ਦੇ ਦਰਸ਼ਨ ਕੀਤੇ, ਤਿੰਨੇ ਸ਼ਬਦ ਅੱਗੇ ਰੱਖ ਕੇ ਬੇਨਤੀ ਕੀਤੀ, ਆਪ ਜੀ ਦੇ ਸਤਿਗੁਰਾਂ ਨੇ ਅਸਾਡੇ ਬਜੁਰਗਾਂ ਨੂੰ ਇਨ੍ਹਾਂ ਸ਼ਬਦਾਂ ਰਾਹੀਂ ਉਪਦੇਸ਼ ਦਿੱਤਾ ਹੈ ਆਪ ਕਿਰਪਾ ਕਰਕੇ ਸਾਨੂੰ ਵੀ ਉਪਦੇਸ਼ ਦੇਣਾ ਕਰੋ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਪਹਿਲੇ ਤਿੰਨਾਂ ਸ਼ਬਦਾਂ ਦਾ ਪਾਠ ਕੀਤਾ,

ਫੇਰ ਭਾਈ ਗੁਰਦਾਸ ਜੀ ਨੂੰ ਕਹਿ ਕੇ ਤਿੰਨੇ ਸ਼ਬਦ ਲਿਖਵਾਏ।

ਉਪਰੰਤ ਓਸੇ ਧਾਰਨਾ ਦੇ ਅਧਾਰ ਤੇ ਪੰਚਮ ਪਿਤਾ ਜੀ ਆਪਣੇ ਮੁਖਾਰਬਿੰਦ ਤੋਂ ਬਾਣੀ ਉਚਾਰ ਕੇ ਉਨ੍ਹਾਂ ਵਣਜਾਰਿਆਂ ਨੂੰ ਉਪਦੇਸ਼ ਦਿੰਦੇ ਹਨ।

## ਸਿਰੀਰਾਗੁ ਮਹਲਾ ੫ ॥

## ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਪਹਿਲੇ ਪਹਿਰੇ ਵਿਚ ਪ੍ਰਮਾਤਮਾ ਨੇ ਇਸ ਜੀਵ ਦੇ ਆਵਣ ਨੂੰ ਮਾਂ ਦੇ ਪੇਟ ਵਿਚ ਇਕ ਪਾਇਤਾ=ਪੈਂਤੜਾ ਧਰ ਦਿੱਤਾ ਹੈ, ਜੇਹੜਾ ਰਕਤ ਬਿੰਦ ਦਾ ਮਿਲਾਪ ਕੀਤਾ ਹੈ।*

## ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ

ਹੇ ਭਾਈ ਵਣਜਾਰਿਆ ਮਿਤ੍ਰਾ ! ਹਰੀ ਨੇ ਦਸੀ ਮਾਸੀ=ਦਸਾਂ ਮਹੀਨਿਆਂ ਵਿਚ ਇਸ ਜੀਵ ਦੀ ਮਨੁੱਖਾ ਦੇਹੀ ਨੂੰ ਬਨਾਣਾ ਕੀਤਾ ਹੈ।

## ਕਰਿ ਮੁਹਲਤਿ ਕਰਮ ਕਮਾਹਿ ॥

ਅਤੇ ਕਰਮਾਂ ਦੇ ਕਮਾਵਣ ਦੀ ਮੁਹਲਤਿ=ਮਿਆਦ ਕਰ ਦਿੱਤੀ ਹੈ ਕਿ ਇਤਨਾ ਚਿਰ ਜਗਤ ਵਿਚ ਰਹਿ ਕੇ ਤੈਂਨੇ ਕਰਮ ਕਮਾਣੇ ਹਨ।

## ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ ॥

ਕਰਮਾਂ ਦੇ ਕਮਾਵਣ ਦੀ ਮੁਹਲਤਿ=ਮਿਆਦ ਕਰ ਦਿੱਤੀ ਹੈ, ਧੁਰ ਤੋਂ ਭਾਵ ਜਨਮ ਕਾਲ ਤੋਂ ਜੈਸਾ ਲਿਖਤ ਮੱਥੇ ਉੱਪਰ ਲਿਖ ਪਾਇਆ ਹੈ।

## ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ ॥

ਮਾਂ, ਪਿਉ, ਭਰਾ, ਸੁਤ=ਪੁਤ੍ਰ, ਬਨਿਤਾ=ਇਸਤ੍ਰੀ ਆਦਿਕ ਜੋ ਸਨਬੰਧੀ ਹਨ, ਉਨ੍ਹਾਂ ਦੇ ਵਿਚ ਪ੍ਰਭੂ ਨੇ ਇਸ ਜੀਵ ਨੂੰ ਸੰਜੋਇਆ=ਮੇਲਣਾ ਕੀਤਾ ਹੈ।

## ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ॥

ਪ੍ਰਭੂ ਆਪ ਹੀ ਧੁਰ ਦੀ ਲਿਖਤ ਅਨੁਸਾਰ ਇਸ ਪਾਸੋਂ ਸਮਾਨ ਕਰਮ ਅਤੇ ਸੁਕਰਮ=ਚੰਗੇ ਕਰਮ ਕਰਾਉਂਦਾ ਹੈ, ਇਸ ਜੀਵ ਦੇ ਵਸ ਵਿਚ ਕੁਝ ਭੀ ਨਹੀਂ ਹੈ।

## ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥੧॥

ਗੁਰੂ ਜੀ ਕਥਨ ਕਰਦੇ ਹਨ- ਹੇ ਜੀਵ ਅਵਸਥਾ ਰੂਪ ਰਾਤ ਦੇ ਪਹਿਲੇ ਪਹਿਰੇ ਵਿਚ ਪ੍ਰਭੂ ਨੇ ਧਰਿ=ਫੜ ਕੇ ਇਸ ਨੂੰ ਮਾਂ ਦੇ ਪੇਟ ਵਿਚ ਪਾਇਤਾ=ਪਾ ਦਿੱਤਾ ਹੈ॥ ੧॥

---

*ਜਿਵੇਂ ਕਿਸੇ ਯਾਤਰੂ ਨੇ ਬਾਹਰ ਯਾਤਰਾ ਲਈ ਜਾਣਾ ਹੈ, ਉਸ ਦੇ ਜਾਣ ਦਾ ਮਹੂਰਤ ਅੱਜ ਹੀ ਨਿਕਲਦਾ ਹੋਵੇ ਪਰ ਕਿਸੇ ਕਾਰਜ ਦੇ ਸਬੱਬ ਕਰਕੇ ਜਾ ਨਹੀਂ ਸਕਦਾ, ਫਿਰ ਉਹ ਆਪਣੇ ਗਲ ਦਾ ਕੋਈ ਕੱਪੜਾ, ਤਾਂਬਾ, ਚਾਵਲ ਤੇ ਹਲਦੀ ਦੀ ਗੰਢੀ ਇਹ ਚਾਰੇ ਚੀਜ਼ਾਂ ਇਕੱਠੀਆਂ ਕਰਕੇ ਸ਼ੁਭ ਮਹੂਰਤ ਸਮੇਂ ਘਰੋਂ ਲਿਜਾ ਕੇ ਉਸ ਪਾਸੇ ਵੱਲ ਰੱਖ ਆਉਂਦਾ ਹੈ ਜਿੱਧਰ ਜਾਣਾ ਹੋਵੇ, ਅਤੇ ਜਾਣ ਦੇ ਸਮੇਂ ਉਨ੍ਹਾਂ ਚੀਜ਼ਾਂ ਦੀ ਪੋਟਲੀ ਨੂੰ ਚੁੱਕ ਕੇ ਨਾਲ ਲੈ ਜਾਂਦਾ ਹੈ, ਏਸੇ ਦਾ ਨਾਂ ਪੈਂਤੜਾ ਹੈ, ਏਸੇ ਨੂੰ ਪਾਇਤਾ ਭੀ ਆਖਦੇ ਹਨ।

ਏਸੇ ਤਰ੍ਹਾਂ ਜੀਵ ਦੇ ਪਹਿਰਣ ਦਾ ਕੱਪੜਾ ਸਰੀਰ ਹੈ ਇਸ ਸਰੀਰ ਦੀ ਰਚਨਾ ਮਾਂ ਦੇ ਗਰਭ ਵਿਚ ਪ੍ਰਭੂ ਨੇ ਸ਼ੁਰੂ ਕਰ ਦਿੱਤੀ ਹੈ, ਏਹੀ ਮਾਨੋ ਜੀਵ ਦੀ ਸੰਸਾਰਕ ਯਾਤਰਾ ਲਈ ਪਹਿਲੇ ਪੈਂਤੜਾ ਧਰ ਦਿੱਤਾ ਹੈ।

## ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ ॥

ਹੇ ਭਾਈ ਵਣਜਾਰਿਆ ਮਿਤ੍ਰਾ! ਅਵਸਥਾ ਰੂਪੀ ਰਾਤ ਦੇ ਦੂਜੇ ਪਹਿਰੇ ਵਿਚ ਜਿਸ ਵੇਲੇ ਜੋਬਨ ਅਵਸਥਾ ਰੂਪ ਨਦੀ ਬਲ ਰੂਪ ਜਲ ਨਾਲ ਭਰੀ, ਤਾਂ ਕਾਮ ਕ੍ਰੋਧ ਆਦਿਕਾਂ ਰੂਪੀ ਲਹਿਰਾਂ ਦੇਂਦੀ ਹੈ।

ਅਥਵਾ:-ਜਿਸ ਵੇਲੇ ਭਰ ਜੁਆਨੀ ਆਉਂਦੀ ਹੈ ਤਾਂ ਲਹਰੀ=ਠਾਠਾਂ ਮਾਰਦੀ ਹੈ।

## ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਉਸ ਵੇਲੇ ਜੀਵ ਭਲਾ ਬੁਰਾ ਨਹੀਂ ਪਛਾਣਦਾ, ਕਿਉਂਕਿ ਏਵ=ਨਿਸਚੇ ਕਰਕੇ ਹੰਕਾਰ ਵਿਚ ਮਨ ਮਸਤਿਆ ਹੁੰਦਾ ਹੈ।

## ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ ॥

ਹੁਣ ਤਾਂ ਜੀਵ ਚੰਗੇ ਮੰਦੇ ਕਰਮਾਂ ਨੂੰ ਪਛਾਣਦਾ ਨਹੀਂ ਹੈ, ਪਰ ਅੱਗੇ ਇਸ ਨੂੰ ਕਰਾਰਾ=ਕਰੜੇ ਭਾਵ ਔਖੇ ਰਸਤੇ 'ਚੋਂ ਲੰਘਣਾ ਪਵੇਗਾ।

## ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ ॥

ਹੇ ਪੁਰਸ਼ਾ ! ਤੈਂਨੇ ਪੂਰਿਆਂ ਸਤਿਗੁਰਾਂ ਨੂੰ ਕਦੇ ਵੀ ਸੇਵਿਆ ਨਹੀਂ ਹੈ, ਯਾਦ ਰੱਖ ! ਤੇਰੇ ਸਿਰ ਉੱਪਰ ਜੰਦਾਰਾ=ਜਿੰਦ ਦਾ ਅਰੀ ਜਮ ਜੰਦਾਰਾ=ਡੰਡਾ ਲੈ ਕੇ ਠਾਢੇ=ਖੜਾ ਹੈ।

## ਧਰਮ ਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ ॥

ਹੇ ਬਵਰੇ=ਝੱਲਿਆ ਪੁਰਸ਼ਾ ! ਜਿਸ ਵੇਲੇ ਧਰਮ ਰਾਜਾ ਤੈਨੂੰ ਫੜੇਗਾ ਤਿਸ ਵੇਲੇ ਤੂੰ ਉਸ ਅੱਗੇ ਕੀ ਉੱਤਰ ਦੇਵੇਂਗਾ।

## ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਹੇ ਜੀਵ ! ਅਵਸਥਾ ਰੂਪੀ ਰਾਤ ਦੇ ਦੂਜੇ ਪਹਿਰੇ ਵਿਚ ਜਿਸ ਵੇਲੇ ਜੋਬਨ ਅਵਸਥਾ ਰੂਪ ਨਦੀ ਬਲ ਰੂਪ ਜਲ ਨਾਲ ਭਰੀ ਤਾਂ ਕਾਮ ਆਦਿਕਾਂ ਰੂਪੀ ਲਹਿਰਾਂ ਦੇਂਦੀ ਹੈ॥ ੨ ॥

## ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਅਵਸਥਾ ਰੂਪੀ ਰਾਤ ਦੇ ਤੀਜੇ ਪਹਿਰੇ ਵਿਚ ਅਧਖੜ ਉਮਰਾ ਵਿਚ ਅੰਨ੍ਹਾ ਅਗਿਆਨੀ ਜੀਵ ਬਿਖੁ ਸੰਚੈ=ਮਾਇਆ ਇਕੱਠੀ ਕਰਦਾ ਹੈ।

## ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ ॥

ਹੇ ਭਾਈ ਵਣਜਾਰਿਆ ਮਿਤ੍ਰਾ ! ਪੁੱਤ੍ਰ ਤੇ 'ਕਲਤ੍ਰਿ'=ਇਸਤ੍ਰੀ ਦੇ ਮੋਹ ਵਿਚ ਲੰਪਟ ਹੋ ਰਿਹਾ ਹੈਂ। ਅਤੇ ਹਿਰਦੇ ਅੰਦਰ ਲੋਭਾਨੁ=ਪਦਾਰਥਾਂ ਦੀ ਲਹਰਿ=ਤ੍ਰਿਸ਼ਨਾਂ ਉਠ ਰਹੀ ਹੈ।

## ਅੰਤਰਿ ਲਹਰਿ ਲੋਭਾਨੁ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ ॥

ਇਸ ਜੀਵ ਦੇ ਹਿਰਦੇ ਅੰਦਰ ਲੋਭਾਨੁ=ਪਦਾਰਥਾਂ ਦੀ ਲਹਰਿ=ਤ੍ਰਿਸ਼ਨਾਂ ਲਗ ਰਹੀ ਹੈ, ਜਿਸ ਤ੍ਰਿਸ਼ਨਾਂ ਕਰਕੇ ਉਸ ਪ੍ਰਭੂ ਨੂੰ ਚਿੱਤ ਵਿਚ ਨਹੀਂ ਲਿਆਉਂਦਾ।

## ਸਾਧਸੰਗਤਿ ਸਿਉ ਸੰਗੁ ਨ ਕੀਆ ਬਹੁ ਜੋਨੀ ਦੁਖੁ ਪਾਵੈ॥

ਪ੍ਰਭੂ ਦੀ ਸਤਸੰਗਤ ਨਾਲ ਸੰਗੁ=ਮੇਲ ਨਹੀਂ ਕਰਦਾ, ਇਸ ਕਰਕੇ ਬਹੁਤ ਜੂਨੀਆਂ ਵਿਚ ਫਿਰਨ ਦੇ ਦੁਖ ਨੂੰ ਪਾਂਦਾ ਹੈ।

## ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ॥

ਇਸ ਜੀਵ ਨੇ ਸਭ ਦੇ ਪੈਦਾ ਕਰਨ ਵਾਲੇ ਸੁਆਮੀ=ਪ੍ਰਮਾਤਮਾ ਨੂੰ ਭੁਲਾ ਦਿੱਤਾ ਹੈ।

ਇਕ ਨਿਮਖ ਮਾਤ੍ਰ ਵੀ ਉਸ ਦੇ ਧਿਆਨ ਵਿਚ ਨਹੀਂ ਲੱਗਾ।

## ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ॥ ੩॥

ਗੁਰੂ ਜੀ ਕਥਨ ਕਰਦੇ ਹਨ-ਹੇ ਜੀਵ ਅਵਸਥਾ ਰੂਪ ਰਾਤ ਦੇ ਤੀਜੇ ਪਹਿਰੇ ਅਧਖੜ ਉਮਰਾ ਵਿਚ ਅੰਨ੍ਹਾਂ ਅਗਿਆਨੀ ਜੀਵ ਵਿਸ਼ੇ ਵਿਕਾਰਾਂ ਨੂੰ, ਅਥਵਾ:-ਮਾਇਆ ਨੂੰ ਇਕੱਠਾ ਕਰਦਾ ਹੈ॥ ੩॥

## ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ ਸੋਇ॥

ਹੇ ਭਾਈ ਵਣਜਾਰਿਆ ਮਿਤ੍ਰਾ! ਅਵਸਥਾ ਰੂਪੀ ਰਾਤ ਦੇ ਚੌਥੇ ਪਹਿਰੇ ਵਿਚ ਉਹ ਦਿਨ ਨੇੜੇ ਆ ਗਿਆ ਹੈ, ਜਿਸ ਦਿਨ ਇੱਥੋਂ ਤੁਰ ਜਾਣਾ ਹੈ।

## ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ॥

ਹੇ ਭਾਈ ਵਣਜਾਰਿਆ ਮਿਤ੍ਰਾ! ਤੂੰ ਗੁਰਮੁਖ ਬਣ ਕੇ ਗੁਰਾਂ ਦੁਆਰੇ ਨਾਮ ਨੂੰ ਸੰਭਾਲਣਾ ਕਰ। ਉਹ ਪ੍ਰਭੂ ਦਾ ਨਾਮ ਦਰਗਹ ਵਿਚ ਤੇਰਾ ਬੇਲੀ=ਸਹਾਇਕ ਹੋਵੇਗਾ।

## ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ॥

ਹੇ ਜੀਵ! ਗੁਰਮੁਖ ਬਣਕੇ ਗੁਰਾਂ ਦੁਆਰੇ ਸਤਿਨਾਮ ਨੂੰ ਸੰਭਾਲਣਾ ਕਰ, ਅੰਤਮ ਸਮੇਂ ਵਿਚ ਉਹ ਨਾਮ ਹੀ ਤੇਰਾ ਸਖਾਈ=ਸਹਾਈ ਹੋਵੇਗਾ।

[ਪੰਨਾ ੭੮]

## ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ॥

ਜਿਸ ਮਾਇਆ ਵਿਚ ਤੂੰ ਮੋਹ ਕਰ ਰਿਹਾ ਹੈਂ, ਇਹ ਮਾਇਆ ਤੇਰੇ ਨਾਲ ਨਹੀਂ ਚਲੇਗੀ। ਤੈਨੇ ਝੂਠੀ ਮਾਇਆ ਨਾਲ ਝੂਠੀ ਹੀ ਪ੍ਰੀਤੀ ਲਗਾਈ ਹੋਈ ਹੈ।

## ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ॥

ਤੇਰੀ ਅਵਸਥਾ ਰੂਪੀ ਸਾਰੀ ਰਾਤ ਅਗਿਆਨ ਰੂਪ ਹਨੇਰੇ ਵਿਚ ਗੁਜ਼ਰਦੀ ਜਾ ਰਹੀ ਹੈ, ਸਤਿਗੁਰਾਂ ਦੀ ਸੇਵਾ ਕਰ, ਤਾਂ ਇਸ ਹਨੇਰੇ ਨੂੰ ਨਾਸ ਕਰਨ ਵਾਲਾ ਚਾਨਣ ਹੋਇ=ਗਿਆਨ ਹੋਵੇਗਾ।

## ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ॥ ੪॥

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਾਣੀ! ਅਵਸਥਾ ਰੂਪੀ ਰਾਤ ਦੇ ਚੌਥੇ ਪਹਿਰੇ ਵਿਚ ਉਹ ਮਰਨ ਵਾਲਾ ਦਿਨ ਨੇੜੇ ਆ ਗਿਆ ਹੈ॥ ੪॥

## ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ

ਹੇ ਭਾਈ ਵਣਜਾਰਿਆ ਮਿਤ੍ਰਾ! ਜਿਸ ਵੇਲੇ ਗੋਵਿੰਦ ਦਾ ਲਿਖਿਆ ਹੋਇਆ ਸਮਾਂ ਪੂਰਾ ਹੋ ਆਇਆ, *ਅਥਵਾ:*-ਗੋਵਿੰਦ ਦਾ ਲਿਖਿਆ ਹੋਇਆ ਪ੍ਰਵਾਨਾ ਲੈ ਕੇ ਜਿਸ ਵੇਲੇ ਜਮ ਆਇਆ, ਤਾਂ

## ਉਠਿ ਚਲੇ ਕਮਾਣਾ ਸਾਥਿ ॥

ਤੀਰ ਕਮਾਣਾਂ ਵਾਲੇ ਜਮਦੂਤਾਂ ਦੇ ਨਾਲ ਹੀ ਉੱਠ ਕੇ ਤੁਰ ਪੈਂਦਾ ਹੈ।

*ਅਥਵਾ:*-ਜੋ ਇਸਨੇ ਚੰਗਾ ਮੰਦਾ ਕਰਮ ਕਮਾਇਆ ਹੈ ਉਸ ਨੂੰ ਨਾਲ ਲੈ ਕੇ ਉੱਠ ਚਲਦਾ ਹੈ।

## ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ

ਹੇ ਭਾਈ ਵਣਜਾਰਿਆ ਮਿਤ੍ਰਾ ! ਇੱਕ ਰੱਤੀ ਭਰ ਵੀ ਜੀਵ ਨੂੰ ਬਿਲਮ=ਦੇਰ ਭਾਵ ਢਿੱਲ ਨਹੀਂ ਦੇਂਦੇ।

## ਓਨੀ ਤਕੜੇ ਪਾਏ ਹਾਥ ॥

ਉਨ੍ਹਾਂ ਜਮਦੂਤਾਂ ਨੇ ਤਕੜੇ=ਪੱਕੇ ਹੱਥ ਪਾਏ ਹਨ।

## ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ ਦੁਹੇਲੇ ॥

ਲਿਖਿਆ ਹੋਇਆ ਸਮਾਂ ਜਿਸ ਵੇਲੇ ਪੂਰਾ ਹੋ ਆਇਆ। *ਅਥਵਾ:*-ਜਿਸ ਵੇਲੇ ਗੋਵਿੰਦ ਦਾ ਲਿਖਿਆ ਹੋਇਆ ਪਰਵਾਨਾ ਲੈ ਕੇ ਜਮਦੂਤ ਆਇਆ ਤੇ ਜੀਵਾਂ ਨੂੰ ਫੜ ਕੇ ਅੱਗੇ ਤੋਰ ਲਿਆ ਉਸ ਵੇਲੇ ਮਨਮੁਖ ਪੁਰਸ਼ ਸਦਾ ਹੀ ਦੁਹੇਲੇ=ਦੁਖੀ ਹੁੰਦੇ ਹਨ।

## ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ ॥

ਪਰ ਜਿਨ੍ਹਾਂ ਨੇ ਪੂਰਿਆਂ ਸਤਿਗੁਰਾਂ ਨੂੰ ਸੇਵਨਾ ਕੀਤਾ ਹੈ, ਸੇ=ਉਹ ਗੁਰਮੁਖ ਪ੍ਰਲੋਕ ਦਰਗਾਹ ਵਿਚ ਸਦਾ ਸੁਹੇਲੇ=ਸੁਖੀ ਰਹਿੰਦੇ ਹਨ।

## ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥

ਇਸ ਕਲਜੁਗ ਦੇ ਅੰਦਰ ਏਹ ਸਰੀਰ ਕਰਮਾਂ ਰੂਪ ਬੀਜ ਦੇ ਬੀਜਨ ਦੀ ਧਰਤੀ ਹੈ।

*ਅਥਵਾ:*-ਭਾਰਥ ਖੰਡ ਦੀ ਧਰਤੀ, ਮਨੁੱਖ ਸਰੀਰ, ਅਤੇ ਕਲਜੁਗ ਦਾ ਸਮਾਂ, ਇਹ ਤਿੰਨੇ ਕਰਮ ਧਰਤੀਆਂ ਹਨ, ਇਨ੍ਹਾਂ ਦੇ ਅੰਦਰ ਜੋ ਭੀ ਕਰਮਾਂ ਰੂਪ ਬੀਜ ਬੀਜਦਾ ਹੈ, ਉਸ ਅਨੁਸਾਰ ਓਹੀ ਫਲ ਖਾਤਿ=ਖਾਂਦਾ ਹੈ।

## ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ ॥੫॥੧॥੪॥

ਗੁਰੂ ਜੀ ਕਥਨ ਕਰਦੇ ਹਨ-ਭਗਤੀ ਦੇ ਕਰਨ ਵਾਲੇ ਭਗਤ ਹਮੇਸ਼ਾਂ ਪ੍ਰਭੂ ਦੇ ਦਰਬਾਰ ਵਿਚ ਸੋਭਦੇ ਹਨ। ਅਤੇ ਮਨਮੁਖ ਪੁਰਸ਼ ਨਿੱਤ ਹੀ ਜੂਨੀਆਂ ਵਿਚ ਭਵਾਤਿ=ਭੁਆਏ ਜਾਂਦੇ ਹਨ॥ ੫॥ ੧॥ ੪॥

## ਸਿਰੀਰਾਗੁ ਮਹਲਾ ੪ ਘਰੁ ੨ ਛੰਤ

ਛੰਤ=ਛੰਦ ਦੀ ਚਾਲ ਹੈ, *ਅਥਵਾ:*-ਪ੍ਰਭੂ ਦਾ ਛੰਤ=ਜਸ ਉਚਾਰਨ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ ॥

(ਪਹਿਲੀ ਪੰਗਤੀ ਦੇ ਵਿਚ ਹੀ ਜਗਿਆਸੂ ਬੇਨਤੀ ਕਰਦਾ ਹੈ)

## ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ॥

ਜੀਵ ਰੂਪੀ ਮੁੰਧ=ਇਸਤ੍ਰੀ ਮਾਤਲੋਕ ਰੂਪੀ ਪੇਈਅੜੈ=ਪੇਕੇ ਘਰ ਵਿਚ ਇਆਣੀ=ਅਗਿਆਤ ਹੋ ਰਹੀ ਹੈ, ਆਪ ਕਿਰਪਾ ਕਰਕੇ ਦੱਸੋ ! ਇਹ ਇਸਤ੍ਰੀ ਹਰੀ ਰੂਪ ਪਤੀ ਦਾ ਦਰਸ਼ਨ ਕਿਸ ਪ੍ਰਕਾਰ ਵੇਖਣਾ ਕਰੇ?

*ਗੁਰ ਉੱਤਰ-*

## ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ॥

ਦੁਖਾਂ ਦੇ ਹਰਨੇ ਵਾਲਾ ਹਰੀ ਜੇਕਰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ, ਤਾਂ ਹੀ ਜੀਵ ਰੂਪ ਇਸਤ੍ਰੀ ਗੁਰਮੁਖਿ= ਗੁਰਾਂ ਦੁਆਰੇ ਸਾਹੁਰੜੈ=ਪ੍ਰਲੋਕ ਘਰ ਵਿਚ ਸੁਖ ਸਹਿਤ ਵੱਸਣ ਦੇ ਕੰਮ ਸਿੱਖਦੀ ਹੈ।

ਅਥਵਾ:-ਸਾਹੁਰੜੈ ਨਾਮ ਪ੍ਰਲੋਕ ਦਾ ਹੈ, ਪ੍ਰਲੋਕ ਦਾ ਅਰਥ ਕਰਨਾ ਲੋਕਾਂ ਤੋਂ ਪਰੇ ਜੋ ਪ੍ਰਮਾਤਮਾ ਹੈ ਉਸ ਦੀ ਪ੍ਰਾਪਤੀ ਦੇ ਕੰਮ ਨੂੰ ਸਿੱਖਦੀ ਹੈ।

## ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ॥

ਗੁਰਮੁਖਿ=ਗੁਰਾਂ ਦੁਆਰੇ ਪ੍ਰਲੋਕ ਰੂਪੀ ਸੌਹਰੇ ਘਰ ਵਿਚ ਸੁਖ ਸਹਿਤ ਵੱਸਣ ਦੇ ਕੰਮ ਸਿੱਖਦੀ ਹੈ,

ਅਥਵਾ:-ਸਾਹੁਰੜੈ ਨਾਮ ਪ੍ਰਲੋਕ ਦਾ ਹੈ, ਲੋਕਾਂ ਤੋਂ ਪਰੇ ਜੋ ਪ੍ਰਮਾਤਮਾ ਹੈ ਉਸ ਦੀ ਪ੍ਰਾਪਤੀ ਦੇ ਕੰਮ ਸਿੱਖਦੀ ਹੈ, *ਪ੍ਰਸ਼ਨ:-ਕੇਹੜੇ ਕੰਮ ਸਿੱਖਦੀ ਹੈ?*

*ਉੱਤਰ-*ਗੁਰਾਂ ਦੁਆਰੇ ਸਦਾ ਹੀ ਹਰਿ ਹਰਿ ਨਾਮ ਨੂੰ ਧਿਆਉਂਦੀ ਹੈ।

## ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ॥

ਪੁਨਾ ਉਹ ਇਸਤ੍ਰੀ ! ਮਹਾਤਮਾਂ ਰੂਪ ਸਹੀਆ=ਸਖੀਆਂ ਵਿਚ ਸੁਹੇਲੀ-ਸੁਖੀ ਹੋਈ ਫਿਰਦੀ ਹੈ, ਅਤੇ ਹਰੀ ਦੀ ਦਰਗਾਹ ਵਿਚ ਬੁੱਧੀ ਰੂਪ ਬਾਂਹ ਲੁਡਾ ਕੇ ਭਾਵ ਬੇਫਿਕਰ ਹੋ ਕੇ ਜਾਂਦੀ ਹੈ।

## ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ॥

ਧਰਮਰਾਜ ਦੀ ਕਚਹਿਰੀ ਵਿਚ ਜੋ ਬਾਕੀ ਲੇਖਾ ਦੇਣਾ ਰਹਿੰਦਾ ਸੀ, ਉਸ ਲੇਖੇ ਨੂੰ ਹਰਿ ਹਰਿ ਦਾ ਨਾਮ ਜਪ ਕੇ ਕਿਰਖੈ=ਖਿੱਚ ਲਿਆ ਅਰਥਾਤ ਮੁਕਾ ਦਿੱਤਾ।

## ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ॥੧॥

ਜੋ ਜੀਵ ਰੂਪ ਮੁੰਧ=ਇਸਤ੍ਰੀ ਮਾਤਲੋਕ ਰੂਪੀ ਪੇਕੇ ਘਰ ਵਿਚ ਇਆਣੀ=ਅਗਿਆਤ ਹੋ ਰਹੀ ਸੀ, ਉਸ ਨੇ ਗੁਰਮੁਖਿ=ਗੁਰਾਂ ਦੁਆਰੇ ਹਰੀ ਰੂਪ ਪਤੀ ਦਾ ਦਰਸ਼ਨ ਦੇਖ ਲਿਆ ਹੈ॥ ੧॥

ਜਿਸ ਇਸਤ੍ਰੀ ਨੂੰ ਪ੍ਰਮੇਸਰ ਪਤੀ ਦੀ ਪ੍ਰਾਪਤੀ ਹੋਈ ਹੈ, ਉਹ ਆਪਣੀ ਬਿਵਸਥਾ ਸੰਤਾਂ ਨੂੰ ਸੁਣਾਂਦੀ ਹੈ।

## ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ॥

ਹੇ ਮੇਰੇ ਬਾਬੁਲਾ=ਪਿਆਰੇ ਸੰਤ ਜਨੋ ! ਹੁਣ ਮੇਰਾ ਪ੍ਰਮੇਸ਼ਰ ਰੂਪ ਪਤੀ ਨਾਲ ਵਿਆਹ ਹੋ ਗਿਆ ਹੈ, ਸੰਤਾਂ ਨੇ ਪੁੱਛਿਆ ਕਿਵੇਂ ਤੇਰਾ ਵਿਆਹ ਹੋਇਆ ਹੈ? *ਉੱਤਰ-*

ਗੁਰਾਂ ਦੁਆਰੇ ਮੈਂਨੇ ਹਰੀ ਰੂਪ ਪਤੀ ਨੂੰ ਪਾਇਆ ਹੈ।

**ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥**

ਜਿਸ ਵੇਲੇ ਗੁਰਾਂ ਨੇ ਕਿਰਪਾ ਕਰਕੇ ਪ੍ਰਚੰਡੁ=ਤੀਛਨ ਗਿਆਨ ਰੂਪ ਦੀਵਾ ਬਲਾਇਆ=ਜਗਾਇਆ ਭਾਵ ਬਾਲਿਆ ਤਾਂ ਅਗਿਆਨ ਰੂਪੀ ਹਨੇਰਾ ਕੱਟਿਆ ਗਿਆ ਅਰਥਾਤ ਨਵਿਰਤ ਹੋ ਗਿਆ।

**ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ**

ਗੁਰਾਂ ਦੁਆਰੇ ਗਿਆਨ ਰੂਪ ਦੀਵਾ ਬਲਿਆ=ਜਗਿਆ, ਤਾਂ ਅਗਿਆਨ ਰੂਪ ਹਨੇਰਾ ਬਿਨਸ ਗਿਆ, ਅਗਿਆਨ ਰੂਪ ਹਨੇਰੇ ਦੇ ਦੂਰ ਹੋਣ ਤੇ-

**ਹਰਿ ਰਤਨੁ ਪਦਾਰਥੁ ਲਾਧਾ ॥**

ਹਰੀ ਰੂਪ ਰਤਨੁ=ਅਮੋਲਕ ਪਦਾਰਥ ਨੂੰ ਅੰਤਹਕਰਨ ਰੂਪ ਘਰ ਅੰਦਰੋਂ ਹੀ ਲੱਭ ਲਿਆ।

**ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥**

ਜਿਸ ਵੇਲੇ ਗੁਰਾਂ ਦੀ ਸਿੱਖਿਆ ਦੁਆਰੇ ਆਪ ਉੱਦਮ ਕਰਕੇ ਆਪਾ ਭਾ ਹੰਕਾਰ ਨੂੰ ਖਾਧਾ=ਖਾ ਲਿਆ ਅਰਥਾਤ ਅਭਾਵ ਕੀਤਾ, ਤਾਂ ਹੰਗਤਾ ਮਮਤਾ ਰੂਪੀ ਰੋਗ ਦੂਰ ਹੋ ਗਿਆ, ਹਉਮੈ ਦੇ ਦੂਰ ਹੋਣ ਤੇ ਜਨਮ ਮਰਨ ਦਾ ਦੁਖ ਲਹਿ ਗਿਆ, ਤਾਂ ਆਪਣੇ ਸਰੂਪ ਨੂੰ ਆਪ ਖਾਧਾ=ਧਾਰਨ ਕੀਤਾ।

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥**

ਅਬਿਨਾਸੀ=ਨਾਸ ਤੋਂ ਰਹਿਤ ਅਕਾਲ ਸਰੂਪ ਪਤੀ ਨੂੰ ਪਾ ਲਿਆ ਹੈ। ਜੋ ਪਤੀ ਨਾ ਕਦੇ ਮਰਦਾ ਹੈ ਨਾ ਜੰਮਦਾ ਹੈ। *ਅਥਵਾ:*-ਜੋ ਕਦੇ ਮਰਦਾ ਨਹੀਂ ਅਤੇ ਨਾ ਹੀ ਛੱਡ ਕੇ ਜਾਇਆ=ਜਾਂਦਾ ਹੈ।

**ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥ ੨ ॥**

ਹੇ ਮੇਰੇ ਬਾਬੋਲਾ=ਪਿਆਰੇ ਸੰਤ ਜਨੋ! ਇਸ ਤਰੀਕੇ ਨਾਲ ਮੇਰਾ ਵਿਆਹ ਹੋ ਗਿਆ ਹੈ, ਮੈਨੇ ਗੁਰਾਂ ਦੁਆਰੇ ਹਰੀ ਪਤੀ ਨੂੰ ਪਾ ਲਿਆ ਹੈ॥ ੨ ॥

**ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ ॥**

ਹੇ ਮੇਰੇ ਬਾਬੁਲਾ=ਪਿਆਰੇ ਸੰਤ ਜਨੋ! ਜਿਸ ਹਰੀ ਰੂਪ ਪਤੀ ਨਾਲ ਮੇਰਾ ਵਿਆਹ ਹੋਇਆ ਹੈ, ਉਹ ਹਰੀ ਪਤੀ ਸਤਿ=ਨਿਸਚੇ ਕਰਕੇ ਸੱਤ ਸਰੂਪ ਹੈ। ਉਸ ਹਰੀ ਦੇ ਜੋ ਸੰਤ ਜਨ ਆ ਕੇ ਮਿਲੇ ਹਨ ਏਹੋ ਸੋਭਨੀਕ ਜੰਞ ਹੈ।

**ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ ॥**

ਮਾਤ ਲੋਕ ਰੂਪੀ ਪੇਕੇ ਘਰ ਵਿਚ ਜੇਹੜੀ ਇਸਤ੍ਰੀ ਹਰੀ ਨਾਮ ਨੂੰ ਜਪਕੇ ਸੁਹੇਲ=ਸੁਖੀ ਹੋਈ ਹੈ, ਉਹ ਪ੍ਰਲੋਕ ਰੂਪੀ ਸੌਹਰੇ ਘਰ ਵਿਚ ਭੀ ਖਰੀ ਸੋਹੰਦੀ=ਚੰਗੀ ਸੋਭਾ ਵਾਲੀ ਹੁੰਦੀ ਹੈ।

**ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ ॥**

ਉਹ ਪ੍ਰਲੋਕ ਰੂਪੀ ਸੌਹਰੇ ਘਰ ਵਿਚ ਖਰੀ=ਚੰਗੀ ਸੋਭਾ ਵਾਲੀ ਹੁੰਦੀ ਹੈ, ਜਿਸ ਜੀਵ ਰੂਪ ਇਸਤ੍ਰੀ ਨੇ ਮਾਤਲੋਕ ਰੂਪੀ ਪੇਵਕੜੈ=ਪੇਕੇ ਘਰ ਵਿਚ ਹਰੀ ਨਾਮ ਨੂੰ ਸਮਾਲਿਆ=ਸਿਮਰਿਆ ਹੈ।

**ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ**

ਉਨ੍ਹਾਂ ਗੁਰਮੁਖਾਂ ਦਾ ਮਨੁੱਖਾ ਜਨਮ ਸਭ ਤਰ੍ਹਾਂ ਕਰਕੇ ਸਫਲਾ ਹੈ।

## ਜਿਨਾ ਮਨੁ ਜਿਣਿ ਪਾਸਾ ਢਾਲਿਆ ॥

ਜਿਨ੍ਹਾਂ ਨੇ ਮਨ ਦੇ ਜਿੱਤਨੇ ਰੂਪੀ ਪਾਸਾ ਢਾਲਿਆ ਹੈ।

*ਅਥਵਾ:*-ਜਿਨ੍ਹਾਂ ਨੇ ਮਨ ਨੂੰ ਜਿੱਤਕੇ ਸੰਸਾਰ ਵੱਲੋਂ ਪਾਸਾ ਢਾਲਿਆ=ਮੋਢਾ ਫੇਰਿਆ ਹੈ, ਅਰਥਾਤ ਸੰਸਾਰ ਨੂੰ ਪਿੱਠ ਦੇ ਦਿੱਤੀ ਹੈ।

*ਅਥਵਾ:*-ਜਿਨ੍ਹਾਂ ਨੇ ਮਨ ਨੂੰ ਜਿੱਤ ਕੇ ਤਿੰਨਾਂ ਗੁਣਾਂ ਰੂਪੀ ਪਾਸਾ ਢਾਲਿਆ ਹੈ, ਅਰਥਾਤ ਤਿੰਨਾਂ ਗੁਣਾਂ ਤੋਂ ਰਹਿਤ ਹੋਏ ਹਨ।

## ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ॥

ਹਰੀ ਦੇ ਸੰਤ ਜਨਾਂ ਨਾਲ ਮਿਲਣ ਕਰਕੇ ਮੇਰਾ ਮੋਖਛ ਰੂਪੀ ਕਾਰਜ ਸੋਹਿਆ=ਸੋਭਨੀਕ ਹੋਇਆ ਹੈ, ਵਾ-ਮੋਖਛ ਰੂਪੀ ਕਾਰਜ ਸੋਹਿਆ=ਸੌਰ ਗਿਆ ਹੈ।

ਅਨੰਦੀ ਪੁਰਖ ਜੋ ਪ੍ਰਮਾਤਮਾ ਹੈ ਉਸ ਵਰੁ=ਪਤੀ ਨੂੰ ਮੈਂਨੇ ਪਾਇਆ ਹੈ।

## ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਵ ਸੁੋਹੰਦੀ॥ ੩ ॥

ਹੇ ਮੇਰੇ ਬਾਬੋਲਾ=ਪਿਆਰੇ ਸੰਤ ਜਨੋਂ! ਜਿਸ ਅਨੰਦੀ ਪੁਰਖ ਨਾਲ ਮੇਰਾ ਵਿਆਹ ਹੋਇਆ ਹੈ ਉਹ ਹਰੀ ਸਤਿ=ਨਿਸਚੇ ਕਰਕੇ ਸੱਤ ਸਰੂਪ ਹੈ। ਹਰੀ ਦੇ ਜੋ ਮਹਾਤਮਾ ਜਨ ਆ ਕੇ ਮਿਲੇ ਹਨ ਏਹੋ ਸੋਭਨੀਕ ਜੰਞ ਹੈ॥ ੩ ॥

## ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥

ਜਿਵੇਂ ਵਿਆਹ ਦੇ ਮੌਕੇ ਪ੍ਰਤੱਖ ਪਿਉ ਆਪਣੀ ਲੜਕੀ ਨੂੰ ਦਾਜ ਦੇਂਦਾ ਹੈ। ਤਿਵੇਂ-ਹੇ ਮੇਰੇ ਪਿਤਾ ਦੀ ਨਿਆਈਂ ਬਾਬੁਲਾ=ਪਿਆਰੇ ਸਤਿਗੁਰੋ ਹਰਿ ਹਰਿ ਜੋ ਪ੍ਰਭ=ਰੱਖਕ ਹੈ ਤਿਸ ਦੇ ਨਾਮਾਂ ਰੂਪੀ ਦਾਜ ਦਾ ਦਾਨ ਮੈਨੂੰ ਦੇਣਾ ਕਰੋ।

[ਪੰਨਾ ੭੯]

## ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥

ਹਰੀ ਨਾਮ ਰੂਪੀ ਕੱਪੜਾ ਦੇਵੋ, ਅਤੇ ਹਰੀ ਪ੍ਰਭੂ ਦੀ ਸੋਭਾ ਕਰਨੀ ਦੇਵੋ।

*ਅਥਵਾ:*-ਹਰਿ ਹਰਿ ਦੀ ਸੋਭਾ ਕਰਨੇ ਰੂਪੀ ਕੱਪੜਾ ਮੈਨੂੰ ਦੇਵੋ।

ਜਿਸ ਕਰਕੇ ਮੇਰਾ ਮੁਕਤੀ ਰੂਪੀ ਕਾਰਜ ਸੁਧਰ ਜਾਵੇ।

## ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ॥

ਹਰਿ ਹਰਿ ਦੀ ਭਗਤੀ ਕਰਨ ਨਾਲ ਮੁਕਤੀ ਰੂਪ ਕਾਰਜ ਸੋਭਨੀਕ ਹੁੰਦਾ ਹੈ। ਗੁਰਿ ਸਤਿਗੁਰਿ=ਹੇ ਪੂਜਨੀਕ ਸਤਿਗੁਰੋ ! ਆਪ ਜੀ ਦੇ ਪਾਸੋਂ ਨਾਮ ਭਗਤੀ ਰੂਪੀ ਦਾਨ ਪ੍ਰਮੇਸ਼ਰ ਨੇ ਕਿਰਪਾ ਕਰਕੇ ਦਿਵਾਇਆ ਹੈ।

## ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ॥

ਹਰੀ ਨਾਮ ਕਰਕੇ ਖੰਡਾਂ ਬ੍ਰਹਮੰਡਾਂ ਵਿਚ ਹਰ ਤਰ੍ਹਾਂ ਦੀ ਸੋਭਾ ਹੋ ਰਹੀ ਹੈ, ਇਹ ਨਾਮ ਦਾਨ ਹੋਰ ਵਿਹਾਰਕ

ਦਾਨਾਂ ਨਾਲ ਰਲਾਇਆ ਹੋਇਆ ਰਲ ਨਹੀਂ ਸਕਦਾ।

## ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥

ਨਾਮ ਤੋਂ ਬਿਨਾਂ ਹੋਰ ਵਿਆਹ ਸਮੇਂ ਮਨਮੁਖ ਪੁਰਸ਼ ਇਕ ਕਮਰੇ ਵਿਚ ਬੇ-ਕੀਮਤੇ ਸੂਟ, ਗਹਿਣੇ, ਭਾਂਡੇ, ਬਿਸਤਰੇ ਆਦਿਕ ਅਨਮੁੱਲੇ ਪਦਾਰਥਾਂ ਦਾ ਦਾਜ ਨੰਗਾ ਰੱਖ ਕੇ ਆਪਣੀ ਵਡਿਆਈ ਵਾਸਤੇ ਲੋਕਾਂ ਨੂੰ ਵਿਖਾਂਦੇ ਹਨ।

ਉਸ ਦਿੱਤੇ ਦਾਜ ਦਾ ਹੰਕਾਰ ਕਰਨਾ ਕੂੜੁ=ਝੂਠਾ ਹੈ, ਅਤੇ ਬਹੁਤ ਸਾਰਾ ਦਾਜ ਦੇ ਕੇ ਜੋ ਕੁੜਮਾਂ ਨਾਲ ਜੋੜ ਮੇਲ ਰੱਖਣ ਦਾ ਢੰਗ ਬਣਾਂਦੇ ਹਨ ਉਹ ਵੀ ਉਪਰਲਾ ਪਾਜੋ=ਪਖੰਡ ਵਾ ਵਿਖਾਵਾ ਕੱਚਾ ਹੈ।

## ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥ ੪॥

ਹੇ ਮੇਰੇ ਬਾਬੁਲਾ=ਪਿਆਰੇ ਗੁਰੋ ! ਹਰਿ ਹਰਿ ਪ੍ਰਭੂ ਦੇ ਨਾਮਾਂ ਰੂਪੀ ਦਾਜ ਦਾ ਦਾਨ ਮੈਨੂੰ ਦੇਣਾ ਕਰੋ॥ ੪॥

## ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ॥

ਪਿਤਾ ਵਾਂਗੂੰ ਹੇ ਮੇਰੇ ਬਾਬੋਲਾ=ਪਿਆਰੇ ਸਤਿਗੁਰੋ !

ਪ੍ਰਮੇਸ਼ਰ ਪਤੀ ਨਾਲ ਮਿਲਣੇ ਕਰਕੇ ਮੈਂ ਧਨ=ਇਸਤ੍ਰੀ ਦੀ ਸ਼ੁਭ ਗੁਣਾਂ ਰੂਪੀ ਵੇਲ ਵਧੀ ਹੈ, ਹੁਣ ਮੇਰੀ ਆਪ ਜੀ ਨੂੰ ਰਾਮ ਰਾਮ ਹੈ।

ਜਿਵੇਂ ਪ੍ਰਤੱਖ ਲੜਕੀ ਵਿਆਹ ਕਰਕੇ ਜਿਸ ਵੇਲੇ ਚਲਦੀ ਹੈ ਤਾਂ ਆਪਣੇ ਮਾਂ ਪਿਉ ਨੂੰ ਰਾਮ ਰਾਮ ਜਾਂ ਸਤਿ ਸ੍ਰੀ ਅਕਾਲ ਕਹਿ ਕੇ ਜਾਂਦੀ ਹੈ।

ਤਿਵੇਂ ਜਗਿਆਸੂ ਰੂਪ ਲੜਕੀ ਪ੍ਰਮੇਸ਼ਰ ਪਤੀ ਨਾਲ ਵਿਆਹ ਕਰਾ ਕੇ ਆਪਣੇ ਪਿਤਾ ਰੂਪ ਗੁਰਾਂ ਨੂੰ ਰਾਮ ਰਾਮ ਆਖਦੀ ਹੈ।

ਕਈ ਲੜਕੀਆਂ ਰਾਮ ਰਾਮ ਨਹੀਂ ਭੀ ਆਖਦੀਆਂ-ਉਸ ਵਾਂਗੂੰ ਜੇਕਰ ਗੁਰਾਂ ਨੂੰ ਰਾਮ ਰਾਮ ਨ ਕਹਿਣੀ ਹੋਵੇ ਤਾਂ ਇਸ ਤਰ੍ਹਾਂ ਅਰਥ ਕਰ ਲੈਣਾ-

'ਮੇਰੇ ਬਾਬੋਲਾ'=ਹੇ ਮੇਰੇ ਪਿਆਰੇ ਸਤਿਗਰੋ !

'ਹਰਿ ਰਾਮ ਰਾਮ'=ਹਰੀ ਰਾਮ ਜੋ ਸਾਰੇ ਰਮਿਆ ਹੋਇਆ ਹੈ ਤਿਸ ਪਿਰੀ ਨਾਲ ਮਿਲਣ ਕਰਕੇ ਮੈਂ ਧਨ=ਇਸਤ੍ਰੀ ਦੀ ਸ਼ੁਭ ਗੁਣਾਂ ਰੂਪੀ ਵੇਲ=ਕੁਲ ਵਧੀ ਹੈ।

## ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ॥

**ਪਹਿਲਾ ਅਰਥ:**-ਹਰੀ ਸਰੂਪ ਸਤਿਗੁਰਾਂ ਦੀ ਪ੍ਰਮਾਤਮਾ ਨਾਲ ਜੁਗਹ=ਜੁੜਨ ਦੀ ਪੀੜੀ ਸਦਾ ਹੀ ਸਤਜੁਗ, ਤ੍ਰੇਤਾ, ਦੁਆਪੁਰ, ਕਲਜੁਗ, ਇਨ੍ਹਾਂ ਚਾਰਿਆਂ ਜੁਗਾਂ ਵਿਚ ਚਲਦੀ ਆਈ ਹੈ।

**ਦੂਜਾ ਅਰਥ:**-ਗੁਰਾਂ ਦੁਆਰੇ ਜਗਿਆਸੂ ਦੀ ਹਰੀ ਨਾਲ ਜੁੜਨ ਦੀ ਪੀੜੀ ਸਦਾ ਹੀ ਚਾਰਿਆਂ ਜੁਗਾਂ ਵਿਚ ਚਲਦੀ ਆ ਰਹੀ ਹੈ।

**ਤੀਜਾ ਅਰਥ:**-ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਰੂਪ ਜੁਗ=ਚਾਰ ਸਾਧਨਾਂ ਵਿਚ ਜੁਗੋ=ਜੁੜਕੇ ਜੋ ਸਤਿਗੁਰਾਂ ਦੇ ਉਪਦੇਸ਼ ਵਿਖੇ ਜੁਗਹ=ਜੁੜਿਆ ਹੈ ਉਸ ਦੀ ਸਾਰਿਆਂ ਵਿਚ ਜੁਗੋ=ਜੁੜੇ ਹੋਏ

ਹਰੀ ਨਾਲ ਜੁਗਹ=ਜੁੜਨ ਦੀ ਪੀੜੀ ਸਦਾ ਹੀ ਚਲਦੀ ਆ ਰਹੀ ਹੈ।

## ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ॥

ਜੁਗਾਂ ਜੁਗਾਂ ਵਿਚ ਸਤਿਗੁਰਾਂ ਦੀ ਪੀੜੀ ਚਲ ਰਹੀ ਹੈ, ਜਿਨ੍ਹਾਂ ਮੁਖੀ ਗੁਰਾਂ ਨੇ ਪ੍ਰਭੂ ਦੇ ਨਾਮਾਂ ਨੂੰ ਧਿਆਉਣਾ ਕੀਤਾ ਹੈ।

*ਅਥਵਾ:*-ਜੁਗਾਂ ਜੁਗਾਂ ਵਿਚ ਸਤਿਗੁਰਾਂ ਦੁਆਰੇ ਜਗਿਆਸੂਆਂਦੀ ਪੀੜੀ ਚਲ ਰਹੀ ਹੈ ਜਿਨ੍ਹਾਂ ਜਗਿਆਸੂਆਂ ਨੇ ਗੁਰਾਂ ਦੁਆਰੇ ਪ੍ਰਭੂ ਦਾ ਨਾਮ ਧਿਆਉਣਾ ਕੀਤਾ ਹੈ।

## ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ॥

ਹਰੀ ਪੁਰਖ ਕਦੇ ਵੀ ਬਿਨਸ ਨਹੀਂ ਜਾਂਦਾ, ਜਿਸਨੂੰ ਆਪਣਾ ਆਪ ਦੇਂਦਾ ਹੈ ਉਸ ਦਾ ਸਵਾਏ ਤੋਂ ਸਵਾਇਆ ਜਸ ਚੜ੍ਹਦਾ ਹੈ।

*ਅਥਵਾ:*-ਉਨ੍ਹਾਂ ਗੁਰਮੁਖਾਂ ਨੂੰ ਹਰੀ ਪੁਰਖ ਨਿੱਤ ਹੀ ਸਵਾਏ ਤੋਂ ਸਵਾਇਆ ਚੜ੍ਹਕੇ ਦਾਨ ਦੇਂਦਾ ਹੈ, ਜੋ ਦਾਨ ਕਦੇ ਬਿਨਸ ਨਹੀਂ ਜਾਂਦਾ।

## ਨਾਨਕ ਸੰਤ ਸੰਤ ਹਰਿ ਏਕੋ

ਗੁਰੂ ਜੀ ਕਥਨ ਕਰਦੇ ਹਨ-ਸੰਤ=ਸ਼ਾਂਤ ਆਤਮਾ ਸੰਤ ਤੇ ਹਰੀ ਦੋਵੇਂ ਇਕ ਰੂਪ ਹਨ,

*ਅਥਵਾ:*-ਸੰਤ ਹਰੀ ਦਾ ਸਰੂਪ ਹਨ, ਤੇ ਹਰੀ ਸੰਤ ਅਵਤਾਰ ਧਾਰ ਕੇ ਆਇਆ ਹੈ, ਇਸ ਲਈ ਦੋਨੋਂ ਇਕ ਰੂਪ ਹਨ।

*ਯਥਾ:*- ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ॥

*(ਗਉੜੀ ਮਹਲਾ ੫, ਪੰਨਾ ੨੦੮)*

## ਜਪਿ ਹਰਿ ਹਰਿ ਨਾਮੁ ਸੋਹੰਦੀ॥

ਸੰਤਾਂ ਦੀ ਬਿਰਤੀ ਹਰਿ ਹਰਿ ਨਾਮ ਜਪਣ ਵਿਚ ਸੋਹੰਦੀ=ਸੋਭ ਰਹੀ ਹੈ।

## ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ॥੫॥੧॥

ਹੇ ਮੇਰੇ ਬਾਬੁਲਾ=ਪਿਆਰੇ ਗੁਰੋ ! ਹਰੀ ਰਾਮ ਜੋ ਸਾਰੇ ਰਮਿਆ ਹੋਇਆ ਹੈ ਤਿਸ ਪਿਰ=ਪਤੀ ਪ੍ਰਮਾਤਮਾ ਨਾਲ ਮਿਲਣ ਕਰਕੇ ਮੈਂ ਧਨ=ਇਸਤ੍ਰੀ ਦੀ ਸ਼ੁਭ ਗੁਣਾਂ ਰੂਪੀ ਵੇਲ ਵਧੀ ਹੈ॥ ੫॥ ੧॥



## ਸਿਰੀਰਾਗੁ ਮਹਲਾ ੫ ਛੰਤ

## ੧ੴ ਸਤਿਗੁਰ ਪ੍ਰਸਾਦਿ

(ਇਸ ਛੰਤ ਦੁਆਰਾ ਗੁਰੂ ਜੀ ਹਿਤ ਉਪਦੇਸ਼ ਦੇਂਦੇ ਹਨ)।

### ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ॥

ਹੇ ਪਿਆਰੇ ਮਨ ਜੀਵ ਦੇ ਮਿਤ੍ਰ ਪੁਰਸ਼ਾ ਤੂੰ ਗੋਬਿੰਦ ਦੇ ਨਾਮ ਨੂੰ ਸਮਾਲਣਾ ਕਰ।

ਅਥਵਾ:-ਹੇ ਪਿਆਰੇ ਮਨ! ਜੀਵ ਦਾ ਮਿਤ੍ਰ ਜੋ ਗੋਬਿੰਦ ਹੈ ਉਸਦੇ ਨਾਮ ਨੂੰ ਸਿਮਰਨਾ ਕਰ।

### ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ॥

ਹੇ ਪਿਆਰੇ ਮਨ ! ਜੀਵ ਦਾ ਮਿਤ੍ਰ ਜੋ ਹਰੀ ਹੈ ਓਹੀ ਤੇਰੇ ਨਾਲ ਨਿਭੇਗਾ, ਭਾਵ ਪੁੱਜੇਗਾ।

### ਸੰਗਿ ਸਹਾਈ ਹਰਿ ਨਾਮੁ ਧਿਆਈ ਬਿਰਥਾ ਕੋਇ ਨਾ ਜਾਏ॥

ਅੰਗ ਸੰਗ ਸਹਾਇਤਾ ਕਰਨ ਵਾਲਾ ਜੋ ਹਰੀ ਹੈ ਉਸ ਦੇ ਨਾਮ ਨੂੰ ਧਿਆਉਣਾ ਕਰ, ਜਿਸ ਕਰਕੇ ਤੇਰਾ ਕੋਈ ਭੀ ਸੰਕਲਪ ਬਿਰਥਾ=ਖਾਲੀ ਨਹੀਂ ਜਾਵੇਗਾ। ਅਥਵਾ:-ਕਿਸੇ ਕਿਸਮ ਦੀ ਕੋਈ ਭੀ ਬਿਰਥਾ=ਪੀੜਾ ਪੈਦਾ ਨਹੀਂ ਹੋਵੇਗੀ।

### ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ॥

ਜੋ ਮਨ ਵਿਚ ਚਿੰਦੇ=ਇੱਛਾ ਕਰੇਂਗਾ ਓਹੀ ਫਲ ਪਾਵੇਂਗਾ, ਵਾਹਿਗੁਰੂ ਦੇ ਵਾ ਗੁਰਾਂ ਦੇ ਚਰਨ ਕਵਲਾਂ ਨਾਲ ਚਿੱਤ ਲਗਾਣ ਕਰਕੇ।

### ਜਲਿ ਥਲਿ ਪੂਰਿ ਰਹਿਆ ਬਨਵਾਰੀ ਘਟਿ ਘਟਿ ਨਦਰਿ ਨਿਹਾਲੇ॥

ਜੋ ਬਨਵਾਰੀ=ਸੰਸਾਰ ਬਨ ਦਾ ਮਾਲਕ ਪ੍ਰਭੂ ਜਲਾਂ ਥਲਾਂ ਵਿਚ ਪੂਰਨ ਹੋ ਰਿਹਾ ਹੈ। ਉਹ ਆਪਣੀ ਸਰਬੱਗ ਦ੍ਰਿਸ਼ਟੀ ਦੁਆਰਾ ਸਾਰਿਆਂ ਘਟਾਂ ਘਟਾਂ ਨੂੰ ਵੇਖ ਰਿਹਾ ਹੈ।

ਅਥਵਾ:-ਤੂੰ ਉਸਨੂੰ ਸਾਰਿਆਂ ਘਟਾਂ ਘਟਾਂ ਵਿਚ ਨਦਰਿ=ਅੱਖਾਂ ਨਾਲ ਨਿਹਾਲੇ=ਵੇਖਣਾ ਕਰ। ਵਾ ਗਿਆਨ ਦ੍ਰਿਸ਼ਟੀ ਦੁਆਰਾ ਉਸ ਬ੍ਰਹਮ ਨੂੰ ਸਾਰਿਆਂ ਘਟਾਂ ਘਟਾਂ ਵਿਚ ਵਖੇਣਾ ਕਰ।

### ਨਾਨਕੁ ਸਿਖ ਦੇਇ ਮਨ ਪ੍ਰੀਤਮ ਸਾਧਸੰਗਿ ਭ੍ਰਮੁ ਜਾਲੇ॥੧॥

ਗੁਰੂ ਜੀ ਕਥਨ ਕਰਦੇ ਹਨ-ਹੇ ਮੇਰੇ ਮਨ ਦੇ ਪ੍ਰੀਤਮ! ਅਸੀਂ ਤੈਨੂੰ ਸਿੱਖਿਆ ਦੇਂਦੇ ਹਾਂ,

ਅਥਵਾ:-ਮਨ=ਸ਼੍ਰੋਮਣੀ ਪ੍ਰੀਤਮ ਜੋ ਪ੍ਰਮਾਤਮਾ ਹੈ ਉਸ ਦੀ ਪ੍ਰਾਪਤੀ ਦੀ ਸਿੱਖਿਆ ਦੇਂਦੇ ਹਾਂ।

ਤੂੰ ਸਤਸੰਗਤ ਵਿਚ ਜਾ ਕੇ ਭਰਮ ਨੂੰ ਜਾਲੇ=ਸਾੜਨਾ ਕਰ॥ ੧॥

### ਮਨ ਪਿਆਰਿਆ ਜੀ ਮਿਤ੍ਰਾ ਹਰਿ ਬਿਨੁ ਝੂਠੁ ਪਸਾਰੇ॥

ਹੇ ਪਿਆਰੇ ਮਨ! ਜੀਵ ਦਾ ਮਿਤ੍ਰ ਜੋ ਹਰੀ ਹੈ ਉਸ ਤੋਂ ਬਿਨਾਂ ਦੁਨੀਆਂ ਦੇ ਸਾਰੇ ਪਸਾਰੇ ਝੂਠੇ ਹਨ।

**ਮਨ ਪਿਆਰਿਆ ਜੀਉ ਮਿਤ੍ਰਾ ਬਿਖੁ ਸਾਗਰੁ ਸੰਸਾਰੇ॥**

ਹੇ ਪਿਆਰੇ ਮਨ ਮੇਰੇ ਜੀ ਦੇ ਮਿੱਤਰ ਇਹ ਸੰਸਾਰ ਸਮੁੰਦਰ ਬਿਖੁ=ਵਿਹੁ ਵਾਂਗੂੰ ਦੁਖਦਾਈ ਹੈ।

*ਅਥਵਾ:-* ਇਹ ਸੰਸਾਰ ਜ਼ਹਿਰ ਦਾ ਸਮੁੰਦਰ ਹੈ।

**ਚਰਣ ਕਮਲ ਕਰਿ ਬੋਹਿਥੁ ਕਰਤੇ ਸਹਸਾ ਦੂਖੁ ਨ ਬਿਆਪੈ॥**

ਇਸ ਤੋਂ ਪਾਰ ਉੱਤਰਨ ਵਾਸਤੇ ਕਰਤੇ ਪੁਰਖ ਦੇ ਚਰਨ ਕਮਲਾਂ ਨੂੰ ਬੋਹਿਥੁ=ਜਹਾਜ਼ ਬਣਾ ਲੈ, ਫਿਰ ਤੈ ਕੋਈ ਦੁਖਦਾਈ ਸੰਸਾ ਨਹੀਂ ਵਿਆਪੇਗਾ।

**ਗੁਰੁ ਪੂਰਾ ਭੇਟੈ ਵਡਭਾਗੀ ਆਠ ਪਹਰ ਪ੍ਰਭੁ ਜਾਪੈ॥**

ਜਿਸ ਵਡਭਾਗੀ ਨੂੰ ਪੂਰੇ ਗੁਰੂ ਭੇਟੈ=ਮਿਲਦੇ ਹਨ, ਉਹ ਅੱਠੇ ਪਹਿਰ ਰਾਤ ਦਿਨ ਪ੍ਰਭੂ ਨੂੰ ਜਪਦਾ ਹੈ, ਵਾ ਜਾਪੈ=ਜਾਣਦਾ ਹੈ।

**ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ॥**

ਜੋ ਸੁਆਮੀ ਆਦਿ ਜੁਗਾਦੀ=ਸਦਾ ਸਦਾ ਸੇਵਕਾਂ ਦੀ ਪੈਜ ਰੱਖਦਾ ਹੈ। ਭਗਤਾਂ ਨੂੰ ਓਸੇ ਦੇ ਨਾਮ ਦਾ ਅਧਾਰੇ=ਆਸਰਾ ਹੈ।

*ਅਥਵਾ:-*ਜੋ ਭਗਤ ਸੇਵਕ ਹੋ ਕੇ ਸਦਾ ਸਦਾ ਸੁਆਮੀ ਦੀ ਸੇਵਾ ਕਰਦੇ ਹਨ ਉਨ੍ਹਾਂ ਭਗਤਾਂ ਨੂੰ ਸੁਆਮੀ ਦੇ ਨਾਮ ਦਾ ਹੀ ਅਧਾਰੇ=ਆਸਰਾ ਹੈ।

**ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ॥੨॥**

ਗੁਰੂ ਜੀ ਕਥਨ ਕਰਦੇ ਹਨ-ਹੇ ਮੇਰੇ ਮਨ ਦੇ ਪ੍ਰੀਤਮ! ਮੈਂ ਤੈਨੂੰ ਸ਼ੁਭ ਸਿੱਖਿਆ ਦੇਂਦਾ ਹਾਂ, ਮਨ ਪ੍ਰੀਤਮ=ਸ਼੍ਰੋਮਣੀ ਪ੍ਰੀਤਮ ਜੋ ਹਰੀ ਹੈ ਉਸ ਤੋਂ ਬਿਨਾਂ ਇਹ ਸਾਰੇ ਪਸਾਰੇ ਝੂਠੇ ਹਨ॥ ੨॥

**ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ॥**

ਹੇ ਪਿਆਰੇ ਮਨ! ਮੇਰੇ ਜੀ ਦੇ ਮਿਤ੍ਰ ਤੂੰ ਹਰੀ ਨਾਮ ਰੂਪੀ ਸਵਲੀ=ਸਸਤੀ ਖੇਪ ਲੱਦ ਲੈ।

**ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ॥**

ਹੇ ਮੇਰੇ ਮਨ! ਮੇਰੇ ਜੀ ਦੇ ਮਿਤ੍ਰ ਨਿਸਚਲ ਹਰੀ ਦੇ ਸਤਸੰਗ ਰੂਪ ਦਰਵਾਜ਼ੇ ਨੂੰ ਮੱਲ ਕੇ ਬੈਠਣਾ ਕਰ।

**ਹਰਿ ਦਰੁ ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ॥**

ਜੇਹੜੇ ਗੁਰਮੁਖ ਅਲਖ ਅਭੇਵ ਹਰੀ ਦੇ ਸਤਸੰਗ ਰੂਪ ਦਰਵਾਜ਼ੇ ਨੂੰ ਸੇਂਵਦੇ ਹਨ।

*ਅਥਵਾ:-*ਜੇਹੜੇ ਗੁਰਮੁਖ ਸਤਸੰਗ ਰੂਪ ਦਰਵਾਜ਼ੇ ਉੱਪਰ ਬੈਠ ਕੇ ਅਭੇਵੇ=ਭੇਦਾਂ ਤੋਂ ਰਹਿਤ ਅਲਖ ਹਰੀ ਨੂੰ ਸੇਂਵਦੇ ਹਨ।

ਉਨ੍ਹਾਂ ਨੇ ਸਰੂਪ ਰੂਪੀ ਨਿਸਚਲ ਆਸਣ ਉੱਪਰ ਬੈਠਣਾ ਪਾਇਆ ਹੈ।

*ਅਥਵਾ:-*ਉਨ੍ਹਾਂ ਨੇ ਨਿਸਚਲ ਪ੍ਰਭੂ ਵਿਚ ਆਸਣ=ਇਸਥਿਤ ਹੋਣਾ ਪਾਇਆ ਹੈ।

**ਤਹ ਜਨਮ ਨ ਮਰਣੁ ਨ ਆਵਣ ਜਾਣਾ ਸੰਸਾ ਦੂਖੁ ਮਿਟਾਇਆ॥**

ਤਿਨ੍ਹਾਂ ਗੁਰਮੁਖਾਂ ਦਾ ਜੰਮਣਾ ਮਰਨਾ ਨਹੀਂ ਹੁੰਦਾ, ਅਤੇ ਨਾ ਹੀ ਆਉਣਾ ਜਾਣਾ ਹੁੰਦਾ ਹੈ। ਉਨ੍ਹਾਂ ਨੇ ਦੁਖਦਾਈ ਸੰਸਾ ਮਿਟਾ ਦਿੱਤਾ ਹੈ।

## ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ॥

ਚਿਤ੍ਰ ਨੇ ਦਿਨ ਦੇ ਕੀਤੇ ਹੋਏ ਕਰਮਾਂ ਦਾ, ਅਤੇ ਗੁਪਤ ਨੇ ਰਾਤ ਦੇ ਕੀਤੇ ਹੋਏ ਕਰਮਾਂ ਦਾ ਜੋ ਹਿਸਾਬ ਕਾਗਜ਼ ਉੱਪਰ ਲਿਖਿਆ ਹੋਇਆ ਸੀ ਉਸ ਕਾਗਜ਼ ਨੂੰ ਗੁਰਮੁਖਾਂ ਨੇ ਪਾੜ ਦਿੱਤਾ ਹੈ। ਉਨ੍ਹਾਂ ਗੁਰਮੁਖਾਂ ਉੱਤੇ ਜਮਦੂਤਾਂ ਦੀ ਕੁਝ ਪੇਸ਼ ਨਹੀਂ ਚਲਦੀ।

## ਨਾਨਕੁ ਸਿਖ ਦੇਇ ਮਨ ਪ੍ਰੀਤਮ ਹਰਿ ਲਦੇ ਖੇਪ ਸਵਲੀ॥ ੩ ॥

ਗੁਰੂ ਜੀ ਕਥਨ ਕਰਦੇ ਹਨ-ਹੇ ਮਨ! ਸ਼੍ਰੋਮਣੀ ਪ੍ਰੀਤਮ ਪ੍ਰਮਾਤਮਾ ਦੀ ਸਿੱਖਿਆ ਦੇਂਦੇ ਹਾਂ। ਤੂੰ ਹਰੀ ਨਾਮ ਰੂਪੀ ਸਵਲੀ=ਸਸਤੀ ਖੇਪ ਨੂੰ ਲੱਦਣਾ ਕਰ॥ ੩॥

## ਮਨ ਪਿਆਰਿਆ ਜੀਉ ਮਿਤ੍ਰਾ ਕਰਿ ਸੰਤਾ ਸੰਗਿ ਨਿਵਾਸੋ॥

ਹੇ ਪਿਆਰੇ ਮਨ! ਮੇਰੇ ਜੀ ਦੇ ਮਿੱਤਰ, ਤੂੰ ਸੰਤਾਂ ਦੀ ਸਤਸੰਗਤ ਵਿਚ ਨਿਵਾਸ ਕਰ।

## ਮਨ ਪਿਆਰਿਆ ਜੀਉ ਮਿਤ੍ਰਾ ਹਰਿ ਨਾਮੁ ਜਪਤ ਪਰਗਾਸੋ॥

ਹੇ ਪਿਆਰੇ ਮਨ! ਮੇਰੇ ਜੀ ਦੇ ਮਿਤ੍ਰ ਤੂੰ ਹਰੀ ਨਾਮ ਨੂੰ ਜਪਣਾ ਕਰ, ਕਿਉਂਕਿ ਹਰੀ ਨਾਮ ਦੇ ਜਪਣ ਕਰਕੇ ਹੀ ਪਰਗਾਸੋ=ਗਿਆਨ ਹੁੰਦਾ ਹੈ।

[ਪੰਨਾ ੮੦]

## ਸਿਮਰਿ ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ॥

ਸੁਖਾਂ ਵਿਚ ਗਮਨ ਕਰਾਣ ਵਾਲੇ ਸੁਆਮੀ ਦੇ ਨਾਮ ਨੂੰ ਸਿਮਰਨਾ ਕਰ, ਤਾਂ ਤੁਹਾਡੇ ਮਨ ਦੀਆਂ ਇੱਛਾ ਪੁੰਨੀਆ=ਪੂਰਨ ਹੋ ਜਾਣਗੀਆਂ।

## ਪੂਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ॥

ਪੂਰਬ ਜਨਮ ਦੇ ਸ੍ਰੇਸ਼ਟ ਕਰਮਾਂ ਦੇ ਕਮਾਏ ਅਨੁਸਾਰ ਜੇਹੜੇ ਮਨੁੱਖ ਸ੍ਰੀ=ਸੁਭਾਇਮਾਨ ਹਰੀ ਵਿਚ ਰੰਗ=ਪ੍ਰੇਮ ਕਰਨਾ ਪਾਂਵਦੇ ਹਨ। ਉਹ ਚਿਰੰਕਾਲ ਦੇ ਵਿਛੁੜੇ ਹੋਏ ਮਨੁੱਖ ਹਰੀ ਨਾਲ ਮਿਲ ਗਏ ਹਨ।

## ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ॥

ਉਨ੍ਹਾਂ ਨੇ ਸਰੀਰ ਦੇ ਅੰਦਰ ਬਾਹਰ, *ਅਥਵਾ:*-ਬ੍ਰਹਮਾਂਡ ਦੇ ਅੰਦਰ ਬਾਹਰ ਸਾਰੇ ਪ੍ਰਮਾਤਮਾਂ ਨੂੰ ਵਿਆਪਕ ਜਾਣਿਆ ਹੈ, ਜਿਨ੍ਹਾਂ ਦੇ ਮਨ ਵਿਚ ਦ੍ਰਿੜ੍ਹ ਬਿਸੁਆਸੋ=ਭਰੋਸਾ ਪੈਦਾ ਹੋਇਆ ਹੈ।

## ਨਾਨਕੁ ਸਿਖ ਦੇਇ ਮਨ ਪ੍ਰੀਤਮ ਕਰਿ ਸੰਤਾ ਸੰਗਿ ਨਿਵਾਸੋ॥ ੪ ॥

ਗੁਰੂ ਜੀ ਕਥਨ ਕਰਦੇ ਹਨ ਹੇ ਮਨ! ਸ਼੍ਰੋਮਣੀ ਪ੍ਰੀਤਮ ਪ੍ਰਮਾਤਮਾ ਦੀ ਸਿੱਖਿਆ ਤੈਨੂੰ ਦੇਂਦੇ ਹਾਂ, ਤੂੰ ਸੰਤਾਂ ਦੀ ਸਤਸੰਗਤ ਵਿਚ ਨਿਵਾਸ ਕਰ॥ ੪॥

**ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ॥**

ਹੇ ਮਨ ਦੇ ਪਿਆਰੇ, ਮੇਰੇ ਜੀ ਦੇ ਮਿਤ੍ਰ, ਜਿਨ੍ਹਾਂ ਗੁਰਮੁਖਾਂ ਨੇ ਹਰੀ ਦੀ ਪ੍ਰੇਮਾ ਭਗਤੀ ਵਿਚ ਆਪਣੇ ਮਨ ਨੂੰ ਲੀਣ ਕੀਤਾ ਹੈ।

**ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ॥**

ਹੇ ਮਨ ਦੇ ਪਿਆਰੇ ! ਜੀਅ ਦਾ ਮਿਤ੍ਰ ਜੋ ਹਰੀ ਹੈ, ਉਸ ਹਰੀ ਦੇ ਨਾਮ ਰੂਪ ਜਲ ਵਿਚ ਮਿਲ ਕੇ ਉਹ ਗੁਰਮੁਖ ਮੱਛੀ ਵਾਂਗੂੰ ਜਿਊਂਦੇ ਹਨ।

**ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ॥**

ਹਰੀ ਨਾਮ ਬਾਣੀ ਜੋ ਅੰਮ੍ਰਿਤ ਰੂਪ ਹੈ ਉਸ ਨੂੰ ਪੀ ਕੇ ਉਹ ਆਘਾਨੇ=ਰੱਜ ਗਏ ਹਨ, ਇਸ ਕਰਕੇ ਉਨ੍ਹਾਂ ਦੇ ਮਨ ਵਿਚ ਸਾਰੇ ਸੁਖ ਆ ਕੇ ਵਸੇ ਹਨ।

**ਸ੍ਰੀਧਰ ਪਾਏ ਮੰਗਲ ਗਾਏ ਇਛ ਪੁੰਨੀ ਸਤਿਗੁਰ ਤੁਠੇ॥**

ਸਤਿਗੁਰ ਤੁਠੇ=ਸਤਿਗੁਰਾਂ ਦੇ ਪ੍ਰਸੰਨ ਹੋਣ ਨਾਲ ਪ੍ਰਭੂ ਦੇ ਮੰਗਲ ਗਾਏ, ਤਾਂ ਸ੍ਰੀ ਧਰ=ਸੋਭਾ ਦੇ ਧਾਰਨ ਵਾਲੇ ਪ੍ਰਭੂ ਨੂੰ ਪਾਇਆ, ਪ੍ਰਭੂ ਦੇ ਪਾਣ ਨਾਲ ਸਾਰੀਆਂ ਇੱਛਾਂ ਪੁੰਨੀ=ਪੂਰਨ ਹੋ ਗਈਆਂ।

**ਲੜਿ ਲੀਨੇ ਲਾਏ ਨਉ ਨਿਧਿ ਪਾਏ ਨਾਉ ਸਰਬਸੁ ਠਾਕੁਰਿ ਦੀਨਾ॥**

ਜਿਨ੍ਹਾਂ ਨੂੰ ਗੁਰਾਂ ਨੇ ਆਪਣੇ ਕਿਰਪਾ ਰੂਪੀ ਲੜਿ=ਪੱਲੇ ਨਾਲ ਲਾ ਲਿਆ ਹੈ ਉਨ੍ਹਾਂ ਨੇ ਨੌ ਨਿੱਧੀਆਂ ਦੇ ਦਾਤੇ ਨਾਮ ਨੂੰ ਪਾਇਆ ਹੈ, ਨਾਮ ਜਪਣ ਵਾਲੇ ਨੂੰ ਠਾਕੁਰ ਨੇ ਪ੍ਰਸੰਨਤਾ ਵਿਚ ਆ ਕੇ ਆਪਣਾ ਸਰਬੰਸ ਦੇ ਦਿੱਤਾ ਹੈ।

ਅਥਵਾ:-ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥ ਦੇ ਵਾਕ ਅਨੁਸਾਰ ਗੁਰਾਂ ਅੱਗੇ ਆਪਣਾ ਸਰਬੰਸ ਅਰਪਿਆ, ਤਾਂ ਗੁਰਾਂ ਨੇ, ਨਾਉ ਠਾਕੁਰਿ ਦੀਨਾ=ਠਾਕੁਰ ਦਾ ਨਾਮ ਦਾਨ ਦਿੱਤਾ, ਅਤੇ ਨੌਧਾ ਭਗਤੀ ਰੂਪ ਨੌ ਨਿੱਧੀ ਪਾਈ, ਭਗਤੀ ਦੇ ਪ੍ਰਤਾਪ ਨਾਲ ਪ੍ਰਮਾਤਮਾ ਨੇ ਆਪਣੇ 'ਲੜਿ ਲੀਨੇ ਲਾਏ'=ਪੱਲੇ ਨਾਲ ਲਾ ਲਿਆ।

**ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ॥੫॥੧॥੨॥**

ਗੁਰੂ ਜੀ ਕਥਨ ਕਰਦੇ ਹਨ ਜਿਨ੍ਹਾਂ ਸਿੱਖਾਂ ਨੂੰ ਸੰਤਾਂ ਨੇ ਇਸ ਤਰ੍ਹਾਂ ਦੀ ਸਿਖ=ਸਿੱਖਿਆ ਸਮਝਾਈ ਹੈ ਉਨ੍ਹਾਂ ਦਾ ਮਨ ਹਰੀ ਦੀ ਪ੍ਰੇਮਾ ਭਗਤੀ ਵਿਚ ਲੀਣ ਹੋਇਆ ਹੈ॥ ੫॥ ੧॥ ੨॥

## ਸਿਰੀਰਾਗ ਕੇ ਛੰਤ ਮਹਲਾ ੫

## ੧ਓ ਸਤਿਗੁਰ ਪ੍ਰਸਾਦਿ

**ਡਖਣਾ॥**

ਡੱਖਣਾ ਛੰਦ ਦੀ ਚਾਲ ਹੈ। ਵਾ:-ਡੱਖਣ ਦੇਸ ਦੀ ਸੰਗਤ ਆਈ ਹੈ ਉਨ੍ਹਾਂ ਪ੍ਰਤੀ ਉਪਦੇਸ਼ ਦੇਂਦੇ ਹਨ। ਨਨਕਾਣੇ ਸਾਹਿਬ ਤੋਂ ਦੱਖਣ ਵੱਲ ਦੀ ਭਾਸ਼ਾ।

ਅਰਥਾਤ ਮੁਲਤਾਨ, ਤੇ ਸਾਹੀਵਾਲ ਦੇ ਇਲਾਕੇ ਦੀ ਬੋਲੀ ਵਿਚ ਜੋ ਰਚਨਾ ਹੈ, ਉਹ 'ਡੱਖਣੇ' ਨਾਮ ਤੋਂ ਗੁਰਬਾਣੀ ਵਿਚ ਪ੍ਰਸਿੱਧ ਹੈ।

(ਪਹਿਲੀ ਪੰਗਤੀ ਦੇ ਵਿਚ ਹੀ ਸਿੱਖ ਪ੍ਰਸ਼ਨ ਕਰਦਾ ਹੈ)

## ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ॥

ਹੇ ਗੁਰੋ ! ਹਠ ਮਝਾਹੂ=ਹਿਰਦੇ ਵਿਚ ਹੀ 'ਮਾ ਪਿਰੀ'=ਮੇਰਾ ਪਤੀ ਪ੍ਰਮਾਤਮਾ ਵੱਸਦਾ ਹੈ, ਪਰ ਉਸ ਦਾ ਦੀਦਾਰ=ਦਰਸ਼ਨ ਮੈਂ 'ਕਿਉ ਪਸੇ'-ਕਿਵੇਂ ਵੇਖਣਾ ਕਰਾਂ ?

*ਗੁਰ ਉੱਤਰ:-*

## ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ॥੧॥

ਗੁਰੂ ਜੀ ਕਥਨ ਕਰਦੇ ਹਨ-ਪ੍ਰਾਣਾਂ ਦਾ ਅਧਾਰ=ਆਸਰਾ ਰੂਪ ਪਤੀ ਪ੍ਰਮਾਤਮਾ ਸੰਤਾਂ ਦੀ ਸ਼ਰਨ ਆਉਣ ਕਰਕੇ ਲੱਭਦਾ ਹੈ॥ ੧॥

## ਛੰਤੁ॥ ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ॥

ਵਾਹਿਗੁਰੂ ਦੇ ਚਰਨ ਕਮਲਾਂ ਨਾਲ ਪ੍ਰੀਤੀ ਕਰਨ ਦੀ ਰੀਤੀ ਸੰਤਾਂ ਦੇ ਮਨ ਵਿਚ ਆਈ ਹੋਈ ਹੈ।

## ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ॥

ਵਾਹਿਗੁਰੂ ਤੋਂ ਬਿਪਰੀਤਿ=ਉਲਟ ਕਰਨ ਵਾਲਾ ਜੋ 'ਦੁਤੀਆ ਭਾਉ'=ਦ੍ਵੈਤ ਭਾ ਹੈ, ਇਸ ਵਿਚ ਲਗਣਾ ਅਨੀਤਿ=ਅਜੋਗ ਹੈ। ਇਸ ਕਰਕੇ ਪ੍ਰਮੇਸ਼ਰ ਦੇ ਦਾਸਾਂ ਨੂੰ ਦ੍ਵੈਤ ਭਾ ਚੰਗਾ ਨਹੀਂ ਲਗਦਾ।

## ਦਾਸਾ ਨਹ ਭਾਵਏ ਬਿਨੁ ਦਰਸਾਵਏ ਇਕ ਖਿਨੁ ਧੀਰਜੁ ਕਿਉ ਕਰੈ॥

ਵਾਹਿਗੁਰੂ ਦੇ ਦਰਸ਼ਨ ਤੋਂ ਬਿਨਾਂ ਦਾਸਾਂ ਨੂੰ ਹੋਰ ਕੁਝ ਨਹੀਂ ਭਾਉਂਦਾ,

ਵਾਹਿਗੁਰੂ ਤੋਂ ਵਿਛੁੜ ਕੇ ਦਾਸ ਇਕ ਖਿਨ ਭਰ ਵੀ ਕਿਵੇਂ ਧੀਰਜ ਕਰ ਸਕਦੇ ਹਨ।

## ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ॥

ਨਾਮ ਸਿਮਰਨ ਤੋਂ ਬਿਨਾਂ ਉਨ੍ਹਾਂ ਦਾ ਤਨ ਮਨ ਇਸ ਤਰ੍ਹਾਂ ਹੀਨਾ=ਨਾਸ ਹੁੰਦਾ ਹੈ, ਜਿਵੇਂ ਪਾਣੀ ਤੋਂ ਬਿਨਾਂ ਹੋ ਕੇ ਮੱਛੀ ਮਰ ਜਾਂਦੀ ਹੈ।

## ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧਸੰਗਿ ਮਿਲਿ ਗਾਵਏ॥

ਹੇ ਮੇਰੇ ਪਿਆਰੇ ਪ੍ਰਭੂ ਪ੍ਰਾਣਾਂ ਦੇ ਆਸਰੇ ! ਆਪ ਮੈਨੂੰ ਮਿਲਣਾ ਕਰੋ। ਅਤੇ ਇਹ ਕਿਰਪਾ ਕਰੋ ਮੇਰਾ ਮਨ ਸਾਧ ਸੰਗਤ ਵਿਚ ਮਿਲ ਕੇ ਆਪ ਜੀ ਦੇ ਗੁਣ ਗਾਵੇ।

## ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ॥੧॥

ਹੇ ਗੁਰੂ ਨਾਨਕ ਦੇਵ ਜੀ ਦੇ ਸੁਆਮੀ ਅਕਾਲ ਪੁਰਖ ! ਮੇਰੇ ਉੱਪਰ ਅਜੇਹੀ ਕਿਰਪਾ ਕਰੋ, ਜੋ ਮਨ ਤਨ ਕਰਕੇ ਮੈਂ ਆਪ ਜੀ ਦੇ ਅੰਕਿ=ਸਰੂਪ ਵਿਚ ਸਮਾ ਜਾਵਾਂ॥ ੧॥

ਪ੍ਰਸ਼ਨ-ਉਹ ਪ੍ਰਮੇਸ਼ਰ ਕਿੱਥੇ ਰਹਿੰਦਾ ਹੈ? *ਉੱਤਰ:-*

**ਡਖਣਾ॥ ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ॥**

ਉਹ ਪ੍ਰਮੇਸ਼ਰ ਹਭ ਠਾਇ=ਸਭ ਜਗ੍ਹਾ ਉੱਪਰ ਸੋਭਨੀਕ ਹੋ ਰਿਹਾ ਹੈ। ਉਸ ਤੋਂ ਬਿਨਾਂ ਹੋਰ ਕੋਈ ਡੂਜੜੋ=ਦੂਜਾ ਨਹੀਂ ਦਿਸਦਾ।

**ਖੁਲ੍ਹੜੇ ਕਪਾਟ ਨਾਨਕ ਸਤਿਗੁਰ ਭੇਟਤੇ॥੧॥**

ਗੁਰੂ ਜੀ ਕਥਨ ਕਰਦੇ ਹਨ-ਸਤਿਗੁਰਾਂ ਨਾਲ ਮਿਲਣ ਕਰਕੇ ਪੰਜਾਂ ਕੋਸ਼ਾਂ ਰੂਪੀ ਕਪਾਟ=ਤਖਤੇ ਖੁਲ੍ਹ ਜਾਣ, ਤਾਂ ਉਸ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ॥ ੧॥

**ਛੰਤੁ॥ ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ॥**

ਹੇ ਪ੍ਰਭੂ ! ਆਪ ਜੀ ਦੇ ਬੇਦ ਰੂਪ ਬਚਨ ਅਨੂਪ=ਉਪਮਾਂ ਤੋਂ ਰਹਿਤ ਤੇ ਅਪਾਰ=ਸ੍ਰੇਸ਼ਟ ਹਨ। ਪੁਨਾ ਸੰਤਾਂ ਦਾ ਆਸਰਾ ਰੂਪ ਹਨ, ਇਸ ਕਰਕੇ ਸੰਤ ਬੇਦ ਬਾਣੀ ਦਾ ਵਿਚਾਰ ਕਰਦੇ ਰਹਿੰਦੇ ਹਨ।

*ਯਥਾ:*-ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ॥ (ਪੰਨਾ ੨੪੮)

*ਅਥਵਾ:*-ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਉ ! ਆਪ ਜੀ ਦੇ ਉਚਾਰੇ ਹੋਏ ਬਚਨ ਉਪਮਾ ਤੋਂ ਰਹਿਤ ਤੇ ਅਪਾਰ=ਸ੍ਰੇਸ਼ਟ ਹਨ, ਪੁਨਾ ਸੰਤਾਂ ਦਾ ਆਧਾਰ=ਆਸਰਾ ਰੂਪ ਹਨ, ਇਸ ਕਰਕੇ ਸੰਤ ਆਪ ਜੀ ਦੇ ਹੀ ਬਚਨਾਂ ਦਾ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਹੀ ਵਿਚਾਰ ਕਰਦੇ ਰਹਿੰਦੇ ਹਨ।

**ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ॥**

ਜੋ ਪੂਰਨ ਬਿਸੁਆਸ=ਭਰੋਸਾ ਧਾਰ ਕੇ ਸ੍ਵਾਸ ਲੈਂਦਿਆਂ ਗਿਰਾਸ=ਭੋਜਨ ਖਾਂਦਿਆਂ ਸਿਮਰਦੇ ਰਹਿੰਦੇ ਹਨ। ਅਸੀਂ ਉਨ੍ਹਾਂ ਸੰਤਾਂ ਨੂੰ ਮਨ 'ਚੋਂ ਕਿਵੇਂ ਬਿਸਾਰੀਐ=ਭੁਲਾ ਸਕਦੇ ਹਾਂ।

*ਅਥਵਾ:*-ਉਹ ਸੰਤ ਮਨ ਵਿਚੋਂ ਪ੍ਰਭੂ ਨੂੰ ਕਿਵੇਂ ਭੁਲਾ ਸਕਦੇ ਹਨ।

**ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ॥**

ਮਨ ਵਿਚੋਂ ਪ੍ਰਮਾਤਮਾ ਨੂੰ ਕਿਵੇਂ ਭੁਲਾ ਸਕਦੇ ਹਨ, ਉਹ ਤਾਂ ਇਕ ਨਿਮਖ ਮਾਤ੍ਰ ਵੀ ਸਿਮਰਨ ਨੂੰ ਟਾਲਦੇ ਨਹੀਂ। ਉਹ ਇੰਝ ਕਹਿੰਦੇ ਹਨ ਕਿ ਗੁਣਾਂ ਵਾਲਾ ਪ੍ਰਭੂ ਅਸਾਡੇ ਪ੍ਰਾਨ ਰੂਪ ਹੈ।

**ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ ਸਾਰੇ॥**

ਪੁਨਾ ਉਹ ਸੁਆਮੀ ਪ੍ਰਮਾਤਮਾ ਮਨ ਦੀ ਇੱਛਾ ਅਨੁਸਾਰ ਸਾਰੇ ਫਲ ਦੇਂਦਾ ਹੈ। ਅਤੇ ਸਾਰਿਆਂ ਜੀਵਾਂ ਦੀ ਬਿਰਥਾ=ਪੀੜਾ, ਵਾ ਹਾਲਤ ਨੂੰ ਸੰਭਾਲਦਾ ਹੈ।

**ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ॥**

ਹੇ 'ਅਨਾਥ ਕੇ ਨਾਥੇ'=ਗਰੀਬਾਂ ਦੇ ਸੁਆਮੀ ਪ੍ਰਭੂ ! ਸਾਰਿਆਂ ਦੇ ਨਾਲ ਰਹਿਣ ਵਾਲੇ, ਇਹ ਕਿਰਪਾ ਕਰੋ ਆਪ ਜੀ ਦੇ ਨਾਮ ਨੂੰ ਜਪਦੇ ਰਹੀਏ, ਸੰਸਾਰ ਜੂਏ ਵਿਚ ਆਪਣੇ ਮਨੁੱਖ ਜਨਮ ਨੂੰ ਨਾ ਹਾਰੀਏ।

**ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ॥ ੨॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਸੇਵਕ ਦੀ ਜਾਂ ਮੈਂ ਨਾਨਕ ਦੀ ਹੇ ਪ੍ਰਭੂ ! ਆਪ ਜੀ ਪਾਸ ਏਹੋ ਬੇਨਤੀ

ਹੈ, ਕਿ-ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਜੀਵਾਂ ਨੂੰ ਸੰਸਾਰ ਸਮੁੰਦ੍ਰ ਤੋਂ ਤਾਰ ਲਵੋ॥ ੨॥

## ਡਖਣਾ॥

ਇਕ ਸਿੱਖ ਨੇ ਬੇਨਤੀ ਕੀਤੀ ਸੰਸਾਰਕ ਸੁਖਾਂ ਲਈ ਪਦਾਰਥਾਂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ, ਅਤੇ ਮੁਕਤੀ ਲਈ ਨਾਮ ਧਨ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ। ਕਿਉਂਕਿ ਮਾਇਆ ਤੋਂ ਬਿਨਾਂ ਦੁਨੀਆਂ ਵਿਚ ਸੋਭਾ ਨਹੀਂ ਹੁੰਦੀ, ਤੇ ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾਂ ਮੁਕਤੀ ਨਹੀਂ ਲੱਭਦੀ, ਜਿਵੇਂ 'ਦੁਰਗੇ' ਬ੍ਰਾਹਮਣ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਕਿਹਾ ਸੀ-

ਨਾਮ ਦੇਹਿੰ, ਧਨ ਦੇਹਿੰ ਨ ਜਨ ਕੋ, ਧਨ ਬਿਹੀਨ ਜਨ ਜਗ ਨ ਸੁਹਾਇ।
ਜੇ ਧਨ ਦੇਹਿੰ, ਨਾਮ ਨਹਿੰ ਦੇਵੈਂ, ਨਾਮ ਬਿਨਾ ਜਨ ਜਮਪੁਰਿ ਜਾਇ।
ਤੁਮ ਪਹਿ ਕਹੀ ਨਹੀਂ ਬਨ ਆਵਹਿ, ਜਯੋਂ ਭਾਵੈ ਤਜੋਂ ਬਨਤਿ ਬਨਾਇ।
ਗੁਰ ਅਮਰਦਾਸ ਤੇਜੋ ਕੇ ਨੰਦਨ, ਦੋਨਹੁ ਨਿਰਮਲ ਪੱਖ ਚਲਾਇ। ੨੪।

*(ਗੁਰ ਪ੍ਰਤਾਪ ਸੂਰਜ ਰਾਸ ੧ ਅੰਸੂ ੫੦)*

(ਸਿੱਖ ਦੇ ਦੋਵੇਂ ਪ੍ਰਸ਼ਨਾਂ ਦਾ ਉੱਤਰ ਗੁਰੂ ਜੀ ਦੇਂਦੇ ਹਨ)

## ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ॥

ਖੇ=ਚਿਦਾ ਕਾਸ ਵਿਚ ਵਿਚਰਨ ਵਾਲੇ ਸੰਤਾਂ ਦੇ ਚਰਨਾਂ ਦੀ ਧੂੜੀ ਵਿਚ ਮਜਨੁ=ਇਸ਼ਨਾਨ ਕਰਨ ਨਾਲ।

## ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ॥ ੧॥

ਦੁਨੀਆਂ ਦੇ ਸੁਖਾਂ ਲਈ 'ਹਭੇ ਥੋਕੜੇ'=ਸਾਰੇ ਪਦਾਰਥ ਲਧੇ=ਲੱਭ ਪੈਂਦੇ ਹਨ, ਅਤੇ ਗੁਰੂ ਜੀ ਕਥਨ ਕਰਦੇ ਹਨ, ਮੁਕਤੀ ਲਈ ਧਨੁ=ਧੰਨਤਾ ਜੋਗ ਹਰੀਨਾਮ ਰੂਪੀ ਮਾਲ ਮਿਲ ਪੈਂਦਾ ਹੈ।

*ਪ੍ਰਸ਼ਨ* -ਸੰਤ ਚਰਨ ਧੂੜੀ ਵਿਚ ਇਸ਼ਨਾਨ ਕਦੋਂ ਹੁੰਦਾ ਹੈ? ਉੱਤਰ-

***ਸਾਈ ਥੀਏ ਕ੍ਰਿਪਾਲ॥***

ਜਿਸ ਵੇਲੇ ਸਾਈ=ਸੁਆਮੀ ਪ੍ਰਮਾਤਮਾ ਕ੍ਰਿਪਾਲੂ ਹੁੰਦਾ ਹੈ ਤਾਂ ਸੰਤਾਂ ਦੀ ਚਰਨ ਧੂੜੀ ਵਿਚ ਇਸ਼ਨਾਨ ਹੁੰਦਾ ਹੈ।

## ਛੰਤੁ॥ ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ॥

ਸੁਆਮੀ ਪ੍ਰਮਾਤਮਾ ਦਾ ਸੁੰਦਰ ਧਾਮ=ਘਰ ਜੋ ਸਤਸੰਗ ਵਾ ਸਰੂਪ ਹੈ, ਉਸ ਘਰ ਵਿਚ ਭਗਤ ਜਨ ਵਿਸਰਾਮ ਕਰਦੇ ਹਨ, ਅਤੇ ਉਸੇ ਪ੍ਰਭੂ ਦੀ ਆਸਾ ਵਿਚ ਭਗਤ ਜਿਊਂਦੇ ਹਨ।

[ਪੰਨਾ ੮੧]

## ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ॥

ਪ੍ਰਭੂ ਦੇ ਨਾਮ ਸਿਮਰਨ ਵਿਚ ਮਨ ਤਨ ਕਰਕੇ ਗਲਤਾਨ ਰਹਿੰਦੇ ਹਨ, ਅਤੇ ਹਰੀ ਨਾਮ ਅੰਮ੍ਰਿਤ ਨੂੰ ਪੀਂਦੇ ਰਹਿੰਦੇ ਹਨ।

**ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ ਬਿਖੈ ਬਨੁ ਫੀਕਾ ਜਾਨਿਆ॥**

ਹਰੀ ਨਾਮ ਅੰਮ੍ਰਿਤ ਨੂੰ ਪੀਂਦੇ ਹਨ, ਹਮੇਸ਼ਾਂ ਇਸਥਿਤ ਰਹਿੰਦੇ ਹਨ, ਅਤੇ ਜਿਨ੍ਹਾਂ ਭਗਤਾਂ ਨੇ ਵਿਸ਼ਿਆਂ ਰੂਪ ਬਨੁ=ਜਲ ਨੂੰ ਫਿੱਕਾ ਜਾਣਿਆ ਹੈ।

**ਭਏ ਕਿਰਪਾਲ ਗੋਪਾਲ ਪ੍ਰਭ ਮੇਰੇ ਸਾਧਸੰਗਤਿ ਨਿਧਿ ਮਾਨਿਆ॥**

ਮੇਰੇ ਪ੍ਰਭੂ ਗੋਪਾਲ ਉਨ੍ਹਾਂ ਭਗਤਾਂ ਉੱਪਰ ਕਿਰਪਾਲੂ ਹੋਏ ਹਨ, ਕਿਉਂਕਿ ਭਗਤਾਂ ਨੇ ਸਾਧ ਸੰਗਤ ਨੂੰ ਸੁਖਾਂ ਦੀ ਨਿਧੀ ਕਰਕੇ ਮੰਨਿਆ ਹੈ।

**ਸਰਬਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ॥**

ਹੇ ਪਿਆਰੇ ਸੱਜਨੋਂ! ਭਗਤਾਂ ਨੂੰ ਸਰਬੰਸ ਦਾ ਸੁਖ ਪ੍ਰਾਪਤ ਹੋਇਆ ਹੈ, ਅਤੇ ਘਨਾ ਬ੍ਰਹਮਾਨੰਦ ਰੂਪ ਅੰਮ੍ਰਿਤ ਆਪ ਪੀਂਦੇ ਹਨ ਹੋਰਨਾਂ ਨੂੰ ਪਿਆਰੇ=ਪਿਲਾਂਦੇ ਹਨ। ਅਤੇ ਹਰੀ ਨਾਮ ਰਤਨ ਨੂੰ ਮਨ ਅੰਦਰ ਸੀਵੀ ਰੱਖਦੇ ਹਨ ਅਰਥਾਤ ਨਾਮ ਵਿਚ ਮਨ ਜੋਤੀ ਰੱਖਦੇ ਹਨ।

**ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ॥੩॥**

ਉਨ੍ਹਾਂ ਭਗਤਾਂ ਨੂੰ ਇਕ ਤਿਲ ਜਿੰਨਾ ਸਮਾਂ ਭੀ ਪ੍ਰਾਣਾਂ ਦਾ ਆਸਰਾ ਰੂਪ ਪ੍ਰਭੂ ਵਿਸਰੈ ਨਹੀਂ=ਭੁੱਲਦਾ ਨਹੀਂ, ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਦੇ ਨਾਮ ਜਪ ਨੂੰ ਜਪ ਕੇ ਹੀ ਜਿਊਂਦੇ ਹਨ॥ ੩॥

**ਡਖਣਾ॥ ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ॥**

ਜੇਹੜੇ ਗੁਰਮੁਖ ਜਨ ਤੈਨੇ ਆਪਣੇ ਦਾਸ ਕੀਤੇ ਹਨ, ਉਨ੍ਹਾਂ ਨੂੰ ਹੀ ਤੂੰ ਆਪ ਮਿਲਿਆ ਹੈਂ।

**ਆਪੇ ਹੀ ਆਪਿ ਮੋਹਿਓਹ ਜਸੁ ਨਾਨਕ ਆਪਿ ਸੁਣਿਓਹਿ॥੧॥**

ਗੁਰੂ ਜੀ ਕਥਨ ਕਰਦੇ ਹਨ, ਆਪਣੇ ਜਸ ਨੂੰ ਸੁਣ ਕੇ ਆਪੇ ਹੀ ਤੂੰ ਆਪਣੇ ਉੱਪਰ ਮੋਹਤ ਹੋ ਰਿਹਾ ਹੈਂ॥ ੧॥

**ਛੰਤੁ॥ ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ॥**

ਪ੍ਰੇਮ ਰੂਪੀ ਠਗਬੂਟੀ ਪਾ ਕੇ, ਗੋਬਿੰਦ ਨੂੰ ਰੀਝਾਇ=ਪ੍ਰਸੰਨ ਕਰਕੇ ਉਸ ਦੇ ਮਨ ਨੂੰ ਮੋਹ ਲਿਆ ਹੈ।

**ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ॥**

ਸੰਤਾਂ ਦੀ ਕਿਰਪਾ ਨਾਲ ਅਗਾਧ ਪ੍ਰਭ ਦੇ ਗਲ ਨਾਲ ਲਗ ਕੇ ਮੈਂ ਸੋਹਿਆ=ਸੋਭਾ ਵਾਲਾ ਹੋਇਆ ਹਾਂ।

**ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ**

ਹਰੀ ਦੇ ਗਲ ਨਾਲ ਲਗ ਕੇ ਸੋਭਾ ਵਾਲਾ ਹੋਇਆ ਹਾਂ,

ਦੋਖ ਸਭਿ ਜੋਹਿਆ=ਜੋ ਸਾਰੇ ਦੋਸ਼ ਸਨ, ਉਹ ਹਿਆ=ਹਤ ਅਰਥਾਤ ਦੂਰ ਹੋ ਗਏ ਹਨ।

**ਭਗਤਿ ਲਖ੍ਹਣ ਕਰਿ ਵਸਿ ਭਏ॥**

ਭਗਤੀ ਰੂਪ ਲੱਛਣਾਂ ਨੂੰ ਵੇਖ ਕੇ ਪਤੀ ਜੀ ਵਸੀਕਾਰ ਹੋ ਗਏ ਹਨ।

**ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ ਜਨਮ ਮਰਣਾ ਸਭਿ ਮਿਟਿ ਗਏ॥**

ਗੋਬਿੰਦ ਦੇ ਤੁਠੇ=ਪ੍ਰਸੰਨ ਹੋਣ ਤੇ ਮਨ ਵਿਚ ਸਾਰੇ ਸੁਖ ਵੱਸ ਗਏ ਹਨ, ਜਨਮ ਮਰਨ ਦੇ ਸਾਰੇ ਝੋਰੇ ਮਿਟ ਗਏ ਹਨ।

**ਸਖੀ ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ ਹੋਹਿਆ॥**

ਮਹਾਤਮਾ ਰੂਪ ਸਖੀਆਂ ਨਾਲ ਮਿਲ ਕੇ ਗੋਬਿੰਦ ਦੇ ਜਸ ਰੂਪ ਮੰਗਲਾਂ ਨੂੰ ਗਾਇਆ ਤਾਂ ਉਸ ਨੇ ਸਾਰੀਆਂ ਇੱਛਾਂ ਪੁਜਾਇਆ=ਪੂਰਨ ਕਰ ਦਿੱਤੀਆਂ, ਬਹੁੜਿ=ਮੁੜ ਕੇ ਮਾਇਆ ਦਾ ਕੋਈ ਹੋਹਿਆ=ਧੱਕਾ ਨਹੀਂ ਵੱਜਾ।

**ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ ਸੰਸਾਰੁ ਸਾਗਰੁ ਨਹੀ ਪੋਹਿਆ॥੪॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਪਿਆਰੇ ਪ੍ਰਭੂ ਨੇ ਮਨ ਰੂਪ ਹੱਥ ਨੂੰ ਫੜ ਲਿਆ ਤਾਂ ਸੰਸਾਰ ਸਮੁੰਦਰ ਦਾ ਕੋਈ ਦੁੱਖ ਨਹੀਂ ਪੋਹਿਆ=ਪੋਂਹਦਾ ਭਾਵ ਲਗ ਸਕਦਾ॥ ੪॥

**ਡਖਣਾ॥**

**ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥**

ਸਾਈ=ਸੁਆਮੀ ਪ੍ਰਮਾਤਮਾ ਦਾ ਨਾਮ ਅਮੋਲਕ ਹੈ, ਉਸ ਦੀ ਕੀਮਤ ਨੂੰ ਕੋਈ ਨਹੀਂ ਜਾਣ ਸਕਦਾ।

**ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥੧॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਦੇ ਮੱਥੇ ਉੱਪਰ ਭਾਗ ਚੰਗੇ ਹਨ ਓਹੀ ਮਨੁੱਖ ਹਰੀ ਦੇ ਰੰਗੁ=ਆਨੰਦ ਨੂੰ ਮਾਣਦੇ=ਭੋਗਦੇ ਹਨ॥ ੧॥

**ਛੰਤੁ॥ ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀਂ ਕੁਲੁ ਤਾਰਿਆ ਜੀਉ॥**

ਪ੍ਰਭੂ ਦੇ ਨਾਮ ਨੂੰ ਕਹਿਣ ਵਾਲੇ ਪਵਿੱਤ੍ਰ ਹਨ, ਸੁਣਨ ਵਾਲੇ ਵੀ ਸਾਰੇ ਧੰਨ ਹਨ, ਅਤੇ ਨਾਮ ਦੀਆਂ ਸਿਫਤਾਂ ਲਿਖਣ ਵਾਲਿਆਂ ਨੇ ਆਪਣੀ ਕੁਲ ਨੂੰ ਤਾਰ ਲਿਆ ਹੈ।

**ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ॥**

ਜਿਨ੍ਹਾਂ ਨੂੰ ਸੰਤਾਂ ਦਾ ਸੰਗ ਹੋਇਆ ਹੈ, ਉਨ੍ਹਾਂ ਨੂੰ ਹਰੀ ਨਾਮ ਦਾ ਰੰਗ ਚੜ੍ਹਿਆ ਹੈ। ਅਤੇ ਉਨ੍ਹਾਂ ਨੇ ਅਕਾਲ ਪੁਰਖ ਨੂੰ ਵਿਚਾਰਨਾ ਕੀਤਾ ਹੈ।

**ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ ਕਰੀ॥**

ਜਿਨ੍ਹਾਂ ਨੇ ਅਕਾਲ ਪੁਰਖ ਨੂੰ ਵਿਚਾਰਿਆ ਹੈ ਉਨ੍ਹਾਂ ਨੇ ਆਪਣਾ ਜਨਮ ਸਫਲਾ ਕਰ ਲਿਆ ਹੈ, ਉਨ੍ਹਾਂ ਉੱਤੇ ਪ੍ਰਭੂ ਨੇ ਆਪਣੀ ਪੂਰਨ ਕਿਰਪਾ ਦ੍ਰਿਸ਼ਟੀ ਕੀਤੀ ਹੈ।

**ਕਰੁ ਗਹਿ ਲੀਨੇ ਹਰਿ ਜਸੋ ਦੀਨੇ ਜੋਨਿ ਨਾ ਧਾਵੈ ਨਹ ਮਰੀ॥**

ਹਰੀ ਨੇ ਆਪਣਾ ਜਸ ਕਰਨਾ ਦੇ ਕੇ ਜਿਨ੍ਹਾਂ ਦੇ ਮਨ ਰੂਪ ਕਰੁ=ਹੱਥ ਨੂੰ ਫੜ ਲਿਆ ਹੈ ਉਹ ਜੂਨੀਆਂ ਵਿਚ ਨਹੀਂ ਦੌੜਦਾ ਅਤੇ ਨਾ ਹੀ ਮਰਦਾ ਹੈ।

**ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ ॥**

ਸਤਿਗੁਰਾਂ ਦੀ ਦਿਆਲਤਾ ਨਾਲ ਕਾਮ ਕ੍ਰੋਧ ਲੋਭ ਆਦਿਕਾਂ ਨੂੰ ਮਾਰਿਆ ਤਾਂ ਹਰੀ ਕ੍ਰਿਪਾਲੂ ਭੇਟਤ=ਮਿਲ ਗਿਆ।

*ਅਥਵਾ*-ਸਤਿਗੁਰਾਂ ਦੀ ਦਿਆਲਤਾ ਨਾਲ ਕਿਰਪਾਲ ਭੇਟਤ=ਕ੍ਰਿਪਾਲੂ ਪ੍ਰਮੇਸ਼ਰ ਮਿਲਿਆ ਤਾਂ ਸ਼ੁਭ ਗੁਣਾਂ ਨਾਲ ਹਰੇ ਹੋ ਗਏ ਅਤੇ ਕਾਮ ਕ੍ਰੋਧ ਲੋਭ ਆਦਿਕਾਂ ਨੂੰ ਮਾਰ ਦਿੱਤਾ।

*ਅਥਵਾ*:-ਪ੍ਰਭੂ ਦੀ ਕ੍ਰਿਪਾਲਤਾ ਨਾਲ ਦਿਆਲੂ ਸੁਭਾਅ ਵਾਲੇ ਗੁਰੂ ਮਿਲੇ ਤਾਂ ਉਨ੍ਹਾਂ ਦੀ ਮਦਦ ਨਾਲ ਕਾਮ ਕ੍ਰੋਧ ਹਰੇ=ਦੂਰ ਹੋ ਗਏ, ਅਤੇ ਲੋਭ ਨੂੰ ਭੀ ਮਾਰ ਦਿੱਤਾ।

**ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ ॥੫॥੧॥੩॥**

ਸੁਆਮੀ ਦਾ ਜਸ ਕਥਨ ਨਹੀਂ ਕੀਤਾ ਜਾਂਦਾ। ਗੁਰੂ ਜੀ ਕਥਨ ਕਰਦੇ ਹਨ, ਉਸ ਅਕੱਥ ਪ੍ਰਭੂ ਤੋਂ ਮੈਂ ਸਦਕੇ ਤੇ ਵਾਰਨੇ ਜਾਂਦਾ ਹਾਂ॥ ੫॥ ੧॥ ੩॥

## ਸਿਰੀਰਾਗੁ ਮਹਲਾ ੪ ਵਣਜਾਰਾ

## ੧ੴ ਸਤਿਨਾਮੁ ਗੁਰ ਪ੍ਰਸਾਦਿ ॥

ਗੁਰੂ ਸਾਹਿਬਾਂ ਨੇ ਇਹ ਦਸਾਂ ਅੱਖਰਾਂ ਵਾਲਾ ਮੰਤ੍ਰ ਲਿਖਿਆ ਹੈ।

| ੧ | ੨ | ੩ | ੪ | ੫ | ੬ | ੭ | ੮ | ੯ | ੧੦ |
|---|---|---|---|---|---|---|---|---|---|
| ੧ੴ | ਸ | ਤਿ | ਨਾ | ਮੁ | ਗੁ | ਰ | ਪ੍ਰ | ਸਾ | ਦਿ ॥ |

ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਤਰ੍ਹਾਂ ਦਸਾਂ ਅੱਖਰਾਂ ਵਾਲਾ ਮੰਤ੍ਰ ਕੇਵਲ ਦੋ ਵਾਰੀ ਆਉਂਦਾ ਹੈ। ਇੱਕ ਤਾਂ ੮੧ ਪੰਨੇ ਉੱਪਰ ਆਪ ਜੀ ਦੇ ਸਾਹਮਣੇ ਦਿਸ ਰਿਹਾ ਹੈ। ਦੂਜਾ ੫੪੪ ਪੰਨੇ ਉੱਪਰ ਹੈ।

ਬਿਹਾਗੜਾ ਮਹਲਾ ੫ ਘਰੁ ੨॥ ੧ੴ ਸਤਿਨਾਮੁ ਗੁਰ ਪ੍ਰਸਾਦਿ॥

***ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ॥***

ਇਸ ਤੋਂ ਇਲਾਵਾ ਹੋਰ ਕਿਧਰੇ ਨਹੀਂ ਆਉਂਦਾ।

ਮੰਤਰਾਂ ਦੇ ਸਾਰੇ ਭੇਦ ਪੜ੍ਹਨੇ ਹੋਣ ਤਾਂ ਪੋਥੀ ਅਮੀਰ ਭੰਡਾਰ ਦੇ ੭੮ ਪੰਨੇ ਤੋਂ ਪੜ੍ਹੋ।

**ਉਥਾਨਕਾ :-** ਇੱਕ ਵਣਜਾਰੇ ਸਿੱਖ ਨੇ ਆ ਕੇ ਬੇਨਤੀ ਕੀਤੀ, ਦੁਨੀਆਂ ਵਿਚ ਬਹੁਤ ਸਾਰੇ ਲੋਕ ਆਪੋ ਆਪਣੇ ਖਿਆਲਾਂ ਅਨੁਸਾਰ ਯੱਗ, ਤਪ, ਤੀਰਥ ਇਸ਼ਨਾਨ ਵਰਤ, ਆਦਿਕ ਸ਼ੁਭ ਕਰਮਾਂ ਦੇ ਕਰਨ ਵਿਚ ਲਗੇ ਹੋਏ ਹਨ, ਮੇਰਾ ਭਰੋਸਾ ਆਪ ਜੀ ਉੱਤੇ ਹੈ ਆਪ ਦੱਸੋ ਮੈਂ ਕਿਹੜਾ ਸਾਧਨ ਕਰਾਂ, ਜਿਸ ਕਰਕੇ ਮੈਨੂੰ ਪ੍ਰਭੂ ਦੀ ਪ੍ਰਾਪਤੀ ਹੋਵੇ? *ਗੁਰ ਉੱਤਰ*-

**ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥**

ਹੇ ਭਾਈ ! ਸਾਰਿਆਂ ਸਾਧਨਾਂ 'ਚੋਂ ਮੁਕਤੀ ਲਈ ਹਰਿ ਹਰਿ ਦਾ ਨਾਮ ਹੀ ਉੱਤਮ ਸਾਧਨ ਹੈ, ਜਿਸ ਹਰੀ ਨੇ ਸਭ ਕਿਸੇ ਨੂੰ ਸਿਰਿਆ=ਪੈਦਾ ਕੀਤਾ ਹੈ।

**ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ॥**

ਹਰੀ ਸਾਰਿਆਂ ਜੀਵਾਂ ਦੀ ਪਾਲਨਾ ਕਰਦਾ ਹੈ, ਅਤੇ ਓਹੀ ਹਰੀ ਸਾਰਿਆਂ ਘਟਾਂ ਘਟਾਂ ਵਿਚ ਵਿਆਪਕ ਹੈ।

**ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ॥**

ਉਸ ਹਰੀ ਨੂੰ ਸਦਾ ਧਿਆਉਣਾ ਕਰੀਏ, ਕਿਉਂਕਿ ਉਸ ਹਰੀ ਤੋਂ ਬਿਨਾਂ ਜੀਵ ਦਾ ਰਾਖਾ ਹੋਰ ਕੋਈ ਨਹੀਂ ਹੈ।

**ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ॥**

ਜੋ ਪੁਰਸ਼ ਮਾਇਆ ਦੇ ਮੋਹ ਵਿਚ ਚਿੱਤ ਨੂੰ ਲਗਾਉਂਦੇ ਹਨ, ਉਹ ਅੰਤ ਸਮੇਂ ਮਾਇਆ ਨੂੰ ਇੱਥੇ ਹੀ ਛੱਡ ਕੇ ਜਮਾਂ ਨਾਲ ਚਲਦੇ ਹਨ, ਤੇ ਦੁਖੀ ਹੋ ਕੇ ਰੋਂਦੇ ਹਨ।

**ਜਨ ਨਾਨਕ ਨਾਮੁ ਧਿਆਇਆ ਹਰਿ ਅੰਤਿ ਸਖਾਈ ਹੋਇ॥੧॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਪੁਰਸ਼ਾਂ ਨੇ ਸਤਿਨਾਮੁ ਨੂੰ ਧਿਆਉਣਾ ਕੀਤਾ ਹੈ। ਹਰੀ ਅੰਤ ਵੇਲੇ ਉਨ੍ਹਾਂ ਦਾ ਸਹਾਈ ਹੁੰਦਾ ਹੈ॥ ੧॥

**ਮੈ ਹਰਿ ਬਿਨੁ ਅਵਰੁ ਨ ਕੋਇ॥**

ਮੇਰਾ ਹਰੀ ਤੋਂ ਬਿਨਾਂ ਹੋਰ ਕੋਈ ਨਹੀਂ ਹੈ।

ਅਥਵਾ:-ਮੈਂ ਹਰੀ ਨਾਮ ਤੋਂ ਬਿਨਾਂ ਹੋਰ ਕੋਈ ਮੁਕਤੀ ਦਾ ਸਾਧਨ ਨਹੀਂ ਮੰਨਦਾ।

**ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ**
**ਵਡਭਾਗਿ ਪਰਾਪਤਿ ਹੋਇ॥੧॥ ਰਹਾਉ॥**

ਹੇ ਭਾਈ ਵਣਜਾਰਿਆ ਮਿਤ੍ਰਾ! ਗੁਰਾਂ ਦੀ ਸ਼ਰਨ ਵਿਚ ਆਉਣ ਨਾਲ ਹਰੀ ਨਾਮ ਪਾਈਦਾ ਹੈ। ਪਰ ਗੁਰੂ ਵਡਿਆਂ ਭਾਗਾਂ ਨਾਲ ਪ੍ਰਾਪਤ ਹੁੰਦੇ ਹਨ॥ ੧॥ ਰਹਾਉ॥

[ਪੰਨਾ ੮੨]

**ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ॥**

ਹੇ ਭਾਈ! ਸੰਤ ਜਨਾਂ ਤੋਂ ਬਿਨਾਂ, ਹੋਰ ਕਿਸੇ ਨੇ ਭੀ ਹਰੀ ਨਾਮ ਨੂੰ ਨਹੀਂ ਪਾਇਆ।

**ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ॥**

ਜੋ ਪੁਰਸ਼ ਹਉਮੈ ਵਿਚ ਲਗ ਕੇ ਕਰਮਾਂ ਨੂੰ ਕਮਾਵਦੇ=ਕਰਦੇ ਹਨ, ਉਹ ਪਿਤਾ ਪ੍ਰਮਾਤਮਾ ਤੋਂ ਬਿਨਾਂ ਹੋਣ ਕਰਕੇ ਸੋਭਾ ਨਹੀਂ ਪਾਂਦੇ। ਜਿਵੇਂ ਵੇਸ਼ਵਾ ਦਾ ਪੁਤ੍ਰ ਨਿ+ਨਾਉ=ਪਿਤਾ ਦੇ ਨਾਂ ਤੋਂ ਰਹਿਤ ਹੋਣ ਕਰਕੇ ਜਗਤ ਵਿਚ ਪ੍ਰਭਤਾ ਅਰਥਾਤ ਵਡਿਆਈ ਨਹੀਂ ਪਾਂਦਾ।

**ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ॥**

ਸਾਰਿਆਂ ਦਾ ਪਿਤਾ ਜੋ ਪ੍ਰਮੇਸ਼ਰ ਹੈ ਉਸ ਦਾ ਜਾਤਿ=ਸਰੂਪ ਤਾਂ ਹੁੰਦਾ ਹੈ। ਜੇਕਰ ਗੁਰੂ ਸਾਹਿਬ ਜੀ

ਤੁਠਾ=ਪ੍ਰਸੰਨ ਹੋ ਕੇ ਨਾਮ ਦੀ ਪਸਾਉ=ਦਾਤ ਦੇਣਾ ਕਰਨ।

## ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥

ਜਿਨ੍ਹਾਂ ਵਡਭਾਗੀਆਂ ਨੇ ਗੁਰਾਂ ਪਾਸੋਂ ਨਾਮ ਪਾਇਆ ਹੈ। ਉਨ੍ਹਾਂ ਦਾ ਅਹਿ+ਨਿਸਿ=ਦਿਨ ਰਾਤ ਹਰੀ ਨਾਮ ਵਿਚ ਭਾਉ=ਪ੍ਰੇਮ ਲੱਗਾ ਰਹਿੰਦਾ ਹੈ।

## ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਉਸ ਗੁਰਮੁਖ ਜਨ ਨੇ ਬ੍ਰਹਮ ਨੂੰ ਪਛਾਣ ਲਿਆ ਹੈ ਜਿਸ ਨੇ ਹਰੀ ਦੀ ਕੀਰਤੀ ਕਰਨੇ ਰੂਪ ਕਰਮ ਨੂੰ ਕਮਾਇਆ ਹੈ॥ ੨ ॥

## ਮਨਿ ਹਰਿ ਹਰਿ ਲਗਾ ਚਾਉ ॥

ਮੇਰੇ ਮਨ ਵਿਚ ਭੀ ਹਰਿ ਹਰਿ ਨਾਮ ਜਪਨ ਦਾ ਚਾਉ=ਉਤਸ਼ਾਹ ਲਗ ਰਿਹਾ ਹੈ।

## ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ਰਹਾਉ॥

ਪੂਰਿਆਂ ਗੁਰਾਂ ਨੇ ਹਰੀ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ। ਨਾਉ=ਨਾਮ ਜਪਣ ਕਰਕੇ ਹੀ ਹਰਿ ਹਰਿ ਪ੍ਰਭੂ ਮਿਲਿਆ ਹੈ।

ਅਥਵਾ:- ਜਿਸ ਪ੍ਰਭੂ ਦਾ ਨਾਮ ਹਰਿ ਹੈ ਉਹ ਹਰੀ ਆ ਕੇ ਮਿਲਿਆ ਹੈ॥ ੧॥ ਰਹਾਉ॥

## ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ॥

ਜਿਤਨਾ ਚਿਰ ਜੋਬਨ ਅਵਸਥਾ ਦੇ ਸੁਆਸ ਹਨ।

ਅਥਵਾ:-ਜਿਤਨਾ ਚਿਰ ਜੁਆਨੀ ਹੈ ਤੇ ਸਰੀਰ ਵਿਚ ਸੁਆਸ ਹਨ।

ਉਤਨਾ ਚਿਰ ਤੱਕ ਤੂੰ ਪ੍ਰਭੂ ਦੇ ਨਾਮ ਨੂੰ ਧਿਆਉਣਾ ਕਰ।

ਯਥਾ:- ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ॥

(ਸਿਰੀਰਾਗੁ ਮਹਲਾ ੧, ਪੰਨਾ ੨੦)

## ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ॥

ਇੱਥੋਂ ਚਲਦਿਆ=ਜਾਣ ਲਗਿਆਂ ਹਰੀ ਨਾਮ ਤੇਰੇ ਨਾਲ ਚਲੇਗਾ, ਅਤੇ ਅੰਤ ਨੂੰ ਜਮਾਂ ਪਾਸੋਂ ਹਰੀ ਨਾਮ ਤੈਨੂੰ ਛੁਡਾ ਲਏਗਾ।

## ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ॥

ਮੈਂ ਉਨ੍ਹਾਂ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ, ਜਿਨ੍ਹਾਂ ਦੇ ਮਨ ਵਿਚ ਹਰੀ ਨਾਮ ਆ ਕੇ ਵੁਠਾ= ਵਸਿਆ ਹੈ।

## ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ॥

ਜਿਨ੍ਹਾਂ ਨੇ ਹਰਿ ਹਰਿ ਨਾਮ ਦਾ ਚਿੰਤਨ ਨਹੀਂ ਕੀਤਾ, ਉਹ ਪੁਰਸ਼ ਅੰਤ ਨੂੰ ਪਸਚਾਤਾਪ ਕਰਦੇ ਗਏ ਹਨ।

**ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ ॥ ੩ ॥**

ਜਿਨ੍ਹਾਂ ਦੇ ਮੱਥੇ ਉੱਪਰ ਹਰੀ ਪ੍ਰਭੂ ਨੇ ਧੁਰ ਤੋਂ ਚੰਗਿਆਂ ਕਰਮਾਂ ਦਾ ਲੇਖ ਲਿਖਿਆ ਹੈ, ਗੁਰੂ ਜੀ ਕਥਨ ਕਰਦੇ ਹਨ, ਉਹ ਗੁਰਮੁਖ ਜਨ ਪ੍ਰਭੂ ਦੇ ਨਾਮ ਨੂੰ ਧਿਆਉਂਦੇ ਹਨ॥ ੩ ॥

**ਮਨ ਹਰਿ ਹਰਿ ਪ੍ਰੀਤਿ ਲਗਾਇ ॥**

ਮੇਰੇ ਮਨ ਨੇ ਹਰਿ ਹਰਿ ਨਾਮ ਜਪਣ ਵਿਚ ਪ੍ਰੀਤੀ ਲਗਾਈ ਹੈ।

**ਵਡਭਾਗੀ ਗੁਰੁ ਪਾਇਆ ਗੁਰ ਸਬਦੀ ਪਾਰਿ ਲਘਾਇ ॥ ੧ ॥ ਰਹਾਉ ॥**

ਜਿਸ ਵਡਭਾਗੀ ਨੇ ਗੁਰਾਂ ਦੇ ਉਪਦੇਸ਼ ਨੂੰ ਪਾਇਆ ਹੈ, ਉਸ ਗੁਰ ਸ਼ਬਦੀਏ ਨੂੰ ਗੁਰਾਂ ਨੇ ਸੰਸਾਰ ਸਾਗਰ ਤੋਂ ਪਾਰ ਲੰਘਾਣਾ ਕੀਤਾ ਹੈ॥ ੧ ॥ ਰਹਾਉ ॥

**ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥**

ਹਰੀ ਆਪਣੇ ਆਪ ਭਾਵ ਸੁਤੰਤ੍ਰ ਹੀ ਜਗਤ ਨੂੰ ਪੈਦਾ ਕਰਦਾ ਹੈ, ਹਰੀ ਆਪ ਹੀ ਦਾਤਾਂ ਦੇਂਦਾ ਹੈ ਅਤੇ ਆਪ ਹੀ ਜੀਵਾਂ ਤੋਂ ਖੋਹ ਲੈਂਦਾ ਹੈ।

**ਹਰਿ ਆਪੇ ਭਰਮਿ ਭੁਲਾਇਦਾ ਹਰਿ ਆਪੇ ਹੀ ਮਤਿ ਦੇਇ ॥**

ਹਰੀ ਆਪ ਹੀ ਜੀਵਾਂ ਨੂੰ ਭਰਮ ਵਿਚ ਭੁਲਾਂਦਾ ਹੈ, ਹਰੀ ਆਪ ਹੀ ਸ਼ੁਭ ਸਿੱਖਿਆ ਦੇਂਦਾ ਹੈ।

**ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ ॥**

ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਪਰਗਾਸੁ=ਗਿਆਨ ਦਾ ਚਾਨਣ ਹੈ, ਉਹ ਕੋਈ ਕੋਈ ਵਿਰਲੇ ਹਨ।

*ਯਥਾ:-* ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥ ੧੨ ॥ *(ਪੰਨਾ ੧੪੧੧)*

**ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ ॥**

ਮੈਂ ਉਨ੍ਹਾਂ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ, ਜਿਨ੍ਹਾਂ ਨੇ ਗੁਰ ਸਿੱਖਿਆ ਦੁਆਰੇ ਹਰੀ ਨੂੰ ਪਾਇਆ ਹੈ।

**ਜਨ ਨਾਨਕਿ ਕਮਲੁ ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ ॥ ੪ ॥**

ਗੁਰੂ ਜੀ ਕਥਨ ਕਰਦੇ ਹਨ-ਉਨ੍ਹਾਂ ਪੁਰਸ਼ਾਂ ਦਾ ਹਿਰਦਾ ਕੌਲ ਖਿੜਿਆ ਹੈ, ਜਿਨ੍ਹਾਂ ਦੇ ਮਨ ਵਿਚ ਹਰਿ ਹਰਿ ਨਾਮ ਵੁਠੜਾ=ਵਸਿਆ ਹੈ॥ ੪ ॥

**ਮਨਿ ਹਰਿ ਹਰਿ ਜਪਨੁ ਕਰੇ ॥**

ਮੈਂ ਭੀ ਮਨ ਵਿਚ ਹਰਿ ਹਰਿ ਨਾਮ ਨੂੰ ਜਪਨਾ ਕਰਦਾ ਹਾਂ।

**ਹਰਿ ਗੁਰ ਸਰਣਾਈ ਭਜਿ ਪਉ**

**ਜਿੰਦੂ ਸਭ ਕਿਲਵਿਖ ਦੁਖ ਪਰਹਰੇ ॥ ੧ ॥ ਰਹਾਉ ॥**

ਜਿੰਦੂ=ਹੇ ਭਾਈ ! ਹਰੀ ਸਰੂਪ ਗੁਰਾਂ ਦੀ ਸ਼ਰਨ ਵਿਚ ਦੌੜ ਕੇ ਜਾ ਪਉ ਤਾਂ ਤੇਰੇ ਸਾਰੇ ਕਿਲਵਿਖ=ਪਾਪ ਅਤੇ ਦੁਖ ਪਰਹਰੇ=ਨਵਿਰਤ ਹੋ ਜਾਣਗੇ॥ ੧ ॥ ਰਹਾਉ ॥

## ਘਟਿ ਘਟਿ ਰਮਈਆ ਮਨਿ ਵਸੈ ਕਿਉ ਪਾਈਐ ਕਿਤੁ ਭਤਿ॥

ਜੋ ਰਮਈਆ=ਰਾਮ ਸਾਰਿਆਂ ਸਰੀਰਾਂ ਦੇ ਮਨ ਵਿਚ ਵਸ ਰਿਹਾ ਹੈ, ਉਸ ਨੂੰ ਕਿਵੇਂ ਪਾਈਦਾ ਹੈ?

ਉੱਤਰ-

ਕਿਤੁ ਭਤਿ=ਕੀਰਤੀ ਦੀ ਤਰ੍ਹਾਂ (ਢੰਗ) ਦੁਆਰੇ ਪਾਈਦਾ ਹੈ। ਕਿਉਂਕਿ ਉਸ ਦੇ ਗੁਣਾਂ ਦਾ ਗਾਉਣਾ ਹੀ ਉਸ ਦੇ ਮਿਲਣ ਦਾ ਸਾਧਨ ਹੈ।

## ਗੁਰੁ ਪੂਰਾ ਸਤਿਗੁਰੁ ਭੇਟੀਐ ਹਰਿ ਆਇ ਵਸੈ ਮਨਿ ਚਿਤਿ॥

ਗੁਰੁ=ਪੂਜਨੀਕ ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤਰੀ ਪੂਰਿਆਂ ਸਤਿਗੁਰਾਂ ਦੇ ਮਿਲਣ ਕਰਕੇ ਮਨ ਚਿੱਤ ਵਿਚ ਹਰੀ ਆ ਕੇ ਵਸਦਾ ਹੈ।

## ਮੈ ਧਰ ਨਾਮੁ ਅਧਾਰੁ ਹੈ ਹਰਿ ਨਾਮੈ ਤੇ ਗਤਿ ਮਤਿ॥

ਮੈਨੂੰ ਤਨ ਕਰਕੇ ਨਾਮ ਦਾ ਧਰ=ਆਸਰਾ ਹੈ, ਬਾਣੀ ਕਰਕੇ ਵੀ ਨਾਮ ਦਾ ਅਧਾਰੁ=ਆਸਰਾ ਹੈ।

ਅਥਵਾ:-ਅਧਾਰੁ=ਆਸਰਾ ਰੂਪ ਜੋ ਪ੍ਰਭੂ ਹੈ ਉਸ ਦੇ ਨਾਮ ਦਾ ਮੈਨੂੰ ਧਰ=ਆਸਰਾ ਹੈ।

ਵਾ :-ਮੈਨੇ ਨਾਮ ਦੇ ਅਧਾਰ=ਆਸਰੇ ਨੂੰ ਧਰ=ਧਾਰਨਾ ਕੀਤਾ ਹੈ।

ਹਰੀ ਨਾਮ ਜਪਨੇ ਨਾਲ ਹੀ ਆਤਮ ਵਸ਼ੈਣੀ ਮਤੀ ਦੀ ਗਤਿ=ਪ੍ਰਾਪਤੀ ਹੋਈ ਹੈ।

## ਮੈ ਹਰਿ ਹਰਿ ਨਾਮੁ ਵਿਸਾਹੁ ਹੈ ਹਰਿ ਨਾਮੇ ਹੀ ਜਤਿ ਪਤਿ॥

ਮੈਨੇ ਹਰਿ ਹਰਿ ਨਾਮ ਨੂੰ ਵਿਸਾਹੁ=ਖਰੀਦਿਆ ਹੈ, ਵਾ ਵਿਸਾਹੁ=ਭਰੋਸਾ ਕੀਤਾ ਹੈ। ਹਰੀ ਨਾਮ ਕਰਕੇ ਹੀ ਜਾਤੀ ਦੀ ਉਤਮਤਾਈ ਤੇ ਪੱਤ ਅਬਰੋ ਰਹਿ ਆਈ ਹੈ।

ਅਥਵਾ:- ਹਰੀ ਦੇ ਨਾਮ ਵਿਚ ਹੀ ਅਸਾਂ ਨੇ ਆਪਣੀ ਪਤਿ=ਇੱਜ਼ਤ ਜਤਿ=ਜਾਣੀ ਹੈ।

## ਜਨ ਨਾਨਕ ਨਾਮੁ ਧਿਆਇਆ ਰੰਗਿ ਰਤੜਾ ਹਰਿ ਰੰਗਿ ਰਤਿ॥੫॥

ਗੁਰੂ ਜੀ ਕਥਨ ਕਰਦੇ ਹਨ-ਮੈਂ ਦਾਸ ਜਨ ਨੇ ਹਰੀ ਨਾਮ ਨੂੰ ਧਿਆਉਣਾ ਕੀਤਾ ਹੈ, ਅਤੇ ਸਾਰਿਆਂ ਰੰਗਾਂ ਵਿਚ ਰੱਤਾ ਹੋਇਆ ਜੋ ਹਰੀ ਹੈ, ਉਸ ਦੇ ਰੰਗਿ=ਪ੍ਰੇਮ ਵਿਚ ਮਨ ਨੂੰ ਰਤਿ=ਰੰਗ ਲਿਆ ਹੈ॥ ੫॥

## ਹਰਿ ਧਿਆਵਹੁ ਹਰਿ ਪ੍ਰਭੁ ਸਤਿ॥

ਸਤਿ=ਤ੍ਰੈਕਾਲ ਅਬਾਧ ਰੂਪ ਹਰਿ ਹਰਿ ਪ੍ਰਭੂ ਨੂੰ ਸਤਿ=ਨਿਸਚੇ ਸਹਿਤ ਧਿਆਉਣਾ ਕਰੋ।

## ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ॥੧॥ਰਹਾਉ॥

ਗੁਰ ਬਚਨੀ=ਗੁਰ ਉਪਦੇਸ਼ ਵਾਲਿਆਂ ਨੇ ਉਸ ਹਰੀ ਪ੍ਰਭੂ ਨੂੰ ਜਾਣਿਆ ਹੈ, ਜਿਸ ਹਰੀ ਪ੍ਰਭੂ ਤੋਂ ਸਾਰਿਆਂ ਦੀ ਉਤਪਤੀ ਹੋਈ ਹੈ॥ ੧॥ ਰਹਾਉ॥

## ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ॥

ਜਿਨ੍ਹਾਂ ਨੂੰ ਪ੍ਰਭੂ ਨੇ ਪੂਰਬਿ=ਪਿਛਲੇ ਜਨਮ ਦੇ ਸ਼ੁਭ ਕਰਮਾਂ ਦਾ ਲੇਖ ਲਿਖ ਦਿੱਤਾ ਹੈ, ਉਹ ਮਨੁੱਖ ਗੁਰਾਂ ਪਾਸ ਆ ਕੇ ਸਤਸੰਗਤ ਨਾਲ ਮਿਲੇ ਹਨ।

## ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪਰਗਾਸਿ॥

ਹੇ ਭਾਈ ਵਣਜਾਰਿਆ ਮਿਤ੍ਰਾ ! ਸੇਵਕੀ ਭਾ ਦੇ ਹੋਣ ਕਰਕੇ ਗੁਰੂ ਸਾਹਿਬ ਜੀ ਉਸ ਜਗਿਆਸੂ ਪ੍ਰਤੀ ਹਰਿ ਹਰਿ ਨਾਮ ਨੂੰ ਪਰਗਾਸਿ=ਉਚਾਰਦੇ ਹਨ। ਪਾਠਾਂਤ੍ਰ ਪਾਠ :-ਪ੍ਰਗਾਸਿ ਹੈ।

## ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ॥

ਨਾਮ ਰੂਪ ਵਣਜ ਧੰਨਤਾ ਜੋਗ ਹੈ, ਨਾਮ ਦਾ ਵਾਪਾਰੀ ਜੋ ਉੱਤਮ ਜਗਿਆਸੂ ਹੈ ਉਹ ਭੀ ਧੰਨਤਾ ਜੋਗ ਹੈ। ਜਿਸ ਨੇ ਸ਼ਰਧਾ ਵਾ :-ਸੁਾਸਾਂ ਰੂਪੀ ਰਾਸਿ=ਪੂੰਜੀ ਦੁਆਰਾ ਹਰੀ ਦੀ ਪ੍ਰਾਪਤੀ ਰੂਪ ਵਖਰੁ=ਸੌਦੇ ਨੂੰ ਲੱਦਣਾ ਕੀਤਾ ਹੈ।

ਅਥਵਾ:-ਜਿਸਨੇ ਹਰੀ ਨਾਮ ਰੂਪੀ ਰਾਸਿ ਵਖਰੁ=ਸੱਚਾ ਸੌਦਾ ਖਰੀਦਨਾ ਕੀਤਾ ਹੈ।

## ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ॥

ਗੁਰਮੁਖਾਂ ਦੇ ਸੰਸਾਰ ਦਰਵਾਜ਼ੇ ਅੰਦਰ ਮੂੰਹ ਉਜਲੇ ਹਨ, ਅਤੇ ਪ੍ਰਲੋਕ ਵਿਚ ਉਹ ਗੁਰਮੁਖ ਹਰੀ ਦੇ ਪਾਸ ਆ ਕੇ ਮਿਲੇ ਹਨ।

## ਜਨ ਨਾਨਕ ਗੁਰੁ ਤਿਨ ਪਾਇਆ ਜਿਨਾ ਆਪਿ ਤੁਠਾ ਗੁਣਤਾਸਿ॥੬॥

ਗੁਰੂ ਜੀ ਕਥਨ ਕਰਦੇ ਹਨ-ਉਨ੍ਹਾਂ ਪੁਰਸ਼ਾਂ ਨੇ ਗੁਰੂ ਪਾਸੋਂ ਹਰੀ ਨਾਮ ਪਾਇਆ ਹੈ, ਜਿਨ੍ਹਾਂ ਉੱਤੇ ਗੁਣ ਤਾਸਿ=ਸ਼ੁਭ ਗੁਣਾਂ ਦਾ ਖਜ਼ਾਨਾ ਪ੍ਰਭੂ ਆਪ ਤੁਠਾ=ਪ੍ਰਸੰਨ ਹੋਇਆ ਹੈ॥ ੬॥

## ਹਰਿ ਧਿਆਵਹੁ ਸਾਸਿ ਗਿਰਾਸਿ॥

ਸੁਾਸ ਲੈਂਦਿਆਂ, ਗਿਰਾਸਿ=ਭੋਜਨ ਖਾਂਦਿਆਂ ਹਰੀ ਨਾਮ ਨੂੰ ਧਿਆਉਣਾ ਕਰੋ।

## ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ

ਉਨ੍ਹਾਂ ਗੁਰਮੁਖਾਂ ਦੇ ਮਨ ਵਿਚ ਪ੍ਰਭੂ ਦੀ ਪ੍ਰੀਤੀ ਲਗੀ ਹੈ।

## ਹਰਿ ਨਾਮੁ ਜਿਨਾ ਰਹਰਾਸਿ॥੧॥ ਰਹਾਉ॥੧॥

ਜਿਨ੍ਹਾਂ ਪਾਸ ਹਰਿ ਨਾਮ ਦੀ ਰਾਸਿ=ਪੂੰਜੀ ਰਹਿ ਆਈ ਹੈ।

ਅਥਵਾ:-ਹਰੀ ਦਾ ਨਾਮ ਹੀ ਜਿਨ੍ਹਾਂ ਦੀ 'ਰਹਰਾਸਿ'=ਰਹੁ ਰੀਤੀ ਹੈ॥ ੧॥ ਰਹਾਉ॥ ੧॥



# ਮੁਖਬੰਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੇਵਲ ਬਾਈ ਵਾਰਾਂ ਆਉਂਦੀਆਂ ਹਨ, ਜਿਨ੍ਹਾਂ ਦੀ ਖੁਲਾਸੀ ਪੜਚੋਲ ਇਸ ਤਰ੍ਹਾਂ ਦੇ ਪ੍ਰਸ਼ਨ ਉੱਤਰਾਂ ਦੁਆਰੇ ਕੀਤੀ ਗਈ ਹੈ। ਤਾਂ ਕਿ ਹਰ ਇਕ ਸੱਜਣ ਨੂੰ ਇਸ ਤੋਂ ਪੜ੍ਹਨ ਨਾਲ ਹੀ ਬਾਈ ਵਾਰਾਂ ਦਾ ਪੂਰਾ ਗਿਆਨ ਹੋ ਜਾਵੇ।

*ਪ੍ਰਸ਼ਨ:*-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਤਨੇ ਰਾਗ ਹਨ?

*ਉੱਤਰ :*-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੇ ੩੧ ਰਾਗ ਹਨ।

| | | | | |
|---|---|---|---|---|
| ੧ ਸਿਰੀਰਾਗ, | ੨ ਮਾਝ, | ੩ ਗਉੜੀ, | ੪ ਆਸਾ, | ੫ ਗੂਜਰੀ, |
| ੬ ਦੇਵ ਗੰਧਾਰੀ, | ੭ ਬਿਹਾਗੜਾ, | ੮ ਵਡਹੰਸ, | ੯ ਸੋਰਠਿ, | ੧੦ ਧਨਾਸਰੀ, |
| ੧੧ ਜੈਤਸਰੀ, | ੧੨ ਟੋਡੀ, | ੧੩ ਬੈਰਾੜੀ, | ੧੪ ਤਿਲੰਗ, | ੧੫ ਸੂਹੀ, |
| ੧੬ ਬਿਲਾਵਲ, | ੧੭ ਗੌਂਡ, | ੧੮ ਰਾਮਕਲੀ, | ੧੯ ਨਟ ਨਰਾਇਣ, | |
| ੨੦ ਮਾਲੀ ਗੌੜਾ, | ੨੧ ਮਾਰੂ, | ੨੨ ਤੁਖਾਰੀ, | ੨੩ ਕੇਦਾਰਾ, | ੨੪ ਭੈਰਉ, |
| ੨੫ ਬਸੰਤ, | ੨੬ ਸਾਰੰਗ, | ੨੭ ਮਲਾਰ, | ੨੮ ਕਾਨੜਾ, | |
| ੨੯ ਕਲਿਆਣ, | ੩੦ ਪ੍ਰਭਾਤੀ, | ੩੧ ਜੈਜਾਵੰਤੀ। | | |

*ਯਥਾ :*-ਸਿਰੀਰਾਗੁ ਮਾਝ ਗਉੜੀ, ਆਸਾ, ਸੰਗ ਭਈ ਬਉਰੀ, ਗੂਜਰੀ ਗੰਧਾਰੀ ਤੇ ਬਿਹਾਗੜਾ ਸੁਹਾਇਓ ਹੈ। ਵਡਹੰਸ ਸੋਰਠਿ ਧਨਾਸਰੀ ਤੇ ਜੈਤਸਰੀ, ਟੋਡੀ ਤੇ ਬੈਰਾੜੀ, ਔ ਤਿਲੰਗ ਸੂਹੀ ਛਾਇਓ ਹੈ। ਬਿਲਾਵਲੁ ਤੇ ਗੌਂਡ ਰਾਮਕਲੀ ਨਟ ਮਾਲੀ ਗਉੜਾ, ਮਾਰੂ ਤੇ ਤੁਖਾਰੀ ਔ ਕਿਦਾਰ ਭੈਰਉ ਪਾਇਓ ਹੈ। ਬਸੰਤ ਸਾਰੰਗ ਮਲ੍ਹਾਰ ਕਾਨੜਾ ਕਲਿਆਣ, ਪ੍ਰਭਾਤੀ ਬਿਭਾਸ ਤੇ ਜੈਜਾਵੰਤੀ ਗੁਣ ਗਾਇਓ ਹੈ।

*ਪ੍ਰਸ਼ਨ:*- ਬਾਈ ਵਾਰਾਂ ਕਿਤਨੇ ਰਾਗਾਂ ਵਿਚ ਹਨ?

*ਉੱਤਰ:*-ਬਾਈ ਵਾਰਾਂ ਸਤਾਰ੍ਹਾਂ ਰਾਗਾਂ ਵਿਚ ਹਨ।

*ਪ੍ਰਸ਼ਨ:*-ਸਤਾਰ੍ਹਾਂ ਰਾਗ ਕੇਹੜੇ ਹਨ?

*ਉੱਤਰ:*-੧. ਸਿਰੀਰਾਗੁ, ੨. ਮਾਝ, ੩. ਗਉੜੀ, ੪. ਆਸਾ, ੫. ਗੂਜਰੀ, ੬. ਬਿਹਾਗੜਾ, ੭. ਵਡਹੰਸ, ੮. ਸੋਰਠਿ, ੯. ਜੈਤਸਰੀ, ੧੦. ਸੂਹੀ, ੧੧. ਬਿਲਾਵਲੁ, ੧੨. ਰਾਮਕਲੀ, ੧੩. ਮਾਰੂ, ੧੪. ਬਸੰਤੁ, ੧੫. ਸਾਰੰਗ, ੧੬. ਮਲਾਰ, ੧੭. ਕਾਨੜਾ।

*ਪ੍ਰਸ਼ਨ:*-ਦੋ ਦੋ ਜਾਂ ਤਿੰਨ ਤਿੰਨ ਵਾਰਾਂ ਕਿਹੜੇ ਰਾਗਾਂ ਵਿਚ ਹਨ?

*ਉੱਤਰ:*-ਗਉੜੀ ਰਾਗ ਵਿਚ ਦੋ ਵਾਰਾਂ ਹਨ। ਗੂਜਰੀ ਰਾਗ ਵਿਚ ਦੋ ਵਾਰਾਂ ਹਨ। ਰਾਮਕਲੀ ਰਾਗ ਵਿਚ ਤਿੰਨ ਵਾਰਾਂ ਹਨ। ਮਾਰੂ ਰਾਗ ਵਿਚ ਦੋ ਵਾਰਾਂ ਹਨ।

ਪ੍ਰਸ਼ਨ:-ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਕਿਤਨੀਆਂ ਵਾਰਾਂ ਹਨ ਅਤੇ ਕਿਹੜੇ ਕਿਹੜੇ ਰਾਗ ਵਿਚ ਹਨ?

ਉੱਤਰ:-ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਤਿੰਨ ਵਾਰਾਂ-

ਮਾਝ ਰਾਗ, ਆਸਾ ਰਾਗ, ਮਲਾਰ ਰਾਗ ਵਿਚ ਹਨ।

ਪ੍ਰਸ਼ਨ:-ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਕਿਤਨੀਆਂ ਵਾਰਾਂ ਅਤੇ ਕਿਹੜੇ ਕਿਹੜੇ ਰਾਗ ਵਿਚ ਹਨ?

ਉੱਤਰ:-ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਚਾਰ ਵਾਰਾਂ ਹਨ।

ਗੂਜਰੀ ਰਾਗ, ਸੂਹੀ ਰਾਗ, ਰਾਮਕਲੀ ਰਾਗ, ਮਾਰੂ ਰਾਗ ਵਿਚ।

ਪ੍ਰਸ਼ਨ:- ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਕਿਤਨੀਆਂ ਵਾਰਾਂ ਅਤੇ ਕਿਹੜੇ ਕਿਹੜੇ ਰਾਗ ਵਿਚ ਹਨ?

ਉੱਤਰ:-ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਅੱਠ ਵਾਰਾਂ ਹਨ, ਅਤੇ-

ਸਿਰੀਰਾਗੁ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲੁ, ਸਾਰੰਗ, ਕਾਨੜਾ ਵਿਚ ਹਨ।

ਪ੍ਰਸ਼ਨ:- ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀਆਂ ਕਿਤਨੀਆਂ ਵਾਰਾਂ, ਅਤੇ ਕਿਹੜੇ ਕਿਹੜੇ ਰਾਗ ਵਿਚ ਹਨ?

ਉੱਤਰ:- ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀਆਂ ਛੇ ਵਾਰਾਂ ਹਨ,

ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ ਡਖਣਾ, ਬਸੰਤ ਵਿਚ ਹਨ।

ਪ੍ਰਸ਼ਨ:- ਗੁਰੂ ਸਾਹਿਬਾਂ ਤੋਂ ਇਲਾਵਾ ਹੋਰ ਭੀ ਕਿਸੇ ਦੀ ਵਾਰ ਹੈ ਜਾਂ ਨਹੀਂ?

ਉੱਤਰ:- ਗੁਰੂ ਸਾਹਿਬਾਂ ਤੋਂ ਬਿਨਾਂ ਇੱਕ ਸੱਤੇ ਬਲਵੰਡ ਦੀ ਵਾਰ ਰਾਮਕਲੀ ਵਿਚ ਹੈ।

ਪ੍ਰਸ਼ਨ:-ਬਾਈ ਵਾਰਾਂ ਵਿਚ ਧੁਨਾਂ ਕਿਤਨੀਆਂ ਹਨ ?

ਉੱਤਰ:- ਬਾਈ ਵਾਰਾਂ ਵਿਚ ਸਾਰੀਆਂ ਨੌਂ ਧੁਨਾਂ ਹਨ।

ਪ੍ਰਸ਼ਨ:-ਨੌਂ ਧੁਨਾਂ ਕਿਹੜੇ ਕਿਹੜੇ ਰਾਗ ਵਿਚ ਹਨ?

ਉੱਤਰ:-ਪਹਿਲੀ ਧੁਨ ਮਾਝ ਰਾਗ ਵਿਚ ੧੩੭ ਪੰਨੇ ਉੱਪਰ ਹੈ

ਦੂਜੀ ਧੁਨ ਗਉੜੀ ਰਾਗ ਵਿਚ ੩੧੮ ਪੰਨੇ ਉੱਪਰ ਹੈ

ਤੀਜੀ ਧੁਨ ਆਸਾ ਰਾਗ ਵਿਚ ੪੬੨ ਪੰਨੇ ਉੱਪਰ ਹੈ

ਚੌਥੀ ਧੁਨ ਗੂਜਰੀ ਰਾਗ ਵਿਚ ੫੦੮ ਪੰਨੇ ਉੱਪਰ ਹੈ

ਪੰਜਵੀਂ ਧੁਨ ਵਡਹੰਸ ਰਾਗ ਵਿਚ ੫੮੫ ਪੰਨੇ ਉੱਪਰ ਹੈ

ਛੇਵੀਂ ਧੁਨ ਰਾਮਕਲੀ ਰਾਗ ਵਿਚ ੯੪੭ ਪੰਨੇ ਉੱਪਰ ਹੈ

ਸੱਤਵੀਂ ਧੁਨ ਸਾਰੰਗ ਰਾਗ ਵਿਚ ੧੨੩੭ ਪੰਨੇ ਉੱਪਰ ਹੈ

ਅੱਠਵੀਂ ਧੁਨ ਮਲਾਰ ਰਾਗ ਵਿਚ ੧੨੭੮ ਪੰਨੇ ਉੱਪਰ ਹੈ

ਨੌਵੀਂ ਧੁਨ ਕਾਨੜੇ ਰਾਗ ਵਿਚ ੧੩੧੨ ਪੰਨੇ ਉੱਪਰ ਹੈ

ਪ੍ਰਸ਼ਨ:- ਜਿਨ੍ਹਾਂ ਸੂਰਮਿਆਂ ਦੀਆਂ ਧੁਨਾਂ ਚੜ੍ਹੀਆਂ ਹਨ ਉਨ੍ਹਾਂ ਦੇ ਨਾਂ ਕੀ ਹਨ?

ਉੱਤਰ:- ੧ ਮਲਕ ਮੁਰੀਦ ਤਥਾ ਚੰਦ੍ਰਹੜਾ ਸੁਹੀਆ ੨ ਰਾਇ ਕਮਾਲਦੀ ਮੌਜਦੀ

੩ ਟੁੰਡੇ ਅਸਰਾਜੇ ਦੀ ਧੁਨੀ ੪ ਸਿਕੰਦਰ ਬਿਰਾਹਿਮ

੫ ਲਲਾ ਬਹਲੀਮਾ ੬ ਜੋਧੈ ਵੀਰੈ ਪੁਰਬਾਣੀ

੭ ਰਾਇ ਮਹਮੇ ਹਸਨੈ ਕੀ ਧੁਨਿ ੮ ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ

੯ ਮੂਸੇ ਕੀ ਵਾਰ ਕੀ ਧੁਨੀ

ਪ੍ਰਸ਼ਨ:- ਇਹ ਨੌਂ ਧੁਨਾਂ ਤਰਤੀਬਵਾਰ ਕਿਸ ਨੇ ਚੜ੍ਹਾਈਆਂ ਹਨ ?

ਉੱਤਰ:- ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਢਾਡੀਆਂ ਤੋਂ ਸੁਣਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਾਈ ਗੁਰਦਾਸ ਸਾਹਿਬ ਜੀ ਪਾਸੋਂ ਲਿਖਵਾਈਆਂ ਹਨ।

ਧੁਨਾਂ ਦੇ ਲਿਖਾਣ ਦਾ ਜ਼ਿਕਰ ਛੇਵੇਂ ਪਾਤਸ਼ਾਹ ਜੀ ਦੇ 'ਗੁਰ ਬਿਲਾਸ' ਵਿਚ ਆਉਂਦਾ ਹੈ। ਯਥਾ:-

ਕਬਿਤ-ਮਲਕ ਮੁਰੀਦ ਸੂਰ ਚੰਦ੍ਰਹੜਾ ਜੁਧ ਪੁਰ,
ਤਾਕੀ ਧੁਨ ਸੁਨ ਵਾਰ ਮਾਝ ਕੀ ਚੜ੍ਹਾਈ ਹੈ।
ਕਮਾਲ ਰਾਇ ਧਾਰ ਕ੍ਰਧ ਮੌਜਦੀ ਜਿਉਂ ਕੀਨੋ ਜੁਧ,
ਤਾਕੀ ਧੁਨ ਸੁਨ ਵਾਰ ਗਉੜੀ ਕੀ ਲਿਖਾਈ ਹੈ।
ਟੁੰਡੇ ਅਸ ਭਯੋ ਜਸ ਕੀਨੋ ਬਡੋ ਜੁਧ ਰਸ,
ਧੁਨ ਸੁ ਅਪਾਰ ਤਾਹਿ ਆਸਾ ਵਾਰ ਪਾਈ ਹੈ।
ਸਿਕੰਦਰ ਸੋ ਬਡੋ ਬਲ ਬ੍ਰਾਹਮ ਸੋ ਜੁਧ ਭਲ,
ਤਾਕੀ ਧੁਨ ਬੈਰੀ ਦਲ ਗੂਜਰੀ ਧਰਾਈ ਹੈ॥ ੧੩੩॥

ਸ੍ਵੈਯਾ- ਸੁਨ ਕੈ ਧੁਨਿ ਔਰ ਲਲਾ ਬਹਿਲੀਮਕ, ਹੈ ਵਡਹੰਸ ਕੇ ਮਾਹਿ ਚੜਾਈ॥
ਜੋਧ ਸੁ ਵੀਰ ਭਯੋ ਰਣਧੀਰ ਪੂਰਬਾਣੀ ਸੋਂ ਰਸ ਰੁਦ੍ਰ ਮਚਾਈ॥
ਸੋ ਧੁਨ ਰਾਮਕਲੀ ਸੁਭ ਰਾਗ ਮੈਂ ਹੋਇ ਦਿਆਲ ਗੁਰੂ ਜੀ ਲਿਖਾਈ॥
ਮਹਿਮੇ ਹਸਨੇ ਜਿਮ ਜੁਧ ਕੀਓ ਧੁਨ ਸੁੰਦਰ ਸਾਰੰਗ ਵਾਰ ਧਰਾਈ॥ ੧੩੪॥

ਸੋਰਠਾ-ਪੁਨ ਰਾਣੇ ਕੈਲਾਸ਼ ਮਾਲਦੇਵ ਜਿਮ ਯੁਧ ਕੀਓ॥
ਤਿਹ ਧੁਨ ਗੁਰੂ ਪ੍ਰਕਾਸ਼ ਮਲਾਰ ਰਾਗ ਪੈ ਸੋ ਲਿਖੀ॥ ੧੩੫॥

ਦੋਹਰਾ-ਮੂਸੇ ਵਾਰ ਕੀ ਧੁਨ ਪਰ ਸ੍ਰੀ ਗੁਰ ਮਨ ਹਰਖਾਇ॥
ਵਾਰ ਕਾਨੜੇ ਪਰ ਲਿਖੀ ਸੋ ਧੁਨ ਗੁਰ ਪ੍ਰਗਟਾਇ॥ ੧੩੬॥

(ਗੁਰ ਬਿਲਾਸ ਪਾਤਸ਼ਾਹੀ ੬ ਧਿਆ ੮)

ਪ੍ਰਸ਼ਨ:-ਵਾਰ ਦਾ ਅਰਥ ਕੀ ਹੈ?

ਉੱਤਰ:-'ਵਾਰ' ਸ਼ਬਦ ਦੇ ਅਨੇਕਾਂ ਅਰਥ ਗੁਰਬਾਣੀ ਵਿਚ ਆਏ ਹਨ।

ਯਥਾ:-ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ 'ਵਾਰ'=ਬੇਰ॥

ਤਥਾ:-ਨਾਨਕ ਸਿਝਿ ਇਵੇਹਾ 'ਵਾਰ'=ਵੇਲੇ॥

" ਬਿਨਸ ਜਾਇ ਖਿਨ 'ਵਾਰ'=ਵਾਰੀ॥

" ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ 'ਵਾਰ'=ਵਾਰੀ॥

" ਫੁਨਿ ਬਹੁੜਿ ਨ ਆਵਨ 'ਵਾਰ'=ਵਾਰੀ॥

" ਪੰਦ੍ਰਹ ਥਿਤੀ ਸਾਤ 'ਵਾਰ'॥ ਕਹਿ ਕਬੀਰ ਉਰਵਾਰ ਨ ਪਾਰ॥

*ਤਥਾ:-* ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ 'ਵਾਰ'=ਬੇਰ॥

" ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ 'ਵਾਰ'=ਦੇਰ॥

" ਲੇਖੈ 'ਵਾਰ' ਨ ਆਵਈ ਤੂੰ ਬਖਸਿ ਮਿਲਾਵਣਹਾਰੁ॥ ਵਾਰ=ਅੰਤ॥

ਪਰ ਏਥੇ 'ਵਾਰ' ਪਦ ਇੱਕ ਖਾਸ ਧਾਰਨਾ ਦੇ ਛੰਦ ਲਈ ਵਰਤਿਆ ਗਿਆ ਹੈ, ਇਸ ਦੀ 'ਲਯ' ਬੀਰ ਰਸ ਵਿਚ ਭਰੀ ਹੋਈ ਹੁੰਦੀ ਹੈ।

ਆਮ ਕਰਕੇ ਵਾਰ ਵਿਚ ਕਿਸੇ ਜੋਧੇ ਦੀ ਸੂਰਬੀਰਤਾ ਦਾ, ਜਾਂ ਕਿਸੇ ਮਹਾਂ ਪੁਰਸ਼ ਦੀ ਵਡਿਆਈ ਦਾ ਵਰਨਣ ਹੁੰਦਾ ਹੈ।

ਖੋਜ ਤੋਂ ਪਤਾ ਲਗਦਾ ਹੈ ਕਿ ਵਾਰ ਦਾ ਮੁਢ ਸ਼ਾਹਜ਼ਾਦਾ ਖੁਸਰੋ ਦੇ ਸਮੇਂ ਤੋਂ ਹੋਇਆ ਹੈ।

ਇਸ ਤੋਂ ਬਾਅਦ ਫਿਰ ਕਈ ਭੱਟ ਵਾਰਾਂ ਉਚਾਰਦੇ ਰਹੇ ਹਨ।

ਮੁਗਲ ਰਾਜ ਦੇ ਸਮੇਂ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਾਰਾਂ ਉਚਾਰੀਆਂ ਹਨ।

ਫਿਰ ਗੁਰੂ ਅਮਰਦਾਸ ਜੀ ਨੇ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਅਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਉਚਾਰੀਆਂ ਹਨ।

ਅਕਬਰ ਬਾਦਸ਼ਾਹ ਵੇਲੇ ਅਨੇਕਾਂ ਭੱਟਾਂ ਨੇ ਬੀਰ ਰਸ ਪੂਰਤ ਵਾਰਾਂ ਉਚਾਰੀਆਂ, ਜੋ ਅਕਬਰ ਅਤੇ ਹੋਰ ਰਜਪੂਤ ਰਾਜਿਆਂ ਦੇ ਦਰਬਾਰਾਂ ਵਿਚ ਪੜ੍ਹਦੇ ਰਹੇ।

ਖੁਸ਼ੀ ਦੇ ਮੌਕੇ ਰਾਜ ਦਰਬਾਰਾਂ ਵਿਚ ਭੱਟ ਲੋਕ ਜਾ ਕੇ ਖਾਨਦਾਨੀ ਸ਼ਾਨ ਪ੍ਰਗਟ ਕਰਨ ਲਈ ਜਸ ਦਾਇਕ ਵਡਿਆਈ ਦੀਆਂ ਵਾਰਾਂ ਉਚਾਰਦੇ ਸਨ।

ਅਤੇ ਲੜਾਈ ਦੇ ਮੌਕੇ ਜੋਧਿਆਂ ਦੀ ਸੂਰਬੀਰਤਾ ਤੇ ਦਲੇਰੀ ਪਰਗਟ ਕਰਨ ਲਈ ਪਿਛਲੇ ਬਹਾਦੁਰ ਸੂਰਮਿਆਂ ਦੀਆਂ ਵਾਰਾਂ ਉਚਾਰਦੇ ਸਨ।

ਜਿਨ੍ਹਾਂ ਵਾਰਾਂ ਨੂੰ ਸੁਣ ਸੁਣ ਕੇ ਬਹਾਦਰਾਂ ਦੇ ਦਿਲ ਵਿਚ ਜੋਸ਼ ਤੇ ਰਗ ਰਗ ਅੰਦਰ ਬੀਰਤਾ ਦਾ ਖੂਨ ਠਾਠਾਂ ਮਾਰਨ ਲਗ ਜਾਂਦਾ ਸੀ ਤੇ ਉਹ ਦੇਸ਼ ਅਤੇ ਕੌਮ ਦੇ ਬਦਲੇ ਤਲੀਆਂ ਉੱਪਰ ਸਿਰ ਰੱਖ ਕੇ ਤਿਆਰ ਬਰ ਤਿਆਰ ਹੋ ਕੇ ਜੰਗ ਮੈਦਾਨ ਵਿਚ ਨਿੱਤਰ ਪੈਂਦੇ ਸਨ।

ਆਮ ਭੱਟਾਂ, ਤੇ ਕਵੀਆਂ ਦੀਆਂ ਵਾਰਾਂ ਵਿਚ ਜੋਧਿਆਂ ਦੀ ਸੂਰਬੀਰਤਾ ਦਾ ਅਤੇ ਰਾਜਿਆਂ ਮਹਾਰਾਜਿਆਂ ਦੀਆਂ ਵਡਿਆਈਆਂ ਦਾ ਵਰਨਣ ਹੁੰਦਾ ਹੈ।

ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਲਿਖਿਆ ਹੈ,

***ਵਾਰ ਸ੍ਰੀ ਭਗਉਤੀ ਜੀ ਕੀ॥ ਪਾਤਿਸਾਹੀ ੧੦॥***

ਇਸ ਵਾਰ ਵਿਚ ਚੰਡੀ ਦੀ ਉਸਤਤੀ ਹੈ*।

---

**ਇੱਕ ਹੋਰ ਭੀ ਗੱਲ ਚੇਤੇ ਰੱਖਣੀ ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਭਤੀਜੇ ਜੋ ਭਾਈ ਗੁਰਦਾਸ ਜੀ ਹੋਇ ਹਨ। ਉਨ੍ਹਾਂ ਨੇ ਜੋ ਵਾਰਾਂ ਉਚਾਰੀਆਂ ਤੇ ਲਿਖੀਆਂ ਹਨ ਉਹ ਕੇਵਲ ਪੌੜੀਆਂ ਦੇ ਰੂਪ ਵਿਚ ਹੀ ਹਨ, ਉਨ੍ਹਾਂ ਪੌੜੀਆਂ ਨਾਲ ਕੋਈ ਸਲੋਕ ਜਾਂ ਮਹੱਲਾ ਨਹੀਂ ਹੈ, ਭਾਈ ਗੁਰਦਾਸ ਜੀ ਦੀਆਂ ਵਾਰਾਂ ਇਨ੍ਹਾਂ ਬਾਈਵਾਰਾਂ ਤੋਂ ਬਿਲਕੁਲ ਵੱਖਰੀਆਂ ਹਨ, ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਨਹੀਂ ਹਨ। ਪਰ ਹੈਣ ਸਤਿਕਾਰ ਯੋਗ ਅਤੇ ਪਰਮਾਣੀਕ।*

ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਾਰਾਂ ਵਿਚ ਇੱਕ ਅਕਾਲ ਪੁਰਖ ਦੀਆਂ ਵਡਿਆਈਆਂ ਦਾ ਅਤੇ ਉਸ ਦੇ ਨਾਮ ਜਪਣ ਵਾਲੇ ਗੁਰਮੁਖ ਮਹਾਤਮਾਂ ਦੀਆਂ ਸਿਫਤਾਂ ਦਾ ਵਰਨਣ ਹੈ।

ਜਾਂ ਜਿਨ੍ਹਾਂ ਨੇ ਕਾਮ ਕ੍ਰੋਧ ਲੋਭ ਮੋਹ ਆਦਿਕ ਦੁਸ਼ਮਣਾਂ ਨਾਲ ਜੰਗ ਕਰਕੇ ਫਤ੍ਹੇ ਪ੍ਰਾਪਤ ਕੀਤੀ ਹੈ ਉਨ੍ਹਾਂ ਦੀ ਮਹਿਮਾਂ ਦਾ ਵਰਨਣ ਹੈ।

[ਪੰਨਾ ੮੩]

## ੧ੴ ਸਤਿਗੁਰ ਪ੍ਰਸਾਦਿ ॥

ਮੰਗਲ ਸਰੂਪ ਪ੍ਰਮਾਤਮਾ ਇੱਕ ਹੈ, ਉਹ ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

# ਸਿਰੀਰਾਗੁ ਕੀ ਵਾਰ ਮਹਲਾ ੪

'ਵਾਰ' ਦਾ ਅਰਥ ਜਸ ਹੈ, ਜਿਵੇਂ ਭੱਟ ਸੂਰਮਿਆਂ ਦਾ ਤੇ ਰਾਜਿਆਂ ਦਾ ਜਸ ਗਾਉਂਦੇ ਹਨ, ਤਿਵੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਢਾਢੀ ਬਣਕੇ ਪ੍ਰਭੂ ਦਾ ਵਾਰ=ਜਸ ਉਚਾਰਨ ਕਰਦੇ ਹਨ। ਏਸੇ ਵਾਰ ਦੀ ਆਖਰੀ ਪੌੜੀ ਵਿਚ ਗੁਰੂ ਜੀ ਨੇ ਆਪਣੇ ਆਪ ਨੂੰ ਢਾਢੀ ਵਰਨਣ ਕੀਤਾ ਹੈ।

*ਯਥਾ-* ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ ॥
ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥
ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ ॥

*(ਸਿਰੀਰਾਗੁ ਵਾਰ, ਪੰਨਾ ੯੧)*

*ਤਥਾ:-* ਹਉ ਢਾਢੀ ਵੇਕਾਰੁ ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥

*(ਮਾਝ ਕੀ ਵਾਰ, ਪੰਨਾ ੧੫੦)*

'ਵਾਰ' ਦਾ ਅਰਥ ਪੌੜੀਆਂ ਭੀ ਹੈ।

ਇਸ ਵਾਰ ਵਿਚ ਸਾਰੀਆਂ ਇੱਕੀ (੨੧) ਪੌੜੀਆਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਉਚਾਰਨ ਕੀਤੀਆਂ ਹਨ। ਪੁਨਾ ਇਸ ਵਾਰ ਵਿਚ ਸਲੋਕ ਤੇ ਮਹੱਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ਸ੍ਰੀ ਗੁਰੂ ਅੰਗਦ ਦੇਵ ਜੀ ਦੇ, ਅਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਹੋਣ ਕਰਕੇ ਸਾਂਝੇ ਹਨ।

ਹਰ ਪੌੜੀ ਨਾਲ ਇੱਕ ਸਲੋਕ ਤੇ ਇੱਕ ਮਹੱਲਾ ਹੈ, ਪਰ ੮੮ ਪੰਨੇ ਉੱਪਰ ਚੌਧਵੀਂ ਪੌੜੀ ਨਾਲ ਇੱਕ ਸਲੋਕ ਤੇ ਦੋ ਮਹੱਲੇ ਹਨ ਇਸ ਵਜ੍ਹਾ ਨਾਲ ੨੧ ਸਲੋਕ ਤੇ ੨੨ ਮਹੱਲੇ ਹੋਣ ਕਰਕੇ ਸਾਰੇ ੪੩ ਸਲੋਕ ਹਨ।

## ਸਲੋਕਾ ਨਾਲਿ ॥

ਇਹ ਸਿਰੀਰਾਗ ਦੀ ਵਾਰ ਸਲੋਕਾਂ ਦੇ ਨਾਲ ਹੈ, ਕਿਉਂਕਿ ਕਈ ਵਾਰਾਂ ਸਲੋਕਾਂ ਤੋਂ ਬਿਨਾਂ ਭੀ ਹਨ। ਜਿਵੇਂ ਸੱਤੇ ਬਲਵੰਡ ਦੀ ਵਾਰ, ਅਤੇ ਬਸੰਤ ਦੀ ਵਾਰ ਸਲੋਕਾਂ ਤੋਂ ਬਿਨਾਂ ਹਨ।

## ਸਲੋਕ ਮ ੩ ॥

**ਉਥਾਨਕਾ:-** ਇੱਕ ਦਿਨ ਗੋਇੰਦਵਾਲ ਵਿਚ ਆ ਕੇ ਕਿਸੇ ਗਵਈਏ ਨੇ ਸਿਰੀਰਾਗੁ ਗਾਇਆ ਤਾਂ ਸਿੱਖਾਂ ਨੇ ਸੁਣ ਕੇ ਗੁਰੂ ਜੀ ਨੂੰ ਆ ਕੇ ਆਖਿਆ ਇੱਕ ਗਵਈਆ ਆਇਆ ਹੈ ਉਸ ਨੇ ਸਿਰੀਰਾਗੁ ਬੜਾ ਸੋਹਣਾ ਗਾਇਆ ਹੈ।

ਇਹ ਗੱਲ ਸੁਣ ਕੇ ਗੁਰੂ ਜੀ ਨੇ ਫੁਰਮਾਇਆ।

### ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥

ਰਾਗਾਂ ਵਿਚੋਂ ਸਿਰੀਰਾਗੁ ਗਾਇਆ ਤਦ ਉੱਤਮ ਹੈ, ਜੇਕਰ ਇਸ ਰਾਹੀਂ ਸੱਚ ਸਰੂਪ ਪ੍ਰਮਾਤਮਾ ਵਿਚ ਪ੍ਰੇਮ ਧਾਰਨਾ ਕਰੇ*।

*ਅਥਵਾ:-* ਰਾਗਾ=ਪ੍ਰੇਮਾਂ ਵਿਚੋਂ ਓਹੀ ਰਾਗੁ=ਪ੍ਰੇਮ ਸ੍ਰੀ=ਸ਼੍ਰੋਮਣੀ ਹੈ ਜੇਹੜਾ ਸੱਚ ਸਰੂਪ ਪ੍ਰਮਾਤਮਾ ਵਿਚ ਪ੍ਰੇਮ ਧਾਰਨਾ ਹੈ।

### ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ ॥

ਸੱਚਾ ਹਰੀ ਸਦਾ=ਹਮੇਸ਼ਾਂ ਮਨ ਵਿਚ ਵਸ ਜਾਵੇ, ਤਾਂ ਅਪਾਰੁ=ਬਿਅੰਤ ਗੁਣਾਂ ਵਾਲੇ ਪ੍ਰਭੂ ਵਿਚ ਮੱਤੀ ਅਚੱਲ ਹੋ ਜਾਂਦੀ ਹੈ।

### ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ ॥

ਗੁਰਾਂ ਦਾ ਉਪਦੇਸ਼ ਵਿਚਾਰਨ ਵਾਲੇ ਨੇ, ਅਮੋਲਕੁ ਰਤਨੁ=ਨਾਮ ਵਾ ਗਿਆਨ ਪਾਇਆ ਹੈ।

### ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ ॥

ਉਨ੍ਹਾਂ ਦੀ ਜੀਭ ਸੱਚੀ ਹੈ, ਉਨ੍ਹਾਂ ਦਾ ਮਨ ਵੀ ਸੱਚਾ ਹੈ, ਅਤੇ ਸਰੀਰ ਦਾ ਅਕਾਰੁ=ਰੰਗ ਢੰਗ ਭੀ ਸਚਾ=ਸਫਲਾ ਹੈ।

### ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਸੱਚੇ ਸਤਿਗੁਰਾਂ ਦੀ ਸੇਵਾ ਕਰਨ ਨਾਲ ਹਮੇਸ਼ਾਂ ਸੱਚ ਨਾਮ ਦਾ ਵਪਾਰ ਕਰਦਾ ਹੈ॥ ੧ ॥

### ਮ: ੩ ॥ ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥

ਹੋਰ ਸਾਰੇ ਬਿਰਹਾ=ਪ੍ਰੇਮ ਧਾਤੁ=ਦੌੜ ਜਾਣ ਵਾਲੇ ਹਨ, ਵਾ ਮਾਇਆ ਮਾਤ੍ਰ ਅਰਥਾਤ ਛਲ ਰੂਪ ਹਨ,

---

**ਰਾਗਾਂ ਵਿਚੋਂ ਸਿਰੀਰਾਗੁ ਨੂੰ ਬਹੁਤ ਉੱਚਤਾ ਦਿੱਤੀ ਗਈ ਹੈ, ਕਿਉਂਕਿ ਜੇਕਰ ਪੂਰੀ ਵਿਧੀ ਨਾਲ ਸਿਰੀਰਾਗੁ ਗਾਇਆ ਜਾਵੇ ਤਾਂ ਮੁਰਦਿਆਂ ਵਿਚ ਜੀਵਨ ਕਲਾ ਪੈ ਜਾਂਦੀ ਹੈ ਤੇ ਉਹ ਉੱਠ ਕੇ ਬਹਿ ਜਾਂਦੇ ਹਨ, ਰਾਗਾਂ ਵਿਚ ਸੰਪੂਰਣ ਸ਼ਕਤੀ ਹੈ ਜੇਕਰ ਵਕਤ ਸਿਰ ਪੂਰੀ ਪੂਰੀ ਵਿਧੀ ਨਾਲ ਗਾਇਆ ਜਾਵੇ ਤਾਂ ਸਾਰੇ ਕੰਮ ਸਵਰ ਜਾਂਦੇ ਹਨ।*

*ਦੀਪਕ ਰਾਗ ਦੇ ਗਾਇਣ ਕਰਨ ਨਾਲ ਦੀਵੇ ਆਪੇ ਜਗ ਪੈਂਦੇ ਹਨ।*

*ਭੈਰਉ ਰਾਗ ਦੇ ਗਾਇਣ ਕਰਨ ਨਾਲ ਕੋਹਲੂ ਆਪੇ ਚਲ ਪੈਂਦੇ ਹਨ।*

*ਮਲਾਰ ਰਾਗ ਦੇ ਗਾਇਣ ਕਰਨ ਨਾਲ ਬੱਦਲ ਆ ਕੇ ਆਪੇ ਵਰਖਾ ਕਰਨ ਲੱਗ ਪੈਂਦੇ ਹਨ।*

ਜਿੰਨਾ ਚਿਰ ਸਾਹਿਬ=ਮਾਲਕ ਪ੍ਰਮਾਤਮਾ ਨਾਲ ਪ੍ਰੀਤੀ ਨਹੀਂ ਹੁੰਦੀ।

## ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ॥

ਇਸ ਚੰਚਲ ਮਨ ਨੂੰ ਮਾਇਆ ਨੇ ਮੋਹਿਆ ਹੋਇਆ ਹੈ, ਇਸ ਲਈ ਇਸ ਦੇ ਪਾਸੋਂ ਪ੍ਰਮੇਸ਼ਰ ਦਾ ਵੇਖਣਾ ਤੇ ਸੁਨਣਾ ਨਹੀਂ ਹੁੰਦਾ। ਤਾਂ ਹੀ ਇਹ ਅੰਨ੍ਹਾ ਤੇ ਬੋਲਾ ਹੈ।

ਜਿਸ ਤੇ ਬੋਲਾ ਹੈ ਇਸਤੇ ਸੁਣਦਾ ਨਹੀਂ, ਜਿਸ ਤੇ ਅੰਨ੍ਹਾਂ ਹੈ ਇਸਤੇ ਵੇਖਦਾ ਨਹੀਂ।

*ਯਥਾ:-* ਮਾਇਆਧਾਰੀ ਅਤਿ ਅੰਨਾ ਬੋਲਾ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ॥

*(ਗਉੜੀ ਵਾਰ ਸਲੋਕ ੨੪, ਪੰਨਾ ੩੧੩)*

*ਤਥਾ:-* ਮਾਇਆ ਮੋਹਿ ਹਰਿ ਚੇਤੈ ਨਾਹੀ॥ ਜਮਪੁਰਿ ਬਧਾ ਦੂਖ ਸਹਾਹੀ॥

ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ॥ ੪॥

*(ਮਾਝ ਮ: ੩, ਪੰਨਾ ੧੧੧)*

## ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ

ਪ੍ਰੀਤੀ ਪੈਦਾ ਹੋਏ ਤੋਂ ਬਿਨਾਂ ਸਹ=ਮਾਲਕ ਪ੍ਰਮਾਤਮਾ ਨੂੰ ਦੇਖ ਨਹੀਂ ਸਕਦਾ, ਕਾਵਜ ਗ੍ਰੰਥਾਂ ਵਿਚ ਚਾਰ ਪ੍ਰਕਾਰ ਦਾ ਦਰਸ਼ਨ ਲਿਖਿਆ ਹੈ।

ਇੱਕ ਪ੍ਰਤੱਖ ਦਰਸ਼ਨ,

*ਯਥਾ:-* ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥

ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥ ੧॥ *(ਫੁਨਹੇ ਮਹਲਾ ੫, ਪੰਨਾ ੧੩੬੧)*

ਦੂਜਾ ਸੁਪਨ ਦਰਸ਼ਨ ਹੈ,

*ਯਥਾ:-* ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ॥

ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥ ੧੩॥ *(ਫੁਨਹੇ ਮਹਲਾ ੫, ਪੰਨਾ ੧੩੬੨)*

*ਤਥਾ:-* ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥

*(ਵਡਹੰਸ ਮ: ੧, ਪੰਨਾ ੫੫੮)*

ਤੀਜਾ ਮੂਰਤੀ ਦਰਸ਼ਨ ਹੈ,

*ਯਥਾ:-* ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥

*(ਗੋਂਡ ਮਹਲਾ ੫, ਪੰਨਾ ੮੬੪)*

ਚੌਥਾ ਸ੍ਰਵਨ ਦਰਸ਼ਨ ਹੈ,

*ਯਥਾ:-* ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ॥ ੨॥

*(ਆਸਾ ਮਹਲਾ ੫, ਪੰਨਾ ੪੦੩)*

ਇੱਥੇ ਸ੍ਰਵਨ ਦਰਸ਼ਨ ਅਨੁਸਾਰ ਅਰਥ ਕਰਨਾ-

ਸਹ ਦੇਖੇ ਬਿਨੁ=ਮਾਲਕ ਪ੍ਰਮਾਤਮਾ ਦੇ ਸ੍ਰਵਨ ਦਰਸ਼ਨ ਦੇਖੇ ਬਿਨਾਂ

*ਅਥਵਾ:-* ਆਸਤਕ ਭਾਵਨਾ ਧਾਰੇ ਤੋਂ ਬਿਨਾਂ ਪ੍ਰੀਤੀ ਉਤਪੰਨ ਨਹੀਂ ਹੁੰਦੀ।

## ਅੰਧਾ ਕਿਆ ਕਰੇਇ ॥

ਇਸ ਲਈ ਅੰਨ੍ਹਾਂ ਅਗਿਆਨੀ ਪੁਰਸ਼ ਕੀ ਕਰ ਸਕਦਾ ਹੈ?

## ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਜਿਸ ਪ੍ਰਭੂ ਨੇ ਪ੍ਰਤੱਖ ਅੱਖਾਂ ਵਾ ਸੁਰਤੀ ਸਿੰਮ੍ਰਤੀ ਰੂਪ ਅੱਖਾਂ, ਅਥਵਾ-ਗਿਆਨ ਰੂਪ ਅੱਖਾਂ ਖੋਹ ਲਈਆਂ ਹਨ। ਓਹੀ ਸੱਚਾ ਦੇਵੇ ਤਾਂ ਇਹ ਸੁਜਾਖਾ ਹੋ ਕੇ ਦਰਸ਼ਨ ਕਰ ਸਕਦਾ ਹੈ।

ਅਥਵਾ:-ਜਿਸ ਗੁਰਮੁਖ ਜਗਿਆਸੂ ਨੇ ਗੁਰਾਂ ਪਾਸੋਂ ਗਿਆਨ ਵੈਰਾਗ ਰੂਪ ਅੱਖਾਂ ਲੀਤੀਆਂ ਹਨ, ਉਹ ਗੁਰਮੁਖ ਅੱਗੋਂ ਹੋਰਨਾਂ ਨੂੰ ਸੱਚੇ ਦੀ ਪ੍ਰਾਪਤੀ ਦਾ ਉਪਦੇਸ਼ ਦੇਂਦਾ ਹੈ॥ ੨ ॥

## ਪਉੜੀ ॥ ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥

ਹਰ ਇਕ ਦੇ ਪੈਦਾ ਕਰਨ ਵਾਲਾ ਇੱਕ ਹਰੀ ਹੈ, ਇੱਕ ਹਰੀ ਹੀ ਸਭਨਾਂ ਦਾ ਦੀਬਾਣੁ=ਆਸਰਾ ਰੂਪ ਹੈ।

## ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ ॥

ਇੱਕ ਹਰੀ ਦਾ ਹੀ ਸਭਨਾਂ ਦੇ ਸਿਰ ਉੱਤੇ ਅਮਰੁ=ਹੁਕਮ ਹੈ, ਇਸ ਲਈ ਇੱਕ ਹਰੀ ਨੂੰ ਚਿੱਤ ਵਿਚ ਯਾਦ ਰੱਖ।

## ਹਰਿ ਤਿਸੁ ਬਿਨੁ ਕੋਈ ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ ॥

ਉਸ ਹਰੀ ਤੋਂ ਬਿਨਾਂ ਹੋਰ ਕੋਈ ਸਹਾਇਕ ਨਹੀਂ ਹੈ, ਉਸ ਹਰੀ ਦਾ ਆਸਰਾ ਲੈ ਕੇ ਜਮਾਂ ਦਾ ਡਰ, ਪੰਜ ਪ੍ਰਕਾਰ ਦਾ ਭਰਮ, ਤੇ ਜਨਮ ਮਰਨ ਦਾ ਭਉ=ਡਰ ਦੂਰ ਕਰ ਦੇ।

## ਹਰਿ ਤਿਸੈ ਨੋ ਸਾਲਾਹਿ ਜਿ ਤੁਧੁ ਰਖੈ ਬਾਹਰਿ ਘਰਿ ॥

ਹੇ ਪਿਆਰੇ ! ਤਿਸ ਹਰੀ ਨੂੰ ਸਲਾਹੁਣਾ ਕਰ, ਜੇਹੜਾ ਹਰੀ ਤੈਨੂੰ ਬਾਹਰ ਅਤੇ ਘਰ ਵਿਚ ਰੱਖਦਾ ਹੈ।

## ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ ॥ ੧ ॥

ਜਿਸ ਉੱਤੇ ਹਰੀ ਦਿਆਲੂ ਹੁੰਦਾ ਹੈ, ਉਹ ਪੁਰਸ਼ ਹਰੀ ਨਾਮ ਨੂੰ ਜਪ ਕੇ ਭੈਦਾਇਕ ਬਿਖਮੁ=ਕਠਨ ਸੰਸਾਰ ਸਮੁੰਦ੍ਰ ਤੋਂ ਤਰ ਜਾਂਦਾ ਹੈ॥ ੧ ॥

## ਸਲੋਕ ਮਃ ੧

**ਉਥਾਨਕਾ:-** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇਸਾਂ ਦਿਸਾਂਤਰਾਂ ਵਿਚ ਰਟਨ ਕਰਦੇ, ਸਤਿਨਾਮੁ ਦਾ ਉਪਦੇਸ਼ ਦੇਂਦੇ 'ਪਾਕ ਪਟਨ' ਤੋਂ ਬਾਹਰ, ਜਿੱਥੇ ਬੈਠੇ ਫਰੀਦ ਜੀ ਤਪ ਕਰ ਰਹੇ ਸਨ ਉਸੇ ਜੰਗਲ ਵਿਚ ਕੁਝਕੁ ਫਾਸਲੇ ਉੱਪਰ, ਗੁਰੂ ਜੀ ਆ ਕੇ ਬੈਠ ਗਏ, ਫਰੀਦ ਨੂੰ ਤਪ ਕਰਦਿਆਂ ਵੇਖਕੇ ਬੁਲਾਇਆ ਨਹੀਂ।

ਇਕ ਸ਼ਾਹੂਕਾਰ ਦਾ ਨਿਯਮ ਸੀ ਜੋ ਪਹਿਲੀ ਰਾਤ ਫਰੀਦ ਜੀ ਨੂੰ ਦਾਲ ਫੁਲਕਾ ਛਕਾ ਜਾਂਦਾ ਸੀ, ਅਤੇ ਬਾਰਾਂ ਵਜੇ ਤੋਂ ਉਪਰੰਤ ਫਰੀਦ ਜੀ ਦੇ ਪਿਆਲੇ ਵਿਚ ਪਾਈਆ ਭਰ ਦੁੱਧ ਪਾ ਜਾਂਦਾ ਸੀ, ਰੋਜ਼ ਦੇ ਨਿਯਮ ਅਨੁਸਾਰ ਜਦ ਇਕ ਰਾਤ ਫਰੀਦ ਦੇ ਪਿਆਲੇ ਵਿਚ ਦੁੱਧ ਪਾ ਕੇ ਹਟਿਆ ਤਾਂ ਕੀ ਦੇਖਿਆ ਤਿੰਨ ਫਕੀਰ ਹੋਰ ਭੀ ਲੰਮੇ ਪਏ ਹੋਏ ਹਨ। ਮਨ ਵਿਚ ਵਿਚਾਰਿਆ ਕਿ ਏਹ ਪਰਦੇਸੀ ਫਕੀਰ ਪੈਂਡਾ ਕਰਕੇ ਬਹੁਤ ਥੱਕੇ ਹੋਏ

ਹੋਣਗੇ ਪਤਾ ਨਹੀਂ ਫਿਰ ਮਿਲਾਪ ਹੋਵੇ ਕਿ ਨਾ, ਇਨ੍ਹਾਂ ਦੀ ਸੇਵਾ ਕਰਨੀ ਭੀ ਜ਼ਰੂਰੀ ਹੈ।

ਇਸ ਤਰ੍ਹਾਂ ਦੀ ਵਿਚਾਰ ਕਰਦਾ ਹੋਇਆ ਵਾਪਸ ਘਰ ਆ ਕੇ ਇਕ ਗੜਵਾ ਦੁੱਧ ਦਾ ਭਰਕੇ ਉੱਪਰ ਛੰਨਾ ਰੱਖਕੇ ਵਿਚ ਪੰਜ ਮੋਹਰਾਂ ਪਾ ਕੇ ਗੁਰੂ ਜੀ ਦੇ ਪਾਸ ਆ ਕੇ ਰੱਖ ਗਿਆ।

ਜਿਸ ਵੇਲੇ ਫਰੀਦ ਜੀ ਦੀ ਸਮਾਧੀ ਖੁਲ੍ਹੀ ਤਾਂ ਪਹਿਲੇ ਦੁੱਧ ਪੀਤਾ, ਫਿਰ ਤਿੰਨ ਫਕੀਰਾਂ ਨੂੰ ਲੰਮਾ ਪਿਆ ਦੇਖ ਕੇ ਹੰਕਾਰ ਆ ਗਿਆ ਕਿ ਸੁੱਤਿਆਂ ਹੋਇਆਂ ਨੂੰ ਕੀ ਮਿਲਣਾ ਹੈ, ਹਮੇਸ਼ਾਂ ਜਾਗਣ ਵਾਲਿਆਂ ਨੂੰ ਹੀ ਸਭ ਕੁਝ ਮਿਲਦਾ ਹੈ।

ਇਸ ਤਰ੍ਹਾਂ ਹੰਕਾਰ ਆਉਣ ਤੇ ਫਰੀਦ ਜੀ ਨੇ ਤਰਕ ਮਾਰਦਿਆਂ ਸਲੋਕ ਉਚਾਰਿਆ

***ਪਹਿਲੈ ਪਹਰੈ ਫੁਲੜਾ***

ਰਾਤ ਦੇ ਪਹਿਲੇ ਪਹਿਰ ਵਿਚ ਜੋ ਜਾਗਦਾ ਹੈ ਉਸ ਨੂੰ ਦਾਲ ਸਬਜ਼ੀ ਫੁਲਕਾ ਆਦਿ ਮਿਲਦਾ ਹੈ।

***ਫਲੁ ਭੀ ਪਛਾ ਰਾਤਿ॥***

ਜੋ ਪਿਛਲੀ ਰਾਤ ਉਠ ਕੇ ਰੱਬ ਦੀ ਬੰਦਗੀ ਕਰਦਾ ਹੈ ਉਸ ਨੂੰ ਫਲੁ=ਦੁੱਧ ਆਦਿਕ ਚੰਗੇ ਚੰਗੇ ਪਦਾਰਥ ਮਿਲਦੇ ਹਨ।

***ਜੋ ਜਾਗੰਨ੍ਹਿ ਲਹੰਨਿ ਸੇ***

ਜੋ ਖੁਦਾ ਦੀ ਬੰਦਗੀ ਵਿਚ ਜਾਗਦੇ ਹਨ,

***ਸਾਈ ਕੰਨੋ ਦਾਤਿ॥ ੧੧੨॥***

ਓਹੀ ਮਨੁੱਖ ਸਾਂਈ ਦੇ ਕੰਨੋਂ=ਪਾਸੋਂ ਦਾਤਾਂ ਨੂੰ ਲੈਂਦੇ ਹਨ।

ਹੰਕਾਰ ਸਹਿਤ ਫਰੀਦ ਜੀ ਦੇ ਬਚਨ ਸੁਣ ਕੇ ਹੰਕਾਰ ਦੀ ਨਵਿਰਤੀ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ!

## ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥

**ਪਹਿਲਾ ਅਰਥ:**-ਹੇ ਫਰੀਦ ! ਇਹ ਸਾਰੀਆਂ ਦਾਤਾਂ ਉਸ ਮਾਲਕ ਪ੍ਰਭੂ ਦੀਆਂ ਹਨ, ਉਸ ਪ੍ਰਮਾਤਮਾ ਨਾਲ ਕਿਸੇ ਦਾ ਕੀ ਜ਼ੋਰ ਚਲਦਾ ਹੈ। ਦੇਖ-

## ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ॥ ੧॥

ਇੱਕ ਤੇਰੇ ਵਰਗੇ ਜਾਗਦੇ ਹੰਕਾਰੀ ਪੁਰਸ਼ ਪ੍ਰਮਾਤਮਾ ਪਾਸੋਂ ਕੁਝ ਨਹੀਂ ਲੈ ਸਕਦੇ, ਜਿਨ੍ਹਾਂ ਉੱਤੇ ਉਸ ਦੀ ਬਖਸ਼ਸ਼ ਹੁੰਦੀ ਹੈ ਉਨ੍ਹਾਂ ਇਕਨਾਂ ਸੁੱਤਿਆਂ ਹੋਇਆਂ ਨੂੰ ਉਠਾ ਕੇ ਪ੍ਰਭੂ ਦਾਤਾ ਦੇਂਦਾ ਹੈ। ਦੇਖ ਤੇਰੇ ਮਿੱਟੀ ਦੇ ਪਿਆਲੇ ਵਿਚ ਤਾਂ ਪਾਈਆ ਭਰ ਦੁੱਧ ਹੈ, ਅਸਾਡੇ ਪਾਸ ਦੁੱਧ ਦਾ ਗੜਵਾ ਪੰਜ ਮੋਹਰਾਂ ਤੇ ਛੰਨੇ ਸਮੇਤ ਪਿਆ ਹੋਇਆ ਹੈ। ਇਸ ਕਰਕੇ ਫ਼ਕੀਰ ਸਾਂਈ ਜੀ ਹੰਕਾਰ ਨਹੀਂ ਕਰਨਾ ਚਾਹੀਦਾ॥ ੧॥

**ਦੂਜਾ ਅਰਥ:**-ਜਿਸ ਤਰ੍ਹਾਂ ਬ੍ਰਿਛਾਂ ਨੂੰ ਪਹਿਲੇ ਫੁੱਲ ਤੇ ਪਿਛੋਂ ਫਲ ਲਗਦੇ ਹਨ, ਇਸੇ ਤਰ੍ਹਾਂ ਪਹਿਲੀ ਰਾਤ ਪ੍ਰਭੂ ਦਾ ਭਜਨ ਕਰਨਾ ਫੁੱਲ ਦੀ ਤਰ੍ਹਾਂ ਹੈ, ਪਿਛਲੀ ਰਾਤ ਉੱਠ ਕੇ ਜੇਹੜਾ ਭਜਨ ਕਰਨਾ ਹੈ ਏਹ ਫਲ ਵਾਂਗੂੰ ਹੈ। ਜੇਹੜੇ ਭਜਨ ਬੰਦਗੀ ਵਿਚ ਜਾਗਦੇ ਹਨ, ਓਹੀ ਮਨੁੱਖ ਸਾਂਈਂ ਪਾਸੋਂ ਦਾਤਾਂ ਲੈਂਦੇ ਹਨ। ਇਸ ਤਰ੍ਹਾਂ ਫਰੀਦ

ਜੀ ਪਾਸੋਂ ਸੁਣ ਕੇ ਮੁੜ ਫਰੀਦ ਜੀ ਨੂੰ ਸਮਝਾਂਦੇ ਹਨ-ਹੇ ਫਕੀਰ ਸਾਂਈ !

*ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥*

ਨਾਮ ਸਿਮਰਨ ਗਿਆਨ ਵੈਰਾਗ ਆਦਿ ਸ਼ੁਭ ਗੁਣਾਂ ਰੂਪੀ ਦਾਤਾਂ ਸਾਹਿਬ ਦੀਆਂ ਹਨ। ਜੇਕਰ ਉਹ ਨ ਦੇਵੇ ਤਾਂ ਤਿਸ ਪ੍ਰਮਾਤਮਾ ਨਾਲ ਕਿਸੇ ਪੁਰਸ਼ ਦਾ ਕੀ ਜ਼ੋਰ ਚਲ ਸਕਦਾ ਹੈ।

*ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ॥ ੧॥*

ਇੱਕ ਜੇਹੜੇ ਜਾਗਦੇ ਪੁਰਸ਼ ਹਨ, ਭਾਵ ਵੇਦਾਂ ਸ਼ਾਸਤ੍ਰਾਂ ਦੇ ਗਿਆਤਾ ਹਨ, ਉਹ ਵਿਦਿਆ ਦੇ ਹੰਕਾਰ ਕਰਕੇ ਪ੍ਰਮਾਤਮਾ ਪਾਸੋਂ ਕੁਝ ਨਹੀਂ ਲੈਂਦੇ। ਅਤੇ ਇਕਨਾਂ ਸੁੱਤਿਆਂ ਹੋਇਆਂ ਨੂੰ ਭਾਵ ਅਨਪੜ੍ਹਾਂ ਪੁਰਸ਼ਾਂ ਨੂੰ ਉਠਾਲ ਕੇ ਭਾਵ ਉੱਦਮ ਦੇ ਕੇ ਸ਼ੁਭ ਗੁਣਾਂ ਰੂਪ ਦਾਤਾਂ ਦੇਂਦਾ ਹੈ॥ ੧॥

*ਯਥਾ:-* ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ॥ *(ਪੰਨਾ ੬੦੪)*

*ਤਥਾ:-* ਦਾਤਿ ਖਸਮ ਕੀ ਪੂਰੀ ਹੋਈ ਨਿਤ ਨਿਤ ਚੜੈ ਸਵਾਈ ਰਾਮ॥
ਪਾਰਬ੍ਰਹਮਿ ਖਸਮਾਨਾ ਕੀਆ ਜਿਸ ਦੀ ਵਡੀ ਵਡਿਆਈ ਰਾਮ॥ *(ਪੰਨਾ ੭੮੩)*

## ਮ: ੧ ॥ ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥

ਸਾਦਿਕਾ=ਜਗਿਆਸੂਆਂ ਨੂੰ ਸਿਦਕੁ=ਭਰੋਸਾ ਤੇ ਸਬੂਰੀ=ਸੰਤੋਖ ਧਾਰਨਾ ਚਾਹੀਦਾ ਹੈ।
ਅਤੇ ਮਲਾਇਕਾਂ=ਗਿਆਨਵਾਨਾਂ ਪਾਸ ਸਬਰੁ=ਸੰਤੋਖ ਦਾ ਤੋਸਾ=ਖਰਚਾ ਹੋਣਾ ਚਾਹੀਦਾ ਹੈ।

## ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ॥ ੨॥

ਇਸ ਤਰ੍ਹਾਂ ਉਹ ਪੂਰੇ ਪ੍ਰਮੇਸ਼ਰ ਦਾ ਦੀਦਾਰੁ=ਦਰਸ਼ਨ ਪਾ ਲੈਂਦੇ ਹਨ, ਅਤੇ ਪਾਇਕਾ=ਮੂਰਖਾਂ ਨੂੰ ਕੋਈ ਸਰੂਪ ਥਾਂ ਨਹੀਂ ਮਿਲਦੀ॥ ੨॥

## ਪਉੜੀ॥ ਸਭ ਆਪੇ ਤੁਧੁ ਉਪਾਇ ਕੈ ਆਪਿ ਕਾਰੈ ਲਾਈ॥

ਹੇ ਅਕਾਲ ਪੁਰਖ ! ਸਾਰੀ ਦੁਨੀਆਂ ਤੈਂਨੇ ਆਪ ਉਤਪੰਨ ਕਰਕੇ, ਆਪ ਹੀ ਕਾਰੈ=ਕੰਮਾਂ ਵਿਚ ਭਾਵ ਧੰਧਿਆਂ ਵਿਚ ਲਾਈ ਹੋਈ ਹੈ।

## ਤੂੰ ਆਪੇ ਵੇਖਿ ਵਿਗਸਦਾ ਆਪਣੀ ਵਡਿਆਈ॥

ਆਪਣੀ ਵਡਿਆਈ=ਇੱਛਾ ਅਨੁਸਾਰ ਵੇਖ ਕੇ ਤੂੰ ਆਪ ਹੀ ਵਿਗਸਦਾ=ਪ੍ਰਸੰਨ ਹੁੰਦਾ ਹੈਂ।

## ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ॥

ਹੇ ਹਰੀ ! ਤੈਥੋਂ ਬਾਹਰ ਕੁਝ ਭੀ ਨਹੀਂ ਹੈ, ਤੂੰ ਹੀਂ ਸਾਰਿਆਂ ਦਾ ਸੱਚਾ ਮਾਲਕ ਹੈਂ।

## ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ॥

ਤੂੰ ਆਪਣੇ ਆਪ ਹੀ ਸਾਰੀਆਂ ਥਾਵਾਂ ਉੱਪਰ ਵਰਤ ਰਿਹਾ ਹੈਂ।

## ਹਰਿ ਤਿਸੈ ਧਿਆਵਹੁ ਸੰਤ ਜਨਹੁ ਜੋ ਲਏ ਛਡਾਈ॥ ੨॥

ਹੇ ਸੰਤ ਜਨੋਂ ! ਉਸ ਹਰੀ ਨੂੰ ਧਿਆਵਣਾ ਕਰੋ, ਜੋ ਅੰਤਮ ਸਮੇਂ ਜਮਾਂ ਤੋਂ ਛੁਡਾ ਲਵੇਗਾ॥ ੨॥

## ਸਲੋਕ ਮਃ ੧ ॥

**ਉਥਾਨਕਾ:-** ਕੋਈ ਜਾਤੀ ਅਭਿਮਾਨੀ ਮਨੁੱਖ ਆਪਣੀ ਬਹੁਤ ਤਾਰੀਫ ਕਰ ਰਿਹਾ ਸੀ ਉਸਨੂੰ ਗੁਰੂ ਸਾਹਿਬ ਜੀ ਸਮਝਾਂਦੇ ਹਨ। (ਅੰਨਵੇਂ ਤੁਕਾਂ ਵੱਲ ਖਿਆਲ ਰੱਖਣਾ)

## ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥ ਆਪਹੁ ਜੇ ਕੋ ਭਲਾ ਕਹਾਏ ॥

**ਪਹਿਲਾ ਅਰਥ:-**ਜੇਹੜਾ ਕੋਈ ਮਨੁੱਖ ਆਪਣੇ ਆਪ ਨੂੰ ਚੰਗਾ ਅਖਵਾਂਦਾ ਹੈ। ਉਸ ਦੀ ਜਾਤੀ ਫਕੜ=ਖਰਾਬੜ ਹੈ, ਅਤੇ ਉਸ ਦਾ ਨਾਂ ਭੀ ਫਕੜ=ਖਰਾਬੜ (ਫ਼ਜ਼ੂਲ) ਹੈ। ਕਿਉਂਕਿ ਸਾਰਿਆਂ ਜੀਆਂ ਵਿਚ ਤਾਂ ਇੱਕ ਪ੍ਰਮੇਸ੍ਰੁਰ ਹੀ ਛਾ ਰਿਹਾ ਹੈ।

ਇਸ ਲਈ ਆਪਣੇ ਨੂੰ ਚੰਗਾ ਤੇ ਦੂਜਿਆਂ ਨੂੰ ਬੁਰਾ ਕਹਿਣਾ ਠੀਕ ਨਹੀਂ।

**ਦੂਜਾ ਅਰਥ:-**ਜੇਹੜਾ ਕੋਈ ਮਨੁੱਖ ਆਪਣੇ ਆਪ ਨੂੰ ਚੰਗਾ ਅਖਵਾਣਾ ਚਾਹੁੰਦਾ ਹੈ। ਉਹ ਜਾਤੀ ਅਭਿਮਾਨ ਤੋਂ ਫਕੜ=ਫਾਰਗ ਹੋ ਜਾਵੇ, ਅਤੇ ਨਾਉ=ਨਾਮ ਰੂਪ ਪ੍ਰਪੰਚ ਤੋਂ ਭੀ ਫਕੜ=ਫਾਰਗ ਹੋ ਜਾਵੇ। ਅਤੇ ਸਾਰਿਆਂ ਜੀਵਾਂ ਵਿਚ ਇਕ ਪ੍ਰਮੇਸ਼ਰ ਨੂੰ ਛਾਇਆ ਹੋਇਆ ਨਿਸਚੇ ਕਰੇ।

## ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਇਹ ਮਨੁੱਖ ਪਰੁ=ਭਲੀ ਪ੍ਰਕਾਰ ਤਾਂ ਹੀ ਚੰਗਾ ਜਾਪੈ=ਜਾਣਿਆ ਜਾਂਦਾ ਹੈ, ਜਾਂ ਇਸ ਮਨੁੱਖ ਦੀ ਪਤ ਅਬਰੋ (ਇੱਜ਼ਤ) ਪ੍ਰਮਾਤਮਾ ਆਪਣੇ ਲੇਖੇ ਵਿਚ ਪਾ ਲਵੇ॥ ੧॥

## ਮਃ ੨

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਪਰਖ ਕੇ, ਗੁਰਤਾ ਗੱਦੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਬਖਸ਼ੀ ਹੈ, ਤਦ ਸਾਰੀ ਸੰਗਤ ਨੂੰ ਹੁਕਮ ਦਿੱਤਾ।

ਜਿਸ ਨੇ ਅਸਾਡਾ ਦਰਸ਼ਨ ਕਰਨਾ ਹੋਵੇ, ਉਹ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਕਰੇ।

ਜਿਸ ਨੇ ਅਸਾਡੇ ਬਚਨ ਸੁਨਣੇ ਹੋਣ, ਉਹ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਬਚਨ ਸੁਣੇ।

ਜਿਸ ਨੇ ਅਸਾਡੀ ਸੇਵਾ ਕਰਨੀ ਹੋਵੇ, ਉਹ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰੇ।

ਇਸ ਤਰ੍ਹਾਂ ਦੇ ਬਚਨ ਕਹਿ ਕੇ ਸਾਰੀ ਸੰਗਤ ਨੂੰ ਗੁਰੂ ਅੰਗਦ ਦੇਵ ਜੀ ਨੂੰ ਆਪਣਾ ਰੂਪ ਨਿਸਚੇ ਕਰਵਾ ਦਿੱਤਾ। ਕੁਝਕੁ ਸਮੇਂ ਬਾਅਦ ਫਿਰ ਹੁਕਮ ਦੇ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਸਾਹਿਬ ਭੇਜ ਦਿੱਤਾ ਕਿ ਤੁਸੀਂ ਓਥੇ ਰਹਿ ਕੇ ਸੰਗਤਾਂ ਨੂੰ ਨਿਹਾਲ ਕਰੋ-ਏਥੇ ਸਾਡੀ ਸੰਤਾਨ ਰਵ੍ਹੇਗੀ।

ਸ੍ਰੀ ਗੁਰੂ ਅੰਗਦ ਦੇਵ ਜੀ ਵਿੱਛੁੜਨਾ ਨਹੀਂ ਚਾਹੁੰਦੇ ਸਨ। ਪਰ ਆਗਿਆ ਵੀ ਨਹੀਂ ਮੋੜ ਸਕਦੇ ਸਨ ਆਗਿਆ ਦਾ ਪਾਲਣ ਕਰਦੇ ਹੋਏ ਖਡੂਰ ਸਾਹਿਬ ਚਲੇ ਗਏ।

ਪਰ ਵਿਛੋੜੇ ਦੇ ਕਾਰਨ ਖਾਣਾ ਪੀਣਾ ਕੁਝ ਚੰਗਾ ਨ ਲਗੇ, ਮਨ ਵਿਚ ਡਾਢੀ ਉਦਾਸੀ ਆਉਣ ਦੇ ਕਾਰਨ ਮਾਤਾ ਜੀ ਨੂੰ ਸਮਝਾ ਕੇ ਆਪ ਕੋਠੇ ਦੇ ਅੰਦਰ ਸਮਾਧੀ ਲਗਾ ਕੇ ਭਜਨਾਨੰਦ ਵਿਚ ਜੁੜ ਕੇ ਬੈਠ ਗਏ।

ਮਾਤਾ ਜੀ ਨੇ ਹੁਕਮ ਮੰਨ ਕੇ ਬਾਹਰੋਂ ਕੋਠਾ ਸਾਰਾ ਲਿਪ ਦਿੱਤਾ ਦਰਵਾਜ਼ੇ ਦਾ ਪਤਾ ਹੀ ਨਾ ਲਗਣ ਦਿੱਤਾ

ਕਿ ਇਸ ਕੋਠੇ ਦਾ ਦਰਵਾਜ਼ਾ ਕਿਹੜੇ ਪਾਸੇ ਹੈ।

ਜਦ ਸਮੇਂ ਦੇ ਅਨੁਸਾਰ ਸੰਮਤ ੧੫੯੬ ਅਸੂ ਵਦੀ ਦਸਮੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾ ਗਏ ਤਾਂ ਬਾਅਦ ਵਿਚ ਸ਼ਰਧਾਲੂ ਸਿੱਖਾਂ ਨੇ ਵਿਆਕੁਲਤਾ ਵਿਚ ਆ ਕੇ ਬਾਬਾ ਬੁੱਢਾ ਜੀ ਨੂੰ ਕਿਹਾ-ਗਰੀਬ ਨਿਵਾਜ਼ ਸਤਿਗੁਰੂ ਨਾਨਕ ਦੇਵ ਜੀ ਜਿਨ੍ਹਾਂ ਨੂੰ ਗੁਰਤਾ ਗੱਦੀ ਬਖਸ਼ ਗਏ ਹਨ, ਉਹ ਕਿੱਥੇ ਹਨ, ਸਾਨੂੰ ਉਨ੍ਹਾਂ ਦਾ ਦਰਸ਼ਨ ਕਰਵਾਓ।

ਤਾਂ ਬਾਬਾ ਜੀ ਨੇ ਕਿਹਾ ਉਹ ਤਾਂ ਖਡੂਰ ਸਾਹਿਬ ਵਿਚ ਹਨ, ਚਲੋ ਓਥੇ ਜਾ ਕੇ ਦਰਸ਼ਨ ਪਰਸਨ ਕਰਦੇ ਹਾਂ।

ਸਾਰੀਆਂ ਸੰਗਤਾਂ ਨੂੰ ਨਾਲ ਲੈ ਕੇ ਬਾਬਾ ਜੀ ਖਡੂਰ ਸਾਹਿਬ ਪਹੁੰਚੇ, ਬਹੁਤ ਲੱਭਿਆ ਕਈਆਂ ਤੋਂ ਪੁੱਛਿਆ ਵੀ ਸਹੀ ਪਰ ਗੁਰੂ ਜੀ ਦਾ ਪਤਾ ਨ ਲੱਗਾ ਆਖਿਰ ਮਾਤਾ ਜੀ ਪਾਸੋਂ ਹੱਥ ਜੋੜ ਕੇ ਪੁੱਛਿਆ-

ਪਰ ਗੁਰੂ ਜੀ ਤੋ ਡਰਦੇ ਹੋਏ ਮਾਤਾ ਜੀ ਦੱਸਣ ਨਾ, ਆਖਰਕਾਰ ਸੰਗਤਾਂ ਦੀ ਬਿਹਬਲ ਅਵਸਥਾ ਵੇਖ ਕੇ ਇਸ਼ਾਰਾ ਕਰ ਦਿੱਤਾ ਕਿ ਇਸ ਕੋਠੇ ਅੰਦਰ ਹਨ, ਉਸ ਵੇਲੇ ਮਿਟੀ ਲਾਹ ਕੇ ਦਰਵਾਜ਼ਾ ਖੋਲ੍ਹ ਕੇ ਬਾਬਾ ਜੀ ਅੰਦਰ ਚਲੇ ਗਏ ਕੀ ਵੇਖਿਆ ਕਿ ਗੁਰੂ ਜੀ ਸਮਾਧੀ ਵਿਚ ਅਡੋਲ ਬੈਠੇ ਹਨ, ਦੀਨ ਦੁਨੀਆਂ ਦਾ ਕੁਝ ਪਤਾ ਨਹੀਂ। ਉਸ ਵੇਲੇ ਸੁਗੰਧੀਆਂ ਤੇ ਮੱਖਣ ਮੰਗਵਾ ਕੇ ਗੁਰੂ ਜੀ ਦੇ ਚਰਨਾਂ ਨੂੰ ਤੇ ਤਾਲੂ ਨੂੰ ਝੱਸਿਆ, ਝੱਸਦਿਆਂ ਝੱਸਦਿਆਂ ਜਦ ਦਸਮ ਦੁਆਰ ਤੋਂ ਪ੍ਰਾਨ ਉੱਤਰੇ ਤਾਂ ਬਾਬਾ ਜੀ ਨੇ ਮੱਥਾ ਟੇਕ ਕੇ ਬੇਨਤੀ ਕੀਤੀ ਸੰਗਤਾਂ ਬਾਹਰ ਆਪ ਜੀ ਦੀ ਉਡੀਕ ਵਿਚ ਬੈਠੀਆਂ ਹਨ ਦਰਸ਼ਨ ਦੇ ਕੇ ਨਿਹਾਲ ਕਰੋ।

ਤਾਂ ਗੁਰੂ ਅੰਗਦ ਦੇਵ ਜੀ ਨੇ ਕਿਹਾ, ਸੰਗਤਾਂ ਨੂੰ ਕਰਤਾਰਪੁਰ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਲੈ ਜਾਓ। ਤਾਂ ਬਾਬਾ ਬੁੱਢਾ ਜੀ ਨੇ ਕਿਹਾ ਉਹ ਤਾਂ ਜੋਤੀ ਜੋਤ ਸਮਾ ਗਏ ਹਨ।

ਇਤਨੀ ਗੱਲ ਸੁਣਦਿਆਂ ਸਾਰ ਵੈਰਾਗ ਵਿਚ ਆ ਕੇ ਇਹ ਸਲੋਕ ਉਚਾਰਿਆ-

## ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥

**ਪਹਿਲਾ ਅਰਥ:**-ਜਿਸ ਪਿਆਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਸਾਡਾ ਨੇਹੁ=ਪ੍ਰੇਮ ਹੈ, ਉਨ੍ਹਾਂ ਤੋਂ ਆਗੈ=ਪਹਿਲੇ ਹੀ ਸਾਨੂੰ ਮਰ ਕੇ ਚਲਿਆ ਜਾਣਾ ਚਾਹੀਦਾ ਸੀ। ਅਸੀਂ ਆਪਣੀ ਕੰਨੀਂ ਸੁਣਦੇ ਨਾ, ਕਿ ਗੁਰੂ ਸਾਹਿਬ ਜੀ ਸੰਸਾਰ ਤੋਂ ਚਲੇ ਗਏ ਹਨ।

## ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥੨॥

ਤਾ ਕੈ ਪਾਛੈ=ਤਿਸ ਗੁਰੂ ਨਾਨਕ ਦੇਵ ਜੀ ਤੋਂ ਪਿੱਛੇ ਜੇਹੜਾ ਸੰਸਾਰ ਵਿਚ ਜਿਊਂਣਾ ਹੈ, ਉਹ ਜਿਊਂਣੇ ਨੂੰ ਧ੍ਰਿਕਾਰ ਭਾਵ ਲਾਹਨਤ ਹੈ॥ ੨॥

**ਦੂਜਾ ਅਰਥ:**-ਸ੍ਰੀ ਗੁਰੂ ਅੰਗਦ ਦੇਵ ਜੀ ਆਖਦੇ ਹਨ-

***ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥***

ਜਿਸ ਪਿਆਰੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਾਡਾ ਨੇਹੁ=ਪ੍ਰੇਮ ਹੈ,

'ਤਿਸੁ ਆਗੈ'=ਤਿਸ ਗੁਰੂ ਨਾਨਕ ਦੇਵ ਜੀ ਦੀ ਆਗਿਆ ਮੰਨਣ ਵਿਚ ਜੀਵਤ ਭਾ ਤੋਂ ਮਰ ਕੇ ਚਲਣਾ ਚਾਹੀਦਾ ਹੈ। ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ ੨॥

ਤਿਸ ਗੁਰੂ ਨਾਨਕ ਦੇਵ ਜੀ ਦੀ ਆਗਿਆ ਨੂੰ ਉਲੰਘ ਕੇ ਜੇਹੜਾ ਪਿੱਛੋਂ ਜਿਊਣਾ ਹੈ, ਤਿਸ ਜਿਊਣੇ ਨੂੰ ਸੰਸਾਰ ਵਿਚ ਧ੍ਰਿਕਾਰ ਹੈ॥ ੨॥

ਕਿਉਂਕਿ ਗੁਰੂ ਸਾਹਿਬ ਜੀ ਦਾ ਹੁਕਮ ਹੋਇਆ ਹੈ ਕਿ ਤੁਸਾਂ ਨੇ ਉਪਦੇਸ਼ ਦੇ ਕੇ ਸੰਗਤਾਂ ਨੂੰ ਨਿਹਾਲ ਕਰਨਾ ਹੈ।

ਏਸੇ ਹੁਕਮ ਅਨੁਸਾਰ ਬਾਹਰ ਆ ਕੇ ਸੰਗਤਾਂ ਨੂੰ ਦਰਸ਼ਨ ਦੇ ਕੇ ਉਪਦੇਸ਼ ਰਾਹੀਂ ਨਿਹਾਲ ਕੀਤਾ।

## ਪਉੜੀ॥ ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ॥

**ਪਹਿਲਾ ਅਰਥ:-** ਹੇ ਅਕਾਲ ਪੁਰਖ ! ਤੁਸਾਂ ਨੇ ਆਪ ਹੀ ਧਰਤੀ ਬਣਾਈ ਹੈ, ਅਤੇ ਚੰਦ੍ਰਮਾਂ ਸੂਰਜ ਦੋ ਦੀਵੇ ਬਣਾਏ ਹਨ।

## ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ॥

'ਦਸ ਚਾਰਿ'=ਚੌਦਾਂ ਲੋਕ ਤੁਸਾਂ ਨੇ ਹੱਟ ਬਣਾਏ ਹਨ, ਇਸ ਵਿਚ ਜੀਵ ਕਈ ਤਰ੍ਹਾਂ ਦੇ ਵਪਾਰ ਨੂੰ ਕਰਦੇ ਹਨ।

**ਦੂਜਾ ਅਰਥ:-** ਹੇ ਪ੍ਰਭੂ ! ਤੁਸਾਂ ਨੇ ਆਪ ਹੀ ਮਨੁੱਖਾ ਦੇਹ ਰੂਪ ਧਰਤੀ ਬਣਾਈ ਹੈ, ਚੰਦੁ ਸੂਰਜੁ=ਖੱਬਾ ਸੱਜਾ ਨੇਤ੍ਰ ਇਹ ਦੋ ਦੀਵੇ ਬਣਾਏ ਹਨ। 'ਦਸ ਚਾਰਿ'=ਚੌਦਾਂ ਇੰਦ੍ਰੀਆਂ ਰੂਪੀ ਹੱਟ ਤੁਸਾਂ ਨੇ ਬਣਾਏ ਹਨ, ਇਸ ਵਿਚ ਸਾਰੇ ਜੀਵ ਕਰਮਾਂ ਦਾ ਵਪਾਰ ਕਰਦੇ ਹਨ।

**ਤੀਜਾ ਅਰਥ:-** ਹੇ ਅਕਾਲ ਪੁਰਖ ! ਤੁਸਾਂ ਨੇ ਆਪ ਹੀ ਸਤਸੰਗਤਿ ਰੂਪ ਧਰਤੀ ਬਣਾਈ ਹੈ, ਚੰਦੁ ਸੂਰਜੁ=ਵੈਰਾਗ ਤੇ ਗਿਆਨ ਇਹ ਦੋ ਦੀਵੇ ਕੀਤੇ ਹਨ।

'ਦਸ ਚਾਰਿ'=ਚੌਦਾਂ ਇੰਦ੍ਰੀਆਂ ਦੇ ਦਮਨ ਕਰਨੇ ਰੂਪ ਹੱਟ ਤੁਸਾਂ ਨੇ ਬਣਾਏ ਹਨ, ਇਸ ਵਿਚ ਸਾਰੇ ਗੁਰਮੁਖ ਸ਼ੁਭ ਗੁਣਾਂ ਦਾ ਵਪਾਰ ਕਰਦੇ ਹਨ।

## ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ॥

ਹੇ ਹਰੀ ! ਉਨ੍ਹਾਂ ਇਕਨਾਂ ਨੂੰ ਤੂੰ ਮਨੁੱਖ ਜਨਮ ਦਾ ਲਾਭ ਦੇਂਦਾ ਹੈਂ, ਜੋ ਗੁਰਾਂ ਦੇ ਸਨਮੁਖ ਹੋ ਕੇ ਗੁਰਮੁਖ ਥੀਵੈ=ਹੋਏ ਹਨ।

## ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੈ॥

ਉਨ੍ਹਾਂ ਨੂੰ ਜਮ ਕਾਲ ਵਿਆਪਦਾ ਨਹੀਂ ਹੈ, ਅਥਵਾ ਉਨ੍ਹਾਂ ਨੂੰ ਜਮ+ਕਾਲੁ=ਜਨਮ ਮਰਨ ਦਾ ਦੁਖ ਲਗਦਾ ਨਹੀਂ ਹੈ। ਜਿਨ੍ਹਾਂ ਨੇ ਸੱਚ ਨਾਮ ਰੂਪੀ ਅੰਮ੍ਰਿਤ ਪੀਤਾ ਹੈ।

## ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੈ॥ ੩॥

ਉਹ ਆਪ ਸਾਰੇ ਪਰਵਾਰ ਸਮੇਤ ਸੰਸਕਾਰ ਬੰਧਨਾਂ ਤੋਂ ਛੁਟ ਗਏ ਹਨ, ਉਨ੍ਹਾਂ ਪਿੱਛੇ ਚਲਕੇ ਸਾਰਾ ਜਗਤ ਭੀ ਛੁਟ ਜਾਂਦਾ ਹੈ॥ ੩॥

## ਸਲੋਕ ਮਃ ੧॥

**ਉਥਾਨਕਾ:-** ਗੁਰੂ ਸਾਹਿਬਾਂ ਦੀ ਸਿਫਤ ਸੁਣਕੇ ਇਕ ਕਾਜ਼ੀ ਆਇਆ ਉਸ ਨੇ ਆ ਕੇ ਛੇ ਪ੍ਰਸ਼ਨ ਕੀਤੇ-

੧. ਪ੍ਰਸ਼ਨ-ਉੱਮਿਤ (ਸ੍ਰਿਸ਼ਟੀ) ਕਿਸ ਨੇ ਪੈਦਾ ਕੀਤੀ ਹੈ?

ਅਤੇ ਕਿਸ ਦੁਆਰਾ ਪੈਦਾ ਕੀਤੀ ਹੈ ? ਇਸ ਦੇ ਵਿਚ ਵਸਦਾ ਕੌਣ ਹੈ ?

੨. ਪ੍ਰਸ਼ਨ- ਖੁਦਾ ਦੇ ਜੋ ਬੰਦੇ ਹਨ ਉਨ੍ਹਾਂ ਦੇ ਲਖਛਣ ਕੀ ਹਨ ?

੩. ਪ੍ਰਸ਼ਨ- ਖੁਦਾ ਦੀ ਕੀਮਤ ਕਿਸੇ ਨੇ ਪਾਈ ਹੈ ਜਾਂ ਨਹੀਂ ?

੪. ਪ੍ਰਸ਼ਨ- ਸ਼ਰੱਈ ਲੋਕ ਸ਼ਰਾ ਦਾ ਵਿਚਾਰ ਕਿਵੇਂ ਕਰਦੇ ਹਨ ?

੫. ਪ੍ਰਸ਼ਨ- ਸੰਸਾਰ ਸਮੁੰਦ੍ਰ ਤੋਂ ਪਾਰ ਕਿਵੇਂ ਹੋਈਦਾ ਹੈ ?

੬. ਪ੍ਰਸ਼ਨ- ਸਿਜਦਾ ਕੇਹੜਾ ਕਰੇ ਜਿਸ ਦੇ ਕੀਤਿਆਂ ਮਨ ਨੂੰ ਨਫਾ ਹੋਵੇ ?

## ਕੁਦਰਤਿ ਕਰਿ ਕੈ ਵਸਿਆ ਸੋਇ ॥

ਪਹਿਲੇ ਪ੍ਰਸ਼ਨ ਦਾ ਉੱਤਰ-ਕੁਦਰਤਿ=ਪ੍ਰਮਾਤਮਾ ਨੇ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ। ਪਰ ਕੁਦਰਤਿ=ਮਾਇਆ ਦੁਆਰੇ ਪੈਦਾ ਕੀਤੀ ਹੈ। ਉਮਤਿ=(ਸ੍ਰਿਸ਼ਟੀ) ਨੂੰ ਪੈਦਾ ਕਰਕੇ ਉਹ ਪ੍ਰਭੂ ਆਪ ਹੀ ਇਸ ਦੇ ਵਿਚ ਵਸ ਰਿਹਾ ਹੈ।

[ਪੰਨਾ ੮੪]

## ਵਖਤੁ ਵੀਚਾਰੇ ਸੁ ਬੰਦਾ ਹੋਇ ॥

ਦੂਜੇ ਪ੍ਰਸ਼ਨ ਦਾ ਉੱਤਰ- ਜੋ ਆਪਣੇ ਸਮੇਂ ਨੂੰ ਵਿਚਾਰਦਾ ਹੈ ਕਿ ਇਸ ਅਮੋਲਕ ਮਨੁੱਖਾ ਜਨਮ ਨੇ ਬਾਰ ਬਾਰ ਨਹੀਂ ਮਿਲਣਾ, ਇਸ ਦੁਆਰਾ ਜੋ ਨੇਕ ਕਮਾਈ ਕਰ ਲਵਾਂ ਓਹੀ ਚੰਗੀ ਹੈ, ਇਸ ਤਰ੍ਹਾਂ ਦੇ ਸ਼ੁਭ ਵਿਚਾਰ ਕਰਨ ਵਾਲਾ ਜੋ ਮਨੁੱਖ ਹੈ ਉਹ ਅਸਲੀ ਬੰਦਾ ਹੁੰਦਾ ਹੈ।

## ਕੁਦਰਤਿ ਹੈ ਕੀਮਤਿ ਨਹੀ ਪਾਇ ॥

ਤੀਜੇ ਪ੍ਰਸ਼ਨ ਦਾ ਉੱਤਰ-ਕੁਦਰਤ ਵਾਲਾ ਜੋ ਪ੍ਰਭੂ ਹੈ ਉਸ ਦੀ ਕੀਮਤ ਕਿਸੇ ਨੇ ਨਹੀਂ ਪਾਈ।

## ਜਾ ਕੀਮਤਿ ਪਾਇ ਤ ਕਹੀ ਨ ਜਾਇ ॥

ਜਾਂ ਉਸ ਦੀ ਪ੍ਰਾਪਤੀ ਰੂਪ ਕੀਮਤ ਨੂੰ ਪਾ ਭੀ ਲਵੇ,

ਤੋਂਭੀ ਉਸ ਦੀ ਸਮਗ੍ਰ ਮਹਿਮਾ ਕਥਨ ਨਹੀਂ ਕੀਤੀ ਜਾਂਦੀ।

## ਸਰੈ ਸਰੀਅਤਿ ਕਰਹਿ ਬੀਚਾਰੁ ॥

**ਚੌਥੇ ਪ੍ਰਸ਼ਨ ਦਾ** ਉੱਤਰ-ਸ਼ਰੱਈ ਲੋਕ ਸ਼ਰੀਅਤਿ ਕਿਤਾਬ ਦੁਆਰਾ ਹੀ ਸ਼ਰ੍ਹਾ ਦਾ ਵਿਚਾਰ ਕਰਦੇ ਹਨ।

## ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥

ਪੰਜਵੇਂ ਪ੍ਰਸ਼ਨ ਦਾ ਉੱਤਰ-ਸਿਧਾਂਤ ਦੇ ਬੁੱਝੇ ਤੋਂ ਬਿਨਾਂ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਹੋਣਾ ਪਾ ਸਕਦਾ ਹੈ। ਅਰਥਾਤ ਸਿਧਾਂਤ ਨੂੰ ਸਮਝੇ ਤਾਂ ਹੀ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਪਾਂਦਾ ਹੈ।

## ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ ॥

ਛੇਵੇਂ ਪ੍ਰਸ਼ਨ ਦਾ ਉੱਤਰ—ਪ੍ਰਮੇਸ਼ਰ ਉੱਤੇ ਜੋ ਸਿਦਕੁ=ਭਰੋਸਾ ਕਰਨਾ ਹੈ, ਏਹੀ ਸਿਜਦਾ=ਨਮਸ਼ਕਾਰ

ਕਰੇ। ਇਸ ਤਰ੍ਹਾਂ ਮਨ ਨੂੰ ਮਖਸੂਦ=ਨਫ਼ਾ (ਲਾਭ) ਲੈਣ ਵਾਲਾ ਕਰੇ।

## ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ ॥੧॥

ਜਿਹ ਧਿਰਿ=ਜਿਸ ਪਾਸੇ ਦੇਖੇ, 'ਤਿਹ ਧਿਰਿ'=ਉਸੇ ਪਾਸੇ ਉਹ ਪ੍ਰਮਾਤਮਾ ਮਉਜੂਦੁ=ਪ੍ਰਗਟ ਹੈ॥ ੧॥

## ਮਃ ੩ ॥ ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥

ਸ=ਭਲੀ ਪ੍ਰਕਾਰ ਗੁਰਾਂ ਦਾ 'ਭਾ'=ਅਭਿਪ੍ਰਾਯ (ਤਾਤਪ੍ਰਜ) ਅਰਥਾਤ ਪ੍ਰੇਮ ਏਵ ਨ ਪਾਈਐ=ਇਸ ਪ੍ਰਕਾਰ ਨਹੀਂ ਪਾਈਦਾ। ਨਾ ਨੇੜੇ ਰਹਿਣੇ ਨਾਲ ਅਤੇ ਨਾ ਹੀ ਦੂਰ ਰਹਿਣੇ ਨਾਲ। ਕਿਉਂਕਿ ਜੇ ਦੂਰ ਰਵ੍ਹੇ ਤਾਂ ਸੇਵਾ ਨਹੀਂ ਹੋ ਸਕਦੀ, ਜੇ ਨੇੜੇ ਰਵ੍ਹੇ ਤਾਂ ਕੋਈ ਨ ਕੋਈ ਦੂਸ਼ਣ ਅਰੋਪਣੇ ਰੂਪ ਅਵੱਗਿਆ ਹੋ ਜਾਂਦੀ ਹੈ।

## ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥੨॥

ਗੁਰੂ ਜੀ ਕਥਨ ਕਰਦੇ ਹਨ-ਸਤਿਗੁਰਾਂ ਦਾ ਅਭਿਪ੍ਰਾਯ (ਤਾਤਪ੍ਰਜ) ਅਰਥਾਤ ਸਿਧਾਂਤ ਤਾਂ ਮਿਲਦਾ ਹੈ, ਜੇ ਮਨ ਕਰਕੇ ਸਤਿਗੁਰਾਂ ਦੇ ਹਦੂਰਿ=ਪਾਸ ਰਹਿਣਾ ਕਰੇ॥ ੨॥

ਭਾਵ-ਜਿੱਥੇ ਖੜਾਵਾਂ ਦਾ ਖੜਕਾ ਸੁਣੀਂਦਾ ਰਵ੍ਹੇ।

## ਪਉੜੀ ॥ ਸਪਤ ਦੀਪ ਸਪਤ ਸਾਗਰਾ
## ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ ॥

ਸੱਤ ਦੀਪ ਹਨ, ਸੱਤ ਸਮੁੰਦਰ ਹਨ, ਨੌਂ ਖੰਡ, ਚਾਰ ਵੇਦ, 'ਦਸ ਅਸਟ'=ਅਠਾਰਾਂ ਪੁਰਾਨ ਹਨ ।

## ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ ॥

ਹੇ ਹਰੀ ! ਇਨ੍ਹਾਂ ਸਾਰਿਆਂ ਵਿਚ ਤੂੰ ਹੀ ਵਰਤਦਾ ਹੈਂ, ਹੇ ਹਰੀ ! ਤੂੰ ਸਾਰਿਆਂ ਨੂੰ ਭਾਣਾ=ਭਾਉਂਦਾ ਭਾਵ ਚੰਗਾ ਲਗਦਾ ਹੈਂ।

## ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗ ਪਾਣਾ ॥

ਹੇ ਹਰੀ ! ਸਾਰੇ ਜੀਆ ਜੰਤ ਤੈਨੂੰ ਇਸ ਤਰ੍ਹਾਂ ਧਿਆਉਂਦੇ ਹਨ, ਜਿਵੇਂ ਸਾਰਗ=ਪਪੀਹਾ ਪਾਣਾ=ਪਾਣੀ ਅਰਥਾਤ ਸ੍ਵਾਂਤੀ ਬੂੰਦ ਲਈ ਰਟ ਲਗਾਂਦਾ ਹੈ।

## ਜੋ ਗੁਰਮੁਖਿ ਹਰਿ ਆਰਾਧਦੇ ਤਿਨ ਹਉ ਕੁਰਬਾਣਾ ॥

ਹੇ ਹਰੀ ! ਜੇਹੜੇ ਗੁਰਮੁਖ ਗੁਰਾਂ ਦੁਆਰੇ ਆਪ ਜੀ ਨੂੰ ਅਰਾਧਦੇ ਹਨ, ਹਉ=ਮੈਂ ਉਨ੍ਹਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ।

## ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ ॥੪॥

ਹੇ ਹਰੀ ! ਵਿਡਾਣਾ=ਅਸਚਰਜ ਕੌਤਕ ਕਰਕੇ ਤੂੰ ਆਪੇ ਆਪ ਸਾਰੇ ਵਰਤ ਰਿਹਾ ਹੈਂ॥ ੪॥

## ਸਲੋਕ ਮਃ ੩ ॥

ਇਕ ਦਿਨ ਉਪਦੇਸ਼ ਦੇਂਦਿਆਂ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਵਿੱਤ੍ਰ

ਮੁਖਾਰਬਿੰਦ ਤੋਂ ਉਚਾਰਿਆ ਹੋਇਆ ਸਲੋਕ ਸੰਗਤਾਂ ਨੂੰ ਸੁਣਾਇਆ-

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ ੨॥*

ਇਹ ਸਲੋਕ ਸੁਣਦਿਆਂ ਸਾਰ ਕਿਸੇ ਪ੍ਰੇਮੀ ਦਾ ਹਿਰਦਾ ਵੈਰਾਗ ਵਿਚ ਵਿੰਨਿਆ ਗਿਆ, ਤੇ ਉਸ ਨੇ ਉੱਚੀ ਅਵਾਜ਼ ਦੇ ਕੇ ਪੁੱਤਰ ਨੂੰ ਕਿਹਾ ਛੇਤੀ ਕਲਮ ਦਵਾਤ ਲਿਆ ਇਹ ਸਲੋਕ ਲਿਖ ਲਈਏ। ਗਰੀਬ ਨਿਵਾਜ਼ ਨੇ ਸੁਣਕੇ ਕਿਹਾ-

**ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ॥**

ਹੇ ਪਿਆਰੇ ! ਕਲਉ=ਕਲਮ, ਮਸਾਜਨੀ=ਦਵਾਤ, ਕੀ ਸਦਾਈਐ=ਮੰਗਵਾਉਣੀ ਹੈ, ਹਿਰਦੇ ਵਿਚ ਹੀ ਇਸਨੂੰ ਲਿਖ ਲੈਣਾ ਕਰ।

**ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ॥**

ਤਾਂ ਤੂੰ ਸਦਾ=ਹਮੇਸ਼ਾਂ ਹੀ ਮਾਲਕ ਪ੍ਰਭੂ ਦੇ ਰੰਗ ਵਿਚ ਰੰਗਿਆ ਰਵ੍ਹੇਂਗਾ ਅਤੇ ਕਦੇ ਭੀ ਤੇਰੇ ਅੰਦਰੋਂ ਨੇਹੁ=ਪ੍ਰੇਮ ਨਹੀਂ ਟੁੱਟੇਗਾ।

**ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ॥**

ਪ੍ਰਤੱਖ ਕਲਉ ਮਸਾਜਨੀ=ਕਲਮ ਦਵਾਤ ਨੇ ਤਾਂ ਜਾਇਸੀ=ਨਾਸ ਹੋ ਜਾਣਾ ਹੈ, ਨਾਲੇ ਲਿਖਿਆ ਹੋਇਆ ਕਾਗਜ਼ ਭੀ ਨਾਸ ਹੋ ਜਾਣਾ ਹੈ।

**ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ॥੧॥**

ਗੁਰੂ ਜੀ ਕਥਨ ਕਰਦੇ ਹਨ-ਸਹ=ਪਤੀ ਮਾਲਕ ਦੀ ਪ੍ਰੀਤੀ ਨਾਸ ਨਹੀਂ ਹੋਵੇਗੀ, ਜੋ ਪ੍ਰੀਤੀ ਸੱਚੇ ਪ੍ਰਭੂ ਨੇ ਧੁਰ ਤੋਂ ਪਾ ਛੱਡੀ ਹੈ॥ ੧॥

**ਮਃ ੩॥ ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ॥**

ਜੋ ਕੁਝ ਨਿਗਾਹ ਆਉਂਦਾ ਹੈ, ਇਹ ਨਾਲ ਨਹੀਂ ਜਾਣਾ, ਬੇਸ਼ੱਕ ਕੋਈ ਵਿਉਪਾਇ=ਨਿਰਣਾ ਕਰਕੇ ਅਰਥਾਤ ਅਜ਼ਮਾ ਕੇ ਵੇਖ ਲਵੇ।

**ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ॥**

ਸਤਿਗੁਰਾਂ ਨੇ ਸੱਚ ਨਾਮ ਦ੍ਰਿੜ੍ਹ ਅਰਥਾਤ ਪੱਕਾ ਕਰਵਾਇਆ ਹੈ, ਇਸ ਵਾਸਤੇ ਸੱਚ ਵਿਚ ਬਿਰਤੀ ਲਗਾਈ ਰੱਖੋ।

**ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ॥੨॥**

ਗੁਰੂ ਜੀ ਕਥਨ ਕਰਦੇ ਹਨ-ਗੁਰ ਉਪਦੇਸ਼ ਵਿਚ ਹੀ ਸੱਚ ਦੀ ਪ੍ਰਾਪਤੀ ਹੈ।

ਅਥਵਾ:- ਸਬਦੀਏ ਜੋ ਗੁਰੂ ਸਾਹਿਬ ਜੀ ਹਨ, ਉਨਾਂ ਦਾ ਉਪਦੇਸ਼ ਸੱਚਾ ਹੈ। ਪਰ ਕਰਮੀ=ਭਾਗਾਂ ਵਾਲੇ ਦੇ ਬੁੱਧੀ ਰੂਪ ਪੱਲੇ ਵਿਚ ਪੈਂਦਾ ਹੈ॥ ੨॥

## ਪਉੜੀ॥ ਹਰਿ ਅੰਦਰਿ ਬਾਹਿਰ ਇਕੁ ਤੂੰ ਤੂੰ ਜਾਣਹਿ ਭੇਤੁ॥

ਹੇ ਹਰੀ! ਸਰੀਰ ਦੇ ਅੰਦਰ ਬਾਹਰ, ਅਥਵਾ:- ਬ੍ਰਹਮਾਂਡ ਦੇ ਅੰਦਰ ਬਾਹਰ ਇੱਕ ਤੂੰਹੀਂ ਹੈਂ, ਤੂੰਹੀਂ ਸਾਰਿਆਂ ਜੀਵਾਂ ਦੇ ਗੁੱਝੇ ਭੇਤੁ=ਹਾਲ ਨੂੰ ਜਾਣਦਾ ਹੈਂ।

## ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ॥

ਅਸੀਂ ਜੋ ਕੁਝ ਭੀ ਕਰਦੇ ਹਾਂ ਉਸਨੂੰ ਹਰੀ ਆਪ ਜਾਣਦਾ ਹੈ ਇਸ ਲਈ-ਹੇ ਮੇਰੇ ਮਨ! ਤੂੰ ਹਰੀ ਨੂੰ ਚੇਤਨਾ ਕਰ।

## ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥

ਉਹ ਮਨੁੱਖ ਡਰਦਾ ਹੈ, ਜੇਹੜਾ ਪਾਪ ਕਰਮ ਕਮਾਉਂਦਾ ਹੈ, ਧਰਮੀ ਪੁਰਸ਼ ਹਮੇਸ਼ਾਂ ਵਿਗਸੇਤੁ=ਖੁਸ਼ ਰਹਿੰਦਾ ਹੈ।

## ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ॥

ਹੇ ਹਰੀ! ਤੂੰ ਆਪ ਸੱਚਾ ਹੈਂ, ਤੇਰਾ ਨਿਆਉ=ਇਨਸਾਫ ਵੀ ਸੱਚਾ ਹੈ, ਤਾਂ ਫਿਰ ਕਿਸ ਲਈ ਡਰਨਾ ਹੈ।

## ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ॥੫॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੇ ਸੱਚ ਨੂੰ ਪਛਾਣ ਲਿਆ ਹੈ, ਉਹ ਸੱਚ ਸਰੂਪ ਵਿਚ ਰਲੇਤੁ=ਰਲ ਗਏ ਹਨ॥ ੫॥

## ਸਲੋਕ ਮ: ੩॥

**ਉਥਾਨਕਾ:-** ਕਿਸੇ ਲਿਖਾਰੀ ਨੇ ਦਵੈਤ ਭਾ ਸਬੰਧੀ ਪੁਸਤਕ ਲਿਖ ਕੇ ਗੁਰੂ ਜੀ ਨੂੰ ਲਿਆ ਕੇ ਵਿਖਾਈ ਕਿ ਮੈਨੇ ਇਹ ਪੁਸਤਕ ਬੜੀ ਮੇਹਨਤ ਨਾਲ ਲਿਖੀ ਹੈ ਆਪ ਪ੍ਰਵਾਨਗੀ ਦਿਉ। ਜਦ ਗੁਰੂ ਜੀ ਨੇਂ ਆਪਣੇ ਹਸਤ ਕਮਲਾਂ ਵਿਚ ਉਹ ਪੁਸਤਕ ਲੈ ਕੇ ਪੜ੍ਹੀ ਤਾਂ ਬੜੇ ਹੈਰਾਨ ਹੋ ਕੇ ਆਖਦੇ ਹਨ, ਇਸ ਪੁਸਤਕ ਵਿਚ ਨਾ ਭਗਤੀ ਸਬੰਧੀ ਬਚਨ ਹਨ,

ਨਾ ਵੈਰਾਗ ਸਬੰਧੀ ਬਚਨ ਹਨ, ਨਾ ਗਿਆਨ ਸਬੰਧੀ ਬਚਨ ਹਨ,

ਨਾ ਭਜਨ ਸਿਮਰਨ ਸਬੰਧੀ ਬਚਨ ਹਨ, ਨਾ ਸੇਵਾ ਟਹਿਲ ਸਬੰਧੀ ਬਚਨ ਹਨ,

ਇਹ ਪੁਸਤਕ ਸਾਡੇ ਮੱਤ ਵਿਚ ਪ੍ਰਮਾਣੀਕ ਨਹੀਂ ਹੈ, ਉਸ ਦੀ ਪੁਸਤਕ ਉਸ ਦੇ ਹਵਾਲੇ ਕਰਕੇ ਆਖਦੇ ਹਨ:-

## ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ॥

ਮਸਵਾਣੀਐ=ਦਵਾਤ ਦੇ ਸਣੁ=ਸਹਿਤ ਕਲਮ ਸੜ ਜਾਵੇ, ਅਤੇ ਕਾਗਜ਼ ਵੀ ਸੜ ਜਾਵੇ।

## ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ॥

ਉਹ ਲਿਖਣੇ ਵਾਲਾ ਲਿਖਾਰੀ ਭੀ ਸੜ ਬਲ ਜਾਵੇ। ਜਿਸ ਨੇ ਇਸ ਪੁਸਤਕ ਵਿਚ ਦਵੈਤ ਭਾ ਸਬੰਧੀ ਬਚਨਾਂ ਨੂੰ ਲਿਖਿਆ ਹੈ।

ਯਥਾ:- ਲਿਖਦਿਆ ਲਿਖਦਿਆ ਕਾਗਦ ਮਸੁ ਖੋਈ॥ ਦੂਜੈ ਭਾਇ ਸੁਖੁ ਪਾਏ ਨ ਕੋਈ॥ (ਪੰਨਾ ੧੨੩)

**ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ॥੧॥**

ਗੁਰੂ ਜੀ ਕਥਨ ਕਰਦੇ ਹਨ-ਪੂਰਬਲੇ ਕਰਮਾਂ ਅਨੁਸਾਰ ਜੋ ਲੇਖ ਲਿਖਿਆ ਗਿਆ ਹੈ, ਓਹੀ ਕਮਾਂਵਦਾ ਹੈ, ਉਸ ਤੋਂ ਇਲਾਵਾ ਹੋਰ ਕੋਈ ਕਰਤੱਬ ਨਹੀਂ ਕੀਤਾ ਜਾਂਦਾ ॥ ੧॥

**ਮਃ ੩॥ ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ॥**

ਨਾਮ ਤੋਂ ਬਿਨਾਂ ਹੋਰ ਪੜ੍ਹਣਾ ਕੂੜਾ ਹੈ, ਅਤੇ ਬਚਨਾਂ ਦਾ ਬੋਲਣਾ ਵੀ ਕੂੜੁ=ਝੂਠਾ ਹੈ। ਜਿਸ ਕਰਕੇ ਮਾਇਆ ਨਾਲ ਪਿਆਰ ਹੁੰਦਾ ਹੈ।

**ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ॥੨॥**

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਦੇ ਨਾਮ ਤੋਂ ਬਿਨਾਂ ਕੋਈ ਪਦਾਰਥ ਥਿਰ ਰੂਪ ਨਹੀਂ ਹੈ। ਦਵੈਤ ਸਬੰਧੀ ਪੁਸਤਕਾਂ ਨੂੰ ਪੜ੍ਹ ਪੜ੍ਹ ਕੇ ਸਾਰੇ ਖੁਆਰੁ=ਖਰਾਬ ਹੋ ਰਹੇ ਹਨ॥ ੨॥

**ਪਉੜੀ॥ ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ॥**

ਹਰੀ ਦੀ ਵਡਿਆਈ ਸਭ ਤੋਂ ਵੱਡੀ ਹੈ, ਕਿਉਂਕਿ ਉਸ ਵਿਚ ਹਰਿ ਹਰਿ ਦਾ ਕੀਰਤਨ ਹੈ,

ਅਥਵਾ:- ਹਰੀ ਦਾ ਕੀਰਤਨ ਜੀਵ ਦੇ ਦੁਖਾਂ ਨੂੰ ਹਰਿ=ਨਾਸ ਕਰਦਾ ਹੈ।

**ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ॥**

ਹਰੀ ਦੀ ਵਡਿਆਈ ਸਭ ਤੋਂ ਵੱਡੀ ਹੈ, ਕਿਉਂਕਿ ਉਹ ਧਰਮ ਦਾ ਨਿਆਉ=ਇਨਸਾਫ ਕਰਦਾ ਹੈ।

**ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ॥**

ਹਰੀ ਦੀ ਵਡਿਆਈ ਸਭ ਤੋਂ ਵੱਡੀ ਹੈ, ਜਾਂ ਉਹ ਜੀਆਂ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਦੇਂਦਾ ਹੈ।

**ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ॥**

ਹਰੀ ਦੀ ਵਡਿਆਈ ਸਭ ਤੋਂ ਵੱਡੀ ਹੈ, ਜਾਂ ਉਹ ਚੁਗਲਾਂ ਦਾ ਕਿਹਾ ਹੋਇਆ ਬਚਨ ਸੁਣਦਾ ਨਹੀਂ ਹੈ।

**ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ॥੬॥**

ਹਰੀ ਦੀ ਵਡਿਆਈ ਇਸ ਕਰਕੇ ਸਭ ਤੋਂ ਵੱਡੀ ਹੈ, ਕਿਉਂਕਿ ਉਹ ਪੁੱਛੇ ਤੋਂ ਬਿਨਾਂ ਅਰਥਾਤ ਮੰਗੇ ਤੋਂ ਬਿਨਾਂ ਹੀ ਦਾਨ ਦੇਂਦਾ ਹੈ। ਵਾ ਅਪੁਛਿਆ=ਕਿਸੇ ਪਾਸੋਂ ਪੁੱਛਦਾ ਨਹੀਂ, ਅਰਥਾਤ ਦੂਜੇ ਪਾਸੋਂ ਸਲਾਹ ਲੀਤੇ ਤੋਂ ਬਿਨਾਂ ਹੀ ਦਾਨ ਦੇਂਦਾ ਹੈ।

ਅਥਵਾ:-ਜਿਨ੍ਹਾਂ ਨੂੰ ਦਾਨ ਦੇਂਦਾ ਹੈ ਉਨ੍ਹਾਂ ਕੋਲੋਂ ਅਪੁਛਿਆ=ਪੁੱਛਦਾ ਨਹੀਂ ਹੈ। ਅਰਥਾਤ ਉਨ੍ਹਾਂ ਪਾਸੋਂ ਹਿਸਾਬ ਨਹੀਂ ਲੈਂਦਾ।

ਅਥਵਾ:-ਅਪੁਛਿਆ ਦਾਨ=ਜੋ ਨਾਮ ਗਿਆਨ ਉਹ ਆਪਣਿਆਂ ਸੇਵਕਾਂ ਨੂੰ ਦੇਂਦਾ ਹੈ।

ਅਥਵਾ:-ਦੁਖ ਨੂੰ ਕੋਈ ਨਹੀਂ ਪੁੱਛਦਾ, ਪ੍ਰਮੇਸ਼ਰ ਕਰਮਾਂ ਅਨੁਸਾਰ ਦੁਖ ਭੀ ਦੇਂਦਾ ਹੈ।। ੬।।

**ਸਲੋਕ ਮਃ ੩॥ ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ॥**

ਹਉ ਹਉ=ਮੈਂ ਮੈਂ ਕਰਦੀ ਸਾਰੀ ਦੁਨੀਆਂ ਮਰ ਗਈ ਹੈ, ਪਰ ਇਹ ਸੰਪਦਾ ਅੱਜ ਤਕ ਕਿਸੇ ਦੇ ਭੀ ਨਾਲ ਨਹੀਂ ਗਈ।

[ਪੰਨਾ ੮੫]

## ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ ॥

ਦਵੈਤ ਭਾ ਵਾਲਿਆਂ ਨੂੰ ਜਨਮ ਮਰਨ ਦਾ ਦੁਖ ਪਾਇਆ ਹੈ, ਸਾਰੀ ਦੁਨੀਆਂ ਜਮਕਾਲ ਨੇ ਜੋਹੀ=ਤਾੜੀ ਅਰਥਾਤ ਵੇਖੀ ਹੋਈ ਹੈ।

## ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਗੁਰਮੁਖ ਜਨ ਸੱਚਾ ਵਾਹਿਗੁਰੂ ਨਾਮ ਜਪਕੇ ਦੁਖਾਂ ਤੋਂ ਉਬਰੇ=ਬਚ ਗਏ ਹਨ ॥ ੧ ॥

**ਉਥਾਨਕਾ:**-ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ 'ਸੰਗਲਾ ਦੀਪ' ਵਿਖੇ ਰਾਜੇ ਸ਼ਿਵਨਾਭ ਨੂੰ ਉਪਦੇਸ਼ ਦੇ ਕੇ ਉਸ ਤੋਂ ਵਿਦਾ ਹੋ ਕੇ ਅੱਗੇ ਗਏ ਤਾਂ 'ਤ੍ਰਿਯਾ ਰਾਜ' ਵਿਚ ਜਾ ਪਹੁੰਚੇ।

ਤ੍ਰੇਹ ਦੇ ਕਾਰਨ ਮਰਦਾਨੇ ਨੇ ਬੇਨਤੀ ਕੀਤੀ ਮੇਰਾ ਮੂੰਹ ਸੁੱਕਦਾ ਜਾਂਦਾ ਹੈ, ਆਗਿਆ ਦਿਓ ਪਾਣੀ ਪੀ ਆਵਾਂ, ਹਜ਼ੂਰ ਨੇ ਕਿਹਾ ਜਾ ਪੀ ਆ।

ਇਕ ਔਰਤ ਦੇ ਘਰ ਅੱਗੇ ਖਲੋ ਕੇ ਆਖਦਾ ਹੈ ਮੈਨੂੰ ਪਾਣੀ ਪਿਲਾ, ਉਸ ਨੇ ਕਿਹਾ ਅੰਦਰ ਆ ਕੇ ਪੀ ਲੈ। ਮਰਦਾਨਾ ਅੰਦਰ ਚਲਾ ਗਿਆ ਪਲੰਘ ਉਪਰ ਬਿਠਾ ਕੇ ਔਰਤ ਨੇ ਪੁੱਛਿਆ, ਆਪ ਦਾ ਨਾਮ ਕੀ ਹੈ? ਆਪ ਕਿਸ ਦੇਸ ਵਿਚ ਰਹਿੰਦੇ ਹੋ ? ਆਪ ਨੇ ਜਾਣਾ ਕਿਥੇ ਹੈ ?

ਮਰਦਾਨੇ ਨੇ ਕਿਹਾ ! ਮੇਰਾ ਨਾਮ ਮਰਦਾਨਾ ਹੈ, ਸਾਡਾ ਦੇਸ਼ ਪੰਜਾਬ ਹੈ, ਹਰ ਜਗ੍ਹਾਂ ਉੱਪਰ ਜਾ ਕੇ ਸੈਲ ਕਰਦੇ ਹਾਂ।

ਇਸ ਤਰ੍ਹਾਂ ਦੀਆਂ ਗੱਲਾਂ ਕਰਦਿਆਂ ਹੋਇਆਂ ਔਰਤ ਨੇ ਪਾਣੀ ਪਲਾਣ ਦੇ ਬਹਾਨੇ ਮਰਦਾਨੇ ਦੇ ਗਲ ਵਿਚ ਤੰਤੂ ਪਾ ਕੇ ਉਸ ਨੂੰ ਮੇਢਾ ਬਨਾ ਕੇ ਗਲ ਵਿਚ ਰੱਸੀ ਪਾ ਕੇ ਮੇਖ ਨਾਲ ਬੰਨ੍ਹ ਦਿੱਤਾ, ਤੇ ਆਪ ਸਿਰ ਤੇ ਘੜਾ ਰੱਖ ਕੇ ਪਾਣੀ ਲੈਣ ਚਲ ਪਈ।

*ਯਥਾ:*- ਸੋ ਸੁਨਿ ਪਾਨ ਪਿਆਵਨ ਕੇ ਮਿਸ, ਗ੍ਰੀਵ ਮੈ ਤੰਤੁ ਕੋ ਡਾਰਿ ਬੰਧਾਨਾ॥
ਏਂਢਕ ਭਾ ਪਲਟੀ ਨਰ ਦੇਹਿ ਕੁਰੂਪ ਭਯੋ ਮੁਖ ਬੋਲਤਿ ਆਨਾ॥ ੨੧॥
ਚੰਚਲ ਨਾਰਿ ਚਲਤ੍ਰਿਹਿ ਸੋ ਕਰ ਦਾਮਨਿ ਲੇਕਰਿ ਤਾ ਛਿਨ ਮਾਂਹੀ॥
ਗ੍ਰੀਵ ਵਿਖੈ ਤਿਨ ਬਾਂਧ ਲਈ ਪੁਨ ਮੇਖ ਕੇ ਸੰਗ ਦਈ ਗਠ ਤਾਂਹੀ॥
ਆਪ ਚਲੀ ਘਟ ਸੀਸ ਧਰਾ ਜਲ ਲੇਵਨਿ ਕੋ ਉਦਪਾਨ ਜਹਾਂਹੀ॥

ਦੇਰ ਹੋਣ ਦੇ ਕਾਰਨ ਇੱਧਰੋਂ ਗੁਰੂ ਜੀ ਮਰਦਾਨੇ ਨੂੰ ਵੇਖਣ ਵਾਸਤੇ ਆਪ ਤੁਰ ਪਏ, ਜਿਸ ਵੇਲੇ ਔਰਤ ਸਿਰ ਤੇ ਘੜਾ ਰੱਖਕੇ ਬੂਹੇ 'ਚੋਂ ਬਾਹਰ ਨਿਕਲੀ ਉਸ ਵੇਲੇ ਗੁਰੂ ਜੀ ਭੀ ਉਥੇ ਪਹੁੰਚ ਗਏ। ਉਸ ਔਰਤ ਨੂੰ ਆਖਦੇ ਹਨ-ਸਾਡਾ ਇਕ ਮਨੁੱਖ ਇਥੇ ਆਇਆ ਹੈ ਪਾਣੀ ਪੀਣ ਵਾਸਤੇ ਵਾਪਸ ਹਟ ਕੇ ਨਹੀਂ ਗਿਆ, ਕਿਥੇ ਹੈ? ਔਰਤ ਨੇ ਕਿਹਾ ਇਥੇ ਤਾਂ ਕੋਈ ਨਹੀਂ ਆਇਆ, ਕਿਧਰੇ ਹੋਰ ਥਾਂ ਗਿਆ ਹੋਣਾ ਹੈ। ਅੱਗੇ ਜਾ ਕੇ ਵੇਖ

ਲੋ, ਇਤਨੇ ਨੂੰ ਮਰਦਾਨਾ ਗੁਰੂ ਜੀ ਦੀ ਅਵਾਜ਼ ਪਛਾਣ ਕੇ ਭਯਾਂ ਭਯਾਂ ਕਰਕੇ ਸੁਣਾਂਦਾ ਹੈ ਕਿ ਮੈਂ ਅੰਦਰ ਹੀ ਹਾਂ।

ਯਥਾ:- ਬਸ ਨ ਬਸਾਵਹਿ ਫਸੈ ਕੋ ਬਾਸ ਵਿਖੈ ਬੰਧਾਨ॥

ਭਯਾਂ ਭਯਾਂ ਭਨਹਿ ਸੁਨਾਵਈ ਭਗਤਿ ਵਛਲ ਕੇ ਕਾਨ॥ ੨੬॥

ਹਜ਼ੂਰ ਨੇ ਸੁਣਕੇ ਕਿਹਾ, ਝੂਠ ਕਿਉਂ ਬੋਲਦੀ ਹੈਂ, ਉਹ ਤਾਂ ਤੇਰੇ ਘਰ ਅੰਦਰ ਹੀ ਹੈ। ਔਰਤ ਨੇ ਕਿਹਾ ਜੇਕਰ ਯਕੀਨ ਨਹੀਂ ਤਾਂ ਅੰਦਰ ਜਾ ਕੇ ਵੇਖ ਲੌਂ, ਹਜ਼ੂਰ ਨੇ ਚੰਚਲ ਇਸਤ੍ਰੀ ਦੇ ਇਸ ਕੌਤਕ ਨੂੰ ਵੇਖ ਕੇ ਕਿਹਾ-

ਕਲਰ ਕੀ ਵਣਜਾਰੀਆਂ ਭੂੰਗੇ ਮੁਸਕ ਮੰਗੇਨ॥

ਅਮਲਾਂ ਬਾਝਹੁ ਨਾਨਕਾ ਕਿਉਂ ਕਰ ਕੰਤ ਮਿਲੇਨ॥ ੧॥

ਇਤਨੇ ਅੱਖਰ ਕਹਿਣ ਨਾਲ ਘੜਾ ਔਰਤ ਦੇ ਸਿਰ ਨਾਲ ਹੀ ਲਗ ਗਿਆ, ਫਿਰ ਗੁਰੂ ਜੀ ਨੇ ਵਾਹਿਗੁਰੂ ਵਾਹਿਗੁਰੂ ਬਾਣੀ ਉਚਾਰੀ, ਵਾਹਿਗੁਰੂ ਮੰਤ੍ਰ ਸੁਨਣ ਨਾਲ ਮਰਦਾਨੇ ਦੇ ਗੱਲ 'ਚੋਂ ਤੰਤੂ ਤੁੱਟ ਗਈ, ਤੰਤੂ ਦੇ ਤੁੱਟਨ ਨਾਲ ਮੇਂਢੇ ਤੋਂ ਮਨੁੱਖ ਹੋ ਗਿਆ ਤੇ ਆਪਣਾ ਰਬਾਬ ਚੁੱਕ ਕੇ ਗੁਰੂ ਜੀ ਦੇ ਪਾਸ ਬਾਹਰ ਆ ਗਿਆ।

ਯਥਾ:- ਯੌਂ ਕਹਿਤੇ ਸਿਰ ਕੁੰਭ ਲਗਯੋ ਉੱਤਰੈ ਨ ਤਰੈ, ਰਹੀ ਹਾਰ ਉਤਾਰੀ॥

ਭਜਾਂ ਭਜਾਂ ਭਨੀ ਮਰਦਾਨੇ ਜਬੈ ਕਹੁ ਵਾਹਿਗੁਰੂ ਗੁਰਬਾਣੀ ਉਚਾਰੀ॥

ਯੌਂ ਭਨਿਤੇ ਗੁਰ ਤੰਤ ਗਈ ਤੁਟ ਭਾ ਤਨ ਮਾਨਵ ਟਾਮਨ ਟਾਰੀ॥

ਲੇਯ ਰਬਾਬ ਧਰੇ ਨਿਜ ਕੰਧ ਅਯੋ ਢਿਗ ਲਜਤਿ ਹੇਰਿ ਅਘਾਰੀ॥ ੨੯॥

ਸਿਰ ਤੋਂ ਘੜਾ ਉਤਾਰਨ ਵਾਸਤੇ ਆਸ ਪਾਸ ਦੀਆਂ ਔਰਤਾਂ ਨੇ ਜੰਤ੍ਰ ਮੰਤ੍ਰ ਪੜ੍ਹ ਕੇ ਬੜੇ ਜਤਨ ਕੀਤੇ ਪਰ ਘੜਾ ਉੱਤਰਨ ਵਿਚ ਨ ਆਇਆ।

ਆਖਿਰ ਕਿਸੀ ਨੇ ਉਸ ਨਗਰੀ ਦੀ ਵੱਡੀ ਸਰਦਾਰਨੀ 'ਨੂਰਸ਼ਾਹ' ਨੂੰ ਜਾ ਕੇ ਕਿਹਾ-ਇਕ ਚੇਟਕੀ ਫਕੀਰ ਆਇਆ ਹੈ, ਉਸਨੇ ਇਕ ਔਰਤ ਦੇ ਸਿਰ ਤੇ ਘੜਾ ਲਗਾ ਦਿੱਤਾ ਹੈ ਅਸੀਂ ਬਹੁਤ ਮੰਤ੍ਰ ਜੰਤ੍ਰ ਕਰਕੇ ਹਾਰ ਚੁੱਕੀਆਂ ਹਾਂ ਪਰ ਉਹ ਘੜਾ ਉੱਤਰਦਾ ਨਹੀਂ।

ਇਹ ਗੱਲ ਸੁਣਦਿਆਂ ਸਾਰ ਨੂਰਸ਼ਾਹ ਨੇ ਬੜੀਆਂ ਚਤੁਰ ਇਸਤ੍ਰੀਆਂ ਭੇਜੀਆਂ ਕਿ ਤੁਸੀਂ ਜੰਤ੍ਰ ਮੰਤ੍ਰ ਪੜ੍ਹ ਕੇ ਘੜਾ ਉਤਾਰ ਕੇ ਆਓ।

ਨੂਰਸ਼ਾਹ ਦੇ ਹੁਕਮ ਅਨੁਸਾਰ ਕੋਈ ਔਰਤ ਢੋਲਕ ਵਜਾਂਦੀ ਹੋਈ, ਕੋਈ ਕੰਧ ਨੂੰ ਦੁੜਾਂਦੀ ਹੋਈ, ਕੋਈ ਮੂੰਹ 'ਚੋਂ ਅੱਗ ਕੱਢਦੀ ਹੋਈ, ਕੋਈ ਬ੍ਰਿੱਛ ਤੇ ਚੜ੍ਹੀ ਹੋਈ, ਕੋਈ ਮ੍ਰਿਗਛਾਲਾ ਉੱਪਰ ਬੈਠ ਕੇ ਉੱਡਦੀ ਆਈ, ਸਾਰੀਆਂ ਨੇ ਆ ਕੇ ਜੰਤ੍ਰਾਂ ਮੰਤ੍ਰਾਂ ਦੁਆਰੇ ਜ਼ੋਰ ਬੜਾ ਲਗਾਇਆ ਪਰ ਘੜਾ ਨ ਉਤਰਿਆ।

ਯਥਾ:- ਲਿਖ ਹਾਰੀ ਜੰਤ੍ਰ ਸਭੈ ਮੰਤ੍ਰਿਨ ਪਢਿਤਿ ਬਿਸਾਲ॥

ਘਟਾ ਨ ਡੋਲਯੋ ਕਿਸੂ ਤੇ ਉਰ ਅਚਰਜ ਸਭਿ ਬਾਲ॥ ੩੩॥

ਨੂਰਸ਼ਾਹ ਨੂੰ ਫਿਰ ਜਾ ਕੇ ਕਿਹਾ, ਕਿ ਘੜਾ ਕਿਸੇ ਪਾਸੋਂ ਵੀ ਨਹੀਂ ਉਤਰਿਆ। ਆਪ ਕਿਰਪਾ ਕਰਕੇ ਚਲੋ ਉਹ ਔਰਤ ਬਹੁਤ ਦੁਖੀ ਹੈ।

ਨੂਰਸ਼ਾਹ ਨੇ ਭੀ ਬੜੇ ਜੰਤ੍ਰ ਮੰਤ੍ਰ ਕੀਤੇ ਪਰ ਕੋਈ ਪੇਸ਼ ਨਾ ਗਈ। ਆਖਰਕਾਰ ਗੁਰੂ ਜੀ ਦੇ ਚਰਨਾਂ ਉੱਪਰ ਸਿਰ ਰੱਖ ਕੇ ਮਾਫੀ ਮੰਗੀ ਹੁਣ ਕਿਰਪਾ ਕਰਕੇ ਇਸ ਦੇ ਸਿਰ ਤੋਂ ਘੜਾ ਉਤਾਰ ਦਿਓ, ਅੱਗੋਂ ਵਾਸਤੇ ਕਿਸੇ ਸੰਤ ਦਾ ਭੀ ਨਿਰਾਦਰ ਨਹੀਂ ਕਰੇਗੀ।

ਹਜ਼ੂਰ ਨੇ ਕਿਹਾ ਵਾਹਿਗੁਰੂ ਵਾਹਿਗੁਰੂ ਕਹਿ ਕੇ ਘੜਾ ਉਤਾਰੋ, ਤਾਂ ਉੱਤਰ ਜਾਏਗਾ।

ਯਥਾ:- ਯੌਂ ਸੁਨਿਕੈ ਤਿਨ ਕੀ ਬਿਨਤੀ ਪੁਨ ਸ੍ਰੀ ਗੁਰੂ ਆਨਨ ਬੈਨ ਅਲਾਯੋ॥
ਵਾਹਿਗੁਰੂ ਕਹਿ ਲੇਉ ਉਤਾਰ, ਉਠੀ ਤਤਕਾਲਕ ਬਾਲ ਹਿਲਾਯੋ॥
ਨਾਮ ਉਚਾਰਤ ਹੀ ਉੱਤਰਾ ਘਟ ਤੀਯ ਅਚੰਭ ਸਭੈ ਉਰ ਪਾਯੋ॥
ਆਨਿ ਉਪਾਇਨ ਭੂਰ ਧਰੀ ਮੁਕਤਾ ਸਭਿ ਹੀਰ ਤੇ ਚੀਰ ਮੰਗਾਯੋ॥

(ਨਾਨਕ ਪ੍ਰਕਾਸ਼ ਪੂਰਬਾਰਧ ਧਿਆ ੪੯)

ਪਨਾ ਇਸ ਸਲੋਕ ਦੁਆਰਾ ਉਨ੍ਹਾਂ ਦਾ ਹੰਕਾਰ ਦੂਰ ਕਰਦੇ ਹਨ।

## ॥ਮਃ ੧॥ ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥

ਗੱਲਾਂ ਕਰਕੇ ਤਾਂ ਅਸੀਂ ਚੰਗੀਆਂ ਹਾਂ, ਪਰ ਸਾਡੇ ਆਚਾਰੀ=ਕਰਤਬ ਬੁਰੇ ਹਨ।

## ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥

ਮਨ ਕਰਕੇ ਕੁਸੁਧਾ=ਕੋਥਰੀਆ ਭਾਵ ਅਪਵਿੱਤ੍ਰ ਤੇ ਕਾਲੀਆਂ ਹਾਂ, ਪਰ ਬਾਹਰੋਂ ਚਿੱਟੀਆਂ ਗੋਰੇ ਰੰਗ ਵਾਲੀਆਂ ਹਾਂ।

## ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥

ਉਨ੍ਹਾਂ ਪਤੀਬ੍ਰਤ ਧਰਮ ਵਾਲੀਆਂ ਇਸਤ੍ਰੀਆਂ ਦੀਆਂ ਰੀਸਾਂ ਕਰਦੀਆਂ ਹਨ, ਜੋ ਘਰ ਦੇ ਦਰਵਾਜ਼ੇ ਉੱਪਰ ਖਲੋ ਕੇ ਭਾਵ ਉੱਦਮ ਸਹਿਤ ਹੋ ਕੇ ਪਤੀ ਦੀ ਸੇਵਾ ਕਰਦੀਆਂ ਹਨ।

## ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥

ਜੋ ਖਸਮ ਦੇ ਪ੍ਰੇਮ ਜਾਂ ਸੇਵਾ ਨਾਲ ਰਤੀਆ=ਮਿਲੀਆਂ ਰਹਿੰਦੀਆਂ ਹਨ, ਉਹ ਸੁਖ ਪੂਰਬਕ ਰਲੀਆਹ=ਖੁਸ਼ੀਆਂ ਨੂੰ ਮਾਣਹਿ=ਭੋਗਦੀਆਂ ਹਨ।

## ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥

ਐਸੀਆਂ ਔਰਤਾਂ ਬਲ ਦੇ ਹੁੰਦਿਆਂ ਨਿਤਾਣੀਆਂ, ਅਤੇ ਮਾਨ ਦੇ ਹੁੰਦਿਆਂ ਨਿਮਾਣੀਆਂ ਹੋ ਕੇ ਰਹਿੰਦੀਆਂ ਹਨ। ਜਿਵੇਂ ਕਾਬਲ 'ਚੋਂ ਇਕ ਮਾਤਾ ਆ ਕੇ ਗੋਇੰਦਵਾਲ ਦੀ ਸੇਵਾ ਕਰਕੇ ਰੋਜ਼ਾਨਾ ਕਾਬਲ ਚਲੀ ਜਾਂਦੀ ਸੀ ਪਰ ਉਸਨੇ ਆਪਣਾ ਆਪ ਕਦੇ ਜਣਾਇਆ ਨਹੀਂ ਸੀ, ਨਿਮਾਣੇ ਮਨ ਨਾਲ ਰੋਜ਼ਾਨਾ ਸੇਵਾ ਕਰਦੀ ਸੀ।

## ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥੨॥

ਗੁਰੂ ਜੀ ਕਥਨ ਕਰਦੇ ਹਨ-ਹੇ ਨੂਰਸ਼ਾਹ! ਜੇਕਰ ਤੂੰ ਉਨ੍ਹਾਂ ਔਰਤਾਂ ਨਾਲ ਮਿਲ ਕੇ ਆਪਣਾ ਜੀਵਨ ਚੰਗਾ ਬਣਾ ਲਵੇਂ, ਤਾਂ ਤੇਰਾ ਜਨਮ ਸਕਾਰਥਾ=ਸਫਲ ਹੋ ਜਾਵੇਗਾ॥ ੨॥

**ਦੂਜਾ ਅਰਥ:**-ਜਗਿਆਸੂ ਦੀ ਅਵਸਥਾ ਵੇਖ ਕੇ ਗੁਰੂ ਸਾਹਿਬ ਜੀ ਆਖਦੇ ਹਨ।

***ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥***

ਸੰਸਾਰਕ ਗੱਲਾਂ ਕਰਕੇ ਤਾਂ ਅਸੀਂ=ਤਮਾਮ ਜੀਵਾਂ ਰੂਪ ਇਸਤ੍ਰੀਆਂ ਚੰਗੀਆਂ ਹਾਂ, ਪਰ ਕਰਤਬਾਂ ਕਰਕੇ ਬੁਰੀਆਂ ਹਾਂ।

ਯਥਾ:- ਬੁਰੇ ਕਾਮ ਕਉ ਊਠਿ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ॥

(ਸੂਹੀ ਮਹਲਾ ੫, ਪੰਨਾ ੭੩੮)

***ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥***

ਭੈੜਿਆਂ ਸੰਕਲਪਾਂ ਕਰਕੇ ਮਨ ਦੀਆਂ ਅਪਵਿੱਤ੍ਰ ਹਾਂ, ਅਤੇ ਪਾਪਾਂ ਕਰਕੇ ਕਾਲੀਆਂ ਹਾਂ। ਮਾਲਾ, ਜਨੇਊ, ਤਿਲਕ, ਠਾਕੁਰ ਪੂਜਾ ਆਦਿਕ ਕਰਮ ਕਰਕੇ ਬਾਹਰੋਂ ਚਿੱਟੀਆਂ ਹਾਂ।

***ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥***

ਇਹ ਜੀਵ ਰੂਪ ਇਸਤ੍ਰੀਆਂ-ਉਨ੍ਹਾਂ ਮਹਾਤਮਾਂ ਰੂਪ ਇਸਤ੍ਰੀਆਂ ਦੀਆਂ ਰੀਸਾਂ ਕਰਦੀਆਂ ਹਨ, ਜੋ ਸਤਸੰਗ ਰੂਪ ਦਰਵਾਜ਼ੇ ਉੱਪਰ ਖਲੋ ਕੇ ਆਪਣੇ ਮਾਲਕ ਪ੍ਰਭੂ ਦੀ ਸੇਵਾ ਕਰਦੀਆਂ ਹਨ।

***ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥***

ਮਹਾਤਮਾ ਰੂਪ ਇਸਤ੍ਰੀਆਂ ਆਪਣੇ ਖਸਮ ਪ੍ਰਭੂ ਨਾਲ ਰੱਤੀਆਂ ਹੋਈਆਂ ਸੁਖ ਸਹਿਤ ਪ੍ਰਭੂ ਪ੍ਰਾਪਤੀ ਦੀਆਂ ਰਲੀਆਹ=ਖੁਸ਼ੀਆਂ ਨੂੰ ਭੋਗਦੀਆਂ ਹਨ।

***ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥***

ਆਤਮਕ ਬਲ ਦੇ ਹੁੰਦਿਆਂ, ਫਿਰ ਨਿਤਾਣੀਆਂ ਹੋ ਕੇ ਰਹਿੰਦੀਆਂ ਹਨ, ਅਤੇ ਜਾਤੀ ਵਿੱਦਿਆ ਧਨ ਆਦਿਕ ਦੇ ਮਾਣ ਤੋਂ ਭੀ ਨਿਮਾਣੀਆਂ ਹੋ ਕੇ ਰਹਿੰਦੀਆਂ ਹਨ।

***ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥ ੨॥***

ਗੁਰੂ ਜੀ ਕਥਨ ਕਰਦੇ ਹਨ-ਹੇ ਜਗਿਆਸੂ ਜੇਕਰ ਤੂੰ ਉਨ੍ਹਾਂ ਮਹਾਤਮਾ ਰੂਪ ਇਸਤ੍ਰੀਆਂ ਨਾਲ ਮਿਲ ਕੇ ਪ੍ਰਭੂ ਦਾ ਭਜਨ ਸਿਮਰਨ ਕਰੇਂ ਤਾਂ ਤੇਰਾ ਮਨੁੱਖਾ ਜਨਮ ਸਕਾਰਥਾ=ਸਫਲਾ ਹੋਵੇਗਾ॥ ੨॥

## ਪਉੜੀ॥ ਤੂੰ ਆਪੇ ਜਲੁ ਮੀਨਾ ਹੈ ਆਪੇ ਆਪੇ ਹੀ ਆਪਿ ਜਾਲੁ॥

ਹੇ ਪ੍ਰਮੇਸ਼ਰ ! ਤੂੰ ਆਪ ਹੀ ਜਲ ਰੂਪ ਹੈਂ, ਤੂੰ ਆਪ ਹੀ ਮੀਨਾ=ਮੱਛੀ ਰੂਪ ਹੈਂ, ਤੂੰ ਆਪ ਹੀ ਜਾਲੁ ਰੂਪ ਹੈਂ, ਤੂੰ ਆਪ ਹੀ ਜਾਲ ਵਿਚ ਫਸਣੇ ਵਾਲਾ ਹੈਂ।

ਅਥਵਾ:-ਤੂੰ ਆਪੇ ਹੀ ਆਪ ਜਾਲ ਰੂਪ ਹੈਂ। ਅਥਵਾ:-ਤੂੰ ਆਪ ਹੀ ਪਦਾਰਥਾਂ ਰੂਪ ਜਲ ਹੈਂ, ਤੂੰ ਆਪ ਹੀ ਜੀਵ ਰੂਪ ਮੱਛੀ ਹੈਂ, ਤੂੰ ਆਪੇ ਹੀ ਆਪ ਮੋਹ ਰੂਪੀ ਜਾਲ ਹੈਂ।

## ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ॥

ਤੂੰ ਆਪ ਹੀ ਪ੍ਰਤੱਖ ਜਾਲ ਨੂੰ ਵਤਾਇਦਾ=ਫੇਰਦਾ ਹੈਂ, ਅਤੇ ਆਪੇ ਹੀ ਵਿਚ ਸੇਬਾਲੁ=ਜਾਲਾ ਰੂਪ ਹੈਂ।

ਅਥਵਾ:-ਤੂੰ ਆਪ ਹੀ ਮੋਹ ਰੂਪ ਜਾਲ ਨੂੰ ਫੇਰਦਾ ਹੈਂ, ਅਤੇ ਆਪ ਹੀ ਵਿਚ ਪਦਾਰਥਾਂ ਦੀ ਲਾਲਸਾ (ਇੱਛਾ) ਰੂਪ ਸੇਬਾਲੁ=ਜਾਲਾ ਹੈਂ।

## ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ॥

ਤੂੰ ਆਪ ਹੀ ਸੈ=ਸੈਂਕੜੇ ਹੱਥ ਡੂੰਘੇ, ਗੁਲਾਲੁ=ਪਾਣੀ ਵਿਚ ਕਵਲ ਫੁੱਲ ਹੋ ਕੇ ਅਲਿਪਤੁ=ਨਿਰਲੇਪ ਹੈਂ।

ਅਥਵਾ:-ਤੂੰ ਆਪ ਹੀ ਮਹਾਤਮਾਂ ਰੂਪ ਕਵਲ ਹੋ ਕੇ ਅਸੰਗ ਰਹਿੰਦਾ ਹੈਂ, ਚਾਹੇ ਹੱਥਾਂ ਵਿਚ ਸੈਂਕੜੇ ਪਦਾਰਥਾਂ ਰੂਪ ਪਾਣੀ ਹੋ ਜਾਵੇ।

**ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ॥**

ਤੂੰ ਆਪ ਹੀ ਘੜੀ ਦਾ ਇੱਕ ਨਿਮਖ ਮਾਤ੍ਰ ਖਿਆਲੁ=ਧਿਆਨ ਕਰਕੇ ਉਨ੍ਹਾਂ ਸੰਤਾਂ ਨੂੰ ਮੁਕਤ ਰੂਪ ਕਰਦਾ ਹੈਂ।

ਅਥਵਾ:- ਘੜੀ ਵਿਚੋਂ ਜੋ ਇਕ ਨਿਮਖ ਭਰ ਵੀ ਤੇਰਾ ਖਿਆਲ ਕਰਦੇ ਹਨ ਤੂੰ ਆਪ ਹੀ ਉਨ੍ਹਾਂ ਨੂੰ ਮੁਕਤ ਰੂਪ ਕਰ ਦੇਂਦਾ ਹੈਂ।

**ਹਰਿ ਤੁਧਹੁ ਬਾਹਰਿ ਕਿਛੁ ਨਹੀ ਗੁਰ ਸਬਦੀ ਵੇਖਿ ਨਿਹਾਲੁ॥੭॥**

ਹੇ ਹਰੀ ! ਤੈਥੋਂ ਬਾਹਰ ਕੁਝ ਭੀ ਨਹੀਂ ਹੈ, ਗੁਰ ਸਬਦੀ=ਗੁਰ ਉਪਦੇਸ਼ ਵਾਲਾ ਗੁਰਮੁਖ ਜਨ ਤੈਨੂੰ ਵੇਖ ਕੇ ਨਿਹਾਲ ਹੋ ਰਿਹਾ ਹੈ॥ ੭॥

## ਸਲੋਕ ਮਃ ੩ ॥

**ਹੁਕਮੁ ਨ ਜਾਣੈ ਬਹੁਤਾ ਰੋਵੈ॥ ਅੰਦਰਿ ਧੋਖਾ ਨੀਦ ਨ ਸੋਵੈ॥**

ਇਹ ਜੀਵ ਰੂਪ ਇਸਤ੍ਰੀ, ਪ੍ਰਭੂ ਦੇ ਹੁਕਮ ਨੂੰ ਨਹੀਂ ਜਾਣਦੀ ਇਸ ਕਰਕੇ ਬਹੁਤਾ ਰੋਂਦੀ ਹੈ। ਦਿਲ ਅੰਦਰ ਧੋਖਾ=ਸੰਸਾ ਹੈ, ਇਸ ਲਈ ਸ਼ਾਂਤੀ ਰੂਪ ਨੀਂਦ ਵਿਚ ਨਹੀਂ ਸੌਂਦੀ।

**ਜੇ ਧਨ ਖਸਮੈ ਚਲੈ ਰਜਾਈ॥ ਦਰਿ ਘਰਿ ਸੋਭਾ ਮਹਲਿ ਬੁਲਾਈ॥**

ਜੇਕਰ ਜੀਵ ਰੂਪ ਇਸਤ੍ਰੀ ਖਸਮ ਪ੍ਰਮਾਤਮਾ ਦੀ ਰਜਾਈ=ਆਗਿਆ ਵਿਚ ਚਲਣਾ ਕਰੇ। ਤਾਂ ਉਸ ਦੀ ਸੰਸਾਰ ਵਾ ਸਤਸੰਗ ਘਰ ਦੇ ਅੰਦਰ ਸੋਭਾ ਹੁੰਦੀ ਹੈ, ਅਤੇ ਉਹ ਮਹਲਿ=ਸਰੂਪ ਵਿਚ ਬੁਲਾਈ ਜਾਂਦੀ ਹੈ।

**ਨਾਨਕ ਕਰਮੀ ਇਹ ਮਤਿ ਪਾਈ॥ ਗੁਰ ਪਰਸਾਦੀ ਸਚਿ ਸਮਾਈ॥੧॥**

ਗੁਰੂ ਜੀ ਕਥਨ ਕਰਦੇ ਹਨ, ਕਰਮਾਂ ਵਾਲਿਆਂ ਨੇ ਇਹ ਸ਼ੁਭਮਤੀ ਪਾਈ ਹੈ। ਅਤੇ ਗੁਰਾਂ ਦੀ ਕਿਰਪਾ ਨਾਲ ਉਨ੍ਹਾਂ ਦੀ ਸੱਚ ਵਿਚ ਸਮਾਈ ਹੋਈ ਹੈ॥ ੧॥

**ਮਃ ੩ ॥ ਮਨਮੁਖ ਨਾਮ ਵਿਹੂਣਿਆ ਰੰਗੁ ਕੁਸੰਭਾ ਦੇਖਿ ਨ ਭੁਲੁ॥**

ਹੇ ਨਾਮ ਤੋਂ ਬਿਨਾਂ ਮਨਮੁਖ ਪੁਰਸ਼ਾ ! ਕੁਸੁੰਭੇ ਰੰਗ ਵਰਗੇ ਅਨਿਸਥਰ ਪਦਾਰਥਾਂ ਨੂੰ ਵੇਖ ਕੇ ਭੁੱਲ ਨਾ।

**ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ॥**

ਜਿਵੇਂ ਇਸ ਕੁਸੁੰਭੇ ਦਾ ਰੰਗ ਥੋੜ੍ਹਾ ਸਮਾਂ ਰਹਿੰਦਾ ਹੈ, ਤਿਵੇਂ ਇਨ੍ਹਾਂ ਪਦਾਰਥਾਂ ਦਾ ਰੰਗੁ=ਅਨੰਦ ਵੀ ਥੋੜ੍ਹੇ ਦਿਨ ਰਹਿੰਦਾ ਹੈ, ਇਸ ਦਾ ਮੁੱਲ ਵੀ ਛੋਛਾ=ਤੁੱਛ ਹੈ।

**ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ॥**

ਜੋ ਦ੍ਵੈਤ ਭਾ ਵਿਚ ਲੱਗੇ ਹਨ, ਉਹ ਮੂਰਖ ਅੰਨ੍ਹੇ ਤੇ ਗਵਾਰ ਖਪ ਖਪ ਕੇ ਮਰ ਗਏ ਹਨ।

**ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ॥**

ਉਹ ਗੰਦਗੀ ਦੇ ਵਿਚ ਕੀੜੇ ਹੋ ਕੇ ਵਾਰੋ ਵਾਰ=ਮੁੜ ਮੁੜ ਕੇ ਗੰਦਗੀ ਵਿਚ ਹੀ ਪੈ ਕੇ ਪਚਹਿ= ਖਪਦੇ ਹਨ।

## ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ ॥

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਸਹਜੇ ਹੀ ਗੁਰਾਂ ਦੇ ਉਪਦੇਸ਼ ਵਿਚ ਸੁਭਾਇ=ਸ੍ਰੇਸ਼ਟ ਪ੍ਰੇਮ ਕਰਕੇ ਨਾਮ ਸਿਮਰਨ ਵਿਚ ਰੱਤੇ ਹਨ ਉਹ ਰੰਗੁਲੇ=ਅਨੰਦ ਵਾਲੇ ਹੋਏ ਹਨ।

## ਭਗਤੀ ਰੰਗੁ ਨ ਉੱਤਰੈ ਸਹਜੇ ਰਹੈ ਸਮਾਇ ॥ ੨ ॥

ਉਨ੍ਹਾਂ ਦੇ ਮਨ ਤੋਂ ਭਗਤੀ ਦਾ ਰੰਗ ਨਹੀਂ ਉੱਤਰਦਾ, ਉਹ ਸਹਿਜੇ ਹੀ ਨਾਮ ਸਿਮਰਨ ਵਿਚ ਸਮਾਏ ਰਹਿੰਦੇ ਹਨ॥ ੨ ॥

## ਪਉੜੀ ॥ ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ ॥

ਹੇ ਵਾਹਿਗੁਰੂ ! ਤੈਨੇ ਆਪ ਹੀ ਸਾਰੀ ਦੁਨੀਆਂ ਪੈਦਾ ਕੀਤੀ ਹੈ, ਤੈਨੇ ਆਪ ਹੀ ਸਾਰਿਆਂ ਨੂੰ ਰਿਜ਼ਕ ਸੰਬਾਹਿਆ=ਪੁਚਾਇਆ ਹੈ। ਫਿਰ ਭੀ-

## ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ ॥

ਇਕ ਅਜੇਹੇ ਮਨੁੱਖ ਹਨ ਜੋ ਵਲ ਛਲ ਕਰਕੇ ਖਾਂਦੇ ਹਨ, ਉਨ੍ਹਾਂ ਨੇ ਮੂੰਹੋਂ ਕੂੜੁ=ਝੂਠ ਤੇ ਕੁਸਤੁ=ਕੁਹੱਠ ਨੂੰ ਢਾਹਿਆ=ਉਚਾਰਿਆ ਭਾਵ ਬੋਲਿਆ ਹੈ।

## ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ ॥

ਜੋ ਤੈਨੂੰ ਆਪ ਨੂੰ ਭਾਂਵਦਾ ਹੈ ਉਹ ਮਨਮੁਖ ਓਹੀ ਕੰਮ ਕਰਦੇ ਹਨ, ਤੈਨੇ ਉਨ੍ਹਾਂ ਨੂੰ ਉਸੇ ਕੰਮ ਵਿਚ ਲਗਾਇਆ ਹੈ।

## ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ ॥

ਇਕ ਗੁਰਮੁਖਾਂ ਨੂੰ ਸੱਚ ਨਾਮ ਜਪਣਾ ਸਮਝਾ ਦਿੱਤਾ ਹੈ, ਉਨ੍ਹਾਂ ਨੂੰ ਅਤੁਟ=ਨਾ ਮੁੱਕਣ ਵਾਲਾ ਭੰਡਾਰਾ ਗੁਰੂ ਪਾਸੋਂ ਦਿਵਾਇਆ ਹੈ।

## ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥ ੮ ॥

ਜਿਹੜੇ ਮਨੁੱਖ ! ਹਰੀ ਨਾਮ ਨੂੰ ਯਾਦ ਕਰਕੇ (ਸਤਿਨਾਮ ਵਾਹਿਗੁਰੂ) ਕਰਕੇ ਖਾਂਦੇ ਹਨ ਉਨ੍ਹਾਂ ਦਾ ਖਾਧਾ ਸਫਲ ਹੈ, ਜਿਹੜੇ ਵਾਹਿਗੁਰੂ ਨੂੰ ਅਚੇਤਾ=ਚੇਤੇ ਨਹੀਂ ਕਰਦੇ, ਰੋਟੀ ਅੱਗੇ ਆਈ ਤੇ ਬਾਂਦਰਾਂ ਵਾਂਗੂੰ ਖਾ ਜਾਂਦੇ ਹਨ ਉਨ੍ਹਾਂ ਦੇ ਹੱਥ ਟੱਡੇ ਰਹਿੰਦੇ ਹਨ॥ ੮ ॥

ਅਗਲਾ ਸਲੋਕ ਪੰਡਿਤਾਂ ਦੀ ਕਿਰਿਆ ਦੇਖ ਕੇ ਕਥਨ ਕਰਦੇ ਹਨ।

## ਸਲੋਕ ਮਃ ੩ ॥

## ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ ॥

ਪੰਡਿਤ ਲੋਕ ਮਾਇਆ ਦੇ ਮੋਹ ਤੇ ਪਦਾਰਥਾਂ ਦੇ ਸੁਆਦ ਵਿਚ ਲੱਗ ਕਰਕੇ ਵੇਦਾਂ ਨੂੰ ਪੜ੍ਹ ਪੜ੍ਹ ਕੇ

ਵਖਿਆਨ ਕਰਦੇ ਹਨ।

**ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥**

ਪੰਡਿਤਾਂ ਨੇ ਦ੍ਵੈਤ ਭਾ ਵਿਚ ਲਗ ਕੇ ਹਰੀ ਨਾਮ ਭੁਲਾ ਦਿੱਤਾ ਹੈ, ਮੂਰਖ ਮਨ ਵਾਲਿਆਂ ਨੂੰ ਬੜੀ ਭਾਰੀ ਸਜ਼ਾ ਮਿਲਦੀ ਹੈ।

**ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ ॥**

ਜਿਸ ਪਰਮਾਤਮਾ ਨੇ ਜੀਵ ਨੂੰ ਪਿੰਡੁ=ਸਰੀਰ ਆਦਿਕ ਬਹੁਤ ਕੁਝ ਦਿੱਤਾ ਹੈ ਉਸ ਨੂੰ ਕਦੀ ਵੀ ਚੇਤੇ ਨਹੀਂ ਕਰਦਾ, ਜੋ ਸਾਰਿਆਂ ਨੂੰ ਰਿਜ਼ਕ ਸੰਬਾਹਿ=ਪਹੁੰਚਾ ਦੇਂਦਾ ਹੈ ।

**ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ ॥**

ਉਨ੍ਹਾਂ ਦੇ ਗਲੋਂ ਜਮਾਂ ਦਾ ਫਾਹਾ ਨਹੀਂ ਕੱਟਿਆ ਜਾਂਦਾ, ਉਹ ਫਿਰਿ ਫਿਰਿ=ਵਾਰੰਵਾਰ ਭਾਵ ਘੜੀ ਮੁੜੀ ਜਨਮ ਮਰਨ ਵਿਚ ਆਉਂਦੇ ਜਾਂਦੇ ਰਹਿੰਦੇ ਹਨ।

**ਮਨਮੁਖਿ ਕਿਛੂ ਨ ਸੂਝੈ ਅੰਧੁਲੇ ਪੂਰਬਿ ਲਿਖਿਆ ਕਮਾਇ ॥**

ਮਨਮੁਖਾਂ ਨੂੰ ਭਲਾ ਬੁਰਾ ਕੁਝ ਨਹੀਂ ਸੁੱਝਦਾ, ਉਹ ਅੰਨ੍ਹੇ ਪੂਰਬ ਜਨਮ ਦੇ ਲਿਖੇ ਲੇਖਾਂ ਅਨੁਸਾਰ ਕਰਮਾਂ ਨੂੰ ਕਮਾਇ=ਕਰਦੇ ਹਨ।

**ਪੂਰੈ ਭਾਗਿ ਸਤਿਗੁਰੁ ਮਿਲੈ ਸੁਖਦਾਤਾ ਨਾਮੁ ਵਸੈ ਮਨਿ ਆਇ ॥**

ਪੂਰਿਆਂ ਭਾਗਾਂ ਨਾਲ ਸੱਚੇ ਸਤਿਗੁਰੂ ਮਿਲ ਜਾਣ, ਤਾਂ ਸੁਖਾਂ ਦੇ ਦੇਣ ਵਾਲੇ ਪ੍ਰਭੂ ਦਾ ਨਾਮ ਜਗਿਆਸੂ ਦੇ ਮਨ ਵਿਚ ਆ ਕੇ ਵੱਸਦਾ ਹੈ। ਨਾਮ ਦੇ ਪ੍ਰਤਾਪ ਕਰਕੇ ਉਹ ਫਿਰ-

**ਸੁਖੁ ਮਾਣਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ ॥**

ਸੁਖਾਂ ਨੂੰ ਮਾਣਹਿ=ਭੋਗਦਾ ਹੈ, ਸੁਖ ਸਹਿਤ ਕੱਪੜਿਆਂ ਨੂੰ ਪਹਿਨਦਾ ਹੈ, ਉਸ ਦੀ ਸਾਰੀ ਉਮਰਾ ਸੁਖ ਹੀ ਸੁਖ ਵਿਚ ਵਿਹਾਇ=ਬਤੀਤ ਹੁੰਦੀ ਹੈ।

**ਨਾਨਕ ਸੋ ਨਾਉ ਮਨਹੁ ਨ ਵਿਸਾਰੀਐ ਜਿਤੁ ਦਰਿ ਸਚੈ ਸੋਭਾ ਪਾਇ ॥੧॥**

ਗੁਰੂ ਜੀ ਕਥਨ ਕਰਦੇ ਹਨ-ਉਸ ਨਾਮ ਨੂੰ ਮਨ 'ਚੋਂ ਨ ਭੁਲਾਣਾ ਕਰੀਏ, ਜਿਸ ਨਾਮ ਕਰਕੇ ਸੱਚੇ ਦਰ ਵਿਚ ਸੋਭਾ ਪ੍ਰਾਪਤ ਹੁੰਦੀ ਹੈ॥ ੧॥

[ਪੰਨਾ ੮੬]

**ਮਃ ੩ ॥ ਸਤਿਗੁਰੁ ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ ॥**

ਗੁਰਮੁਖਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ, ਤੇ ਗੁਣ+ਤਾਸੁ=ਗੁਣਾਂ ਦੇ ਖਜ਼ਾਨੇ ਪ੍ਰਭੂ ਦੇ ਸੱਚ ਨਾਮ ਨੂੰ ਜਪ ਕੇ ਸੁਖ ਪਾਇਆ ਹੈ। ਅਤੇ

**ਗੁਰਮਤੀ ਆਪੁ ਪਛਾਣਿਆ ਰਾਮ ਨਾਮ ਪਰਗਾਸੁ ॥**

ਗੁਰ ਸਿੱਖਿਆ ਦੁਆਰੇ ਰਾਮ ਨਾਮ ਨੂੰ ਪਰਗਾਸੁ=ਉਚਾਰ ਕੇ ਆਪਣਾ ਆਪ ਪਛਾਣ ਲਿਆ ਹੈ।

**ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ ॥**

ਗੁਰਮੁਖ ਸੱਚ ਹੀ ਸੱਚ ਨੂੰ ਕਮਾਉਂਦੇ ਹਨ, ਉਨ੍ਹਾਂ ਦੀ ਵਡਿਆਈ ਵੱਡੇ ਪ੍ਰਭੂ ਦੇ ਪਾਸ ਹੁੰਦੀ ਹੈ। ਗੁਰਮੁਖਾਂ ਨੇ ਨਿਸਚੇ ਕੀਤਾ ਹੈ ਕਿ-

**ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ ਅਰਦਾਸਿ ॥**

ਜੀਅ ਪਿੰਡ ਆਦਿਕ ਸਭ ਕੁਝ ਉਸ ਪ੍ਰਭੂ ਦਾ ਦਿੱਤਾ ਹੋਇਆ ਹੈ, ਗੁਰਮੁਖ ਅਰਦਾਸੀਆ (ਮੇਵੜਾ) ਬਣ ਕੇ ਵਾਹਿਗੁਰੂ ਦੀ ਸਿਫਤ ਕਰਦਾ ਹੈ।

**ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥**

ਸੱਚੇ ਸ਼ਬਦ ਦੁਆਰਾ ਵਾਹਿਗੁਰੂ ਦਾ ਸਲਾਹੁਣਾ ਕਰਦੇ ਹਨ, ਇਸ ਕਰਕੇ ਉਨ੍ਹਾਂ ਦਾ ਸੁਖ ਹੀ ਸੁਖ ਵਿਚ ਨਿਵਾਸ ਹੁੰਦਾ ਹੈ।

**ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥**

ਮਨ ਵਿਚ ਨਾਮ ਸਿਮਰਨ ਹੋਣ ਕਰਕੇ ਜਪ, ਤਪ, ਸੰਜਮ ਆਦਿਕ ਸਭ ਸਾਧਨ ਸਫਲ ਹਨ, ਵਾਹਿਗੁਰੂ ਨਾਮ ਤੋਂ ਬਿਨਾਂ ਜੀਵਨ ਦੀ ਆਸਾ ਨੂੰ ਧ੍ਰਿਕਾਰ ਹੈ।

**ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ ॥**

ਗੁਰ ਸਿੱਖਿਆ ਲੈਣ ਨਾਲ ਵਾਹਿਗੁਰੂ ਨਾਮ ਪ੍ਰਾਪਤ ਹੁੰਦਾ ਹੈ, ਮਨਮੁਖ ਪੁਰਸ਼ ਮਾਇਆ ਦੇ ਮੋਹ ਵਿਚ ਹੀ ਵਿਣਾਸੁ=ਨਾਸ ਹੁੰਦਾ ਹੈ।

**ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ ॥ ੨ ॥**

ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ ਤੂੰ ਰੱਖ ਲੈ, ਗੁਰੂ ਜੀ ਆਖਦੇ ਹਨ ਹੇ ਪ੍ਰਭੂ ! ਮੈਂ ਤੇਰਾ=ਆਪ ਜੀ ਦਾ ਦਾਸ ਹਾਂ॥ ੨ ॥

**ਪਉੜੀ ॥ ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ ॥**

ਹੇ ਪ੍ਰਭੂ ! ਸਭ ਕੋਈ ਤੇਰਾ ਹੈ, ਤੂੰ ਸਾਰਿਆਂ ਦਾ ਮਾਲਕ ਹੈਂ, ਤੇ ਤੂੰਹੀਂ ਸਾਰਿਆਂ ਨੂੰ ਰਾਸਿ=ਪੂੰਜੀ ਦੇਂਦਾ ਹੈਂ।

**ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ ॥**

ਨਿਤਾਪ੍ਰਤੀ ਅਰਦਾਸਿ=ਬੇਨਤੀ ਕਰਕੇ ਸਾਰੇ ਮਨੁੱਖ ਆਪ ਜੀ ਦੇ ਕੋਲੋਂ ਹੀ ਮੰਗਦੇ ਹਨ।

**ਜਿਸੁ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ ਇਕਨਾ ਦੂਰਿ ਹੈ ਪਾਸਿ ॥**

ਜਿਸ ਨੂੰ ਤੂੰ ਦੇਂਦਾ ਹੈਂ ਤਿਸ ਨੂੰ ਸਭ ਕੁਝ ਮਿਲ ਜਾਂਦਾ ਹੈ, ਇਕਨਾਂ ਤੋਂ ਤੂੰ ਦੂਰ ਹੈਂ, ਤੇ ਇਕਨਾਂ ਦੇ ਪਾਸਿ=ਕੋਲ ਰਹਿੰਦਾ ਹੈਂ।

**ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰਜਾਸਿ ॥**

ਆਪ ਜੀ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ ਜਿਸ ਦੇ ਕੋਲੋਂ ਕੁਝ ਮੰਗੀਏ, ਬੇਸ਼ੱਕ ਕੋਈ ਮਨ ਵਿਚ ਨਿਰਣਾ

ਕਰਕੇ ਦੇਖ ਲਓ।

## ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ ॥ ੯ ॥

ਸਾਰੇ ਗੁਰਮੁਖ ਆਪ ਜੀ ਨੂੰ ਸਲਾਹੁੰਦੇ ਹਨ, ਆਪ ਜੀ ਦੇ ਸਤਸੰਗ ਰੂਪ ਦਰਵਾਜ਼ੇ ਤੋਂ ਗੁਰਮੁਖਾਂ ਨੂੰ ਪਰਗਾਸਿ=ਗਿਆਨ ਹੋਇਆ ਹੈ॥ ੯॥

## ਸਲੋਕ ਮਃ ੩ ॥

## ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ॥

ਪੰਡਿਤ ਵੇਦਾਂ ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਉੱਚਾ ਬੋਲਦਾ ਹੈ, ਪਰ ਉਸ ਦਾ ਮਾਇਆ ਦੇ ਮੋਹ ਵਿਚ ਪਿਆਰ ਹੈ।

## ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥

ਉਹ ਆਪਣੇ ਹਿਰਦੇ ਅੰਦਰ ਬ੍ਰਹਮ ਨੂੰ ਨਹੀਂ ਜਾਣਦਾ, ਉਹ ਮਨ ਕਰਕੇ ਮੂਰਖ ਤੇ ਤਨ ਕਰਕੇ ਗਾਵਾਰੁ=ਚੰਡਾਲ ਹੈ।

## ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ ॥

ਦ੍ਵੈਤ ਭਾ ਵਿਚ ਲੱਗਾ ਹੋਇਆ ਜਗਤ ਨੂੰ ਗਿਆਨ ਦੇਂਦਾ ਹੈ, ਪਰ ਆਪ ਸ਼ੁਭ ਵਿਚਾਰ ਨੂੰ ਨਹੀਂ ਸਮਝਦਾ।

## ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥ ੧ ॥

ਉਸ ਨੇ ਆਪਣਾ ਅਮੋਲਕ ਮਨੁੱਖਾ ਜਨਮ ਬੇਅਰਥ ਗਵਾ ਲਿਆ ਹੈ, ਅਤੇ ਵਾਰੋ-ਵਾਰ=ਘੜੀ ਮੁੜੀ ਜੰਮਦਾ ਮਰਦਾ ਹੈ॥ ੧॥

## ਮਃ ੩ ॥ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ ॥

ਜਿਨ੍ਹਾਂ ਨੇ ਸਤਿਗੁਰਾਂ ਨੂੰ ਸੇਵਨਾ ਕੀਤਾ ਹੈ, ਉਨ੍ਹਾਂ ਨੇ ਪ੍ਰਭੂ ਦਾ ਨਾਮ ਪਾਇਆ ਹੈ, ਇਸ ਗੱਲ ਨੂੰ ਵਿਚਾਰ ਕੇ ਸਮਝਣਾ ਕਰੋ।

## ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ ॥

ਉਨ੍ਹਾਂ ਦੇ ਮਨ ਵਿਚ ਸਦਾ ਸ਼ਾਂਤੀ ਸੁਖ ਵਸਦਾ ਹੈ, ਉਨ੍ਹਾਂ ਦਾ ਉੱਚਾ ਪੁਕਾਰਨਾ ਭਾਵ ਰੋਣਾ ਖੱਪਣਾ ਦੂਰ ਹੋ ਜਾਂਦਾ ਹੈ।

## ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ ॥

ਜੇਕਰ ਗੁਰ ਸ਼ਬਦ ਦੀ ਵਿਚਾਰ ਦੁਆਰਾ ਆਪਾ ਭਾ ਹੰਕਾਰ ਨੂੰ ਆਪ ਖਾਇ=ਨਾਸ ਕਰੇ ਤਾਂ ਮਨ ਸ਼ੁੱਧ ਹੁੰਦਾ ਹੈ।

## ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ ॥ ੨ ॥

ਗੁਰੂ ਜੀ ਆਖਦੇ ਹਨ-ਜੋ ਪੁਰਸ਼ ਗੁਰ ਸ਼ਬਦ ਵਿਚ ਤਦਾਕਾਰ ਹੋ ਕੇ ਹਰਿ ਜੀ ਪਿਆਰੇ ਨਾਲ ਹੇਤਿ=ਪ੍ਰੇਮ ਕਰਦੇ ਹਨ, ਸੇ ਮੁਕਤੁ ਹੈ=ਉਹ ਮੋਖ ਰੂਪ ਹੋਏ ਹਨ॥ ੨॥

**ਪਉੜੀ॥ ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ॥**

ਹਰੀ ਦੀ ਸੇਵਾ ਕੀਤੀ ਹੋਈ ਸਫਲ ਹੈ, ਵਾ ਸਹਿਤ ਫਲਾਂ ਦੇ ਹੈ, ਗੁਰਮੁਖ ਹਰੀ ਦੀ ਸੇਵਾ ਕਰਕੇ ਸਰੂਪ ਥਾਂ ਨੂੰ ਪਾਂਦੇ ਹਨ।

**ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿ ਨਾਮੁ ਧਿਆਇ॥**

ਜਿਸ ਨੂੰ ਹਰੀ ਚਾਹੁੰਦਾ ਹੈ ਉਸ ਨੂੰ ਗੁਰੂ ਮਿਲਦੇ ਹਨ, ਜਿਸ ਨੂੰ ਗੁਰੂ ਮਿਲੇ ਹਨ, ਓਹੀ ਹਰੀ ਨਾਮ ਨੂੰ ਧਿਆਉਂਦਾ ਹੈ।

**ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ॥**

ਗੁਰ ਸ਼ਬਦ ਦੁਆਰਾ ਹਰੀ ਪ੍ਰਾਪਤ ਹੁੰਦਾ ਹੈ, ਗੁਰ ਸਬਦੀਆਂ ਨੂੰ ਹਰੀ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ।

**ਮਨਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ॥**

ਆਪਣੇ ਮਨ ਦੇ ਹੱਠ ਦੁਆਰਾ ਕਿਸੇ ਨੇ ਭੀ ਪ੍ਰਮਾਤਮਾ ਨੂੰ ਨਹੀਂ ਪਾਇਆ, ਭਾਵੇਂ ਵੇਦਾਂ ਨੂੰ ਜਾ ਕੇ ਪੁੱਛ ਲਵੋ।

**ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ॥੧੦॥**

ਗੁਰੂ ਜੀ ਆਖਦੇ ਹਨ-ਹਰੀ ਦੀ ਸੇਵਾ ਨੂੰ ਉਹ ਕਰਦਾ ਹੈ, ਜਿਸ ਨੂੰ ਹਰੀ ਆਪਣੀ ਸੇਵਾ ਵਿਚ ਲਗਾ ਲੈਂਦਾ ਹੈ॥ ੧੦॥

**ਸਲੋਕ ਮਃ ੩॥**

**ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥**

ਗੁਰੂ ਜੀ ਕਥਨ ਕਰਦੇ ਹਨ-ਉਹ ਵਰਿਆਮੁ=ਬਹਾਦੁਰ ਸੂਰਮਾ ਹੈ, ਅਥਵਾ:- ਸੂਰਮਾ ਵੀ ਉਹ ਹੈ, ਵਰਿਆਮ ਭੀ ਉਹ ਹੈ, ਜਿਸ ਨੇ ਹਿਰਦੇ ਵਿਚੋਂ ਦੁਸ਼ਟ ਹੰਕਾਰ ਨੂੰ ਮਾਰ ਦਿੱਤਾ ਹੈ। ਜੋ ਦਸ ਹਜ਼ਾਰ ਫ਼ੌਜ ਨਾਲ ਇਕੱਲਾ ਲੜੇ ਉਸ ਨੂੰ ਸੂਰਮਾ ਆਖਦੇ ਹਨ, ਅਤੇ ਜੋ ਅਨਗਿਣਤ ਫੌਜ ਨਾਲ ਇਕੱਲਾ ਲੜੇ ਉਸ ਨੂੰ ਵਰਿਆਮ ਆਖਦੇ ਹਨ।

**ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ॥**

ਗੁਰਮੁਖਾਂ ਨੇ ਸਤਿਨਾਮੁ ਨੂੰ ਸਲਾਹ ਕੇ ਆਪਣਾ ਜਨਮ ਸਫਲਾ ਕਰ ਲਿਆ ਹੈ।

**ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ॥**

ਉਹ ਆਪ ਸਦਾ ਲਈ ਮੁਕਤ ਹੋ ਜਾਂਦਾ ਹੈ, ਅਤੇ ਸਾਰੀਆਂ ਕੁਲਾਂ ਨੂੰ ਤਾਰ ਦੇਂਦਾ ਹੈ।

**ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ॥**

ਉਹ ਨਾਮ ਦੇ ਪਿਆਰ ਵਾਲੇ ਗੁਰਮੁਖ ਸੱਚ ਦੁਆਰੇ ਤੇ ਸੋਹਨਿ=ਸ਼ੋਭਨੀਕ ਲਗਦੇ ਹਨ।

**ਮਨਮੁਖ ਮਰਹਿ ਅਹੰਕਾਰਿ ਮਰਣੁ ਵਿਗਾੜਿਆ॥**

ਮਨਮੁਖ ਪੁਰਸ਼ ਹੰਕਾਰ ਵਿਚ ਹੀ ਮਰ ਜਾਂਦੇ ਹਨ, ਉਨ੍ਹਾਂ ਨੇ ਆਪਣਾ ਮਰਨਾ ਖਰਾਬ਼ ਕਰ ਲਿਆ ਹੈ।

## ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ ॥

ਸਾਰਿਆਂ ਉੱਤੇ ਪ੍ਰਭੂ ਦਾ ਹੁਕਮ ਵਰਤ ਰਿਹਾ ਹੈ, ਇਹ ਵਿਚਾਰੇ ਜੀਵ ਆਪਣੇ ਆਪ ਕੀ ਕਰ ਸਕਦੇ ਹਨ।

## ਆਪਹੁ ਦੂਜੈ ਲਗਿ ਖਸਮੁ ਵਿਸਾਰਿਆ ॥

ਮਨਮੁਖਾਂ ਨੇ ਆਪ ਹੀ ਦੂਜੇ ਪਾਸੇ ਲਗਕੇ, ਵਾ ਦ੍ਵੈਤ ਭਾ ਵਿਚ ਲਗਕੇ ਮਾਲਕ ਨੂੰ ਭੁਲਾ ਛੱਡਿਆ ਹੈ।

## ਨਾਨਕ ਬਿਨੁ ਨਾਵੈ ਸਭੁ ਦੁਖੁ ਸੁਖੁ ਵਿਸਾਰਿਆ ॥ ੧ ॥

ਗੁਰੂ ਜੀ ਆਖਦੇ ਹਨ-ਨਾਮ ਤੋਂ ਬਿਨਾਂ ਸਾਰੇ ਦੁਖ ਆ ਕੇ ਲੱਗ ਜਾਂਦੇ ਹਨ, ਵਾ ਨਾਮ ਤੋਂ ਬਿਨਾਂ ਸਾਰੇ ਕਰਮ ਦੁਖ ਰੂਪ ਹਨ, ਮਨਮੁਖਾਂ ਨੇ ਸੁਖ ਸਰੂਪ ਪ੍ਰਮੇਸ਼ਰ ਨੂੰ ਭੁਲਾ ਛੱਡਿਆ ਹੈ॥ ੧ ॥

## ਮਃ ੩ ॥

## ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ ॥

ਪੂਰਿਆਂ ਗੁਰਾਂ ਨੇ ਜਿਨ੍ਹਾਂ ਨੂੰ ਹਰੀ ਨਾਮ ਦ੍ਰਿੜ੍ਹ ਕਰਵਾਇਆ ਹੈ, ਉਨ੍ਹਾਂ ਨੇ ਹਿਰਦੇ ਵਿਚੋਂ ਭਰਮ ਦੂਰ ਕਰ ਦਿੱਤਾ ਹੈ। ਅਤੇ-

## ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥

ਰਾਮ ਨਾਮ ਜਪਕੇ ਹਰੀ ਦੀ ਕੀਰਤੀ ਗਾਈ ਹੈ, ਇਸ ਤੇ ਗੁਰਾਂ ਨੇ ਗਿਆਨ ਦਾ ਚਾਨਣ ਕਰਕੇ ਪ੍ਰਮੇਸ਼ਰ ਪ੍ਰਾਪਤੀ ਦਾ ਰਾਹ ਦਿਖਾ ਦਿੱਤਾ ਹੈ।

## ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥

ਉਸ ਨੇ ਹਉਮੈ ਨੂੰ ਮਾਰ ਦਿੱਤਾ ਹੈ, ਤੇ ਹਿਰਦੇ ਅੰਦਰ ਨਾਮ ਵਸਾ ਲਿਆ ਹੈ ਇਸ ਕਰਕੇ ਉਨ੍ਹਾਂ ਦੀ ਇਕ ਪ੍ਰਭੂ ਵਿਚ ਬਿਰਤੀ ਲੱਗੀ ਰਹਿੰਦੀ ਹੈ।

[ਪੰਨਾ ੮੭]

## ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ ॥

ਸੱਚੇ ਨਾਮੀ ਵਿਚ ਸਮਾਣ ਕਰਕੇ ਗੁਰਮਤੀਆਂ ਨੂੰ ਜਮੁ ਜੋਹਿ ਨ ਸਾਕੈ=ਦੇਖ ਨਹੀਂ ਸਕਦਾ।

## ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥

ਉਹ ਕਰਤਾ ਪੁਰਖ ਸਭ ਜਗ੍ਹਾ ਉੱਪਰ ਆਪੇ ਆਪ ਵਰਤ ਰਿਹਾ ਹੈ, ਜਿਹੜਾ ਚੰਗਾ ਲੱਗਦਾ ਹੈ ਉਹ ਨਾਮ ਜਪਣ ਵਿਚ ਲਗਾਇਆ ਹੈ।

## ਜਨ ਨਾਨਕੁ ਨਾਮੁ ਲਏ ਤਾ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਅਸੀਂ ਨਾਮ ਲੈਂਦੇ ਹਾਂ ਤਾਂ ਜਿਊਂਦੇ ਹਾਂ, ਨਾਮ ਤੋਂ ਬਿਨਾਂ ਖਿਨ ਕਾਲ ਵਿਚ ਮਰ ਜਾਣਾ ਹੁੰਦਾ ਹੈ॥ ੨ ॥

## ਪਉੜੀ ॥ ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ ॥

ਜੋ ਮਨੁੱਖ ਹਰੀ ਦੀ ਸਤਸੰਗ ਰੂਪ ਦੀਬਾਣ=ਸਭਾ ਨਾਲ ਮਿਲਿਆ ਹੈ, ਉਸ ਨੂੰ ਸਾਰੀਆਂ ਸਭਾ ਨਾਲ ਮਿਲਿਆ ਨਿਸਚੇ ਕਰੋ।

*ਅਥਵਾ:-* ਜੋ ਹਰੀ ਦੇ ਦੀਬਾਣ=ਆਸਰੇ ਨਾਲ ਮਿਲਿਆ ਹੈ, ਉਸ ਨੂੰ ਸਾਰਿਆਂ ਆਸਰਿਆਂ ਨਾਲ ਮਿਲਿਆ ਹੋਇਆ ਨਿਸਚੇ ਕਰੇ।

## ਜਿਥੈ ਉਹ ਜਾਇ ਤਿਥੈ ਉਹ ਸੁਰਖਰੂ *ਓਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥

ਉਹ ਜਿੱਥੇ ਵੀ ਜਾਂਦਾ ਹੈ ਓਥੇ ਸੁਰਖਰੂ ਹੁੰਦਾ ਹੈ, ਵਾ ਉਸ ਦਾ ਰੂ=ਮੂੰਹ ਸੁਰਖ ਲਾਲ ਹੁੰਦਾ ਹੈ। ਉਸ ਦੇ ਮੂੰਹ ਵੇਖਿਆਂ ਭਾਵ ਦਰਸ਼ਨ ਕੀਤਿਆਂ ਸਾਰੇ ਪਾਪੀ ਤਰ ਜਾਂਦੇ ਹਨ।

## ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ ॥

ਉਸ ਦੇ ਅੰਦਰ ਨਾਮ ਦਾ ਨਿਧਾਨੁ=ਖਜ਼ਾਨਾ ਹੈ, ਉਹ ਨਾਮ ਕਰਕੇ ਹੀ ਪਰਵਰਿਆ=ਵੇਸਟਤ ਰਹਿੰਦਾ ਹੈ। *ਅਥਵਾ:-* ਨਾਮ ਕਰਕੇ ਹੀ ਉਹ ਪਰਵਰਿਆ=ਪਲਿਆ ਹੈ।

## ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ ਸਭ ਹਿਰਿਆ ॥

ਉਹ ਨਾਮ ਨੂੰ ਪੂਜਦਾ ਹੈ, ਨਾਮ ਨੂੰ ਹੀ ਮੰਨਦਾ ਹੈ, *ਅਥਵਾ:-* ਉਹ ਨਾਮ ਕਰਕੇ ਪੂਜੀਦਾ ਹੈ, ਨਾਮ ਕਰਕੇ ਹੀ ਮੰਨੀਐ=ਮਾਨੀਕ ਹੁੰਦਾ ਹੈ, ਨਾਮ ਦੇ ਬਲ ਕਰਕੇ ਉਸ ਨੇ ਸਾਰਿਆਂ ਕਿਲਵਿਖ=ਪਾਪਾਂ ਨੂੰ ਹਿਰਿਆ=ਦੂਰ ਕੀਤਾ ਹੈ।

## ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ ਸੇ ਅਸਥਿਰੁ ਜਗਿ ਰਹਿਆ ॥ ੧੧ ॥

ਜਿਨ੍ਹਾਂ ਨੇ ਇਕ ਮਨਿ=ਇਕਾਗਰ ਮਨ ਤੇ ਇਕਾਗਰ ਚਿੱਤ ਹੋ ਕੇ ਨਾਮ ਧਿਆਉਣਾ ਕੀਤਾ ਹੈ, *ਅਥਵਾ:-* ਜਿਨ੍ਹਾਂ ਨੇ ਇਕਾਗਰ ਮਨ ਹੋ ਕੇ ਇਕ ਚਿਤਿ=ਇਕ ਚੇਤਨ ਪ੍ਰਭੂ ਦੇ ਨਾਮ ਨੂੰ ਧਿਆਉਣਾ ਕੀਤਾ ਹੈ ਉਹ ਜਗਤ ਵਿਚ ਅਸਥਿਰੁ=ਸਥਿਰ ਭਾਵ ਅਟੱਲ ਹੋਏ ਰਹਿੰਦੇ ਹਨ॥ ੧੧ ॥

ਸਿੱਖਾਂ ਨੇ ਬੇਨਤੀ ਕੀਤੀ ਕਿਸ ਦਾ ਪੂਜਨ ਕਰਨਾ ਚਾਹੀਦਾ ਹੈ? *ਗੁਰ ਉੱਤਰ-*

## ਸਲੋਕ ਮਃ ੩ ॥ ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥

ਆਤਮਾ ਨੂੰ ਦੇਉ=ਬ੍ਰਹਮ ਰੂਪ ਜਾਣਕੇ ਪੂਜਨਾ ਕਰੀਏ, ਅਥਵਾ:- ਦੇਉ=ਪ੍ਰਕਾਸ਼ ਰੂਪ ਆਤਮਾ ਨੂੰ ਸਹਜੇ ਹੀ ਗੁਰਾਂ ਦੇ ਉਪਦੇਸ਼ ਵਿਚ ਸੁ+ਭਾਇ=ਸ੍ਰੇਸ਼ਟ ਪ੍ਰੇਮ ਕਰਕੇ ਪੂਜਨਾ ਕਰੀਏ।

## ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ ॥

ਆਤਮੇ=ਮਨ ਨੂੰ ਆਤਮੇ=ਸ੍ਵੈ ਸਰੂਪ ਦੀ ਪ੍ਰਤੀਤਿ=ਯਕੀਨਤਾ ਹੋ ਜਾਵੇ, ਤਾ ਘਰ ਦੇ ਵਿਚ ਹੀ ਪਰਚਣਾ ਵਾ :- ਪ੍ਰੇਮ ਪਾਂਦਾ ਹੈ।

---

*ਉਸ ਕੈ

## ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ॥

ਇਕ ਵਾਰ ਆਤਮਾ=ਮਨ ਅਡੋਲ ਹੋ ਜਾਵੇ, ਮੁੜ ਕੇ ਡੋਲਦਾ ਨਹੀ ਹੇ।

ਅਥਵਾ:- ਆਤਮਾ=ਪਰਮਾਤਮਾ ਅਡੋਲ ਹੈ ਉਹ ਕਦੇ ਡੋਲਦਾ ਨਹੀਂ, ਸੁਭਾਵਕ ਹੀ ਗੁਰਾਂ ਦੇ ਭਾਇ=ਪ੍ਰੇਮ ਕਰਕੇ ਉਸ ਦੀ ਪ੍ਰਾਪਤੀ ਹੁੰਦੀ ਹੈ।

## ਗੁਰ ਵਿਣੁ ਸਹਜੁ ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ॥

ਗੁਰ ਉਪਦੇਸ਼ ਤੋਂ ਬਿਨਾਂ ਸਹਜੁ=ਸ਼ਾਂਤੀ ਨਹੀਂ ਆਉਂਦੀ, ਨਾ ਹੀ ਹਿਰਦੇ 'ਚੋਂ ਲੋਭ ਰੂਪੀ ਮੈਲ ਜਾਂਦੀ ਹੈ।

## ਖਿਨੁ ਪਲੁ ਹਰਿ ਨਾਮੁ ਮਨਿ ਵਸੈ ਸਭ ਅਠਸਠਿ ਤੀਰਥ ਨਾਇ॥

ਜੇ ਖਿਨ ਪਲ ਸਮਾਂ ਵੀ ਹਰੀ ਨਾਮ ਮਨ ਵਿਚ ਵਸ ਜਾਵੇ ਤਾਂ ਘਰ ਬੈਠਿਆਂ ਸਾਰੇ ਅਠਾਹਠ ਤੀਰਥਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

## ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ॥

ਸੱਚ ਨਾਮ ਜਪਣ ਵਾਲੇ ਨੂੰ ਕੋਈ ਮੈਲ ਨਹੀਂ ਲਗਦੀ, ਦੂਜੈ ਭਾਇ=ਦ੍ਵੈਤ ਭਾ ਵਾਲੇ ਨੂੰ ਮੈਲ ਲਗਦੀ ਹੈ।

## ਧੋਤੀ ਮੂਲਿ ਨ ਉੱਤਰੈ ਜੇ ਅਠਸਠਿ ਤੀਰਥ ਨਾਇ॥

ਜੇ ਕੋਈ ਅਠਾਹਠ (੬੮) ਤੀਰਥਾਂ ਉੱਪਰ ਇਸ਼ਨਾਨ ਕਰਕੇ ਉਸ ਮੈਲ ਨੂੰ ਧੋਣਾ ਚਾਹੇ, ਤਾਂ ਉਹ ਮੈਲ ਤੀਰਥਾਂ ਦੇ ਜਲ ਨਾਲ ਧੋਤਿਆਂ ਮੂਲਿ=ਕਦਾਚਿਤ ਨਹੀਂ ਉੱਤਰਦੀ।

## ਮਨਮੁਖ ਕਰਮ ਕਰੇ ਅਹੰਕਾਰੀ ਸਭੁ ਦੂਖੋ ਦੂਖੁ ਕਮਾਇ॥

ਮਨਮੁਖ ਹੰਕਾਰੀ ਹੋ ਕੇ ਕਰਮ ਕਰਦਾ ਹੈ, ਇਸ ਲਈ ਉਸ ਕਰਮ ਦੇ ਕਮਾਉਣ ਦਾ ਫਲ ਦੁਖ ਹੀ ਦੁਖ ਭੋਗਦਾ ਹੈ।

## ਨਾਨਕ ਮੈਲਾ ਊਜਲੁ ਤਾ ਥੀਐ ਜਾ ਸਤਿਗੁਰ ਮਾਹਿ ਸਮਾਇ॥੧॥

ਗੁਰੂ ਜੀ ਕਥਨ ਕਰਦੇ ਹਨ-ਮੈਲਾ ਮਨ ਤਾਂ ਹੀ ਉੱਜਲਾ ਹੁੰਦਾ ਹੈ, ਜਾਂ ਸਤਿਗੁਰਾਂ ਦੇ ਉਪਦੇਸ਼ ਵਿਚ ਸਮਾਉਣਾ ਕਰੇ॥ ੧॥

## ਮਃ ੩॥ ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ॥

ਲੋਕਾਂ ਦੇ ਸਮਝਾਣ ਤੇ ਮਨਮੁਖ ਕਦੋਂ ਸਮਝਾਇਆ ਜਾ ਸਕਦਾ ਹੈ। ਭਾਵ ਨਹੀਂ ਸਮਝਾਇਆ ਜਾ ਸਕਦਾ। ਅਥਵਾ:-ਮਨਮੁਖ ਪੁਰਸ਼ ਨੂੰ ਸਮਝਾਂਦੇ ਤਾਂ ਹਾਂ ਪਰ ਕਦੋਂ ਸਮਝਾਇਆ ਜਾ ਸਕਦਾ ਹੈ।

ਯਥਾ:- ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥
ਅੰਧੇ ਏਕ ਨ ਲਾਗਈ ਜਿਉਂ ਬਾਂਸੁ ਬਜਾਈਐ ਫੂਕ॥ ੧੫੮॥

## ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ॥

ਮਨਮੁਖ ਨੂੰ ਗੁਰਮੁਖਾਂ ਨਾਲ ਰਲਾਇਆ ਜਾਵੇ ਤਾਂ ਉਹ ਰਲਦਾ ਨਹੀਂ, ਜਿਵੇਂ ਮੱਥੇ ਤੇ ਲੇਖ ਪਏ ਹਨ ਤਿਵੇਂਕਰਮਾਂ ਦੇ ਕਰਨ ਵਿਚ ਪਿਆ ਫਿਰਦਾ ਹੈ।

## ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥

ਪ੍ਰਭੂ ਵਿਚ ਲਿਵ ਲਗਾਣੀ ਤੇ ਧਾਤੂ=ਮਾਇਆ ਨਾਲ ਪ੍ਰੇਮ ਕਰਨਾ ਇਹ ਦੋ ਰਸਤੇ ਹਨ, ਸਾਰੇ ਜੀਵ ਹੁਕਮੀ ਦੇ ਹੁਕਮ ਵਿਚ ਹੀ ਕਾਰ ਕਮਾਇ=ਕੰਮ ਕਰਦੇ ਹਨ।

## ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥

ਗੁਰਮੁਖਾਂ ਨੇ ਗੁਰ ਸਬਦ ਦੀ ਕਸਵੱਟੀ ਉੱਪਰ ਲਗਾਕੇ ਆਪਣੇ ਮਨ ਨੂੰ ਮਾਰ ਲਿਆ ਹੈ।

## ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ ॥

ਗੁਰਮੁਖਾਂ ਦਾ ਮਨ ਦੇ ਨਾਲ ਹੀ ਝਗੜਾ ਹੈ, ਮਨ ਦੇ ਨਾਲ ਹੀ ਸੱਥ ਹੈ, ਝਗੜਾ ਚਾਰ ਜਣਿਆਂ ਨਾਲ ਹੁੰਦਾ ਹੈ, ਸੱਥ ਬਹੁਤਿਆਂ ਨਾਲ ਹੁੰਦੀ ਹੈ, ਉਹ ਗੁਰਮੁਖ ਮਨ ਕਰਕੇ ਹੀ ਪ੍ਰਭੂ ਵਿਚ ਸਮਾਏ ਰਹਿੰਦੇ ਹਨ।

*ਅਥਵਾ:-* ਗੁਰਮੁਖਾਂ ਦੇ ਮਨ ਦੇ ਨਾਲ ਹੀ ਝਗੜਾ ਹੈ, ਮਨ ਦੇ ਨਾਲ ਹੀ ਸਥ=ਸਲਾਹ (ਮਸ਼ਵਰਾ) ਹੈ, ਇਸ ਲਈ ਉਹ ਮਨ ਦੇ ਵਿਚ ਹੀ ਸਮਾਏ ਰਹਿੰਦੇ ਹਨ ਭਟਕਦੇ ਨਹੀਂ।

## ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ ॥

ਸੱਚੇ ਗੁਰਾਂ ਦੇ ਉਪਦੇਸ਼ ਵਿਚ ਸੁਭਾਇ=ਸ੍ਰੇਸ਼ਟ ਪ੍ਰੇਮ ਕਰਨ ਨਾਲ ਮਨ ਜੋ ਭੀ ਇੱਛਾ ਕਰਦਾ ਹੈ ਓਹੀ ਫਲ ਲੈਂਦਾ ਹੈ।

## ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ ॥

ਸਦਾ ਹੀ ਨਾਮ ਅੰਮ੍ਰਿਤ ਨੂੰ ਭੁੰਚੀਐ=ਛਕੀਏ, ਕਿਉਂਕਿ ਗੁਰਮੁਖ ਹਮੇਸ਼ਾਂ ਏਹੋ ਕਾਰ ਕਮਾਂਵਦੇ ਹਨ।

## ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ ਗਵਾਇ ॥

ਮਨ ਤੋਂ ਬਿਨਾਂ ਜਿਹੜਾ ਹੋਰਨਾਂ ਨਾਲ ਲੜਣਾ (ਝਗੜਣਾ) ਹੈ, ਉਹ ਆਪਣੇ ਮਨੁੱਖਾ ਜਨਮ ਨੂੰ ਨਿਸਫਲ ਗਵਾ ਕੇ ਜਾਏਗਾ।

## ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ ॥

ਮਨਮੁਖਾਂ ਨੇ ਮਨ ਦੇ ਹੱਠ ਅੱਗੇ ਆਪਣਾ ਆਪ ਹਾਰ ਦਿੱਤਾ ਹੈ, ਇਸ ਲਈ ਉਹ ਝੂਠ ਤੇ ਕੁਸਤੁ=ਕੁਹੱਠ ਦੀ ਕਮਾਈ ਨੂੰ ਕਰਦੇ ਹਨ।

## ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ ॥

ਗੁਰਮੁਖ ਗੁਰਾਂ ਦੀ ਕਿਰਪਾ ਦੁਆਰੇ ਹਰੀ ਨਾਲ ਬਿਰਤੀ ਲਗਾਕੇ ਆਪਣੇ ਮਨ ਨੂੰ ਜਿਣੈ=ਜਿੱਤ ਲੈਂਦੇ ਹਨ।

## ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ ਗੁਰਮੁਖ ਸੱਚ ਨਾਮ ਦੀ ਕਮਾਈ ਕਰਕੇ ਜਨਮ ਮਰਨ ਤੋਂ ਰਹਿਤ ਹਨ, ਅਤੇ ਮਨਮੁਖ ਪੁਰਸ਼ ਮਨਮੁਖਤਾ ਕਰਕੇ ਆਵੈ ਜਾਇ=ਜੰਮਦੇ ਮਰਦੇ ਹਨ॥ ੨ ॥

**ਪਉੜੀ ॥ ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ ॥**

ਹੇ ਹਰੀ ਦੇ ਸੰਤ ਜਨੋਂ ! ਭਾਈ ਪ੍ਰੇਮ ਨਾਲ ਹਰੀ ਸਰੂਪ ਸਤਿਗੁਰਾਂ ਦੀ ਇਕ ਸਾਖੀ=ਸਿੱਖਿਆ ਸੁਣਨਾ ਕਰੋ।

**ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥**

ਜਿਸ ਦੇ ਮੱਥੇ ਉੱਤੇ ਧੁਰ ਤੋਂ ਹੀ ਮੁਖ ਭਾਗ ਲਿਖਿਆ ਹੁੰਦਾ ਹੈ, ਉਸੇ ਮਨੁੱਖ ਨੇ ਗੁਰਾਂ ਪਾਸੋਂ ਸਿੱਖਿਆ ਲੈ ਕੇ ਹਿਰਦੇ ਵਿਚ ਧਾਰ ਰੱਖੀ ਹੈ।

**ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥**

ਹਰੀ ਦੀ ਅੰਮ੍ਰਿਤ ਰੂਪ ਕਥਾ ਸ੍ਰੇਸ਼ਟ ਤੋਂ ਸ੍ਰੇਸ਼ਟ ਹੈ, *ਅਥਵਾ:-* ਹਰੀ ਦੀ ਕਥਾ ਅੰਮ੍ਰਿਤ ਨਾਲੋਂ ਭੀ ਸ੍ਰੇਸ਼ਟ ਤੇ ਉੱਤਮ ਹੈ, ਗੁਰਬਚਨੀ=ਗੁਰ ਉਪਦੇਸ਼ ਵਾਲਿਆਂ ਨੇ ਸਹਜੇ=ਸੁਭਾਵਕ ਹੀ ਉਸ ਦਾ ਸੁਆਦ ਚੱਖ ਲਿਆ ਹੈ।

**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥**

ਜਿਸ ਨੇ ਕਥਾ ਦਾ ਰਸ ਲਿਆ ਹੈ-ਤਿਸ ਦੇ ਅੰਤਹਕਰਨ ਵਿਚ ਪ੍ਰਗਾਸ=ਗਿਆਨ ਹੋਇਆ ਹੈ, ਅਤੇ ਅਗਿਆਨ ਰੂਪ ਹਨੇਰਾ ਇਉਂ ਮਿਟ ਗਿਆ ਹੈ ਜਿਵੇਂ ਸੂਰਜ ਰਾਤ ਨੂੰ ਕਿਰਾਖੀ=ਖਿੱਚ ਲੈਂਦਾ ਹੈ। ਭਾਵ ਦੂਰ ਕਰ ਦੇਂਦਾ ਹੈ। *ਅਥਵਾ:-* ਜਿਵੇਂ ਸੂਰਜ ਦੀਆਂ ਕਿਰਾ=ਕਿਰਨਾਂ ਰਾਤ ਨੂੰ ਖੀ=ਨਾਸ ਕਰ ਦੇਂਦੀਆਂ ਹਨ।

**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥ ੧੨ ॥**

ਜੋ ਪ੍ਰਮੇਸ਼ਰ ਅਦਿਸਟੁ=ਇਨ੍ਹਾਂ ਅੱਖਾਂ ਨਾਲ ਨਹੀਂ ਦਿਸਦਾ, ਅਗੋਚਰੁ=ਕਿਸੇ ਇੰਦ੍ਰ ਦਾ ਵਿਸ਼ਾ ਨਹੀਂ ਹੈ, ਅਲਖੁ=ਆਪਣੇ ਆਪ ਜਾਣਿਆ ਨਹੀਂ ਜਾਂਦਾ, ਨਿਰੰਜਨੁ=ਮਾਇਆ ਮਲ ਤੋਂ ਰਹਿਤ ਹੈ, ਉਸ ਪਰਮਾਤਮਾ ਨੂੰ ਗੁਰਮੁਖਾਂ ਨੇ ਗਿਆਨ ਵੈਰਾਗ ਰੂਪ ਅੱਖਾਂ ਨਾਲ ਵੇਖ ਲਿਆ ਹੈ।

*ਅਥਵਾ:-* ਮੁਖੀ ਗੁਰਾਂ ਦੀ ਆਖੀ ਹੋਈ ਸਿੱਖਿਆ ਅਨੁਸਾਰ ਵੇਖ ਲਿਆ ਹੈ॥ ੧੨ ॥

[ਪੰਨਾ ੮੮]

**ਸਲੋਕੁ ਮਃ ੩ ॥ ਸਤਿਗੁਰੁ ਸੇਵੇ ਆਪਣਾ ਸੋ ਸਿਰੁ ਲੇਖੈ ਲਾਇ ॥**

ਜੋ ਪੁਰਸ਼ ਆਪਣਾ ਸਿਰ ਦੇ ਕੇ ਸਤਿਗੁਰਾਂ ਦੀ ਸੇਵਾ ਕਰਦਾ ਹੈ, ਉਹ ਆਪਣਾ ਸਿਰ ਲੇਖੇ ਲਾਉਂਦਾ ਹੈ ਅਰਥਾਤ ਆਪਣਾ ਜਨਮ ਸਫਲ ਕਰਦਾ ਹੈ।

**ਵਿਚਹੁ ਆਪੁ ਗਵਾਇ ਕੈ ਰਹਨਿ ਸਚਿ ਲਿਵ ਲਾਇ ॥**

ਉਹ ਆਪਣੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਗਵਾ ਕੇ ਸੱਚ ਵਿਚ ਬਿਰਤੀ ਲਗਾ ਰਹਿਣਾ ਕਰਦਾ ਹੈ।

**ਸਤਿਗੁਰੁ ਜਿਨੀ ਨ ਸੇਵਿਓ ਤਿਨਾ ਬਿਰਥਾ ਜਨਮੁ ਗਵਾਇ ॥**

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਨਹੀਂ ਕੀਤੀ, ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਵਿਅੱਰਥ ਗਵਾ ਲਿਆ ਹੈ।

**ਨਾਨਕ ਜੋ ਤਿਸੁ ਭਾਵੈ ਸੋ ਕਰੇ ਕਹਣਾ ਕਿਛੂ ਨ ਜਾਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਜੋ ਉਸ ਨੂੰ ਭਾਵੈ=ਚੰਗਾ ਲੱਗਦਾ ਹੈ, ਉਹ ਉਸ ਤਰ੍ਹਾਂ ਕਰਦਾ ਹੈ, ਉਸ ਨੂੰ ਕਿਹਾ ਕੁਝ ਵੀ ਨਹੀਂ ਜਾਂਦਾ॥ ੧॥

**ਮਃ ੩॥ ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ॥**

ਵਿਕਾਰੀ ਪੁਰਸ਼ ਦੇ ਮਨ ਨੂੰ ਵੇਕਾਰਾਂ ਨੇ ਵੇੜਿਆ=ਘੇਰਿਆ ਹੋਇਆ ਹੈ, ਇਸ ਲਈ ਉਹ ਵਿਕਾਰਾਂ ਵਾਲੇ ਕਰਮ ਕਮਾਇ=ਕਰਦਾ ਹੈ।

**ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ॥**

ਜੋ ਅਗਿਆਨੀ ਪੁਰਸ਼ ਇਕ ਪ੍ਰਮੇਸ਼ਰ ਨੂੰ ਛੱਡ ਕੇ ਦੂਜੇ ਦੇਵੀ ਦੇਵਤਿਆਂ ਨੂੰ ਭਾਇ=ਪ੍ਰੇਮ ਨਾਲ ਪੂਜਦੇ ਹਨ, *ਅਥਵਾ:*-ਜੋ ਅਗਿਆਨੀ ਦੂਜੈ ਭਾਇ=ਦ੍ਵੈਤ ਭਾ ਨੂੰ ਪੂਜਦੇ ਹਨ, ਅਰਥਾਤ ਦ੍ਵੈਤ ਭਾ ਨੂੰ ਮੁਖ ਰੱਖਦੇ ਹਨ ਉਨ੍ਹਾਂ ਨੂੰ ਦਰਗਾਹ ਵਿਚ ਭਾਰੀ ਸਜ਼ਾ ਮਿਲਦੀ ਹੈ।

**ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ॥**

ਆਤਮ ਦੇਉ=ਆਪਣੇ ਸਰੂਪ ਦੀ ਪੂਜਾ ਕਰਨੀ ਚਾਹੀਦੀ ਹੈ, ਪਰ ਸਤਿਗੁਰਾਂ ਤੋਂ ਬਿਨਾਂ ਉਸ ਦੀ ਸਮਝ ਨਹੀ ਪੈਂਦੀ। *ਅਥਵਾ:*-ਆਤਮਾ ਨੂੰ ਦੇਉ=ਪ੍ਰਕਾਸ਼ ਰੂਪ ਅਰਥਾਤ ਪ੍ਰਮੇਸ਼ਰ ਸਰੂਪ ਜਾਣਕੇ ਪੂਜਨਾ ਕਰੀਏ।

**ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ॥**

ਜਪ, ਤਪ, ਸੰਜਮ ਆਦਿਕ ਸਾਧਨ ਤਾਂ ਸਫਲ ਹੁੰਦੇ ਹਨ ਜਾਂ ਸਤਿਗੁਰਾਂ ਦਾ ਭਾਣਾ ਮੰਨੇ।

*ਅਥਵਾ:*- ਜੋ ਸਤਿਗੁਰਾਂ ਦਾ ਭਾਣਾ ਮੰਨਦਾ ਹੈ ਏਹੋ ਜਪ ਤਪ ਤੇ ਸੰਜਮ ਹੈ, ਪਰ ਇਹ ਭਾਗਾਂ ਨਾਲ ਹੀ ਪੱਲੇ ਪੈਂਦਾ ਹੈ।

**ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ॥ ੨॥**

ਗੁਰੂ ਜੀ ਕਥਨ ਕਰਦੇ ਹਨ-ਜੋ ਸੇਵਾ ਹਰੀ ਨੂੰ ਭਾਉਂਦੀ ਹੈ ਉਹ ਸੇਵਾ ਸੁਰਤ ਨਾਲ ਕਮਾਈ ਜਾਵੇ ਤਾਂ ਉਸ ਸੇਵਾ ਨੂੰ ਹਰੀ ਥਾਇ ਪਾਇ=ਕਬੂਲ ਕਰਦਾ ਹੈ॥ ੨॥

**ਪਉੜੀ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ॥**

ਹੇ ਮੇਰੇ ਮਨ! ਦਿਨ ਰਾਤ ਹਰਿ ਹਰਿ ਨਾਮ ਨੂੰ ਜਪਨਾ ਕਰ, ਜਿਸ ਕਰਕੇ ਤੈਨੂੰ ਸਦਾ ਹੀ ਸੁਖ ਪ੍ਰਾਪਤ ਹੋਵੇ।

**ਹਰਿ ਹਰਿ ਨਾਮੁ ਜਪਹੁ ਮਨ ਮੇਰੇ**
**ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ॥**

ਹੇ ਮੇਰੇ ਮਨ! ਹਰਿ ਹਰਿ ਨਾਮ ਨੂੰ ਜਪਨਾ ਕਰ, ਜਿਸ ਨਾਮ ਦੇ ਸਿਮਰਨ ਕਰਕੇ ਸਾਰੇ ਕਿਲਵਿਖ ਤੇ ਸਾਰੇ ਪਾਪ ਲਹਿ ਜਾਂਦੇ ਹਨ। ਵਾਰਾਂ ਤੇ ਵਧੀਕ ਸਲੋਕਾਂ ਵਿਚ ਚਾਰ ਕਿਲਵਿਖ ਲਿਖੇ ਹਨ-

ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥ (ਪੰਨਾ ੧੪੧੩)

**ਹਰਿ ਹਰਿ ਨਾਮੁ ਜਪਹੁ ਮਨ ਮੇਰੇ**

**ਜਿਤੁ ਦਾਲਦੁ ਦੂਖ ਭੁਖ ਸਭ ਲਹਿ ਜਾਤੀ॥**

ਹੇ ਮੇਰੇ ਮਨ ! ਹਰਿ ਹਰਿ ਨਾਮ ਨੂੰ ਜਪਨਾ ਕਰ, ਜਿਸ ਨਾਮ ਕਰਕੇ ਦਾਲਦੁ=ਦਰਿੱਦ੍ਰ ਦੁਖ ਤੇ ਭੁਖ ਸਭ ਲਹਿ ਜਾਂਦੇ ਹਨ।

**ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ॥**

ਹੇ ਮੇਰੇ ਮਨ ! ਹਰਿ ਹਰਿ ਨਾਮ ਨੂੰ ਜਪਨਾ ਕਰ, ਮੁਖੀ ਜੋ ਗੁਰਮੁਖ ਹਨ ਉਨ੍ਹਾਂ ਨਾਲ ਪ੍ਰੀਤੀ ਲਗਾਕੇ।

**ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ॥੧੩॥**

ਜਿਸ ਮੂੰਹ ਉੱਪਰ ਧੁਰ ਤੋਂ ਸੱਚੇ ਨੇ ਸ੍ਰੇਸ਼ਟ ਭਾਗਾਂ ਦਾ ਲੇਖ ਲਿਖਿਆ ਹੈ, ਤਿਸ ਮੂੰਹ ਨਾਲ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ॥ ੧੩॥

**ਸਲੋਕ ਮਃ ੩॥ ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥**

ਜਿਨ੍ਹਾਂ ਨੇ ਸਤਿਗੁਰਾਂ ਨੂੰ ਨਹੀਂ ਸੇਵਨਾ ਕੀਤਾ, ਅਤੇ ਗੁਰ ਸ਼ਬਦ ਦਾ ਵਿਚਾਰ ਭੀ ਨਹੀ ਕੀਤਾ।

**ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ॥**

ਹਿਰਦੇ ਅੰਦਰ ਪ੍ਰਭੂ ਭਾ ਗਿਆਨ ਨਹੀਂ ਆਇਆ ਉਹ ਦੁਨੀਆਂ ਵਿਚ ਮਿਰਤਕੁ=ਮੁਰਦੇ ਤੁੱਲ ਹੈ।

*ਯਥਾ:-* ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥

ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥ ੧॥ *(ਪੰਨਾ ੨੫੩)*

**ਲਖ ਚਉਰਾਸੀਹ ਫੇਰੁ ਪਇਆ ਮਰਿ ਜੰਮੈ ਹੋਇ ਖੁਆਰੁ॥**

ਉਹ ਚੁਰਾਸੀ ਲੱਖ ਜੂਨੀਆਂ ਦੇ ਫੇਰੇ ਵਿਚ ਪਿਆ ਹੈ, ਇਸ ਲਈ ਉਹ ਜਨਮ ਮਰਨ ਵਿਚ ਖੁਆਰੁ=ਖਰਾਬ ਹੁੰਦਾ ਹੈ।

**ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪਿ ਕਰਾਏ ਸੋਇ॥**

ਸਤਿਗੁਰਾਂ ਦੀ ਸੇਵਾ ਉਹ ਕਰਦਾ ਹੈ, ਜਿਸ ਤੋਂ ਉਹ ਪਰਮਾਤਮਾ ਆਪ ਕਰਾਉਂਦਾ ਹੈ।

**ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ॥**

ਸਤਿਗੁਰਾਂ ਵਿਚ ਨਾਮ ਰੂਪ ਨਿਧਾਨੁ=ਖਜ਼ਾਨਾ ਹੈ, ਪਰ ਉਨ੍ਹਾਂ ਦੀ ਕਰਮਿ=ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

**ਸਚਿ ਰਤੇ ਗੁਰ ਸਬਦ ਸਿਉ ਤਿਨ ਸਚੀ ਸਦਾ ਲਿਵ ਹੋਇ॥**

ਜੋ ਗੁਰ ਸ਼ਬਦ ਦੁਆਰਾ ਸਚਿ ਸਿਉ=ਸੱਚੇ ਪ੍ਰਮਾਤਮਾ ਨਾਲ ਰਤੇ=ਤਦਾਕਾਰ ਹੋਏ ਹਨ ਉਨ੍ਹਾਂ ਦੀ ਸਦਾ ਸੱਚੀ ਲਿਵ ਹੁੰਦੀ ਹੈ।

**ਨਾਨਕ ਜਿਸ ਨੋ ਮੇਲੇ ਨ ਵਿਛੁੜੈ ਸਹਜਿ ਸਮਾਵੈ ਸੋਇ॥੧॥**

ਗੁਰੂ ਜੀ ਕਥਨ ਕਰਦੇ ਹਨ-ਜਿਸਨੂੰ ਪ੍ਰਭੂ ਆਪਣੇ ਨਾਲ ਮੇਲਦਾ ਹੈ ਉਹ ਕਦੇ ਵਿੱਛੜਦਾ ਨਹੀਂ, ਉਹ ਸਹਜ ਪਦ ਵਿਚ, ਵਾ ਸ਼ਾਂਤੀ ਵਿਚ ਸਮਾ ਜਾਂਦਾ ਹੈ॥ ੧॥

**ਮਃ ੩॥ ਸੋ ਭਗਉਤੀ ਜੁੋ ਭਗਵੰਤੈ ਜਾਣੈ॥ ਗੁਰ ਪਰਸਾਦੀ ਆਪੁ ਪਛਾਣੈ॥**

ਕਿਸੀ ਸਿੱਖ ਨੇ ਪੁੱਛਿਆ ਭਗਤ ਦੇ ਕੀ ਲੱਛਣ ਹਨ? *ਗੁਰ ਉੱਤਰ-*

ਉਹ ਅਸਲੀ ਭਗਤ ਹੈ ਜੋ ਖਟ ਭਗਾਂ ਸਪੰਨ ਪ੍ਰਮਾਤਮਾ ਨੂੰ ਜਾਣਦਾ ਹੈ। ਪ੍ਰਸ਼ਨ-ਖਟ ਭਗ ਕਿਹੜੇ ਹਨ? ਉੱਤਰ- ਧਰਮ ਜਸ ਵੈਰਾਗ ਧਨ ਐਸ੍ਰਜ ਸ੍ਰੇਯ ਵਿਗਿਆਨ।

ਇਹ ਖਟ ਭਗਾਂ ਸਪੰਨ ਜੋ ਕਹਿਤ ਤਾਂਹਿ ਭਗਵਾਨ।

*ਅਥਵਾ:-* ਉਹ ਅਸਲ ਭਗਉਤੀ=ਰਾਸਧਾਰੀਆ ਹੈ, ਜੋ ਗੁਰਾਂ ਨੂੰ ਭਗਵੰਤ ਰੂਪ ਕਰਕੇ ਜਾਣਦਾ ਹੈ। ਅਤੇ ਗੁਰਾਂ ਦੀ ਕਿਰਪਾ ਨਾਲ ਆਪਣੇ ਸਰੂਪ ਨੂੰ ਪਛਾਣਦਾ ਹੈ।

ਭਗਉਤੀ ਭਗਵੰਤ ਭਗਤਿ ਕਾ ਰੰਗੁ॥ ਸਗਲ ਤਿਆਗੈ ਦੁਸਟ ਦਾ ਸੰਗੁ॥
ਮਨ ਤੇ ਬਿਨਸੈ ਸਗਲਾ ਭਰਮੁ॥ ਕਰਿ ਪੂਜੈ ਸਗਲ ਪਾਰਬ੍ਰਹਮੁ॥
ਸਾਧਸੰਗਿ ਪਾਪਾ ਮਲੁ ਧੋਵੈ॥ ਤਿਸ ਭਗਉਤੀ ਕੀ ਮਤਿ ਊਤਮ ਹੋਵੈ॥
ਭਗਵੰਤ ਕੀ ਟਹਲ ਕਰੈ ਨਿਤ ਨੀਤਿ॥ ਮਨੁ ਤਨੁ ਅਰਪੈ ਬਿਸਨ ਪਰੀਤਿ॥
ਹਰਿ ਕੇ ਚਰਨ ਹਿਰਦੈ ਬਸਾਵੈ॥ ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ॥ ੩॥

(ਪੰਨਾ ੨੭੪)

**ਧਾਵਤੁ ਰਾਖੈ ਇਕਤੁ ਘਰਿ ਆਣੈ॥ ਜੀਵਤੁ ਮਰੈ ਹਰਿ ਨਾਮੁ ਵਖਾਣੈ॥**

ਉਹ ਧਾਵਤੁ=ਦੌੜਦੇ ਮਨ ਨੂੰ ਏਕਤਾ ਦੇ ਘਰ ਵਿਚ ਲਿਆਕੇ ਰੋਕ ਰੱਖਦਾ ਹੈ।

*ਅਥਵਾ:-* ਧਾਵਤੁ ਰਾਖੈ=ਇੰਦ੍ਰੀਆਂ ਨੂੰ ਕਾਬੂ ਕਰਕੇ ਰੱਖਦਾ ਹੈ, ਅਤੇ ਮਨ ਨੂੰ ਏਕਤਾ ਦੇ ਘਰ ਵਿਚ ਲਿਆਉਂਦਾ ਹੈ। ਅਤੇ ਜੀਵਨ ਭਾ ਤੋਂ ਮਰ ਕੇ ਹਰੀ ਨਾਮ ਨੂੰ ਵਖਾਣੈ=ਕਥਨ ਕਰਦਾ ਹੈ।

**ਐਸਾ ਭਗਉਤੀ ਉਤਮੁ ਹੋਇ॥ ਨਾਨਕ ਸਚਿ ਸਮਾਵੈ ਸੋਇ॥ ੨॥**

ਐਸਾ ਭਗਉਤੀ=ਅਜੇਹੇ ਗੁਣਾਂ ਵਾਲਾ ਭਗਤ ਵਾ ਰਾਸਧਾਰੀਆ ਉੱਤਮ ਹੁੰਦਾ ਹੈ।

ਗੁਰੂ ਜੀ ਕਥਨ ਕਰਦੇ ਹਨ-ਉਹ ਭਗਤ ਸੱਚ ਸਰੂਪ ਵਿਚ ਸਮਾ ਜਾਂਦਾ ਹੈ॥ ੨॥

**ਮਃ ੩॥ ਅੰਤਰਿ ਕਪਟੁ ਭਗਉਤੀ ਕਹਾਏ॥**
**ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ॥**

ਜਿਸ ਦੇ ਹਿਰਦੇ ਅੰਦਰ ਕਪਟ ਹੈ, ਤੇ ਆਪਣੇ ਆਪ ਨੂੰ ਭਗਉਤੀ=ਭਗਤ ਕਹਾਉਂਦਾ ਹੈ, ਉਹ ਪਖੰਡੀ ਪਾਰਬ੍ਰਹਮ ਨੂੰ ਕਦੇ ਭੀ ਨਹੀਂ ਪਾ ਸਕਦਾ।

**ਪਰ ਨਿੰਦਾ ਕਰੇ ਅੰਤਰਿ ਮਲੁ ਲਾਏ॥**
**ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ॥**

ਉਹ ਸਗੋਂ ਪਰਾਈ ਨਿੰਦਿਆ ਕਰਕੇ ਅੰਤਰਿ=ਅੰਤਹਕਰਨ ਨੂੰ ਪਾਪਾਂ ਰੂਪੀ ਮੈਲ ਲਗਾ ਰਿਹਾ ਹੈ। ਬਾਹਰੋਂ

ਸਰੀਰ ਨੂੰ ਮਲ ਮਲ ਕੇ ਧੋਂਦਾ ਹੈ, ਇਸ ਤਰ੍ਹਾਂ ਕਰਨ ਨਾਲ ਮਨ ਦੀ ਜੂਠਿ=ਅਪਵਿੱਤ੍ਰਤਾ ਕਦੇ ਨਹੀਂ ਜਾਂਦੀ।

**ਸਤਸੰਗਤਿ ਸਿਉ ਬਾਦੁ ਰਚਾਏ ॥ ਅਨਦਿਨੁ ਦੁਖੀਆ ਦੂਜੈ ਭਾਇ ਰਚਾਏ ॥**

ਉਹ ਪਖੰਡੀ ਸਤਸੰਗਤ ਨਾਲ ਬਾਦੁ ਰਚਾਏ=ਝਗੜਾ ਕਰਦਾ ਹੈ। ਅਤੇ ਦੂਜੈ ਭਾਇ ਰਚਾਏ=ਦਵੈਤ ਭਾ ਵਿਚ ਤਦਾਕਾਰ ਰਹਿੰਦਾ ਹੈ ਇਸ ਲਈ ਉਹ ਰਾਤ ਦਿਨ ਦੁਖੀ ਰਹਿੰਦਾ ਹੈ।

**ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ ॥ ਪੂਰਬ ਲਿਖਿਆ ਸੁ ਮੇਟਣਾ ਨ ਜਾਏ ॥**

ਪ੍ਰਭੂ ਦੇ ਨਾਮ ਨੂੰ ਯਾਦ ਨਹੀਂ ਕਰਦਾ, ਅਤੇ ਬਹੁਤ ਤਰ੍ਹਾਂ ਦੇ ਕਰਮ ਕਮਾਂਦਾ ਹੈ। ਪੂਰਬ=ਪੂਰਬਲੇ (ਪਿਛਲੇ ਜਨਮ) ਦਾ ਜੋ ਲੇਖ ਲਿਖਿਆ ਗਿਆ ਹੈ ਉਹ ਭੋਗੇ ਤੋਂ ਬਿਨਾਂ ਕਿਸੇ ਤਰ੍ਹਾਂ ਭੀ ਮੇਟਿਆ ਨਹੀਂ ਜਾਂਦਾ।

**ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥ ੩ ॥**

ਗੁਰੂ ਜੀ ਕਥਨ ਕਰਦੇ ਹਨ-ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਮੁਕਤੀ ਨੂੰ ਨਹੀਂ ਪਾਂਦਾ॥ ੩ ॥

**ਪਉੜੀ ॥ ਸਤਿਗੁਰੁ ਜਿਨੀ ਧਿਆਇਆ ਸੇ ਕੜਿ ਨ ਸਵਾਹੀ ॥**

ਜਿਨ੍ਹਾਂ ਨੇ ਸਤਿਗੁਰਾਂ ਨੂੰ ਧਿਆਉਣਾ ਕੀਤਾ ਹੈ, ਉਹ ਸਵਾਹੀ=ਸਾਰੀਆਂ ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਕੜਿਨ=ਦਮਨ ਕਰਦੇ ਹਨ ਭਾਵ ਰੋਕ ਰੱਖਦੇ ਹਨ।

*ਅਥਵਾ:-* ਉਹ ਸਵਾਹੀ=ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਕੜਿ+ਨ=ਝੂਰਦੇ ਨਹੀਂ।

*ਯਥਾ:-* ਉਹ ਝੂਰਨੇ ਵਿਚ ਨ+ਸਵਾਹੀ=ਨਹੀਂ ਸੌਂਦੇ।

**ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ ॥**

ਜਿਨ੍ਹਾਂ ਨੇ ਸਤਿਗੁਰਾਂ ਨੂੰ ਧਿਆਉਣਾ ਕੀਤਾ ਹੈ, ਉਹ ਲੋਕ ਪ੍ਰਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤਿ ਹੋ ਕੇ ਅਘਾਹੀ=ਰੱਜ ਗਏ ਹਨ।

**ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ ॥**

ਜਿਨ੍ਹਾਂ ਨੇ ਸਤਿਗੁਰਾਂ ਨੂੰ ਧਿਆਉਣਾ ਕੀਤਾ ਹੈ ਉਨ੍ਹਾਂ ਨੂੰ ਜਮਾਂ ਦਾ ਡਰ ਨਹੀਂ ਹੈ।

[ਪੰਨਾ ੮੯]

**ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ ॥**

ਜਿਨ੍ਹਾਂ ਉੱਤੇ ਹਰੀ ਕ੍ਰਿਪਾਲੂ ਹੋਇਆ ਹੈ, ਉਹ ਸਤਿਗੁਰਾਂ ਦੀ ਪੈਰੀਂ ਪੈਂਦੇ ਹਨ।

**ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ ॥ ੧੪ ॥**

ਉਨ੍ਹਾਂ ਦੇ ਐਥੈ ਓਥੈ=ਲੋਕ ਪ੍ਰਲੋਕ ਵਿਚ ਮੂੰਹ ਉੱਜਲੇ ਹਨ, ਅਤੇ ਹਰੀ ਦੀ ਦਰਗਾਹ ਵਿਚ ਜਸ ਰੂਪ ਪੁਸ਼ਾਕ ਪਹਿਨ ਕੇ ਜਾਂਦੇ ਹਨ॥ ੧੪ ॥

**ਸਲੋਕ ਮਃ ੨ ॥ ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥**

ਸ੍ਰੀ ਗੁਰੂ ਅੰਗਦ ਦੇਵ ਜੀ ਆਖਦੇ ਹਨ-ਜਿਹੜਾ ਸਿਰ ਆਪਣੇ ਮਾਲਕ ਪ੍ਰਭੂ ਅੱਗੇ ਨਹੀਂ ਨਿਉਂਦਾ, ਉਸ ਸਿਰ ਨੂੰ ਵੱਢ ਕੇ ਡਾਰਿ=ਸੁਟ ਦੇਣਾ ਕਰੋ।

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥ ੭੧॥
ਜੋ ਸਿਰੁ ਸਾਈ ਨਾ ਵਿੰ ਸੋ ਸਿਰੁ ਕੀਜੈ ਕਾਂਇ॥
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥ ੭੨॥

(ਪੰਨਾ ੧੩੮੧)

## ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥ ੧॥

ਗੁਰੂ ਜੀ ਕਥਨ ਕਰਦੇ ਹਨ-ਜਿਸ ਪਿੰਜਰ=ਸਰੀਰ ਵਿਚ ਪ੍ਰਭੂ ਦਾ ਬਿਰਹਾ=ਪ੍ਰੇਮ ਨਹੀ ਹੈ। ਅੱਗ ਲੈ ਕੇ ਉਸ ਪਿੰਜਰੁ=ਸਰੀਰ ਨੂੰ ਜਾਰਿ=ਸਾੜ ਦਿਓ॥ ੧॥

## ਮਃ ੫॥ ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ॥

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ-ਜਿਹੜੀ ਜੀਵ ਰੂਪ ਇਸਤਰੀ ਮੁੰਢਹੁ=ਆਦਿ ਤੋਂ ਅਰਥਾਤ ਬਾਲਕ ਅਵਸਥਾ ਤੋਂ ਹੀ ਮੁੱਢ ਰੂਪ ਪ੍ਰਮਾਤਮਾ ਤੋਂ ਭੁੱਲ ਗਈ ਹੈ, ਉਹ ਫਿਰਿ ਫਿਰਿ=ਮੁੜ ਮੁੜ ਕੇ ਜੰਮਦੀ ਮਰਦੀ ਹੈ।

## ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ॥ ੨॥

ਜਿਵੇਂ ਹਰਨ ਕਸਤੂਰੀ ਦੇ ਭੋਲੜੈ=ਭੁਲੇਖੇ ਗੰਦੇ ਡੁੰਮਿ=ਚਲ੍ਹੇ ਵਿਚ ਅਰਥਾਤ ਛੱਪੜਾਂ ਵਿਚ ਜਾ ਕੇ ਪੈਂਦਾ ਹੈ। ਭਾਵੇਂ ਕਸਤੂਰੀ ਦਾ ਨਾਪਾ ਹਰਨ ਦੀ ਆਪਣੀ ਧੁੰਨੀ ਵਿਚ ਹੀ ਹੈ, ਪਰ ਉਹ ਭਰਮ ਕਰਕੇ ਬਾਹਰ ਛੱਪੜਾਂ ਵਿਚ ਟੋਲਦਾ ਫਿਰਦਾ ਹੈ। ਏਸੇ ਤਰ੍ਹਾਂ ਜੀਵ ਨੂੰ ਆਪਣੀ ਚਿੱਤ ਬ੍ਰਿਤੀ ਦੀ ਇਕਾਗਰਤਾ ਵਿਚ ਹੀ ਸੁਖ ਹੈ। ਪਰ ਇਹ ਭਰਮ ਕਰਕੇ ਪਦਾਰਥਾਂ ਵਿਚ, ਵਾ:- ਪੁੱਤਰ ਆਦਿਕਾਂ ਵਿਚ ਸੁਖ ਮੰਨੀ ਬੈਠਾ ਹੈ।

*ਅਥਵਾ:-* ਆਤਮ ਸੁਖ ਰੂਪੀ ਕਸਤੂਰੀ ਦੇ ਭੁਲੇਖੇ ਜੀਵ ਰੂਪ ਹਰਨ ਇਸਤਰੀ ਰੂਪ ਗੰਦੇ ਡੁੰਮਿ=ਛੱਪੜ ਵਿਚ ਜਾ ਪੈਂਦਾ ਹੈ, ਅਰਥਾਤ ਵਿਸ਼ਿਆਂ ਵਿਚ ਸੁਖ ਮੰਨੀ ਬੈਠਾ ਹੈ।

## ਪਉੜੀ॥ ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ॥

ਹੇ ਮੇਰੇ ਮਨ ! ਐਸੇ ਹਰੀ ਦੇ ਨਾਮ ਨੂੰ ਧਿਆਉਣਾ ਕਰ, ਜੋ ਸਾਰਿਆਂ ਉੱਤੇ ਆਪਣਾ ਹੁਕਮ ਚਲਾਂਦਾ ਹੈ।

## ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ॥

ਹੇ ਮੇਰੇ ਮਨ ! ਐਸੇ ਹਰੀ ਦੇ ਨਾਮ ਨੂੰ ਜਪਣਾ ਕਰ, ਜੋ ਅੰਤ ਦੇ ਅਉਸਰਿ=ਸਮੇਂ ਜਮਾਂ ਤੋਂ ਛੁਡਾ ਲੈਂਦਾ ਹੈ।

## ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ॥

ਹੇ ਮੇਰੇ ਮਨ ! ਐਸੇ ਹਰੀ ਦੇ ਨਾਮ ਨੂੰ ਜਪਣਾ ਕਰ, ਜੋ ਸਭਨਾਂ ਦੇ ਮਨ ਦੀ ਤ੍ਰਿਸਨਾਂ ਰੂਪ ਭੁੱਖ ਦੂਰ ਕਰਦਾ ਹੈ।

## ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ॥

ਜਿਨ੍ਹਾਂ ਵਡਭਾਗੀ ਗੁਰਮੁਖਾਂ ਨੇ ਉਹ ਨਾਮ ਜਪਿਆ ਹੈ, ਉਨ੍ਹਾਂ ਨੇ ਸਾਰੇ ਨਿੰਦਕ ਤੇ ਦੁਸ਼ਟ ਆਪਣੇ ਚਰਨੀਂ ਪਾ ਲਏ ਹਨ।

## ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ
## ਸਭਿ ਨਾਵੈ ਅਗੈ ਆਣਿ ਨਿਵਾਏ॥੧੫॥

ਗੁਰੂ ਜੀ ਆਖਦੇ ਹਨ-ਸਾਰਿਆਂ ਸਾਧਨਾਂ ਤੋਂ ਵੱਡਾ ਸਾਧਨ ਨਾਮ ਹੈ ਏਸੇ ਨੂੰ ਅਰਾਧਨਾ ਕਰ, ਪ੍ਰਭੂ ਨੇ ਨਾਮ ਜਪਣ ਵਾਲੇ ਦੇ ਅੱਗੇ ਸਾਰੇ ਜੀਵ ਆਣਿ=ਲਿਆ ਕੇ ਨਿਵਾਏ ਹਨ॥ ੧੫॥

## ਸਲੋਕ ਮਃ ੩॥ ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ॥

ਮਨ ਦੇ ਖੋਟੇ ਸੰਕਲਪਾਂ ਵਾਲੀ ਕੂੜਿਆਰਿ=ਝੂਠੀ ਜੀਵ ਰੂਪ ਇਸਤਰੀ ਬਾਹਰੋਂ ਤਾਂ ਕਈ ਤਰ੍ਹਾਂ ਦੇ ਵੇਸ=ਲਿਬਾਸ (ਸ਼ਿੰਗਾਰ) ਕਰਦੀ ਹੈ, ਪਰ ਅੰਦਰੋਂ ਕੁਰੂਪਿ=ਸਫਾਈ ਰੂਪੀ ਰੂਪ ਤੋਂ ਰਹਿਤ ਹੈ ਅਤੇ ਕੁਲਖਣੀ=ਭੈੜੇ ਲੱਛਣਾਂ ਵਾਲੀ ਹੈ,

ਵਾ:- ਕੁਲਖਣੀ=ਸ਼ੁਭ ਗੁਣਾਂ ਰੂਪੀ ਕੁਲ ਦੇ ਖੈ ਕਰਨ ਵਾਲੀ ਹੈ।

## ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ॥

ਉਹ ਮੂਰਖ ਇਸਤਰੀ ਪਤੀ ਦੇ ਹੁਕਮ ਵਿਚ ਨਹੀਂ ਚਲਦੀ, ਸਗੋਂ ਪਤੀ ਉੱਤੇ ਆਪਣਾ ਹੁਕਮ ਕਰਦੀ ਹੈ।

## ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ॥

ਜੇਹੜੀ ਇਸਤਰੀ ਗੁਰਾਂ ਦੇ ਹੁਕਮ ਵਿਚ ਚਲਦੀ ਹੈ, ਉਹ ਸਾਰਿਆਂ ਦੁਖਾਂ ਦੇ ਨਵਿਰਤ ਕਰਨ ਵਾਲੀ ਹੋਈ ਹੈ।

## ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ॥

ਕਰਤਾਰ ਨੇ ਧੁਰ ਤੋਂ ਅਰਥਾਤ ਜਨਮ ਕਾਲ ਤੋਂ ਜੋ ਲੇਖ ਮੱਥੇ ਉੱਪਰ ਲਿਖ ਦਿੱਤਾ ਹੈ, ਉਸ ਲਿਖੇ ਹੋਏ ਲੇਖ ਨੂੰ ਭੋਗੇ ਤੋਂ ਬਗੈਰ ਮੇਟ ਨਹੀਂ ਸਕੀਦਾ। ਨਿਸਚੇ ਸਮਝ ਲਓ ਉਹ ਅਵੱਸ਼ ਭੋਗਣਾ ਪੈਂਦਾ ਹੈ।

## ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ॥

'ਕੰਤ ਕਉ'=ਪਤੀ ਨੂੰ ਆਪਣਾ ਮਨ ਤਨ ਸੌਂਪ ਦੇਵੇ, ਅਤੇ ਉਸ ਦੇ ਸਬਦੇ=ਹੁਕਮ ਮੰਨਣ ਵਿਚ ਪਿਆਰ ਧਾਰੇ। ਅਥਵਾ:- ਗੁਰਾਂ ਦੇ ਉਪਦੇਸ਼ ਵਿਚ ਪਿਆਰ ਧਾਰੇ।

## ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ॥

ਨਾਮ ਸਿਮਰਨ ਤੋਂ ਬਿਨਾਂ ਕਿਸੇ ਨੇ ਭੀ ਪ੍ਰਮੇਸ਼ਰ ਪਤੀ ਨੂੰ ਨਹੀਂ ਪਾਇਆ, ਹਿਰਦੇ ਵਿਚ ਵਿਚਾਰ ਕੇ ਵੇਖ ਲੌ।

## ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ॥੧॥

ਗੁਰੂ ਜੀ ਕਥਨ ਕਰਦੇ ਹਨ-ਜਿਹੜੀ ਇਸਤਰੀ ਸਿਰਜਣਹਾਰ ਪ੍ਰਭੂ ਨੇ ਆਪਣੇ ਨਾਲ ਰਾਵੀ=ਮੇਲੀ ਹੈ, ਸਾ=ਉਹ ਇਸਤਰੀ ਸੁਆਲਿਓ=ਸੁੰਦਰ ਵਾ ਸਲਾਹਣੇ ਜੋਗ ਹੈ, ਅਤੇ ਲਖਣੀ=ਸ਼ੁਭ ਲੱਛਣਾਂ ਵਾਲੀ ਹੈ॥ ੧॥

## ਮਃ ੩॥ ਮਾਇਆ ਮੋਹੁ ਗੁਬਾਰੁ ਹੈ ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ॥

ਮਾਇਆ ਦੇ ਮੋਹ ਦਾ ਬੜਾ ਭਾਰੀ ਗੁਬਾਰੁ=ਹਨੇਰਾ ਉੱਠਿਆ ਹੋਇਆ ਹੈ, ਮਿੱਟੀ ਉਡਣ ਨਾਲ ਜੋ ਹਨੇਰਾ

ਹੋ ਜਾਏ ਉਸ ਨੂੰ ਗੁਬਾਰ ਆਖਦੇ ਹਨ। ਤਿਸ ਹਨੇਰੇ ਦੇ ਉਰਵਾਰ ਪਾਰ ਦਾ ਕੋਈ ਅੰਤ ਨਹੀਂ ਦਿਸਦਾ।

**ਮਨਮੁਖ ਅਗਿਆਨੀ ਮਹਾ ਦੂਖੁ ਪਾਇਦੇ ਡੁਬੇ ਹਰਿ ਨਾਮੁ ਵਿਸਾਰਿ ॥**

ਮਨਮੁਖ ਅਗਿਆਨੀ ਮੋਹ ਵਿਚ ਡੁੱਬੇ ਹੋਏ, ਹਰੀ ਨਾਮ ਨੂੰ ਭੁਲਾ ਕੇ ਮਹਾ=ਵੱਡਾ ਦੁਖ ਪਾਂਦੇ ਹਨ।

**ਭਲਕੇ ਉਠਿ ਬਹੁ ਕਰਮ ਕਮਾਵਹਿ ਦੂਜੈ ਭਾਇ ਪਿਆਰੁ ॥**

ਦੂਜੈ ਭਾਇ=ਦਵੈਤ ਭਾਵ ਨਾਲ ਪਿਆਰ ਕਰਕੇ, ਭਲਕੇ=ਤੜਕੇ (ਸਵੇਰੇ) ਉੱਠ ਕੇ ਬਹੁਤੇ ਕਰਮਾਂ ਨੂੰ ਕਮਾਂਦੇ ਹਨ।

**ਸਤਿਗੁਰੁ ਸੇਵਹਿ ਆਪਣਾ ਭਉਜਲੁ ਉਤਰੇ ਪਾਰਿ ॥**

ਜੋ ਗੁਰਮੁਖ ਜਗਿਆਸੂ ਆਪਣੇ ਸਤਿਗੁਰਾਂ ਦੀ ਸੇਵਾ ਕਰਦੇ ਹਨ ਉਹ ਸੰਸਾਰ ਸਮੁੰਦਰ ਤੋਂ ਪਾਰ ਉੱਤਰੇ ਹਨ।

**ਨਾਨਕ ਗੁਰਮੁਖਿ ਸਚਿ ਸਮਾਵਹਿ ਸਚੁ ਨਾਮੁ ਉਰ ਧਾਰਿ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਗੁਰਮੁਖ ਜਨ ਹਿਰਦੇ ਵਿਚ ਸੱਚਨਾਮ ਨੂੰ ਧਾਰ ਕੇ ਸੱਚ ਸਰੂਪ ਵਿਚ ਸਮਾਂਵਦੇ ਹਨ॥ ੨ ॥

**ਪਉੜੀ ॥ ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹੀ ਕੋਇ ॥**

ਜਲਾਂ ਵਿਚ ਥਲਾਂ ਵਿਚ ਮਹੀ=ਪ੍ਰਿਥਵੀ, ਅਲਿ=ਅਕਾਸ਼ ਸਾਰਿਆਂ ਵਿਚ ਹਰੀ ਭਰਪੂਰ ਹੈ, ਉਸ ਵਰਗਾ ਦੂਜਾ ਕੋਈ ਨਹੀਂ।

**ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ ॥**

ਹਰੀ ਆਪ ਬੈਠ ਕੇ ਜੀਵਾਂ ਦਾ ਨਿਆਉ=ਇਨਸਾਫ਼ ਕਰਦਾ ਹੈ। ਜਿਤਨੇਕੁ ਝੂਠੇ ਪੁਰਸ਼ ਹਨ ਉਨ੍ਹਾਂ ਸਾਰਿਆਂ ਨੂੰ ਮਾਰ ਕੇ ਬਾਹਰ ਕੱਢ ਦੇਂਦਾ ਹੈ।

**ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ ॥**

ਸਚਿਆਰਾ=ਸਚਿਆਂ ਨੂੰ ਹਰੀ ਵਡਿਆਈ ਦੇਂਦਾ ਹੈ, ਹਰੀ ਨੇ ਇਹ ਧਰਮ ਦਾ ਇਨਸਾਫ਼ ਕੀਤਾ ਹੈ।

**ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥**

ਤਾਂ ਤੇ ਤੁਸੀਂ ਸਾਰੇ ਰਲਕੇ ਹਰੀ ਦੀ ਉਪਮਾਂ ਕਰੋ, ਜਿਸ ਨੇ ਗਰੀਬਾਂ ਅਨਾਥਾਂ ਨੂੰ ਰਾਖਿ ਲੀਓਇ=ਬਚਾ ਲਿਆ ਹੈ।

**ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥ ੧੬ ॥**

ਦਰਗਾਹ ਵਿਚ ਧਰਮੀਆਂ ਦਾ ਜੈਕਾਰੁ=ਸਤਿਕਾਰ ਕੀਤਾ ਹੈ, ਅਤੇ ਪਾਪੀਆਂ ਨੂੰ ਡੰਡੁ=ਸਜ਼ਾ ਦੇਣਾ ਕੀਤੀ ਹੈ॥ ੧੬ ॥

**ਸਲੋਕ ਮਃ ੩ ॥ ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥**

ਮਨਮੁਖ ਕਾਮਣੀ=ਇਸਤ੍ਰੀ ਦੀ ਬੁੱਧੀ ਰਾਗ ਦ੍ਵੈਸ਼ ਕਰਕੇ ਮੈਲੀ ਹੋ ਰਹੀ ਹੈ, ਇਸ ਲਈ ਉਹ

ਕੁਲਖਣੀ=ਖੋਟੇ ਲੱਛਣਾਂ ਵਾਲੀ ਹੈ, ਵਾ ਸ਼ੁਭ ਗੁਣਾਂ ਰੂਪੀ ਕੁਲ ਦੇ ਖੈ ਕਰਨ ਵਾਲੀ ਹੈ, ਅਤੇ ਕੁਨਾਰਿ=ਕੁਤਸਤ ਨਾਰੀ ਅਰਥਾਤ ਨਿੰਦਣੇ ਜੋਗ (ਭੈੜੀ) ਇਸਤਰੀ ਹੈ।

## ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ॥

ਉਸ ਨੇ ਆਪਣੇ ਪਤੀ ਨੂੰ ਘਰ ਵਿਚ ਬੈਠਿਆਂ ਹੀ ਛੱਡ ਦਿੱਤਾ ਹੈ ਤੇ ਪਰਾਏ ਪੁਰਸ਼ ਨਾਲ ਪ੍ਰੇਮ ਕਰਦੀ ਹੈ। ਏਸੇ ਤਰ੍ਹਾਂ ਮਨਮੁਖ ਇਸਤਰੀ ਨੇ ਆਪਣੇ ਅੰਤਹਕਰਨ ਰੂਪ ਘਰ ਵਿਚ ਬੈਠੇ ਹੋਏ ਪਤੀ ਪਰਮਾਤਮਾ ਨੂੰ ਛੱਡ ਦਿੱਤਾ ਹੈ ਤੇ ਪਰ ਪੁਰਖੈ=ਦੇਵੀ ਦੇਵਤਿਆਂ ਨਾਲ ਪਿਆਰ ਕਰਦੀ ਹੈ।

## ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ॥

ਇਸ ਲਈ ਉਸ ਦੀ ਤ੍ਰਿਸ਼ਨਾਂ ਕਦੇ ਦੂਰ ਨਹੀਂ ਹੁੰਦੀ, ਤ੍ਰਿਸ਼ਨਾਂ ਦੀ ਅੱਗ ਵਿਚ ਜਲਦੀ=ਸੜਦੀ ਹੋਈ ਹਮੇਸ਼ਾਂ ਪੁਕਾਰ ਕਰਦੀ ਹੈ।

## ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ॥੧॥

ਗੁਰੂ ਜੀ ਕਥਨ ਕਰਦੇ ਹਨ-ਇਹ ਜੀਵ ਰੂਪ ਇਸਤ੍ਰੀ ਪ੍ਰਭੂ ਦੇ ਨਾਮ ਤੋਂ ਬਿਨਾਂ ਕੁਰੂਪਿ=ਸਫਾਈ ਰੂਪੀ ਰੂਪ ਤੋਂ ਰਹਿਤ ਹੈ, ਅਤੇ ਕੁਸੋਹਣੀ=ਸੁੰਦਰਤਾ ਤੋਂ ਰਹਿਤ ਹੈ, ਇਸ ਕਰਕੇ ਪ੍ਰਮੇਸ਼ਰ ਪਤੀ ਨੇ ਉਸ ਨੂੰ ਪਰਹਰਿ ਛੋਡੀ=ਤਿਆਗ ਛੱਡਿਆ ਹੈ॥ ੧॥

[ਪੰਨਾ ੯੦]

## ਮ: ੩॥ ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ॥

ਪਿਆਰਿਆਂ ਸਤਿਗੁਰਾਂ ਵਿਚ ਭਾਇ=ਪ੍ਰੇਮ ਕਰਕੇ ਜੋ ਸ਼ਬਦ ਵਿਚ ਰੱਤੀ ਹੈ ਉਹ ਸੁਹਾਗਵੰਤੀ ਹੈ।

## ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ॥

ਉਹ ਸੱਚੇ ਪ੍ਰਭੂ ਦੇ ਪ੍ਰੇਮ ਪਿਆਰ ਕਰਕੇ ਆਪਣੇ ਪਿਆਰੇ ਪਤੀ ਦੇ ਅਨੰਦ ਨੂੰ ਸਦਾ ਰਾਵੇ=ਭੋਗਦੀ ਹੈ।

## ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ॥

ਉਹ ਜੀਵ ਰੂਪੀ ਇਸਤਰੀ ਅਤਿ=ਬੜੀ ਸੁੰਦਰ ਹੈ ਤੇ ਸੁਆਲਿਓ=ਸਲਾਹੁਣੇ ਜੋਗ ਹੈ, ਪ੍ਰਲੋਕ ਵਿਚ ਵੀ ਸੋਭਾ ਵਾਲੀ ਹੁੰਦੀ ਹੈ।

## ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ॥ ੨॥

ਗੁਰੂ ਜੀ ਕਥਨ ਕਰਦੇ ਹਨ-ਉਸ ਦਾ ਨਾਂ ਸੁਹਾਗਵੰਤੀ ਹੈ, ਕਿਉਂਕਿ ਮੇਲਣਹਾਰ ਗੁਰਾਂ ਨੇ ਉਸ ਨੂੰ ਪਤੀ ਪ੍ਰਮਾਤਮਾ ਨਾਲ ਮੇਲ ਦਿੱਤਾ ਹੈ।

ਅਥਵਾ:- ਨਾਮੀ ਦੇ ਨਾਮ ਵਿਚ ਲੀਣ ਹੋਣ ਕਰਕੇ ਉਹ ਸੁਹਾਗਣੀ ਹੈ, ਮੇਲਣਹਾਰ ਪ੍ਰਭੂ ਨੇ ਉਸ ਨੂੰ ਆਪਣੇ ਨਾਲ ਮੇਲ ਲੀਤਾ ਹੋਇਆ ਹੈ॥ ੨॥

## ਪਉੜੀ॥ ਹਰਿ ਤੇਰੀ ਸਭ ਕਰਹਿ ਉਸਤਤਿ ਜਿਨਿ ਫਾਥੇ ਕਾਢਿਆ॥

ਹੇ ਹਰੀ! ਉਹ ਸਾਰੇ ਲੋਕ ਤੇਰੀ ਉਪਮਾਂ ਕਰਦੇ ਹਨ, ਜਿਨ੍ਹਾਂ ਮੋਹ ਜਾਲ ਵਿਚ ਫਸਿਆਂ ਹੋਇਆਂ ਨੂੰ ਤੈਨੇ ਕੱਢ ਲਿਆ ਹੈ।

**ਹਰਿ ਤੁਧਨੋ ਕਰਹਿ ਸਭ ਨਮਸਕਾਰੁ ਜਿਨਿ ਪਾਪੈ ਤੇ ਰਾਖਿਆ ॥**

ਹੇ ਹਰੀ ! ਉਹ ਸਾਰੇ ਤੈਨੂੰ ਨਮਸ਼ਕਾਰ ਕਰਦੇ ਹਨ, ਜਿਨ੍ਹਾਂ ਨੂੰ ਤੈਨੇ ਪਾਪਾਂ ਤੋਂ ਰੱਖ ਲਿਆ ਹੈ।

**ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ ਹੂੰ ਤੂੰ ਡਾਢਿਆ ॥**

ਹੇ ਹਰੀ ! ਤੂੰ ਨਿਮਾਣਿਆਂ ਦਾ ਮਾਣ ਹੈਂ, ਅਤੇ ਹੇ ਹਰੀ ! ਤੂੰ ਡਾਢਿਆਂ ਤੋਂ ਡਾਢਾ ਹੈਂ।

**ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ ॥**

ਹੇ ਹਰੀ ! ਤੈਨੇ ਹੰਕਾਰੀਆਂ ਨੂੰ ਮਾਰ ਕੇ ਨਿਵਾਇਆ ਹੈ, ਅਤੇ ਮਨਮੁਖ ਮੂਰਖਾਂ ਨੂੰ ਸਾਧਿਆ=ਸੁਧਾਰ ਲਿਆ ਹੈ, ਵਾ ਸਿੱਧਾ ਕੀਤਾ ਹੈ।

**ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥ ੧੭ ॥**

ਹੇ ਹਰੀ ! ਤੂੰ ਆਪਣਿਆਂ ਭਗਤਾਂ ਨੂੰ ਵਡਿਆਈ ਦੇਂਦਾ ਹੈਂ ਅਤੇ ਗਰੀਬਾਂ ਅਨਾਥਾਂ ਨੂੰ ਭੀ ਵਡਿਆਈ ਦੇਂਦਾ ਹੈਂ॥ ੧੭ ॥

**ਸਲੋਕ ਮਃ ੩ ॥ ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ ॥**

ਜੇਹੜਾ ਪੁਰਸ਼ ਸਤਿਗੁਰਾਂ ਦੇ ਭਾਣੇ ਅੰਦਰ ਚਲਦਾ ਹੈ, ਉਸ ਦੀ ਬੜੀ ਵਡਿਆਈ ਹੁੰਦੀ ਹੈ।

**ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ ॥**

ਜਿਸ ਦੇ ਮਨ ਵਿਚ ਹਰੀ ਦਾ ਉੱਤਮ ਨਾਮ ਵਸਦਾ ਹੈ, ਉਸ ਦੀ ਵਡਿਆਈ ਨੂੰ ਕੋਈ ਭੀ ਮਿਟਾ ਨਹੀਂ ਸਕਦਾ।

**ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ ॥**

ਜਿਸ ਉੱਤੇ ਪਰਮਾਤਮਾ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਕਰਮਾਂ ਵਾਲੇ ਨੂੰ ਨਾਮ ਪ੍ਰਾਪਤ ਹੁੰਦਾ ਹੈ।

**ਨਾਨਕ ਕਾਰਣੁ ਕਰਤੇ ਵਸਿ ਹੈ ਗੁਰਮੁਖਿ ਬੂਝੈ ਕੋਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਸਾਰੇ ਕਾਰਨ ਕਾਰਜ ਕਰਤੇ ਪੁਰਖ ਦੇ ਵਸਿ=ਅਧੀਨਤਾ ਵਿਚ ਹਨ, ਇਸ ਗੱਲ ਨੂੰ ਕੋਈ ਗੁਰਮੁਖ ਹੀ ਸਮਝਦਾ ਹੈ॥ ੧ ॥

**ਮਃ ੩ ॥ ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ ॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੇ ਤਾਰ=ਤੇਲਧਾਰਾ ਵਾਂਗੂੰ ਲਿਵ ਲਗਾ ਕੇ ਅਰਥਾਤ ਸੁਰਤ ਜੋੜਕੇ ਰਾਤ ਦਿਨ ਹਰਿ ਹਰਿ ਨਾਮ ਨੂੰ ਅਰਾਧਿਆ ਹੈ।

**ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ ॥**

ਪ੍ਰਭੂ ਦੀ ਮਾਇਆ ਉਨ੍ਹਾਂ ਦੇ ਅੱਗੇ ਬੰਦੀ=ਦਾਸੀ ਹੋ ਕੇ ਕਾਰ ਕਮਾਂਦੀ ਹੈ।

**ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾਰਣਹਾਰ ॥**

ਕਿਉਂਕਿ ਉਨ੍ਹਾਂ ਨੂੰ ਸਵਾਰਣ ਵਾਲੇ ਪੂਰਿਆਂ ਗੁਰਾਂ ਨੇ ਹੁਕਮ ਵਿਚ ਚਲਾ ਕੇ ਪੂਰਾ ਕਰ ਛੱਡਿਆ ਅਰਥਾਤ

ਬ੍ਰਹਮ ਰੂਪ ਕਰ ਦਿੱਤਾ ਹੈ।

**ਗੁਰ ਪਰਸਾਦੀ ਜਿਨਿ ਬੁਝਿਆ ਤਿਨਿ ਪਾਇਆ ਮੋਖ ਦੁਆਰੁ ॥**

ਗੁਰਾਂ ਦੀ ਕਿਰਪਾ ਦੁਆਰੇ ਜਿਨ੍ਹਾਂ ਨੇ ਭਾਣਾ ਮੰਨਣਾ ਬੁੱਝਿਆ ਹੈ, ਉਨ੍ਹਾਂ ਨੇ ਮੁਕਤੀ ਦਾ ਦਰਵਾਜ਼ਾ ਗਿਆਨ ਪਾਇਆ ਹੈ।

**ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ ॥**

ਜੋ ਮਨਮੁਖ ਮਨਮਤੀਏ ਹੁਕਮ ਮੰਨਣਾ ਨਹੀਂ ਜਾਣਦੇ, ਉਨ੍ਹਾਂ ਨੂੰ ਜਿੰਦ ਦਾ ਅਰੀ=ਵੈਰੀ ਜਮ ਚੰਗੀ ਤਰ੍ਹਾਂ ਮਾਰਦਾ ਹੈ, ਵਾ ਜਮ ਜੰਦਾਰੁ=ਡੰਡਾ ਲੈ ਕੇ ਉਨ੍ਹਾਂ ਨੂੰ ਮਾਰਦਾ ਹੈ।

**ਗੁਰਮੁਖਿ ਜਿਨੀ ਅਰਾਧਿਆ ਤਿਨੀ ਤਰਿਆ ਭਉਜਲੁ ਸੰਸਾਰੁ ॥**

ਜਿਨ੍ਹਾਂ ਨੇ ਗੁਰਮੁਖਿ=ਗੁਰਾਂ ਦੁਆਰੇ ਗੁਰਮੁਖ ਬਣਕੇ ਨਾਮ ਜਪਿਆ ਹੈ, ਉਨ੍ਹਾਂ ਨੇ ਸੰਸਾਰ ਸਮੁੰਦਰ ਤੋਂ ਤਰਨਾ ਕੀਤਾ ਹੈ।

**ਸਭਿ ਅਉਗਣ ਗੁਣੀ ਮਿਟਾਇਆ ਗੁਰੁ ਆਪੇ ਬਖਸਣਹਾਰੁ ॥ ੨ ॥**

ਬਖਸ਼ਣਹਾਰ ਗੁਰਾਂ ਨੇ ਆਪ ਹੀ ਉਨ੍ਹਾਂ ਦੇ ਸਾਰੇ ਔਗਣ ਮਿਟਾ ਕੇ ਉਨ੍ਹਾਂ ਨੂੰ ਗੁਣੀ=ਗੁਣਵਾਨ ਬਣਾ ਦਿੱਤਾ ਹੈ॥ ੨ ॥

**ਪਉੜੀ ॥ ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ ਜਾਣਦਾ ॥**

ਭਗਤਾਂ ਦੀ ਹਰਿ ਉੱਤੇ ਪਰਤੀਤਿ=ਯਕੀਨਤਾ, ਅਰਥਾਤ ਭਰੋਸਾ ਹੈ, ਕਿ ਹਰੀ ਸਭ ਕੁਝ ਜਾਣਦਾ ਹੈ।

**ਹਰਿ ਜੇਵਡੁ ਨਾਹੀ ਕੋਈ ਜਾਣੁ ਹਰਿ ਧਰਮੁ ਬੀਚਾਰਦਾ ॥**

ਹਰੀ ਜੇਡਾ ਕੋਈ ਭੀ ਨਹੀਂ ਹੈ, ਜਾਨਣਾ ਕਰੋ ਹਰੀ ਧਰਮ ਦਾ ਨਿਆਂ ਵਿਚਾਰਦਾ ਹੈ।

**ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ ॥**

ਜਾਂ ਉਹ ਹਰੀ ਅਧਰਮਿ=ਬੇ-ਇਨਸਾਫੀ ਨਾਲ ਨਹੀਂ ਮਾਰਦਾ, ਤਾਂ ਕਾੜਾ=ਝੋਰਾ ਤੇ ਅੰਦੇਸਾ=ਫਿਕਰ ਕਿਉਂ ਕਰਨਾ ਹੈ।

**ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ ॥**

ਉਹ ਸਾਹਿਬੁ=ਪ੍ਰਮਾਤਮਾ ਸੱਚਾ ਹੈ, ਉਸ ਦਾ ਇਨਸਾਫ ਭੀ ਸੱਚਾ ਹੈ, ਉਸ ਦੀ ਦਰਗਾਹ ਵਿਚ ਪਾਪੀ ਪੁਰਸ਼ ਹਾਰ ਜਾਂਦਾ ਹੈ।

**ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ ॥ ੧੮ ॥**

ਹੇ ਭਗਤੋ ! ਤੁਸੀ ਹੱਥ ਜੋੜ ਕੇ ਉਸ ਦੀ ਸ਼ਲਾਘਾ (ਉਪਮਾਂ) ਕਰੋ, ਕਿਉਂਕਿ ਉਹ ਭਗਤ ਜਨਾਂ ਨੂੰ ਤਾਰਦਾ ਹੈ॥ ੧੮ ॥

**ਸਲੋਕ ਮਃ ੩ ॥ ਆਪਣੇ ਪ੍ਰੀਤਮ ਮਿਲਿ ਰਹਾ ਅੰਤਰਿ ਰਖਾ ਉਰਿ ਧਾਰਿ ॥**

ਮੇਰਾ ਮਨ ਤਾਂ ਚਾਹੁੰਦਾ ਹੈ ਕਿ ਮੈਂ ਆਪਣੇ ਪ੍ਰੀਤਮ ਪ੍ਰਭੂ ਨਾਲ ਮਿਲਿਆ ਰਹਾਂ, ਅਤੇ ਹਿਰਦੇ ਅੰਦਰ ਉਸ

ਨੂੰ ਧਾਰੀ ਰੱਖਾਂ।

**ਸਾਲਾਹੀ ਸੋ ਪ੍ਰਭ ਸਦਾ ਸਦਾ ਗੁਰ ਕੈ ਹੇਤਿ ਪਿਆਰਿ॥**

ਪਿਆਰਿਆਂ ਗੁਰਾਂ ਵਿਚ ਹੇਤਿ=ਪ੍ਰੇਮ ਕਰਕੇ ਉਸ ਪ੍ਰਭੂ ਨੂੰ ਸਦਾ ਸਦਾ ਸਲਾਹੁੰਦਾ ਰਹਾਂ।

**ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ ਸਾਈ ਸੁਹਾਗਣਿ ਨਾਰਿ॥੧॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ, ਤਿਸ ਨੂੰ ਆਪਣੇ ਨਾਲ ਮੇਲ ਲੈਂਦਾ ਹੈ, ਅਤੇ ਓਹੀ ਇਸਤ੍ਰੀ ਸੁਹਾਗਣ ਹੁੰਦੀ ਹੈ॥ ੧॥

**ਮ: ੩॥ ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ॥**

ਗੁਰਾਂ ਦੀ ਸੇਵਾ ਕਰਨ ਨਾਲ ਹਰੀ ਪ੍ਰਾਪਤ ਹੁੰਦਾ ਹੈ, *ਪ੍ਰਸ਼ਨ:-* ਸੇਵਾ ਕੌਣ ਕਰਦਾ ਹੈ?

*ਉੱਤਰ-* ਜਿਸ ਉੱਤੇ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ ਓਹੀ ਪੁਰਸ਼ ਸੇਵਾ ਕਰਦਾ ਹੈ।

**ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ॥**

ਜਿਨ੍ਹਾਂ ਨੇ ਹਰੀ ਨਾਮ ਨੂੰ ਧਿਆਇਆ ਹੈ, ਉਹ ਮਨੁੱਖ ਤੋਂ ਦੇਵਤਾ ਹੋਏ ਹਨ।

*ਅਥਵਾ:-* ਜਿਹੜੇ ਮਾਣਸ=ਮਾਣ ਦੇ ਸਹਿਤ ਸਨ, ਉਹ ਦੇਵਤੇ=ਪ੍ਰਕਾਸ਼ ਰੂਪ ਹੋਏ ਹਨ।

**ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਤਰੇ॥**

ਜਿਨ੍ਹਾਂ ਨੇ ਹਉਮੈ ਨੂੰ ਮਾਰਿਆ ਹੈ ਉਨ੍ਹਾਂ ਨੂੰ ਹਰੀ ਨੇ ਆਪਣੇ ਨਾਲ ਮਿਲਾਇਆ ਹੈ, ਜੋ ਭੀ ਤਰੇ ਹਨ ਉਹ ਗੁਰਾਂ ਦੇ ਸ਼ਬਦ ਕਰਕੇ ਤਰੇ ਹਨ।

*ਅਥਵਾ:-* ਜਿਨ੍ਹਾਂ ਨੇ ਹੰਗਤਾ ਮਮਤਾ ਨੂੰ ਮਾਰ ਕੇ ਗੁਰਾਂ ਦੇ ਸਬਦਿ=ਉਪਦੇਸ਼ ਵਿਚ ਮਨ ਨੂੰ ਮਿਲਾਇਆ ਹੈ ਉਹ ਸੰਸਾਰ ਸਮੁੰਦ੍ਰ ਤੋਂ ਤਰੇ ਹਨ।

**ਨਾਨਕ ਸਹਜਿ ਸਮਾਇਅਨੁ ਹਰਿ ਆਪਣੀ ਕ੍ਰਿਪਾ ਕਰੇ॥੨॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਉੱਤੇ ਹਰੀ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਹ ਸਹਜ ਪਦ ਵਿਚ ਸਮਾਏ ਹਨ॥ ੨॥

**ਪਉੜੀ॥ ਹਰਿ ਆਪਣੀ ਭਗਤਿ ਕਰਾਇ ਵਡਿਆਈ ਵੇਖਾਲੀਅਨੁ॥**

ਹਰੀ ਨੇ ਆਪਣੀ ਭਗਤੀ ਕਰਾਕੇ ਆਪਣੀ ਵਡਿਆਈ ਵਾ ਭਗਤਾਂ ਦੀ ਵਡਿਆਈ ਵਿਖਾਈ ਹੈ।

**ਆਪਣੀ ਆਪਿ ਕਰੇ ਪਰਤੀਤਿ ਆਪੇ ਸੇਵ ਘਾਲੀਅਨੁ॥**

ਆਪ ਹੀ ਗੁਰੂ ਰੂਪ ਹੋ ਕੇ ਆਪਣੀ ਪਰਤੀਤਿ ਕਰਦਾ ਹੈ, ਅਤੇ ਆਪ ਹੀ ਜਗਿਆਸੂ ਰੂਪ ਹੋ ਕੇ ਸੇਵਾ ਕਰਦਾ ਹੈ।

[ਪੰਨਾ ੯੧]

**ਹਰਿ ਭਗਤਾ ਨੋ ਦੇਇ ਅਨੰਦੁ ਥਿਰੁ ਘਰੀ ਬਹਾਲਿਅਨੁ॥**

ਹਰੀ ਆਪ ਹੀ ਭਗਤਾਂ ਨੂੰ ਸਰੂਪ ਰੂਪੀ ਥਿਰ ਘਰ ਵਿਚ ਬਿਠਾਕੇ ਅਨੰਦ ਦੇਂਦਾ ਹੈ।

**ਪਾਪੀਆ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ ਘੋਰਿ ਚਾਲਿਅਨੁ ॥**

ਪਾਪ ਕਰਮਾਂ ਦੇ ਕਰਨ ਵਾਲੇ ਪਾਪੀਆਂ ਨੂੰ ਅਚੱਲ ਨਹੀਂ ਰਹਿਣ ਦੇਂਦਾ, ਪਾਪੀਆਂ ਨੂੰ ਚੁਣ ਕੇ ਘੋਰਿ=ਡੂੰਘੀ ਨਰਕ ਵੱਲ ਤੋਰ ਦੇਂਦਾ ਹੈ।

**ਹਰਿ ਭਗਤਾ ਨੋ ਦੇਇ ਪਿਆਰੁ ਕਰਿ ਅੰਗੁ ਨਿਸਤਾਰਿਅਨੁ ॥ ੧੯ ॥**

ਹਰੀ ਭਗਤਾਂ ਨੂੰ ਪਿਆਰ ਦੇਂਦਾ ਹੈ, ਅਤੇ ਉਨ੍ਹਾਂ ਦਾ ਅੰਗੁ=ਪੱਖ ਕਰਕੇ ਉਨ੍ਹਾਂ ਨੂੰ ਸੰਸਾਰ ਸਮੁੰਦਰ ਤੋਂ ਤਾਰ ਦੇਂਦਾ ਹੈ॥ ੧੯ ॥

**ਉਥਾਨਕਾ:-** ਜਿਸ ਵੇਲੇ ਗੁਰੂ ਸਾਹਿਬ ਜੀ 'ਕਾਂਸ਼ੀ' ਗਏ ਉਸ ਵੇਲੇ ਉਥੋਂ ਦੇ ਪੰਡੇ ਕਾਰਾਂ ਦੇ ਕੇ ਰਸੋਈ ਬਣਾ ਰਹੇ ਸਨ, ਉਨ੍ਹਾਂ ਦੇ ਪਖੰਡ ਨਵਿਰਤ ਕਰਨ ਵਾਸਤੇ ਗੁਰੂ ਜੀ ਨੇ ਉਨ੍ਹਾਂ ਦੀ ਰਸੋਈ ਵਾਲੀ ਜਗ੍ਹਾ ਉੱਪਰ ਜਾ ਕੇ ਉਨ੍ਹਾਂ ਕਾਰਾਂ ਅੰਦਰ ਆਪਣਾ ਚਰਨ ਰੱਖ ਦਿੱਤਾ। ਤਾਂ ਸਾਰੇ ਬ੍ਰਾਹਮਣ ਟੁਟਕੇ ਗਲ ਪੈ ਗਏ ਕਿ ਤੁਸਾਂ ਨੇ ਸਾਡਾ ਚੌਂਕਾ ਭਰਿਸ਼ਟ ਕਰ ਦਿੱਤਾ ਹੈ, ਤੁਹਾਨੂੰ ਇਹ ਗੱਲ ਕਰਨੀ ਯੋਗ ਨਹੀਂ ਸੀ। ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ, ਅਸਾਂ ਨੇ ਤੁਹਾਡਾ ਚੌਂਕਾ ਕੀ ਭਰਿਸ਼ਟ ਕਰਨਾ ਹੈ ਤੁਹਾਡਾ ਚੌਂਕਾ ਤਾਂ ਪਹਿਲੇ ਹੀ ਭਰਿਸ਼ਟ ਹੈ ਕਿਉਂਕਿ ਤੁਹਾਡੇ ਚੌਂਕੇ ਵਿਚ ਨੀਚ ਜ਼ਾਤੀ ਵਾਲੀਆਂ ਡੂਮਣੀਆਂ ਕਸਾਇਣਾਂ ਚੂੜ੍ਹੀਆਂ ਆਦਿ ਇਸਤ੍ਰੀਆਂ ਬੈਠੀਆਂ ਹੋਈਆਂ ਹਨ। ਇਹ ਗੱਲ ਸੁਣਕੇ ਪੰਡਿਆਂ ਨੇ ਕਿਹਾ 'ਰਾਮ ਰਾਮ' ਸਾਡੇ ਚੌਂਕੇ ਵਿਚ ਇਹ ਔਰਤਾਂ ਭਲਾ ਕਿਵੇਂ ਬੈਠ ਸਕਦੀਆਂ ਹਨ, ਤਾਂ ਗੁਰੂ ਜੀ ਨੇ ਇਸ ਸ਼ਬਦ ਦੁਆਰਾ ਉਨ੍ਹਾਂ ਪੰਡਿਤਾਂ ਨੂੰ ਦੱਸਿਆ-

**ਸਲੋਕ ਮਃ ੧ ॥ ਕੁਬੁਧਿ ਡੂਮਣੀ ਕੁਦਇਆ ਕਸਾਇਣਿ**
**ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥**

ਕੁ+ਬੁਧਿ=ਖੋਟੀ ਬੁੱਧੀ ਡੂਮਣੀ=ਮਿਰਾਸਣ ਹੈ, ਕੁ+ਦਇਆ=ਖੋਟੀ ਦਇਆ ਕਰਨੀ ਇਹ ਕਸਾਈ ਦੇ ਘਰ ਵਾਲੀ ਕਸਾਇਣ ਹੈ, ਪਰ ਨਿੰਦਾ=ਪਰਾਈ ਨਿੰਦਿਆ ਕਰਨੀ ਇਹ ਚੂਹੜੀ ਹੈ, ਕ੍ਰੋਧਿ ਚੰਡਾਲਿ=ਕ੍ਰੋਧ ਦੇ ਘਰ ਵਾਲੀ ਜੋ ਹਿੰਸਿਆ ਹੈ ਇਹ ਚੰਡਾਲਣੀ ਹੈ।

(ਘਟ ਤੇ ਮੁਠੀ ਇਨ੍ਹਾਂ ਦੋ ਪਦਾਂ ਨੂੰ ਅਗਲੀ ਤੁਕ ਨਾਲ ਜੋੜਨਾ)

**ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥**

ਜਦ ਕਿ ਇਹ ਚਾਰੇ ਨੀਚ ਜਾਤੀ ਵਾਲੀਆਂ ਇਸਤ੍ਰੀਆਂ ਮੁਠੀ=ਮੋਹਣੇ ਵਾਲੀਆਂ ਘਟ=ਅੰਤਹਕਰਨ ਦੇ ਨਾਲ ਬੈਠੀਆਂ ਹੋਈਆਂ ਹਨ, ਤਾਂ ਇਨ੍ਹਾਂ ਕਾਰੀ=ਲਕੀਰਾਂ ਦੇ ਕੱਢਿਆਂ ਕੀ ਸੁੱਚਤਾ ਭਾਵ ਪਵਿੱਤ੍ਰਤਾ ਹੋਣੀ ਹੈ (ਬਾਹਰਲੀ ਲੋਕ ਵਿਖਾਵੇ ਦੀ ਪਵਿੱਤ੍ਰਤਾ ਦਾ ਕੁਝ ਲਾਭ ਨਹੀਂ, ਅੰਤ੍ਰੀਵ ਪਵਿੱਤ੍ਰਤਾ ਹੋਣੀ ਚਾਹੀਦੀ ਹੈ।)

ਪੰਡਿਆਂ ਨੇ ਪੁੱਛਿਆ ਅੰਤੀਵ ਪਵਿੱਤ੍ਰਤਾ ਕੇਹੜੀ ਹੈ ? *(ਗੁਰ ਉੱਤਰ)*

**ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥**

ਸਚੁ ਸੰਜਮ=ਸੱਚਾ ਸੰਜਮ ਰੱਖਣਾ ਅਰਥਾਤ ਨਿਸ਼ਕਪਟ ਇੰਦ੍ਰੀਆਂ ਦਾ ਦਮਨ ਕਰਨਾ ਇਹ ਚੌਂਕਾ ਕਰੇ, ਕਰਣੀ=ਨਿਸ਼ਕਾਮ ਕਰਮਾਂ ਦੀ ਕਰਨੀ ਰੂਪ ਕਾਰਾਂ=ਲਕੀਰਾਂ ਕੱਢੇ ਅਤੇ ਨਾਵਣੁ ਨਾਉ ਜਪੇਹੀ=ਪ੍ਰਮੇਸ਼ਰ ਨਾਮ ਦਾ ਜਪਣਾ ਇਹ ਇਸ਼ਨਾਨ ਕਰ।

## ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਅਗੈ=ਪ੍ਰਲੋਕ ਦਰਗਾਹ ਵਿਚ ਗਏ ਹੋਏ ਉਹ ਪੁਰਸ਼ ਉੱਤਮ ਮੰਨੇ ਜਾਂਦੇ ਹਨ, ਜਿਹੜੇ ਪਾਪਾਂ ਦੇ ਪੰਦਿ=ਰਸਤੇ ਵਿਚ ਮਨ ਰੂਪੀ ਪੈਰ ਨਹੀਂ ਦੇਂਦੇ। ਕਈ ਬੀੜਾਂ ਵਿਚ ਪਾਠ 'ਪੰਦਿ' ਦੀ ਜਗ੍ਹਾ 'ਸਪੰਦ' ਭੀ ਆਉਂਦਾ ਹੈ।

*ਅਥਵਾ:-* ਜਿਹੜੇ ਪਾਪਾਂ ਦੀ ਸਪੰਦਿ=ਸਿੱਖਿਆ ਨਹੀਂ ਦੇਂਦੇ।

*ਅਥਵਾ:-* ਜਿਹੜੇ ਪਾਪਾਂ ਦੀ ਸਪੰਦਿ=ਇੱਛਿਆ ਨਹੀਂ ਕਰਦੇ॥ ੧॥

ਜਿਸ ਵੇਲੇ ਇਹ ਉਪਦੇਸ਼ ਸੁਣਕੇ ਕਾਂਸ਼ੀ ਨਿਵਾਸੀ ਪੰਡਿਤ ਗੁਰੂ ਜੀ ਦੇ ਚਰਨੀਂ ਪੈ ਗਏ, ਤਾਂ ਭਾਈ ਬਾਲੇ ਨੇ ਕਿਹਾ-ਧੰਨ ਉਹ ਵਾਹਿਗੁਰੂ ਹੈ ਜਿਸ ਨੇ ਬਗਲਿਆਂ ਤੋਂ ਹੰਸ ਕਰ ਦਿੱਤਾ ਹੈ।

ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ-ਹੇ ਭਾਈ ਬਾਲੇ!

## ਮਃ ੧ ॥ ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ॥

ਜੇਕਰ ਬਗਲੇ ਤੋਂ ਹੰਸ ਕਿਆ=ਕਰ ਦਿੱਤਾ ਹੈ, ਤਾਂ ਕਿਆ=ਕੀ ਹੋਇਆ ਕੋਈ ਵਡੀ ਗੱਲ ਨਹੀਂ। ਉਹ ਪ੍ਰਭੂ ਜਿਸ ਉੱਤੇ ਭੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਸ ਨੂੰ ਤਾਰ ਦੇਂਦਾ ਹੈ।

## ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਜਿਹੜਾ ਤਿਸ ਪ੍ਰਭੂ ਨੂੰ ਭਾਉਂਦਾ ਹੈ ਉਸਨੂੰ ਕਾਂ ਤੋਂ ਹੰਸ ਕਰ ਦੇਂਦਾ ਹੈ। ਇਸੀ ਪ੍ਰਕਾਰ ਹੇ ਭਾਈ ਬਾਲੇ ! ਜੇਕਰ ਬਗੁਲਾ=ਪਖੰਡੀ ਤੋਂ ਹੰਸੁ=ਮਹਾਤਮਾ ਬਣਾ ਦਿੱਤਾ ਹੈ ਤਾਂ ਕੀ ਹੈ ਕੋਈ ਅਸਚਰਜ ਵਾਲੀ ਗੱਲ ਨਹੀਂ, ਜਿਨ੍ਹਾਂ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਨ੍ਹਾਂ ਨੂੰ ਅਵੱਸ਼ ਤਾਰਦਾ ਹੈ। ਜੋ ਪੁਰਸ਼ ਤਿਸ ਪ੍ਰਮੇਸ਼ਰ ਨੂੰ ਭਾ ਜਾਂਦਾ ਹੈ, ਭਾਵੇਂ ਉਹ ਅੰਦਰੋਂ ਬਾਹਰੋਂ ਕਾਂ ਵਾਂਗੂੰ ਪਾਪਾਂ ਕਰਕੇ ਕਾਲਾ ਭੀ ਹੈ, ਤੌਭੀ ਉਸ ਨੂੰ ਹੰਸੁ=ਤੱਤਵੇਤਾ ਮਹਾਤਮਾ ਕਰ ਦੇਂਦਾ ਹੈ॥ ੨॥

**ਦੂਜਾ ਅਰਥ:-** ਹੰਸ ਕੀ, ਬਗਲਾ ਕੀ ਅਤੇ ਕਾਂ ਕੀ ਉਹ ਪ੍ਰਭੂ ਜਿਸ ਉੱਤੇ ਵੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਅਤੇ ਜਿਹੜਾ ਤਿਸਨੂੰ ਭਾ ਜਾਂਦਾ ਹੈ ਓਸੇ ਨੂੰ ਇਹ ਪ੍ਰਭੂ ਹੰਸੁ ਕਰੇਇ=ਤੱਤਵੇਤਾ ਮਹਾਤਮਾ ਕਰ ਦੇਂਦਾ ਹੈ।

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਖਦੇ ਹਨ- ਹੇ ਭਾਈ !

## ਪਉੜੀ ॥ ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥

ਜਿਹੜਾ ਵੀ ਕੰਮ ਪੂਰਾ ਕੀਤਾ ਚਾਹੀਏ ਉਹ ਪਹਿਲੇ ਹਰੀ ਦੇ ਪਾਸ ਆਖੀਏ ਭਾਵ ਉਸ ਕੰਮ ਦੀ ਸਫਲਤਾ ਲਈ ਹਰੀ ਅੱਗੇ ਬੇਨਤੀਆਂ ਕਰੀਏ।

## ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥

ਕਿਉਂਕਿ ਹਰੀ ਆਪਣੇ ਸੇਵਕ ਦੀ ਬੇਨਤੀ ਸੁਣ ਕੇ ਸੇਵਕ ਦੇ ਸਾਰੇ ਕੰਮ ਸਵਾਰ ਦੇਂਦਾ ਹੈ, ਇਹ ਸਤਿਗੁਰਾਂ ਦੀ ਸਚੁ ਸਾਖੀਐ=ਸਿੱਖਿਆ ਹੈ।

*ਅਥਵਾ:-* ਇਸ ਗੱਲ ਵਿਚ ਸੱਚਾ ਸਤਿਗੁਰੂ ਸਾਖੀਐ=ਗਵਾਹ ਹੈ।

## ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥

ਸੰਤਾਂ ਦਾ ਸੰਗ ਨਾਮ ਅੰਮ੍ਰਿਤ ਦਾ ਨਿਧਾਨੁ=ਖਜ਼ਾਨਾ ਹੈ ਓਥੇ ਜਾ ਕੇ ਨਾਮ ਅੰਮ੍ਰਿਤ ਚੱਖਣਾ ਕਰੀਏ। ਅਥਵਾ:- ਸੰਤਾਂ ਦੇ ਨਾਲ ਮਿਲਕੇ ਨਿੱਧੀਆਂ ਦਾ ਖਜ਼ਾਨਾ ਜੋ ਪ੍ਰਭੂ ਦਾ ਨਾਮ ਅੰਮ੍ਰਿਤ ਹੈ ਉਸਨੂੰ ਚਾਖੀਐ=ਧਾਰਨਾ ਕਰੀਏ।

**ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥**

ਇੰਝ ਬੇਨਤੀਆਂ ਕਰੋ, ਹੇ ਭੈ ਨਾਸ ਕਰਨ ਵਾਲੇ ਮੇਹਰਬਾਨ! ਦਾਸ ਦੀ ਪਤ ਅਬਰੋ ਰੱਖ ਲੌ।

**ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥੨੦॥**

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ! ਹਰੀ ਗੁਣਾਂ ਨੂੰ ਗਾਵਣਾ ਕਰ, ਕਿਉਂਕਿ ਗੁਣਾਂ ਦੇ ਗਾਉਣ ਕਰਕੇ ਹੀ ਅਲੱਖ ਪ੍ਰਭੁ=ਲਾਖੀਐ=ਜਾਣ ਲਈਦਾ ਹੈ॥ ੨੦॥

**ਸਲੋਕ ਮਃ ੩॥ ਜੀਉ ਪਿੰਡੁ ਸਭੁ ਤਿਸ ਕਾ ਸਭਸੈ ਦੇਇ ਅਧਾਰੁ॥**

ਹੇ ਪੁਰਸ਼ਾ! ਜੀਵ ਆਤਮਾ ਤੇ ਪਿੰਡੁ=ਸਰੀਰ ਆਦਿਕ ਸਭ ਕੁਝ ਉਸ ਮਾਲਕ ਦਾ ਹੈ ਉਹ ਸਾਰਿਆਂ ਨੂੰ ਅਧਾਰੁ=ਆਸਰਾ ਦੇਂਦਾ ਹੈ।

**ਨਾਨਕ ਗੁਰਮੁਖਿ ਸੇਵੀਐ ਸਦਾ ਸਦਾ ਦਾਤਾਰੁ॥**

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ! ਜੋ ਸਦੀਵਕਾਲ ਸਾਰਿਆਂ ਜੀਵਾਂ ਦਾ ਦਾਤਾ ਹੈ, ਉਸ ਨੂੰ ਗੁਰਾਂ ਦੁਆਰੇ ਸਦਾ ਸੇਵਨਾ ਕਰੀਏ।

**ਹਉ ਬਲਿਹਾਰੀ ਤਿਨ ਕਉ ਜਿਨਿ ਧਿਆਇਆ ਹਰਿ ਨਿਰੰਕਾਰੁ॥**

ਜਿਨ੍ਹਾਂ ਨੇ ਹਰੀ ਨਿਰੰਕਾਰ ਨੂੰ ਧਿਆਉਣਾ ਕੀਤਾ ਹੈ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ।

**ਓਨਾ ਕੇ ਮੁਖ ਸਦ ਉਜਲੇ ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ॥੧॥**

ਉਨ੍ਹਾਂ ਦੇ ਮੂੰਹ ਸਦਾ ਹੀ ਉੱਜਲੇ ਹਨ ਅਤੇ ਉਨ੍ਹਾਂ ਨੂੰ ਸਾਰਾ ਜਗਤ ਨਮਸ਼ਕਾਰ ਕਰਦਾ ਹੈ॥ ੧॥

**ਮਃ ੩॥ ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ॥**

ਸਤਿਗੁਰਾਂ ਨਾਲ ਮਿਲਣ ਕਰਕੇ ਜਦ ਦੀ ਬਿਰਤੀ ਸੰਸਾਰ ਵੱਲੋਂ ਉਲਟੀ ਹੋਈ ਹੈ, ਤਦੋਂ ਦਾ ਗੁਰਾਂ ਨੇ ਇਹ ਵਰ ਦਿੱਤਾ ਹੈ ਕਿ ਨੌਧਾ ਭਗਤੀ ਰੂਪ ਨੌਂ ਨਿਧਾਂ ਨੂੰ, ਵਾ ਪ੍ਰਤੱਖ ਨੌਂ ਨਿੱਧੀਆਂ ਨੂੰ ਆਪ ਖਾਓ ਤੇ ਹੋਰਨਾਂ ਨੂੰ ਖਰਚਨਾ ਕਰੋ। ਹੁਣ ਗੁਰਾਂ ਦੀ ਕਿਰਪਾ ਨਾਲ-

**ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ॥**

ਅਠਾਰ੍ਹਾਂ ਸਿੱਧੀਆਂ ਪਿੱਛੇ ਲਗੀਆਂ ਫਿਰਦੀਆਂ ਹਨ, ਨਿਜ ਥਾਇ=ਆਪਣੇ ਅੰਤਹਕਰਨ ਰੂਪ ਅਸਥਾਨ ਵਿਚ ਜੋ ਆਪਣਾ ਸਰੂਪ ਰੂਪੀ ਘਰ ਹੈ ਉਸ ਵਿਚ ਮੈਂ ਵਸਦਾ ਹਾਂ।

**ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ॥**

ਉਨਮਨਿ=ਤੁਰੀਆ ਪਦ ਰੂਪ ਜੋ ਹਰੀ ਹੈ ਉਸ ਵਿਚ ਬਿਰਤੀ ਲਗਾਣ ਕਰਕੇ ਅਨਹਦ ਧੁਨੀ=ਇਕਰਸ ਧੁਨ ਦੇ ਵਾਜੇ ਸਦਾ ਵੱਜਦੇ ਹਨ, ਸੁਧੋਹੰ ਬੁਧੋਹੰ ਨਿਰਵਿਕਾਰੋਹੰ।

**ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ**
**ਜਿਨ ਮਸਤਕਿ ਲਿਖਿਆ ਧੁਰਿ ਪਾਇ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਉਨ੍ਹਾਂ ਦੇ ਮਨ ਵਿਚ ਹਰੀ ਦੀ ਭਗਤੀ ਵਸਦੀ ਹੈ, ਜਿਨ੍ਹਾਂ ਦੇ ਮੱਥੇ ਉੱਪਰ ਧੁਰੋਂ ਸ੍ਰੇਸ਼ਟ ਲੇਖ ਲਿਖ ਪਾਇਆ ਹੈ॥ ੨ ॥

ਵਾਰ ਦੀ ਸਮਾਪਤੀ ਕਰਦੇ ਹੋਏ ਆਖਰੀ ਪੌੜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ-

**ਪਉੜੀ॥ ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥**

ਆਪਣੇ ਮਾਲਕ ਹਰੀ ਪ੍ਰਭੂ ਦਾ ਜਸ ਕਰਨ ਵਾਲਾ ਮੈਂ ਢਾਡੀ ਹਾਂ, ਹਰੀ ਦੇ ਦਰਿ=ਦਰਬਾਰ ਸਤਿਸੰਗ ਵਿਚ ਆਇਆ ਹਾਂ।

**ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥**

ਜਿਸ ਵੇਲੇ ਹਰੀ ਨੇ ਮੇਰੇ ਅੰਦਰ ਦੀ ਪੁਕਾਰ ਸੁਣੀ ਤਾਂ ਮੈਂ ਢਾਢੀ ਨੂੰ ਆਪਣੇ ਮੂੰਹ ਲਾ ਲਿਆ, ਭਾਵ ਦਰਸ਼ਨ ਦੇ ਕੇ ਆਪਣੇ ਪਾਸ ਬਿਠਾ ਲਿਆ।

**ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ॥**

ਹਰੀ ਨੇ ਮੈਂ ਢਾਢੀ ਨੂੰ ਆਪਣੇ ਪਾਸ ਬੁਲਾ ਕੇ ਪੁੱਛਿਆ, ਕਿ ਤੂੰ ਕਿਤੁ ਅਰਥਿ=ਕਿਸ ਕੰਮ ਵਾਸਤੇ ਆਇਆ ਹੈਂ। ਅੱਗੋਂ ਮੈਂ ਬੇਨਤੀ ਕੀਤੀ-

**ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ॥**

ਹੇ ਦਿਆਲੂ ਸੁਭਾਅ ਵਾਲੇ ਪ੍ਰਭੂ! ਮੈਂ ਨਿਤਾਪ੍ਰਤੀ ਹਰੀ ਨਾਮ ਧਿਆਇਆ=ਧਿਆਉਣਾ ਚਾਹੁੰਦਾ ਹਾਂ, ਆਪ ਕਿਰਪਾ ਕਰਕੇ ਮੈਨੂੰ ਨਾਮ ਦਾਨ ਦੇਣਾ ਕਰੋ।

**ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ॥ ੨੧ ॥ ੧ ॥**

ਉਸ ਵੇਲੇ ਹਰੀ ਦਾਤੇ ਨੇ ਮੈਂ ਢਾਢੀ ਪਾਸੋਂ ਹਰੀ ਨਾਮ ਜਪਾਇਆ, ਅਤੇ ਮੈਂ ਨਾਨਕ ਨੂੰ ਜਸ ਦਾ ਸਿਰੋਪਾ ਪਹਿਨਾਵਣਾ ਕੀਤਾ॥ ੨੧ ॥ ੧ ॥

**ਸੁਧੁ॥**

ਇਹ ਗੱਲ ਭਾਈ ਗੁਰਦਾਸ ਜੀ ਨੂੰ ਆਖੀ ਹੈ ਕਿ ਇਥੋਂ ਤੱਕ ਜਿੰਨੀ ਬਾਣੀ ਆਈ ਹੈ ਇਹ ਸ਼ੁੱਧ ਹੈ ਇਸ ਵਿਚ ਕੋਈ ਅਸ਼ੁੱਧੀ ਨਹੀਂ, ਆਪਣੀ ਮਨਮਤ ਅਨੁਸਾਰ ਕੋਈ ਅੱਖਰ ਵਧ ਘਟ ਨਹੀ ਕਰਨਾ।

ਬੇਨਤੀ ਹੈ ਜਿਥੇ ਭੀ ਛਪਣ ਵੇਲੇ ਛਾਪੇਖਾਨੇ ਦੀ ਅਸ਼ੁੱਧੀ ਸਮਝੋ ਦਾਸ ਨੂੰ ਹੁਕਮ ਕਰ ਭੇਜੋ। ਤਾਂ ਕਿ ਅਗਲੀ ਐਡੀਸ਼ਨ ਵਿਚ ਠੀਕ ਕੀਤੀ ਜਾਵੇ।

ਸਾਧਸੰਗਤ ਦੇ ਪਵਿੱਤ੍ਰ ਚਰਨਾਂ ਦਾ ਦਾਸ-

*ਕ੍ਰਿਪਾਲ ਸਿੰਘ*

ੴ ਸਤਿਗੁਰ ਪ੍ਰਸਾਦਿ ॥

# ਸਿਰੀਰਾਗੁ ਭਗਤ ਬਾਣੀ ਆਰੰਭ

## ਭੂਮਿਕਾ

ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਸ੍ਰੀ ਗੁਰੂ ਅਰਜਨ ਦੇਵ ਜੀ ਜਿਸ ਸਮੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਆਗਿਆ ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਉਸਾਰਨ ਦੀ ਸੇਵਾ ਪੂਰੀ ਕਰ ਚੁੱਕੇ ਤਾਂ ਉਸ ਸਮੇਂ ਇੱਕ ਭਾਰੀ ਦੀਵਾਨ ਸਜਾ ਕੇ ਇਹ ਵਿਚਾਰ ਪਰਗਟ ਕੀਤੀ ਕਿ ਇਸ ਹਰੀਮੰਦਰ ਵਿਚ ਕਿਸ ਵਸਤੂ ਦਾ ਪੂਜਨ ਹੋਣਾ ਚਾਹੀਦਾ ਹੈ? ਜਿਵੇਂ ਸ਼ਿਵ ਮੰਦਰ ਵਿਚ ਸ਼ਿਵਾਂ ਦਾ ਪੂਜਨ ਹੁੰਦਾ ਹੈ। ਦੇਵੀ ਮੰਦਰ ਵਿਚ ਦੇਵੀ ਦਾ ਪੂਜਨ ਹੁੰਦਾ ਹੈ। ਵਿਸ਼ਨੂੰ ਮੰਦਰ ਵਿਚ ਵਿਸ਼ਨੂੰ ਜੀ ਦਾ ਪੂਜਨ ਹੁੰਦਾ ਹੈ, ਤਿਵੇਂ ਇਸ ਹਰੀਮੰਦਰ ਵਿਚ ਗੁਰਬਾਣੀ ਦਾ ਪੂਜਨ ਹੋਣਾ ਚਾਹੀਦਾ ਹੈ। ਪਰੰਤੂ ਇਸ ਸਮੇਂ ਗੁਰਬਾਣੀ ਦੀਆਂ ਪੋਥੀਆਂ ਸ੍ਰੀ ਗੋਇੰਦਵਾਲ ਬਾਬਾ ਮੋਹਨ ਜੀ ਦੇ ਪਾਸ ਹਨ, ਉਹ ਲਿਆਉਣੀਆਂ ਚਾਹੀਦੀਆਂ ਹਨ। ਤਦ ਭਾਈ ਗੁਰਦਾਸ ਜੀ ਨੇ ਹੱਥ ਜੋੜਕੇ ਕਿਹਾ, ਪ੍ਰਭੂ ਜੀ! ਦਾਸ ਨੂੰ ਆਗਿਆ ਦਿਓ ਤਾਂ ਮੈਂ ਜਾ ਕੇ ਲਿਆਉਂਦਾ ਹਾਂ।

ਸਤਿਗੁਰੂ ਜੀ ਦੀ ਆਗਿਆ ਪਾ ਕੇ ਭਾਈ ਗੁਰਦਾਸ ਜੀ ਗੋਇੰਦਵਾਲ ਚਲੇ ਗਏ। ਪਹਿਲੇ ਸ੍ਰੀ ਬਾਵਲੀ ਸਾਹਿਬ ਵਿਖੇ ਇਸ਼ਨਾਨ ਕੀਤਾ, ਫਿਰ ਬੜੇ ਅਦਬ ਤੇ ਸਤਿਕਾਰ ਨਾਲ ਬਾਬਾ ਮੋਹਨ ਜੀ ਦੇ ਚੌਬਾਰੇ ਪੁੱਜੇ। ਬੂਹੇ ਅੱਗੇ ਖਲੋ ਕੇ ਬਹੁਤ ਅਵਾਜ਼ਾਂ ਮਾਰੀਆਂ, ਹੱਥ ਜੋੜਕੇ ਬੇਨਤੀਆਂ ਭੀ ਕੀਤੀਆਂ, ਪਰ ਬਾਬਾ ਮੋਹਨ ਜੀ ਨੇ ਬੂਹਾ ਨ ਖੋਲ੍ਹਿਆ। ਜਦ ਸਾਰਾ ਦਿਨ ਤੇ ਸਾਰੀ ਰਾਤ ਅਵਾਜ਼ਾਂ ਮਾਰਦਿਆਂ ਲੰਘ ਗਈ ਤਾਂ ਦੂਜੇ ਦਿਨ ਕਿਸੇ ਪ੍ਰੇਮੀ ਨੇ ਕਿਹਾ, ਭਾਈ ਸਾਹਿਬ ਜੀ ! ਜਿਨ੍ਹਾਂ ਨੂੰ ਤੁਸੀਂ ਅਵਾਜ਼ਾਂ ਮਾਰਦੇ ਹੋ, ਉਹ ਤਾਂ ਬੜੇ ਮਸਤ ਸੁਭਾਵ ਵਾਲੇ ਹਨ, ਉਹ ਤਾਂ ਕਿਸੀ ਦੇ ਬੁਲਾਇਆਂ ਬੋਲਦੇ ਨਹੀਂ ਹਨ, ਤੁਸੀਂ ਐਵੇਂ ਕੱਲ੍ਹ ਦੇ ਖਪਦੇ ਪਏ ਹੋ। ਜਾਓ ਆਪਣਾ ਕੰਮ ਕਰੋ।

ਉਸ ਵੇਲੇ ਭਾਈ ਗੁਰਦਾਸ ਜੀ ਨਿਰਾਸ ਹੋ ਕੇ ਮੁੜ ਪਏ ਤੇ ਸ੍ਰੀ ਅੰਮ੍ਰਿਤਸਰ ਪਹੁੰਚ ਕੇ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, ਮਹਾਰਾਜ ਜੀ ! ਬਾਬਾ ਮੋਹਨ ਜੀ ਤਾਂ ਬੜੇ ਅਲਮਸਤ ਸੁਭਾਵ ਵਾਲੇ ਹਨ। ਸਾਰਾ ਦਿਨ ਸਾਰੀ ਰਾਤ ਅਵਾਜ਼ਾਂ ਮਾਰਦਾ ਰਿਹਾ ਹਾਂ ਪਰ ਉਨ੍ਹਾਂ ਨੇ ਬੂਹਾ ਨਹੀਂ ਖੋਲ੍ਹਿਆ।

ਇਤਨੇ ਨੂੰ ਬਾਬਾ ਬੁੱਢਾ ਸਾਹਿਬ ਜੀ ਨੇ ਉੱਠ ਕੇ ਕਿਹਾ, ਜੇ ਆਪ ਦਾਸ ਨੂੰ ਆਗਿਆ ਦਿਓ ਤਾਂ ਦਾਸ ਜਾ ਕੇ ਲਿਆਉਂਦਾ ਹੈ। ਗੁਰੂ ਸਾਹਿਬ ਜੀ ਨੇ ਕਿਹਾ, ਚੰਗੀ ਗੱਲ ਹੈ। ਜੇਕਰ ਤੁਸੀਂ ਲਿਆ ਸਕਦੇ ਹੋ ਤਾਂ ਜਾਕੇ ਲੈ ਆਓ। ਬਾਬਾ ਬੁੱਢਾ ਜੀ ਗੁਰੂ ਜੀ ਦੀ ਆਗਿਆ ਪਾ ਕੇ ਤੁਰ ਪਏ ਤੇ ਸ੍ਰੀ ਗੋਇੰਦਵਾਲ ਪੁੱਜਕੇ ਪਹਿਲੇ ਸ੍ਰੀ

ਬਾਵਲੀ ਸਾਹਿਬ ਮਸਤਕ ਟੇਕ ਕੇ ਇਸ਼ਨਾਨ ਕੀਤਾ, ਫਿਰ ਬਾਬਾ ਮੋਹਨ ਜੀ ਦੇ ਚੁਬਾਰੇ ਪੁੱਜ ਕੇ ਮੱਥਾ ਟੇਕ ਕੇ ਬਹੁਤ ਬੇਨਤੀਆਂ ਕੀਤੀਆਂ, ਪਰ ਮੋਹਨ ਜੀ ਨੇ ਫਿਰ ਭੀ ਬੂਹਾ ਨ ਖੋਲ੍ਹਿਆ। ਬਾਬਾ ਬੁੱਢਾ ਜੀ ਨੂੰ ਬੜਾ ਗੁੱਸਾ ਚੜ੍ਹ ਗਿਆ। ਗੁੱਸੇ ਵਿਚ ਆ ਕੇ ਬੂਹੇ ਦੀਆਂ ਚੂਥੀਆਂ ਪੱਟ ਕੇ ਅੰਦਰ ਚਲੇ ਗਏ ਤਾਂ ਕੀ ਵੇਖਿਆ ਕਿ ਬਾਬਾ ਮੋਹਨ ਜੀ ਪਦਮਾਸਣ ਲਗਾਕੇ ਸਮਾਧੀ ਵਿਚ ਮਸਤ ਹੋਏ ਬੈਠੇ ਹਨ ਤੇ ਦੁਨੀਆਂਦਾਰੀ ਦਾ ਕੁਝ ਪਤਾ ਹੀ ਨਹੀਂ। ਸਿਰ ਦੇ ਕੇਸ ਖਿੱਲਰੇ ਹੋਇ ਹਨ, ਸਰੀਰ ਦੀ ਭਿਆਨਕ ਦਸ਼ਾ ਵੇਖ ਕੇ ਬਾਬਾ ਬੁੱਢਾ ਜੀ ਬੜੇ ਅਸਚਰਜ ਹੋਏ ਤੇ ਬਾਬਾ ਮੋਹਨ ਜੀ ਦੀ ਸਮਾਧੀ ਖੋਲ੍ਹਣ ਵਾਸਤੇ ਉਨ੍ਹਾਂ ਦੇ ਸਰੀਰ ਨੂੰ ਕੁਝ ਕੁ ਹਿਲਾਇਆ ਪਰੰਤੂ ਸਮਾਧੀ ਨਾ ਖੁਲ੍ਹੀ।

ਓਧਰ ਬਾਬਾ ਮੋਹਰੀ ਜੀ ਨੂੰ ਪਤਾ ਲੱਗਾ ਕਿ ਕੋਈ ਸਿੱਖ ਬੂਹੇ ਭੰਨ ਕੇ ਅੰਦਰ ਚਲਾ ਗਿਆ ਹੈ ਤਾਂ ਮੋਹਰੀ ਜੀ ਦੌੜੇ ਆਏ ਅਰ ਆਉਂਦਿਆਂ ਸਾਰ ਹੀ ਕਹਿਣ ਲੱਗ ਪਏ ਇਨ੍ਹਾਂ ਤੋਂ ਪਰੇ ਹਟ ਜਾਓ।

ਬਾਬੇ ਬੁੱਢੇ ਜੀ ਨੇ ਕਿਹਾ, ਅਸੀਂ ਅੰਮ੍ਰਿਤਸਰੋਂ ਆਇ ਹਾਂ ਸਾਨੂੰ ਗੁਰੂ ਜੀ ਨੇ ਭੇਜਿਆ ਹੈ। ਤਾਂ ਮੋਹਰੀ ਜੀ ਨੇ ਕਿਹਾ, ਬੇਸ਼ੱਕ ਆਪ ਅੰਮ੍ਰਿਤਸਰੋਂ ਆਇ ਹੋ ਪਰ ਇਹ ਆਪਣਾ ਪਰਾਇਆ ਕੋਈ ਨਹੀਂ ਵੇਖਦੇ, ਝਟ ਪਟ ਸਰਾਪ ਦੇ ਦਿੰਦੇ ਹਨ। ਆਪ ਇਨ੍ਹਾਂ ਤੋਂ ਪਰੇ ਹਟ ਜਾਓ। ਉਸ ਵੇਲੇ ਬਾਬਾ ਬੁੱਢਾ ਜੀ ਭੀ ਨਿਰਾਸ ਹੋ ਕੇ ਵਾਪਸ ਮੁੜ ਆਏ। ਤੇ ਆ ਕੇ ਸਾਰੀ ਗੱਲ ਗੁਰੂ ਜੀ ਨੂੰ ਦੱਸੀ ਕਿ ਉਹ ਤਾਂ ਹਰ ਵੇਲੇ ਸਮਾਧੀ ਵਿਚ ਹੀ ਲੀਣ ਰਹਿੰਦੇ ਹਨ। ਪੋਥੀਆਂ ਮਿਲਣੀਆਂ ਬਹੁਤ ਮੁਸ਼ਕਲ ਹਨ।

ਇਹ ਬਚਨ ਸੁਣਕੇ ਗੁਰੂ ਸਾਹਿਬ ਜੀ ਆਪ ਤਿਆਰ ਹੋ ਗਏ। ਪਹਿਲੇ ਸ੍ਰੀ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਜਾ ਕੇ ਅਰਦਾਸਾ ਕੀਤਾ, ਫੇਰ ਪਾਲਕੀ ਵਿਚ ਬੈਠਕੇ ਚਾਲੇ ਪਾ ਦਿੱਤੇ। ਸ੍ਰੀ ਗੋਇੰਦਵਾਲ ਪੁੱਜਕੇ ਬਾਵਲੀ ਸਾਹਿਬ ਵਿਚ ਇਸ਼ਨਾਨ ਕਰਕੇ ਸਤਿਗੁਰ ਦੇਵਾਂ ਦਾ ਧਿਆਨ ਕੀਤਾ। ਉਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਦਰਸ਼ਨ ਦੇ ਕੇ ਕਿਹਾ, ਮੋਹਨ ਜੀ ਦੇ ਕਰੜੇ ਬਚਨ ਸੁਣਕੇ ਆਪ ਗੁੱਸਾ ਨਾ ਕਰਨਾ, ਬਚਨ ਸਹਾਰ ਕੇ ਪੋਥੀਆਂ ਲੈ ਲੈਣੀਆਂ।

ਇਤਨੇ ਬਚਨ ਕਹਿ ਕੇ ਸ੍ਰੀ ਗੁਰੂ ਅਮਰਦਾਸ ਜੀ ਆਪ ਅਲੋਪ ਹੋ ਗਏ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਚਲਕੇ ਹੱਥ ਵਿਚ ਤੰਬੂਰਾ ਲੈ ਕੇ ਬਾਬਾ ਮੋਹਨ ਜੀ ਦੇ ਚੁਬਾਰੇ ਅੱਗੇ ਗਲੀ ਦੇ ਵਿਚ ਹੀ ਬੈਠ ਕੇ (ਲੋਕਾਂ ਨੇ ਦਰੀਆਂ ਖੇਸ ਬਹੁਤ ਲਿਆਂਦੇ ਪਰ ਗੁਰੂ ਜੀ ਨੇ ਹੇਠ ਕੋਈ ਨ ਵਿਛਾਇਆ) ਗਉੜੀ ਰਾਗ ਵਿਚ ਇਹ ਸ਼ਬਦ-

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ॥ *(ਗਉੜੀ ਮ: ੫, ਪੰਨਾ ੨੪੮)*

ਦੀ ਧੁਨਿ ਐਸੀ ਉਠਾਈ ਜੋ ਬਾਬਾ ਮੋਹਨ ਜੀ ਦੀ ਸਮਾਧੀ ਆਪੇ ਹੀ ਖੁਲ੍ਹ ਗਈ। ਅਤੇ ਓਸੇ ਵੇਲੇ ਉੱਠ ਕੇ ਬਾਰੀ 'ਚੋਂ ਤੱਕ ਕੇ ਕਰੜੇ ਬਚਨ ਆਖਣ ਲਗ ਪਏ ਕਿ ਪਿਤਾ ਜੀ ਨੂੰ ਮਾਰ ਕੇ, ਭਰਾਵਾਂ ਨੂੰ ਬਾਹਰ ਕੱਢਕੇ, ਆਪ ਗੱਦੀ ਸਾਂਭ ਬੈਠਾ ਹੈਂ, ਹੁਣ ਤੰਬੂਰਾ ਫੜ ਕੇ ਇਥੇ ਆ ਗਿਆ ਹੈਂ? ਇਸ ਤਰ੍ਹਾਂ ਦੇ ਬਚਨ ਸੁਣਕੇ ਗੁਰੂ ਜੀ ਨੇ ਕੋਈ ਗੁੱਸਾ ਨ ਕੀਤਾ, ਸਗੋਂ ਐਸੇ ਕਿਹਾ ਕਿ:-

ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ॥
ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ॥ *(ਪੰਨਾ ੨੪੮)*

ਇਸ ਤਰ੍ਹਾਂ ਨਿੰਮ੍ਰਤਾ ਗੁਣ ਧਾਰਕੇ ਬਾਬਾ ਮੋਹਨ ਜੀ ਪਾਸੋਂ ਪੋਥੀਆਂ ਲੈ ਕੇ ਪਾਲਕੀ ਸਾਹਿਬ ਉੱਤੇ ਟਿਕਾ

ਕੇ ਸ੍ਰੀ ਅੰਮ੍ਰਿਤਸਰ ਲੈ ਆਏ। ਅਠਸਠ ਤੀਰਥ ਦੇ ਨਾਲ ਜਿੱਥੇ ਹੁਣ ਥੜਾ ਸਾਹਿਬ ਹੈ ਇਸ ਜਗ੍ਹਾਂ ਪੋਥੀਆਂ ਰੱਖਕੇ ਇਹ ਦੋ ਸ਼ਬਦ ਉਚਾਰਨ ਕੀਤੇ-

(੧) ਗਉੜੀ ਗੁਆਰੇਰੀ ਮਹਲਾ ੫ ॥

ਹਮ ਧਨਵੰਤ ਭਾਗਠ ਸਚ ਨਾਇ॥ ਹਰਿ ਗੁਣ ਗਾਵਹ ਸਹਜਿ ਸੁਭਾਇ॥ ੧॥ ਰਹਾਉ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥ ੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥ ੨॥
ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥ ੩॥
ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥ ਸੁ ਏਤੁ ਖਜਾਨੈ ਲਇਆ ਰਲਾਇ॥ ੪॥ ੩੧॥

(ਪੰਨਾ ੧੮੫)

(੨) ਸਾਰੰਗ ਮਹਲਾ ੫ ॥

ਪੋਥੀ ਪਰਮੇਸਰ ਕਾ ਥਾਨੁ॥
ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥ (ਪੰਨਾ ੧੨੨੬)

ਅਤੇ ਸਾਰੀ ਰਾਤ ਕੀਰਤਨ ਦੀ ਧੁਨਿ ਹੁੰਦੀ ਰਹੀ। ਦਿਨ ਚੜ੍ਹਦਿਆਂ ਨਾਲ ਭਾਈ ਗੁਰਦਾਸ ਜੀ ਨੂੰ ਕਿਹਾ- ਹੁਣ ਕੋਈ ਅਜੇਹੀ ਜਗ੍ਹਾ ਵੇਖੋ ਜਿੱਥੇ ਬੈਠਿਆਂ ਚਿੱਤ ਪ੍ਰਸੰਨ ਰਹੇ, ਪਰ ਹੋਵੇ ਇਕਾਂਤ।

ਭਾਈ ਗੁਰਦਾਸ ਜੀ ਨੇ ਹੱਥ ਜੋੜਕੇ ਕਿਹਾ, ਗਰੀਬ ਨਿਵਾਜ਼ ਜੀਉ! ਜੇਹੜੀ ਥਾਂ ਆਪ ਜੀ ਨੂੰ ਭਾ ਜਾਵੇ ਓਹੀ ਚੰਗੀ ਹੈ। ਸੋ ਉਸੀ ਵੇਲੇ ਗੁਰੂ ਸਾਹਿਬ ਜੀ ਭਾਈ ਗੁਰਦਾਸ ਜੀ ਨੂੰ ਨਾਲ ਲੈ ਕੇ ਤੁਰ ਪਏ। ਜਿੱਥੇ ਹੁਣ ਰਾਮਸਰ ਸਾਹਿਬ ਗੁਰਦੁਆਰਾ ਹੈ, ਇਹ ਥਾਂ ਗੁਰੂ ਜੀ ਨੂੰ ਪਸੰਦ ਆਈ ਤੇ ਮੁਖ ਤੋਂ ਇਸ ਤਰ੍ਹਾਂ ਕਿਹਾ, ਹੇ ਭਾਈ ਜੀ! ਇਹ ਜਗ੍ਹਾ ਪੰਚਬਟੀ ਜੈਸੀ ਰਮਣੀਕ ਅਤੇ ਇਕਾਂਤ ਹੈ। ਇਸ ਜਗ੍ਹਾ ਬੈਠਕੇ ਵਿਚਾਰ ਕਰਨਾ ਹੈ। ਓਸੇ ਵੇਲੇ ਹੁਕਮ ਦੇ ਕੇ ਸੁੰਦਰ ਥੜਾ ਬਣਵਾਇਆ ਅਰ ਇਕ ਪਹਿਰ ਵਿਚ ਸਰੋਵਰ ਤਿਆਰ ਕੀਤਾ ਅਤੇ ਹੁਕਮ ਦਿੱਤਾ-

ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ॥ ੧॥ ਰਹਾਉ॥
ਨਿਰਮਲ ਉਦਕੁ ਗੋਵਿੰਦ ਕਾ ਨਾਮ॥ ਮਜਨੁ ਕਰਤ ਪੂਰਨ ਸਭਿ ਕਾਮ॥

(ਗਉੜੀ ਮਹਲਾ ੫, ਪੰਨਾ ੧੯੮)

ਇਕ ਤੰਬੂ ਆਪਣੇ ਲਈ ਦੂਜਾ ਤੰਬੂ ਭਾਈ ਗੁਰਦਾਸ ਜੀ ਦੇ ਵਾਸਤੇ ਲਗਵਾਇਆ। ਉਸ ਜਗ੍ਹਾ ਬੈਠਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਵਾਣਾ ਸ਼ੁਰੂ ਕਰ ਦਿੱਤਾ। ਪਹਿਲੇ ਸ੍ਰੀ ਜਪੁਜੀ ਸਾਹਿਬ, ਰਹਰਾਸਿ ਅਤੇ ਕੀਰਤਨ ਸੋਹਿਲੇ ਦਾ ਪਾਠ ਇਹ ਤਿੰਨ ਸੰਧਿਆ ਲਿਖਵਾ ਕੇ ਪੁਨਾ ਸਿਰੀਰਾਗੁ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਫੇਰ ਤੀਜੇ ਪਾਤਿਸ਼ਾਹ ਜੀ ਦੇ ਸ਼ਬਦ, ਪੁਨਾ ਚੌਥੇ ਪਾਤਸ਼ਾਹ ਜੀ ਦੇ ਸ਼ਬਦ ਲਿਖਵਾ ਕੇ ਫੇਰ ਆਪਣੇ ਸ਼ਬਦ ਲਿਖਵਾਏ।

ਏਸੇ ਤਰ੍ਹਾਂ ਅਸਟਪਦੀਆਂ ਤੇ ਸੰਤਾਂ ਦੀ ਰੀਤੀ ਵਰਨਣ ਕਰਕੇ ਵਾਰ ਲਿਖਵਾਈ। ਵਾਰ ਲਿਖਵਾ ਕੇ ਹਜ਼ੂਰ ਨੇ ਕਿਹਾ, ਭਾਈ ਸਾਹਿਬ ਜੀ, ਹੁਣ ਭਗਤ ਬਾਣੀ ਲਿਖੋ। ਭਾਈ ਗੁਰਦਾਸ ਜੀ ਨੇ ਕਿਹਾ, ਭਗਤ ਆਏ ਤਾਂ ਕੋਈ ਨਹੀਂ ਹਨ। ਹਜ਼ੂਰ ਨੇ ਕਿਹਾ, ਭਗਤ ਲੋਕ ਅੰਮ੍ਰਿਤ ਵੇਲੇ ਰੋਜ਼ ਆਉਂਦੇ ਹਨ ਅਤੇ ਆਪਣੇ ਸੁੰਦਰ ਸ਼ਬਦਾਂ ਵਿਚ

ਸਾਡੇ ਨਾਲ ਬਚਨ ਬਿਲਾਸ ਕਰ ਜਾਂਦੇ ਹਨ। ਜੇ ਤੁਸਾਂ ਦਰਸ਼ਨ ਕਰਨਾ ਹੈ ਤਾਂ ਕੱਲ੍ਹ ਦੋ ਘੜੀਆਂ ਪਹਿਲੇ ਆ ਜਾਣਾ।

ਦੂਜੇ ਦਿਨ ਭਾਈ ਸਾਹਿਬ ਜੀ ਦੋ ਘੜੀਆਂ ਪਹਿਲੇ ਆਏ ਤਾਂ ਬਾਹਰ ਖਲੋਕੇ ਸਾਰੇ ਭਗਤਾਂ ਦਾ ਦਰਸ਼ਨ ਕੀਤਾ ਅਤੇ ਉਨ੍ਹਾਂ ਦੇ ਬਚਨ ਭੀ ਸੁਣੇ। ਜਿਸ ਵੇਲੇ ਭਗਤ ਉੱਠ ਕੇ ਬਾਹਰ ਆਏ ਤਾਂ ਭਾਈ ਗੁਰਦਾਸ ਜੀ ਨੂੰ ਮਿਲਕੇ ਕੁਝਕੁ ਬਚਨ ਬਿਲਾਸ ਕਰਕੇ ਅਲੋਪ ਹੋ ਗਏ। ਭਾਈ ਗੁਰਦਾਸ ਜੀ ਅੰਦਰ ਗਏ ਤਾਂ ਹਜ਼ੂਰ ਨੇ ਪੁੱਛਿਆ ਕਿ ਭਾਈ ਸਾਹਿਬ ਜੀ! ਭਗਤਾਂ ਦੇ ਦਰਸ਼ਨ ਹੋਇ ਹਨ ਜਾਂ ਨਹੀਂ ? ਭਾਈ ਸਾਹਿਬ ਜੀ ਨੇ ਕਿਹਾ ਹਾਂ ਜੀ, ਆਪ ਜੀ ਦੀ ਕਿਰਪਾ ਨਾਲ ਭਗਤਾਂ ਦੇ ਦਰਸ਼ਨ ਹੋ ਗਏ ਹਨ। ਉਪਰੰਤ ਸਤਿਗੁਰਾਂ ਦੀ ਆਗਿਆ ਪਾ ਕੇ ਭਗਤ ਬਾਣੀ ਲਿਖਣ ਲਗ ਪਏ।

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਇਹ ਨਿਯਮ ਸੀ ਕਿ ਰੋਜ਼ ਹੀ ਪਿਛਲੇ ਪਹਿਰ ਦੀਵਾਨ ਵਿਚ ਆ ਕੇ ਸ਼ਸ਼ੋਭਿਤ ਹੁੰਦੇ ਸਨ। ਸਿੱਖਾਂ ਨੂੰ ਅੰਮ੍ਰਿਤ ਰੂਪ ਮਿੱਠੇ ਬਚਨਾਂ ਦੁਆਰੇ ਉਪਦੇਸ਼ ਦੇ ਕੇ ਨਿਹਾਲ ਕੀਤਾ ਕਰਦੇ ਸਨ।

ਜਦੋਂ ਲਾਹੌਰ ਸ਼ਹਿਰ ਦੇ ਰਹਿਣ ਵਾਲੇ ਪਰਉਪਕਾਰੀ ਸਿੱਖ ਭਾਈ ਲੱਧਾ ਜੀ ਸੱਤੇ ਬਲਵੰਡ ਰਬਾਬੀ ਦੀ ਭੁੱਲ ਬਖਸ਼ਾਕੇ ਲਾਹੌਰ ਵਾਪਸ ਪਹੁੰਚੇ ਤਾਂ ਇਨ੍ਹਾਂ ਨੇ ਗੁਰੂ ਸਾਹਿਬ ਜੀ ਦੀ ਬੜੀ ਉਸਤਤ ਉਚਾਰੀ। ਉਸਤਤ ਕਰਦਿਆਂ ਇਹ ਭੀ ਸਾਰਿਆਂ ਨੂੰ ਸੁਣਾਇਆ ਕਿ ਕਲਜੁਗੀ ਜੀਵਾਂ ਦੇ ਤਾਰਨ ਵਾਸਤੇ ਗੁਰੂ ਸਾਹਿਬ ਜੀ ਇਕ ਜਹਾਜ ਰਚ ਰਹੇ ਹਨ। ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾ ਰਹੇ ਹਨ ਜਿਸ ਵਿਚ ਪੰਜੇ ਗੁਰਾਂ ਦੀ ਬਾਣੀ ਅਤੇ ਪੁਰਾਤਨ ਭਗਤਾਂ ਦੀ ਬਾਣੀ ਭੀ ਹੈ। ਓਸੇ ਸਮੇਂ ਲਾਹੌਰ ਨਿਵਾਸੀ ਕਾਨ੍ਹਾ ਆਦਿ ਭਗਤਾਂ ਨੇ ਭੀ ਇਹ ਗੱਲ ਸੁਣਕੇ ਆਪਸ ਵਿਚ ਬੈਠ ਕੇ ਸਲਾਹ ਕੀਤੀ ਕਿ ਅਸੀਂ ਭੀ ਜਾ ਕੇ ਬਾਣੀ ਸੁਣਾਈਏ ਜੋ ਅਸਾਡੀ ਬਾਣੀ ਭੀ ਓਸੇ ਬਾਣੀ ਦੇ ਨਾਲ ਲਿਖੀ ਜਾਵੇ। ਇਹ ਸਲਾਹ ਕਰਕੇ ਲਾਹੌਰ ਨਿਵਾਸੀ ਕਾਨ੍ਹਾ, ਪੀਲੋ, ਛਜੂ, ਸ਼ਾਹ ਹੁਸੈਨ, ਚਾਰੇ ਭਗਤ ਸ੍ਰੀ ਅੰਮ੍ਰਿਤਸਰ ਆ ਪਹੁੰਚੇ ਤੇ ਗੁਰੂ ਜੀ ਪਾਸ ਆ ਕੇ ਬੈਠ ਗਏ। ਕਾਨ੍ਹੇ ਨੇ ਬੜੇ ਗੁੱਸੇ ਵਿਚ ਆ ਕੇ ਕਿਹਾ ਕਿ ਆਪ ਜੀ ਨੇ ਪਿਛਲੇ ਭਗਤਾਂ ਨੂੰ ਬੁਲਾ ਕੇ ਉਨ੍ਹਾਂ ਦੀ ਬਾਣੀ ਆਪਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹਾਈ ਹੈ ਤੇ ਸਾਨੂੰ ਕਿਉਂ ਨਹੀਂ ਯਾਦ ਕੀਤਾ ਗਿਆ? ਆਪ ਸਾਡੀ ਬਾਣੀ ਵੀ ਚੜ੍ਹਾਓ।

ਸ਼ਾਂਤੀ ਦੇ ਪੁੰਜ ਸਤਿਗੁਰਾਂ ਨੇ ਕਿਹਾ, ਉਹ ਭਗਤ ਤਾਂ ਪ੍ਰਮਾਤਮਾ ਦੇ ਸੰਕਲਪ ਅਨੁਸਾਰ ਜੀਵਨ ਮੁਕਤ ਅਵਸਥਾ ਵਿਚ ਪ੍ਰਾਪਤ ਹੋਇ ਹੋਇ ਇਥੇ ਆ ਕੇ ਬਾਣੀ ਉਚਾਰਦੇ ਹਨ, ਜੋ ਬਾਣੀ ਇਥੇ ਲਿਖਣੀ ਮੁਨਾਸਬ ਸਮਝਦੇ ਹਾਂ ਸੋ ਲਿਖਾਈ ਜਾਂਦੇ ਹਾਂ। ਤੁਸੀਂ ਭੀ ਬਾਣੀ ਉਚਾਰੋ, ਜੇਕਰ ਇਸ ਗੁਰਬਾਣੀ ਦੇ ਅਨੁਸਾਰ ਹੋਵੇਗੀ ਤਾਂ ਲਿਖਵਾ ਦਿਆਂਗੇ।

ਸਭ ਤੋਂ ਪਹਿਲੇ ਕਾਨ੍ਹੇ ਭਗਤ ਨੇ ਹੇਠ ਲਿਖੀ ਬਾਣੀ ਉਚਾਰੀ-

ਓਹੀ ਰੇ ਮੈਂ ਓਹੀ ਰੇ॥ ਜਾਕੋ ਬੇਦ ਪਰਾਨ ਸਭ ਗਾਵਹਿ ਖੋਜਤ ਖੋਜ ਨ ਕੋਈ ਰੇ॥

ਜਾਕੋ ਨਾਰਦ ਸਾਰਦ ਸੇਵਹਿ ਸੇਵਹਿ ਦੇਵੀ ਦੇਵਾਰੇ॥

ਬ੍ਰਹਮਾ ਬਿਸ਼ਨ ਮਹੇਸ ਅਰਾਧਹਿ ਸਭ ਕਰਦੇ ਜਾਕੀ ਸੇਵਾ ਰੇ॥

ਕਹਿ ਕਾਨ੍ਹਾ ਅਸ ਮਮ ਸਰੂਪ ਹੈ ਅਪਰੰਪਰ ਪੁਰਖ ਅਭੇਵਾ ਰੇ॥

ਇਹ ਬਾਣੀ ਸੁਣ ਕੇ ਗੁਰੂ ਜੀ ਨੇ ਵਿਚਾਰਿਆ, ਜੇ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖ

ਦਿੱਤੀ ਤਾਂ ਕਲਜੁਗੀ ਜੀਵ ਨਿਊਣ ਬੁੱਧੀ ਵਾਲੇ ਇਸ ਬਾਣੀ ਨੂੰ ਪੜ੍ਹ ਸੁਣਕੇ ਹੰਕਾਰ ਸੰਯੁਕਤ ਹੋ ਜਾਣਗੇ, ਸਗੋਂ ਨਾਸਤਕਤਾ ਵੱਧ ਜਾਏਗੀ, ਕੋਈ ਭਜਨ ਸਿਮਰਨ ਨਹੀ ਕਰੇਗਾ ਅਤੇ ਵਿਸ਼ੇ ਵਿਕਾਰਾਂ ਵੱਲ ਦੌੜਕੇ ਲੱਗਣਗੇ। ਪਾਪ ਕਰਮ ਨੂੰ ਕੁਝ ਨਹੀਂ ਸਮਝਣਗੇ। ਬਸ ਓਹੀ ਓਹੀ ਸ਼ਬਦ ਨੂੰ ਉਚਾਰਨ ਕਰਦੇ ਹੋਏ ਕਹਿਣਗੇ ਮੈਂ ਬ੍ਰਹਮ ਹੂੰ। ਜਿਵੇਂ ਵਿਚਾਰ ਸਾਗਰ ਦੇ ਆਰੰਭ ਵਿਚ ਪੰਡਿਤ ਨਿਸਚਲ ਦਾਸ ਨੇ ਕਿਹਾ ਹੈ:-

ਜੋ ਸੁਖ ਨਿਤ ਪ੍ਰਕਾਸ਼ ਵਿਭੂ, ਨਾਮ ਰੂਪ ਅਧਾਰ॥
ਮਤ ਨ ਲਖੈ ਜਿਹ ਮਤ ਲਖੇ, ਸੋ ਮੈ ਸੁਧ ਅਪਾਰ॥
ਅਵਧ ਅਪਾਰ ਸਰੂਪ ਮਮ ਲਹਿਰੀ ਬਿਸ਼ਨ ਮਹੇਸ॥
ਵਿਧਿ ਰਵਿ ਚੰਦਾ ਵਰਨ ਯਮ, ਸ਼ਕਤਿ ਧਨੇਸ ਗਨੇਸ।

ਇਸ ਕਾਰਨ ਕਰਕੇ ਹੇ ਭਗਤ ਜੀ ! ਇਹ ਬਾਣੀ ਭਗਤੀ ਤੋਂ ਬਿਨਾਂ ਕੇਵਲ ਗਿਆਨ ਰੂਪ ਹੋਣ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਣੇ ਯੋਗ ਨਹੀਂ ਹੈ। ਕਿਉਂਕਿ-

ਬ੍ਰਹਮ ਗਿਆਨ ਅਰ ਘ੍ਰਿਤ ਸਮਾਨ।
ਕਫੀ ਹੰਕਾਰੀ ਖਾਇ ਗ੍ਰਹਿਣ ਕਰ, ਛਾਤੀ ਬੋਝ ਬਧਹਿ ਵਡ ਮਾਨ।
ਪਿਤੀ ਸਹਤ ਵਿਕਾਰੀ ਜੋ ਨਰ, ਵਿਸ਼ੇ ਲਗੇ ਅਤੀਸਾਰ ਮਹਾਨ।
ਪੁਸ਼ਟ ਹੋਣ ਗਤਿ ਪ੍ਰਾਪਤ ਹੋਇ ਨ, ਰੋਗੀ ਕਸ਼ਟ ਨਰਕ ਪਹਿਚਾਨ।
ਸੁਖ ਤੋ ਰਹਿਓ ਮਹਾ ਦੁਖ ਪਾਵਹਿ ਯਾਂਤੇ ਹਮਰੇ ਨਹੀਂ ਪ੍ਰਮਾਨ।
ਸੋ ਬ੍ਰਹਮ ਗਿਆਨ ਘ੍ਰਿਤ ਕੋ ਲੇਕਰ, ਮਿਸਰੀ ਭਗਤਿ ਮਿਲਾਵਨ ਠਾਨ।
ਸੁਖ ਦਾਯਕ ਸਭ ਨਰ ਕੋ ਜਾਨਹੁ, ਇਸ ਪ੍ਰਕਾਰ ਕਰ ਲੇ ਕਲਿਆਨ।

*ਅਰਥ:-* ਬ੍ਰਹਮ ਗਿਆਨ ਅਤੇ ਘਿਉ ਇਹ ਦੋਵੇਂ ਇਕ ਸਮਾਨ ਹਨ। ਜਿਵੇਂ ਕਫੀ=ਬਲਗਮ ਵਾਲਾ ਪੁਰਸ਼ ਘਿਉ ਨੂੰ ਖਾਵੇ ਤਾਂ ਉਸ ਦੀ ਛਾਤੀ ਉੱਪਰ ਬੋਝ ਹੋ ਜਾਂਦਾ ਹੈ। ਤਿਵੇਂ ਹੰਕਾਰੀ ਪੁਰਸ਼ ਜੇ ਬ੍ਰਹਮ ਗਿਆਨ ਕੋ ਉਚਾਰੇ ਤਾਂ ਉਸ ਨੂੰ ਬੜਾ ਮਾਨ ਵਧ ਜਾਂਦਾ ਹੈ।

*ਦੂਜਾ ਦ੍ਰਿਸ਼ਟਾਂਤ ਹੋਰ ਸੁਣੋ:-* ਜਿਵੇਂ ਪਿਤ ਵਾਲਾ ਪੁਰਸ਼ ਘਿਉ ਨੂੰ ਖਾਵੇ ਤਾਂ ਉਸ ਨੂੰ ਅਤੀਸਾਰ=ਦਸਤ ਲਗ ਜਾਂਦੇ ਹਨ। ਤਿਵੇਂ ਜੋ ਵਿਕਾਰੀ ਪੁਰਸ਼ ਬ੍ਰਹਮ ਗਿਆਨ ਨੂੰ ਉਚਾਰਦੇ ਹਨ ਕਿ ਮੈਂ ਬ੍ਰਹਮ ਹੂੰ ਉਸ ਨੂੰ ਵਿਸ਼ਿਆਂ ਰੂਪੀ ਦਸਤ ਲਗ ਜਾਂਦੇ ਹਨ।

*ਤੀਜਾ ਦ੍ਰਿਸ਼ਟਾਂਤ ਹੋਰ ਸੁਣੋ:-* ਜੀਵ ਰਿਸ਼ਟ ਪੁਸ਼ਟ ਹੋਣ ਵਾਸਤੇ ਘਿਉ ਨੂੰ ਖਾਂਦਾ ਹੈ ਪਰੰਤੂ ਰਿਸ਼ਟ ਪੁਸ਼ਟ ਹੁੰਦਾ ਨਹੀਂ ਹੈ, ਸਗੋਂ ਕੋਹੜ ਰੋਗ ਹੋ ਜਾਂਦਾ ਹੈ; ਤਿਵੇਂ ਇਸ ਪੁਰਸ਼ ਨੂੰ ਮੈਂ ਬ੍ਰਹਮ ਹੂੰ ਐਸੇ ਉਚਾਰਨ ਕਰਕੇ ਗਤਿ=ਮੁਕਤੀ ਪਰਾਪਤ ਹੁੰਦੀ ਨਹੀ, ਸਗੋਂ ਉਸਨੂੰ ਨਰਕਾਂ ਦੀ ਪਰਾਪਤੀ ਹੁੰਦੀ ਹੈ। ਸੁਖ ਪਰਾਪਤ ਹੋਣਾ ਤਾਂ ਕਿਧਰੇ ਰਿਹਾ ਸਗੋਂ ਬੜਾ ਭਾਰੀ ਦੁਖ ਪਾਂਵਦਾ ਹੈ। ਇਸ ਕਰਕੇ ਇਹ ਬਾਣੀ ਸਾਨੂੰ ਪਰਵਾਨ ਨਹੀਂ ਹੈ।

ਇਹ ਗੱਲ ਸੁਣਕੇ ਕਾਨ੍ਹਾ ਸੜ ਬਲ ਗਿਆ, ਕ੍ਰੋਧ ਸਹਿਤ ਹੋ ਕੇ ਆਖਣ ਲਗ ਪਿਆ ਕਿ ਮੇਰੀ ਨਿਰਾਦਰੀ ਕਰਨ ਦਾ ਫਲ ਤੁਸੀਂ ਪਾਓਗੇ। ਤੁਰਕਾਂ ਦੇ ਘਰ ਤੁਹਾਡਾ ਬਹੁਤ ਨਿਰਾਦਰ ਹੋਵੇਗਾ, ਤੁਹਾਨੂੰ ਬੜੀ ਭਾਰੀ ਸਜ਼ਾ ਮਿਲੇਗੀ, ਤੁਹਾਨੂੰ ਅਹਿਦੀਏ ਫੜਨ ਵਾਸਤੇ ਆਵਣਗੇ।

ਕਾਨ੍ਹੇ ਭਗਤ ਤੋਂ ਇਸ ਤਰ੍ਹਾਂ ਦੇ ਬਚਨ ਸੁਣਕੇ ਸਤਿਗੁਰਾਂ ਨੇ ਵਿਚਾਰਿਆ, ਜੇਕਰ ਇਸ ਦੇ ਕੀਤੇ ਹੋਏ ਹੰਕਾਰ ਦਾ ਫਲ ਇਸਨੂੰ ਨ ਦਿੱਤਾ, ਤਾਂ ਇਹ ਸਾਰਿਆਂ ਭਗਤਾਂ ਨੂੰ ਤੁੱਛ ਸਮਝੇਗਾ, ਇਹ ਵਿਚਾਰ ਕੇ ਸਤਿਗੁਰਾਂ

ਨੇ ਕਿਹਾ ਭਗਤ ਜੀ ! ਤੁਸੀਂ ਭੀ ਲਾਹੌਰ ਤੱਕ ਜਾਣਾ ਨਹੀਂ ਪਾਉਗੇ ਰਸਤੇ ਵਿਚ ਹੀ ਹਰੀ ਹਰ ਹੋ ਜਾਓਗੇ। ਤਾਂ ਕਾਨ੍ਹੇ ਭਗਤ ਨੇ ਕਿਹਾ, ਮੇਰੀ ਉਮਰਾ ਪੰਜ ਸੌ ਸਾਲ ਦੀ ਹੈ। ਫੇਰ ਮੈਂ ਜੋਗਾ ਅਭਿਆਸੀ ਹਾਂ, ਮੈਨੂੰ ਕਾਲ ਨਹੀਂ ਮਾਰ ਸਕਦਾ। ਫਿਰ ਗੁਰੂ ਜੀ ਨੇ ਕਿਹਾ-ਜਿਸ ਹੱਡਾਂ ਦੇ ਪਿੰਜਰੇ ਦਾ ਤੁਸੀਂ ਮਾਣ ਕਰਦੇ ਹੋ, ਇਸਨੇ ਬਿਲਕੁਲ ਨਹੀਂ ਰਹਿਣਾ ਇਸ ਦੀ ਆਸਾ ਛੱਡ ਦਿਓ।

ਫੇਰ ਗੁਰੂ ਜੀ ਨੇ ਪੀਲੋ ਭਗਤ ਨੂੰ ਕਿਹਾ ਤੂੰ ਬਾਣੀ ਉਚਾਰ।

**ਪੀਲੋ ਵਾਚ:-**

ਅਸਾਂ ਨਾਲੋ ਸੇ ਭਲੇ ਜੰਮਦਿਆਂ ਜੋ ਮੁਏ। ਓਨ੍ਹਾਂ ਚਿਕੜ ਪਾਵ ਨ ਬੋੜਿਆ ਨ ਆਲੂਦ ਭਏ॥

ਗੁਰੂ ਜੀ ਨੇ ਆਖਿਆ ਇਹ ਬਾਣੀ ਵੀ ਪ੍ਰਮਾਣੀਕ ਨਹੀਂ ਹੈ। ਗੁਰੂ ਘਰ ਦਾ ਆਸ਼ਾ ਇਹ ਹੈ- ਪਾਇ ਜਨਮ ਨਰ ਲਾਭ ਲੇਯ, ਸ਼ੁਭ ਭਜਹਿ ਸਦਾ ਸਤਿਨਾਮੁ ਵਿਸ਼ੇਸ਼॥

ਮਾਨਹਿ ਹੁਕਮ ਖਸਮ ਕੋ ਨੀਕੋ, ਤਿਆਗਹਿ ਹਉਮੈ ਸਹਿਤ ਕਲੇਸ਼॥

ਪੁਨਾ ਗੁਰੂ ਜੀ ਨੇ ਛੱਜੂ ਭਗਤ ਨੂੰ ਕਿਹਾ ਤੂੰ ਬਾਣੀ ਉਚਾਰ।

**ਛਜੂ ਵਾਚ** :- ਕਾਗਦ ਸੰਦੀ ਪੁਤਲੀ, ਤਊ ਨ ਤ੍ਰਿਯਾ ਨਿਹਾਰ।

ਯੋਹੀ ਮਾਰ ਲਿਜਾਵਹੀ, ਜਥਾ ਬਿਲੋਚਨ ਧਾੜ।

ਗੁਰੂ ਜੀ ਨੇ ਆਖਿਆ ਇਹ ਬਾਣੀ ਵੀ ਪ੍ਰਮਾਣੀਕ ਨਹੀਂ ਹੈ। ਗੁਰੂ ਘਰ ਦਾ ਸਿਧਾਂਤ ਇਹ ਹੈ:-

ਗ੍ਰਹਸਤ ਬਿਨਾ ਨਹਿ ਅਪਰ ਜਤਨ ਅਬ ਬਨ ਮਹਿ ਛੁਧਤ ਰਹਿਓ ਨਹਿ ਜਾਇ।

ਨਗਰ ਨਿਕਟ ਜਬ ਰਹਿਣ ਲਗੈ ਇਹ ਨਰ ਨਾਰੀ ਮਿਲਹੈ ਸਮਦਾਇ।

ਮਿਲੇ ਬੀਚ ਮਨ ਨਹਿ ਵਿਕਾਰ ਹੋਇ ਅਸ ਵਿਰਲੋ ਜਗ ਮਹਿ ਕੋ ਆਇ।

ਕਿਮ ਨਹਿ ਤ੍ਰਿਜਕੋ ਪਿਖਹਿ ਤਿਆਗਿ ਕਰ ਯਾਂਤੇ ਗ੍ਰਹਸਤ ਵਿਖੇ ਪ੍ਰਭ ਪਾਇ।

ਭਾਈ ਗੁਰਦਾਸ ਜੀ ਨੇ ਭੀ ਇਸੇ ਉੱਪਰ ਕਥਨ ਕੀਤਾ ਹੈ ੩੭੬ ਕਬਿਤ ਦੇਖੋ:-

ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ, ਮੇਰੁ ਮੈ ਸੁਮੇਰੁ ਬਡੋ ਜਗਤ ਬਖਾਨ ਹੈ।

ਤਰਵਰ ਵਿਖੇ ਜੈਸੇ ਚੰਦਨ ਬਿਰਖ ਬਡੋ, ਧਾਤੁ ਮੈਂ ਕਨਿਕ ਅਤਿ ਊਤਮ ਕੈ ਮਾਨਿ ਹੈ।

ਪੰਛੀਅਨ ਮੈਂ ਹੰਸ ਮ੍ਰਿਗਰਾਜਨ ਮੋ ਸਾਰਦੂਲ, ਰਾਗਨਿ ਮਹਿ ਸਿਰੀਰਾਗ ਪਾਰਸ ਪਖਾਨ ਹੈ।

ਗਿਆਨਨ ਮੈਂ ਗਿਆਨ ਅਰੁ ਧਿਆਨਨ ਮੈਂ ਧਿਆਨ ਗੁਰ, ਸਕਲ ਧਰਮ ਮੈਂ ਗ੍ਰਹਸਤ ਪ੍ਰਧਾਨ ਹੈ।

ਪੁਨਾ-ਗੁਰੂ ਜੀ ਨੇ ਸ਼ਾਹ ਹੁਸੈਨ ਨੂੰ ਕਿਹਾ, ਤੂੰ ਬਾਣੀ ਉਚਾਰ।

**ਸ਼ਾਹ ਹੁਸੈਨ ਵਾਚ:-**

ਚੁਪ ਵੇ ਅੜਿਆ, ਚੁਪ ਵੇ ਅੜਿਆ, ਬੋਲਣ ਦੀ ਨਹੀਂ ਜਾਇ ਵੇ ਅੜਿਆ।

ਸਜਣਾ ਬੋਲਣ ਦੀ ਜਾਇ ਨਾਹੀਂ। ਅੰਦਰ ਬਾਹਰ ਇਕਾ ਸਾਈਂ।

ਕਿਸਨੂੰ ਆਖ ਸੁਣਾਈ। ਇਕੋ ਦਿਲਬਰ ਸਭ ਘਟ ਰਵਿਆ ਦੂਜੀ ਨਾਹਿ ਕਦਾਈ।

ਕਹੈ ਹੁਸੈਨ ਫਕੀਰ ਨਿਮਾਣਾ ਸਤਿਗੁਰ ਤੋਂ ਬਲ ਬਲ ਜਾਈਂ।

ਉਸ ਵੇਲੇ ਗੁਰੂ ਸਾਹਿਬ ਜੀ ਨੇ ਹੱਸ ਕੇ ਕਿਹਾ-

ਭਲਾ ਕਹਯੋ ਚੁਪ ਕਰਹੁ ਰਿਦੈ ਰਖ, ਰਹਹੁ ਅਬੋਲੇ ਸ਼ਾਹ ਹੁਸੈਨ।

ਚਾਰੇ ਭਗਤ ਨਿਰਾਸ ਹੋ ਕੇ ਲਾਹੌਰ ਨੂੰ ਤੁਰ ਪਏ। ਕਾਨ੍ਹਾ ਭਗਤ ਸਯੰਦਨ=ਰਥ ਉੱਤੇ ਚੜ੍ਹ ਕੇ ਪਦਮਾਸਨ ਲਗਾ ਕੇ ਦਸਮ ਦੁਆਰ ਵਿਚ ਪ੍ਰਾਨ ਚੜ੍ਹਾ ਕੇ ਬੈਠ ਗਿਆ। ਜਿਸ ਵੇਲੇ ਲਾਹੌਰ ਦੇ ਨਜ਼ਦੀਕ ਪਹੁੰਚੇ ਤਦ ਅਜੇਹੀ ਭਿਆਨਕ ਹਨੇਰੀ ਚਲੀ, ਜਿਸ ਨਾਲ ਅਨੇਕਾਂ ਬ੍ਰਿੱਛ ਉੱਖੜ ਕੇ ਡਿੱਗ ਪਏ ਅਤੇ ਮਿੱਟੀ ਘੱਟੇ ਤੇ ਰੋੜ ਕੰਕਰਾਂ ਨਾਲ ਅਕਾਸ਼ ਅੱਟਿਆ ਗਿਆ, ਸਭ ਮਨੁੱਖਾਂ ਅਤੇ ਪਸ਼ੂਆਂ ਦੀਆਂ ਅੱਖਾਂ ਮਿੱਟੀ ਨਾਲ ਭਰ ਗਈਆਂ, ਅੱਗੇ ਪਿੱਛੇ ਕੁਝ ਦਿਖਾਈ ਨ ਦੇਵੇ। ਤਦੋਂ ਕਾਨ੍ਹੇ ਭਗਤ ਦਾ ਰਥ ਉਲਟ ਗਿਆ। ਕਾਨ੍ਹਾ ਭਗਤ ਜੀ ਆਪ ਜ਼ਮੀਨ ਉੱਪਰ ਡਿੱਗ ਪਏ। ਰਥ ਦਾ ਪਹੀਆ ਉੱਪਰ ਦੀ ਲੰਘ ਗਿਆ ਭਗਤ ਜੀ ਦਾ ਸਿਰ ਪਾਟ ਗਿਆ, ਮਿੱਝ ਨਿਕਲ ਗਈ ਉਥੇ ਹੀ ਮਿਰਤੂ ਹੋ ਗਏ।

ਹੰਕਾਰ ਦੀ ਵਜ੍ਹਾ ਹੋਣ ਕਰਕੇ ਇਨ੍ਹਾਂ ਚੌਹਾਂ ਭਗਤਾਂ ਦੀ ਬਾਣੀ ਨਹੀਂ ਲਿਖੀ। ਇਨ੍ਹਾਂ ਨੂੰ ਆਪਣੇ ਤਪ ਤਿਆਗ ਦਾ ਮਾਣ ਸੀ। ਪਿਛਲੇ ਜੋ ਭਗਤ ਸਨ ਕਬੀਰ, ਨਾਮਦੇਵ, ਤ੍ਰਿਲੋਚਨ ਜੀ ਆਦਿ ਇਹ ਨਿਮ੍ਰਤਾ ਅਤੇ ਭਗਤੀ ਆਦਿ ਗੁਣਾਂ ਸੰਯੁਕਤ ਸਨ, ਇਸ ਕਰਕੇ ਹੁਣ ਉਨ੍ਹਾਂ ਭਗਤਾਂ ਦੀ ਬਾਣੀ ਗੁਰੂ ਸਾਹਿਬ ਜੀ ਕਥਨ ਕਰਦੇ ਹਨ।

(ਇਹ ਪ੍ਰਸੰਗ ਸੂਰਜ ਪ੍ਰਤਾਪ ਰਾਸ ੩, ਅੰਸੂ ੪, ਤੇ ੪੮ ਵਿਚ ਦੇਖੋ)

## ੧ੴ ਸਤਿਗੁਰ ਪ੍ਰਸਾਦਿ ॥

ਪਹਿਲੇ ਇਤਨਾ ਮੰਗਲ ਨਿਰੂਪਣ ਕਰਕੇ ਹੁਣ ਕੀਰਤਨ ਕਰਨ ਵਾਲੇ ਰਾਗੀ ਜਨਾਂ ਨੂੰ ਹੁਕਮ ਦੇਂਦੇ ਹਨ।

## ਸਿਰੀਰਾਗੁ ਕਬੀਰ ਜੀਉ ਕਾ ॥ ਏਕੁ ਸੁਆਨੁ ਕੈ ਘਰਿ ਗਾਵਣਾ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਸ ਘਰ ਵਿਖੇ-

***ਏਕੁ ਸੁਆਨੁ ਦੁਇ ਸੁਆਨੀ ਨਾਲਿ॥ ਭਲਕੇ ਭਉਕਹਿ ਸਦਾ ਬਇਆਲਿ॥***

ਵਾਲਾ ਸ਼ਬਦ ਗਾਉਣਾ ਕੀਤਾ ਹੈ ਉਸੀ ਚੌਥੇ ਘਰ ਵਿਚ ਇਸ ਸ਼ਬਦ ਨੂੰ ਗਾਇਣ ਕਰਨਾ।

ਪੁਨਾ-ਏਕੁ ਸੁਆਨੁ=ਕੁੱਤੇ ਦੀ ਸੁਰ ਰੂਪੀ ਘਰ ਵਿਖੇ ਇਸ ਸ਼ਬਦ ਨੂੰ ਗਾਇਣ ਕਰਨਾ।

ਕਈ ਸੱਜਣ ਜਨ ਇਸ ਅਰਥ ਦਾ ਨਿਖੇਧ ਕਰਦੇ ਹਨ, ਪਰ ਪਿਛਲੇ ਵਡੇ ਵਡੇ ਪੁਰਾਤਨ ਰਾਗੀਆਂ ਪਾਸੋਂ ਪੁੱਛਿਆ ਗਿਆ ਹੈ ਉਹ ਇਹੀ ਗੱਲ ਕਹਿੰਦੇ ਹਨ ਜਦ ਤੱਕ ਕੁੱਤੇ ਵਾਂਗੂੰ ਸੁਰ ਨ ਅਲਾਪੀ ਜਾਵੇ ਤਦ ਤੱਕ ਪੂਰਾ ਪੂਰਾ ਸਿਰੀਰਾਗੁ ਦਾ ਉਚਾਰਨ ਨਹੀਂ ਹੋ ਸਕਦਾ।

ਅਥਵਾ- ਇਸ ਸ਼ਬਦ ਨੂੰ ਸੁ=ਸਿਰੀ ਰਾਗੁ ਦੀ ਆਨੁ=ਅਲਾਪ ਚਾਰੀ ਵਿਚ ਗਾਇਣ ਕਰਨਾ।

ਪੁਨਾ ਸੁਆਨ=ਕੁੱਤੇ ਦਾ ਸੁਆਮੀ ਜੋ ਭੈਰਉ ਹੈ, ਉਸ ਭੈਰਉ ਰਾਗ ਵਿਚ ਇਸ ਸ਼ਬਦ ਨੂੰ ਗਾਇਣ ਕਰਨਾ। ਕਿਉਂਕਿ ਦਾਸ ਦੀ ਤੇ ਸੁਆਮੀ ਦੀ ਅਭੇਦਤਾ ਹੁੰਦੀ ਹੈ ਇਸ ਲਈ ਭੈਰਉ ਰਾਗ ਵਿਚ ਗਾਇਣ ਕਰਨਾ ਕਿਹਾ ਹੈ।

ਅਥਵਾ-ਸੁ=ਆਪਣੇ ਆਪ ਨੂੰ ਸਤਸੰਗ ਰੂਪੀ ਘਰ ਵਿਚ ਆਨੁ=ਲਿਆਕੇ ਅਰਥਾਤ ਰੱਬ ਦੇ ਪਿਆਰ

ਵਾਲਿਆਂ ਵਿਚ ਬੈਠ ਕੇ ਇਸ ਸ਼ਬਦ ਨੂੰ ਗਾਇਣ ਕਰਨਾ। ਕਿਉਂਕਿ ਸਤਸੰਗ ਵਿਚ ਬਹੁਤ ਮਹਾਤਮ ਕਥਨ ਕੀਤਾ ਹੈ। ਉਪਰੰਤ ਇਹ ਭੀ ਗੱਲ ਯਾਦ ਰੱਖਣੀ ਕਿ ਸਤਸੰਗ ਵਿਚ ਬੈਠਕੇ ਮਨ ਨੂੰ ਬਾਹਰ ਨ ਜਾਣ ਦੇਵੇ ਮਨ ਨੂੰ ਆਪਣੇ ਅਧੀਨ ਰੱਖੇ। ਤਾਂਤੇ ਸੁ=ਇਕ ਪ੍ਰਮਾਤਮਾ ਨੂੰ ਆਪਣੇ ਰਿਦੇ ਰੂਪ ਘਰ ਵਿਚ ਲਿਆਕੇ ਗਾਇਣ ਕਰਨਾ ਤਾਂ ਤੁਹਾਨੂੰ ਐਸਾ ਫਲ ਪਰਾਪਤ ਹੋਵੇਗਾ ਕਿ ਸੁ=ਜੋ ਬੇਦ ਪ੍ਰਤਿਪਾਦ ਅਥਵਾ ਮਾਤਾ ਦੇ ਉਦਰ ਵਿਚ ਰੱਖਿਆ ਕਰਨ ਵਾਲਾ ਪ੍ਰਮਾਤਮਾ ਹੈ ਉਹ ਤੁਹਾਡੇ ਅੰਤਹਕਰਨ ਰੂਪੀ ਘਰ ਵਿਚ ਆਕੇ ਪਰਾਪਤ ਹੋਵੇਗਾ। ਇਤਨੇ ਅੱਖਰਾਂ ਵਿਚ ਰਾਗੀਆਂ ਨੂੰ ਉਪਦੇਸ਼ ਦੇਕੇ ਹੁਣ ਸਮੁਚੇ ਕਥਨ ਕਰਦੇ ਹਨ:-

## ਜਨਨੀ ਜਾਨਤ ਸੁਤੁ ਬਡਾ ਹੋਤੁ ਹੈ

**ਉਥਾਨਕਾ:-** ਏਕ ਸਮੇਂ ਕਬੀਰ ਜੀ ਆਪਣੇ ਨਾਲ ਜਗਿਆਸੂਆਂ ਨੂੰ ਲੈ ਕੇ ਸੈਰ ਕਰਨ ਵਾਸਤੇ ਬਾਹਰ ਜਾ ਰਹੇ ਸਨ, ਕੀ ਵੇਖਿਆ ਜੋ ਇਕ ਮਾਈ ਦਹੀਂ ਨੂੰ ਮਥ ਰਹੀ ਹੈ, ਉਸਦਾ ਜੋ ਪਿਆਰਾ ਛੋਟਾ ਬੱਚਾ ਹੈ ਉਹ ਦਹੀਂ ਮਥਣੇ ਲਹੀਂ ਦੇਂਦਾ। ਉਸ ਵੇਲੇ ਮਾਈ ਨੇ ਉਸ ਬੱਚੇ ਨੂੰ ਗੇਂਦ ਦੀ ਖੇਡ ਵਿਚ ਲਗਾ ਦਿੱਤਾ। ਮਾਂ ਕੋਠੇ ਉੱਪਰ ਆਪਣਾ ਕਾਰਜ ਸਿੱਧ ਕਰਨ ਲਈ ਖਿਦੂ ਨੂੰ ਸੁਟਦੀ ਹੈ ਤੇ ਬੱਚਾ ਚੁੱਕਕੇ ਲਿਆਉਂਦਾ ਹੈ। ਇਸਤਰ੍ਹਾਂ ਕਰਦਿਆਂ ਕਰਦਿਆਂ ਬੱਚਾ ਉਸ ਖਿਦੂ ਨੂੰ ਛੇਤੀ ਛੇਤੀ ਲਿਆਉਣ ਲਗ ਪਿਆ, ਜਿਸ ਵੇਲੇ ਮਾਂ ਨੇ ਵਿਚਾਰਿਆ ਕਿ ਇਹ ਹੁਣ ਖਿਦੂ ਨੂੰ ਛੇਤੀ ਲੈ ਆਉਂਦਾ ਹੈ, ਤਿਸ ਵੇਲੇ ਜ਼ੋਰ ਨਾਲ ਸੁਟਿਆ, ਤਾਂ ਉਹ ਖਿਦੂ ਕੋਠੇ ਤੋਂ ਥੱਲੇ ਜਾ ਪਿਆ। ਤਿਸ ਵੇਲੇ ਨਿੱਕਾ ਬੱਚਾ ਭੀ ਉਸ ਖਿਦੂ ਦੇ ਮਗਰ ਕੋਠਿਓਂ ਡਿਗ ਕੇ ਮਿਰਤੂ ਹੋ ਗਿਆ। ਉਸੀ ਵੇਲੇ ਰੋਣੇ ਪਿੱਟਣੇ ਪੈ ਗਏ।

ਜਦ ਕਬੀਰ ਸਾਹਿਬ ਜੀ ਬਾਹਰੋਂ ਸੈਰ ਕਰਕੇ ਆਏ ਤਦ ਰੋਣਾ ਸੁਣਕੇ ਕਬੀਰ ਜੀ ਪਾਸੋਂ ਜਗਿਆਸੂਆਂ ਨੇ ਪੁੱਛਿਆ ਹੇ ਪ੍ਰਭੋ! ਇਹ ਕੀ ਕਾਰਨ ਹੈ? ਪਹਿਲੇ ਜਦ ਇਥੋਂ ਲੰਘੇ ਸੀ ਤਦ ਖੂਬ ਖੁਸ਼ੀਆਂ ਹੋ ਰਹੀਆਂ ਸਨ ਹੁਣ ਰੋਣੇ ਪਿੱਟਣੇ ਪੈ ਰਹੇ ਹਨ। ਇਤਨੀ ਗੱਲ ਸੁਣਕੇ ਕਬੀਰ ਸਾਹਿਬ ਜੀ ਕਥਨ ਕਰਦੇ ਹਨ। ਅੰਨਵੇਂ ਅੱਖਰ:-

***ਐਸਾ ਤੈਂ ਜਗੁ ਭਰਮਿ ਲਾਇਆ॥***

(ਤੈਂ) ਤਿਸ ਪ੍ਰਮਾਤਮਾ ਨੇ ਜਗਤ ਨੂੰ ਵਾ ਹਿਸ ਜਗੁ=ਜੀਵ ਨੂੰ ਅਜੇਹੇ ਭਰਮ ਵਿਚ ਲਗਾ ਦਿੱਤਾ ਹੈ।

***ਕੈਸੇ ਬੂਝੈ ਜਬ ਮੋਹਿਆ ਹੈ ਮਾਇਆ॥ ੧॥ ਰਹਾਉ॥***

ਜਦ ਤਿਸਦੀ ਮਾਇਆ ਨੇ ਹੀ ਮੋਹਨਾ ਕੀਤਾ ਹੋਇਆ ਹੈ ਅਰਥਾਤ ਗਯਾਨ ਤੋਂ ਹੀਨ ਕਰ ਰੱਖਿਆ ਹੈ ਤਾਂ ਇਹ ਜੀਵ ਕਿਸ ਪਰਕਾਰ ਨਾਲ ਉਸ ਪ੍ਰਮਾਤਮਾ ਨੂੰ ਬੁੱਝਣਾ ਕਰੇ। ਹੁਣ ਘਟਣ ਵਿਚ ਵਧਣ ਦਾ ਭਰਮ ਨਿਰੂਪਣ ਕਰਦੇ ਹਨ॥ ੧॥ ਰਹਾਉ॥

## ਜਨਨੀ ਜਾਨਤ ਸੁਤੁ ਬਡਾ ਹੋਤੁ ਹੈ

ਮਾਂ ਮੋਹ ਵਿਚ ਫਸੀ ਹੋਈ ਜਾਣਦੀ ਹੈ ਕਿ ਮੇਰਾ ਪੁੱਤਰ ਵਡਾ ਹੁੰਦਾ ਜਾਂਦਾ ਹੈ।

## ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥

ਪਰੰਤੂ ਇਤਨਾ ਕੁ=ਇਤਨਾ ਨਹੀਂ ਜਾਣਦੀ ਜੋ ਦਿਨ ਦਿਨ ਦੀ ਸੰਗਿਆ ਕਰਕੇ ਮੇਰੇ ਪੁੱਤਰ ਦੀ

ਅਵਧ=ਆਯੁ (ਉਮਰਾ) ਘਟਦੀ ਜਾਂਦੀ ਹੈ।*

## ਮੋਰ ਮੋਰ ਕਰਿ ਅਧਿਕ ਲਾਡੁ ਧਰਿ

ਮੋਹ ਵਿਚ ਫਸੀ ਹੋਈ ਮਾਂ ਬੜੇ ਲਾਡੁ=ਪ੍ਰੇਮ ਨੂੰ ਧਾਰ ਕੇ ਐਸੇ ਕਹਿੰਦੀ ਹੈ ਇਹ ਮੇਰਾ ਢੋਲਨ ਹੈ, ਇਹ ਮੇਰਾ ਕਾਹਨ ਹੈ, ਇਹ ਮੇਰਾ ਚੰਦ ਹੈ, ਇਹ ਮੇਰਾ ਅੱਖੀਆਂ ਦਾ ਤਾਰਾ ਹੈ। ਵਾ ਅਧਿਕ ਪ੍ਰੇਮ ਧਾਰ ਕੇ ਮਾਤਾ ਮੁੜ ਮੁੜ ਕੇ ਖਿਦੂ ਸੁੱਟਦੀ ਹੈ ਅਤੇ ਬੱਚਾ ਅਧਿਕ ਪ੍ਰੇਮ ਧਾਰ ਕੇ ਮੁੜ ਮੁੜ ਕੇ ਚੁੱਕ ਲਿਆਉਂਦਾ ਹੈ। ਅਥਵਾ ਅਧਿਕ ਪ੍ਰੇਮ ਧਾਰ ਕੇ ਮਾਂ ਕਹਿੰਦੀ ਹੈ ਇਹ ਮੇਰਾਂ ਪੁੱਤਰ ਹੈ ਤੇ ਜਮ ਆਖਦਾ ਹੈ ਇਹ ਮੇਰਾ ਭੱਖ ਹੈ।

## ਪੇਖਤ ਹੀ ਜਮਰਾਉ ਹਸੈ ॥ ੧ ॥

ਜਮ ਰਾਜਾ ਵੇਖ ਕੇ ਹੱਸਦਾ ਹੈ ਕਿ ਮਾਤਾ ਮੇਰੇ ਭੋਜਨ ਦਾ ਕੈਸੇ ਸਤਿਕਾਰ ਕਰ ਰਹੀ ਹੈ॥ ੧॥

## ਐਸਾ ਤੈਂ ਜਗੁ ਭਰਮਿ ਲਾਇਆ ॥
## ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥ ੧ ॥ ਰਹਾਉ ॥

ਇਨ੍ਹਾਂ ਰਹਾਉ ਦੀਆਂ ਤੁਕਾਂ ਦੇ ਅਰਥ ਪਹਿਲੇ ਹੋ ਚੁੱਕੇ ਹਨ।

ਪੂਰਬ ਭਰਮ ਦਾ ਸਰੂਪ ਨਿਰੂਪਨ ਕਰਕੇ ਹੁਣ ਜੀਵਾਂ ਦੀ ਮੁਕਤੀ ਲਈ ਵਿਸ਼ਿਆਂ ਦੇ ਤਿਆਗ ਦਾ ਉਪਦੇਸ਼ ਕਰਦੇ ਹਨ:-

## ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ ॥

ਕਬੀਰ ਜੀ ਆਖਦੇ ਹਨ-ਹੇ ਪੁਰਸ਼ਾ ! ਤੂੰ ਸ਼ਬਦ ਸਪਰਸ਼ ਆਦਿਕ ਵਿਸ਼ਿਆਂ ਦੇ ਰਸ=ਆਨੰਦ ਨੂੰ ਤਿਆਗ ਦੇਹ। ਇਨ੍ਹਾਂ ਵਿਸ਼ਿਆਂ ਦੀ ਸੰਗਤ ਕਰਨੇ ਕਰਕੇ ਮ੍ਰਿਗ, ਮੀਨ, ਕੁੰਚਰ ਆਦਿਕਾਂ ਦੀ ਤਰ੍ਹਾਂ ਤੇਰਾ ਨਿਸਚੇ ਕਰਕੇ ਨਿਸਫਲ ਹੀ ਮਰਨਾ ਹੋਵੇਗਾ।

*ਯਥਾ:-* ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥ *(ਆਸਾ ਰਵਿਦਾਸ, ਪੰਨਾ ੪੮੬)*

*ਤਥਾ-* ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ॥ ਮਿਰਗੁ ਮਰੈ ਸਹਿ ਅਪੁਨਾ ਕੀਨਾ॥
*(ਗਉੜੀ ਮਹਲਾ ੧, ਪੰਨਾ ੨੨੫)*

ਪੁਨਾ-ਬੇਨਤੀ ਕੀਤੀ ਸਫਲ ਜੀਵਣਾ ਕਿਸ ਪ੍ਰਕਾਰ ਨਾਲ ਹੁੰਦਾ ਹੈ? ਉੱਤਰ-

## ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ

ਸਫਲ ਜੀਵਣੇ ਦੀ ਬਾਣੀ ਅਨਤ=ਹੋਰ ਹੀ ਹੈ ਕਿਹੜੀ, ਕਿ ਹੇ ਪ੍ਰਾਣੀਓ ! ਜਿਹੜਾ ਰਮਈਏ ਦਾ ਜਪਣਾ ਹੈ। *ਯਥਾ-* ਮੰਤ੍ਰੰ ਰਾਮ ਰਾਮ ਨਾਮ॥

ਪੁਨਾ-ਬੇਨਤੀ ਕੀਤੀ-ਹੇ ਪ੍ਰਭੂ ! ਇਹ ਤਾਂ ਅਸਾਂ ਨੇ ਠੀਕ ਨਿਸਚੇ ਕੀਤਾ ਹੈ ਕਿ ਰਾਮ ਦੇ ਜਪਣ ਨਾਲ

---

**ਦੂਜਾ ਭਾਵ ਇਹ ਭੀ ਹੈ ਕਿ ਸਤਿਜੁਗ ਦੇ ਜੀਵਾਂ ਦੀ ਆਰਜਾ ਲੱਖ ਬਰਸ ਦੀ ਸੀ। ਤ੍ਰੇਤੇ ਦੇ ਜੀਵਾਂ ਦੀ ਅਵਸਥਾ ਦਸ ਹਜ਼ਾਰ ਬਰਸਾਂ ਦੀ ਸੀ। ਦੁਆਪਰੁ ਦੇ ਜੀਵਾਂ ਦੀ ਆਯੂ ਇੱਕ ਹਜ਼ਾਰ ਦੀ ਸੀ। ਹੁਣ ਕਲਜੁਗ ਦੇ ਜੀਵਾਂ ਦੀ ਉਮਰਾ ਸੌ ਬਰਸ ਦੀ ਹੈ। ਪਰੰਤੂ ਸੌ ਵਰ੍ਹੇ ਤੱਕ ਭੀ ਕੋਈ ਕੋਈ ਹੀ ਪਹੁੰਚਦਾ ਹੈ।*

ਸਫਲ ਜੀਵਣਾ ਹੁੰਦਾ ਹੈ ਪਰੰਤੂ ਰਾਮ ਦਾ ਨਾਮ ਥੋੜ੍ਹਾ ਕਾਲ ਜਿਵਾਣੇ ਵਾਲਾ ਹੋਵੇਗਾ।

ਉੱਤਰ- ਹੇ ਪ੍ਰਾਣੀਓ ! ਤੁਸੀਂ ਰਮਈਏ ਨੂੰ ਜਪਨਾ ਕਰੋ, ਇਹ ਰਮਈਏ ਦੀ ਨਾਮਾ ਰੂਪ ਬਾਣੀ ਅਨਤ= ਬਿਅੰਤ ਸਮੇਂ ਤੱਕ ਜੀਵਾਣ ਵਾਲੀ ਹੈ। ਯਥਾ-ਕਾਗ ਭਸੁੰਡ, ਲੋਮਸ ਰਿਖੀ, ਮਾਰਕੰਡਾ ਇਤਿਆਦਿਕ ਸਭ ਚਿਰੰਜੀਵੀ ਹੋਇ ਹਨ।

ਪੁਨਾ-ਅਰਜ਼ ਕੀਤੀ ਹੇ ਪ੍ਰਭੋ ! ਫਿਰ ਥੋੜ੍ਹੇ ਪੁਰਸ਼ਾਂ ਨੂੰ ਜੀਵਾਣੇ ਵਾਲੀ ਹੋਵੇਗੀ?

ਉੱਤਰ-ਹੇ ਪ੍ਰਾਣੀਓ ! ਤੁਸੀਂ ਰਮਈਆ ਨੂੰ ਜਪਣਾ ਕਰੋ ਇਹ ਰਮਈਆ ਦੇ ਨਾਮਾਂ ਰੂਪੀ ਬਾਣੀ ਅਨਤ=ਬਿਅੰਤ ਹੀ ਪੁਰਸ਼ਾਂ ਦੇ ਜੀਵਾਉਣ ਵਾਲੀ ਹੈ।

ਪੁਨਾ-ਬੇਨਤੀ ਕੀਤੀ ਹੇ ਪ੍ਰਭੋ ! ਜਪਦਿਆਂ ਜਪਦਿਆਂ ਜਿਹਵਾ ਘਸ ਗਈ ਹੈ, ਥੱਕ ਪਏ ਹਾਂ, ਪਰੰਤੂ ਬਣਿਆਂ ਕੁਛ ਭੀ ਨਹੀਂ ਹੈ।

ਉੱਤਰ-ਹੇ ਪ੍ਰਾਣੀਓ ! ਚਿੱਤ ਦੀ ਬ੍ਰਿਤੀ ਨੂੰ ਇਕਾਗਰ ਕਰਕੇ ਤੇ ਅਨ=ਦ੍ਵੈਤ ਭਾ ਨੂੰ ਤਜੀਵਣ=ਤਿਆਗ ਕੇ ਰਾਮ ਨਾਮ ਨੂੰ ਜਪਣਾ ਕਰੋ। ਕੌਣ ਕਹਿੰਦਾ ਹੈ?

ਬੇਦ ਬਾਣੀ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਸ ਗੱਲ ਨੂੰ ਕਹਿੰਦੀ ਹੈ।

ਪੁਨਾ-ਬੇਨਤੀ ਕੀਤੀ, ਰਾਮ ਨਾਮ ਤੋਂ ਇਲਾਵਾ ਹੋਰ ਕਿਸੀ ਭੂਤ ਪ੍ਰੇਤ ਜਾਂ ਦੇਵੀ ਦੇਵਤਿਆਂ ਦੀ ਜਾਂ ਕਿਸੇ ਕਵੀਸ਼ਰ ਰਚਿਤ ਬਾਣੀ ਨੂੰ ਪੜ੍ਹੀਏ ਜਾਂ ਨਾ?

ਉੱਤਰ:-ਅਨ=ਹੋਰ ਬਾਣੀਆਂ ਨੂੰ ਤਜੀਵਣ=ਤਿਆਗ ਕੇ ਹੇ ਪ੍ਰਾਣੀਓ ! ਰਮਈਏ ਨੂੰ ਜਪਣਾ ਕਰੋ। ਕਿਉਂਕਿ ਹੋਰ ਦੇਵੀ ਦੇਵਤੇ ਕੋਈ ਸਹਾਇਕ ਨਹੀਂ ਬਣਦੇ। ਹੁਣ ਕਲਜੁਗ ਵਿਚ ਪਹਿਰਾ ਕੇਵਲ ਅਕਾਲ ਪੁਰਖ ਦਾ ਹੈ। ਯਥਾ:-ਕਲਗੀਧਰ ਜੀ ਨੇ ਬਚਿੱਤ੍ਰ ਨਾਟਕ ਦੇ ੯੭ ਸ੍ਵੈਯੇ ਵਿਚ ਲਿਖਿਆ ਹੈ-

ਕ੍ਰਿਸਨ ਅਉ ਬਿਸ਼ਨ ਜਪੇ ਤੁਹਿ ਕੋਟਿਕ ਰਾਮ ਰਹੀਮ ਭਲੀ ਬਿਧ ਧਜਾਯੋ॥
ਬ੍ਰਹਮ ਜਪਿਓ ਅਰੁ ਸੰਭ ਥਪਿਓ ਤਿਹ ਤੇ ਤੁਹਿ ਕੋ ਕਿਨਹੂੰ ਨ ਬਚਾਯੋ॥
ਕੋਟ ਕਰੀ ਤਪਸਾ ਦਿਨ ਕੋਟਿਕ ਕਾਹੂ ਨ ਕੌਡੀ ਕੋ ਕਾਮ ਕਢਾਯੋ॥
ਕਾਮਕੁ ਮੰਤ੍ਰ ਕੀਸਰੇ ਕੇ ਕਾਮ ਨ ਕਾਲ ਕੋ ਘਾਓ ਕਿਨਹੂੰ ਨ ਬਚਾਯੋ॥ ੯੭॥

ਪੁਨਾ-ਬੇਨਤੀ ਕੀਤੀ ਰਮਈਏ ਤੋਂ ਬਿਨਾਂ ਜੀਵਣਾ ਨਿਸਫਲ ਹੈ ਜਾਂ ਸਫਲਾ ਹੈ ?

ਉੱਤਰ-ਹੇ ਪ੍ਰਾਣੀਓ ! ਰਮਈਏ ਨੂੰ ਤੁਸੀਂ ਜਪਣਾ ਕਰੋ ਉਸ ਦੇ ਜਪੇ ਤੋਂ ਬਿਨਾਂ ਅਨਤ=ਹੋਰ ਜਿਹੜਾ ਜੀਵਣਾ ਹੈ ਇਹ ਬਾਣੀ=ਕਹਿਣੇ ਮਾਤ੍ਰ ਹੈ ਅਰਥਾਤ ਨਿਸਫਲ ਹੈ।

ਪੁਨਾ-ਬੇਨਤੀ ਕੀਤੀ, ਇਸ ਰਮਈਏ ਦੇ ਨਾਮ ਜਪਣੇ ਦੀ ਵਾਰਤਾ ਨੂੰ ਆਪ ਹੀ ਆਖਦੇ ਹੋ ਜਾਂ ਹੋਰ ਕੋਈ ਭੀ ਸਾਥ ਦੇਂਦਾ ਹੈ।

ਉੱਤਰ-ਹੇ ਪ੍ਰਾਣੀਓ ! ਅਨਤ=ਸ਼ੇਸ਼ਨਾਗ ਜੀ ਜੀਵਣ=ਕਾਗ ਭਸੁੰਡ, ਬਾਣੀ=ਸਰੁਸਤੀ ਇਹ ਸਾਰੇ ਕਥਨ ਕਰਦੇ ਹਨ ਕਿ ਰਮਈਏ ਨੂੰ ਜਪਣ ਕਰੋ।

ਪੁਨਾ-ਬੇਨਤੀ ਕੀਤੀ ਰਮਈਏ ਨੂੰ ਜਪਕੇ ਕੋਈ ਮੁਰਾਤਬੇ ਨੂੰ ਭੀ ਪਹੁੰਚਿਆ ਹੈ ਜਾਂ ਨਹੀਂ?

ਉੱਤਰ-ਹੇ ਪ੍ਰਾਣੀਓ ! ਤੁਸੀਂ ਰਮਈਏ ਨੂੰ ਜਪਣਾ ਕਰੋ, ਕਿਉਂਕਿ ਰਮਈਏ ਦੇ ਨਾਮਾਂ ਨੂੰ ਜਪ ਕੇ

ਅਨਤ=ਸ਼ੇਸ਼ਨਾਗ ਇਸ ਮੁਰਾਤਬੇ ਨੂੰ ਪਹੁੰਚਿਆ ਹੈ। ਯਥਾ ਨਾਨਕ ਪ੍ਰਕਾਸ਼ ਵਿਚ ਲਿਖਿਆ ਹੈ:-

ਜਾਨਤ ਹੈ ਮਹਿਮਾ [1]ਅਹਿਸੇਖ, ਸੁ ਨਾਮਹਿ ਕੀ ਪਰਤਾਪ ਵਡਾਈ॥

ਸੈਲਨ ਕਾਨਨ ਸੋ ਧਰਨੀ [2]ਪਰਸੂਨਹਿ ਜਿਉਂ ਜਿਨ ਸੀਸ ਉਠਾਈ॥

ਪੁਨਾ-ਜੀਵਣ=ਕਾਗ ਭਸੁੰਡ ਰਾਮ ਨਾਮ ਨੂੰ ਜਪਕੇ ਸਰਬ ਪੰਛੀਆਂ ਵਿਚ ਮੁਖੀ ਅਤੇ ਚਿਰੰਜੀਵੀ ਹੋਇਆ ਹੈ, ਜਿਸ ਨੇ ਕਥਨ ਕੀਤਾ ਹੈ, ਮੇਰੇ ਦੇਖਦਿਆਂ ਦੇਖਦਿਆਂ ਬਾਰਾਂ ਰਾਮ ਅਵਤਾਰ ਹੋਇ ਹਨ ਤੇ ਸੋਲਾਂ ਕ੍ਰਿਸ਼ਨ ਅਵਤਾਰ ਹੋਇ ਹਨ।

ਪੁਨਾ-ਬਾਣੀ=ਸਰੁਸਤੀ ਰਾਮ ਨਾਮ ਨੂੰ ਜਪ ਕੇ ਇਸ ਮੁਰਾਤਬੇ ਨੂੰ ਪਹੁੰਚੀ ਹੈ ਕਿ ਸਭ ਗ੍ਰੰਥਾਂ ਦੇ ਆਦਿ ਸਰੁਸਤੀ ਦਾ ਮੰਗਲ ਕਥਨ ਕੀਤਾ ਜਾਂਦਾ ਹੈ, ਔਰ ਜਿਸ ਦਾ ਰੰਗ ਬੜਾ ਉੱਜਲ ਹੋਇਆ ਹੈ। ਯਥਾ ਨਾਨਕ ਪ੍ਰਕਾਸ਼ ਦੇ ਪਹਿਲੇ ਧਿਆ ਵਿਚ ਲਿਖਿਆ ਹੈ:-

[3]ਬਾਨੀ ਛਬਿ ਬਨੀ ਅੰਗਿ, ਸ਼ੇਖ ਤਨ ਸੰਗ ਰੰਗ, ਗੰਗ ਕੇ ਤਰੰਗ, ਸੁ [4]ਪਤੰਗ ਕੋ [5]ਕਿਕਾਨ ਹੈ॥

[6]ਲੋਬੰਦਰਿ ਰਦਨ ਕੀਨੋ, ਧਨੁਖ [7]ਮਦਨ ਚੀਨੋ, [8]ਸ੍ਰੀਆ ਕੋ ਸਦਨ, [9]ਉਹੰਬਦਨ ਕੋ ਜਾਨ ਹੈ।

ਕਰੁਨਾ ਨਿਧਾਨ ਸ੍ਰਿਗ, ਜੌਨ ਕੀਨੀ ਜਾਨਮ੍ਰਿਗ, ਭਸਮ ਸੁ [10]ਤੀਨ ਦ੍ਰਿਗ, ਸੁਧਾ ਸੁਰਪਾਨ ਹੈ॥

ਮਨ ਕੀਨੋ ਮੁਨੀ, ਸਤੋ ਗੁਨ ਚੀਨ ਲੀਨੋ ਗੁਨੀ, ਨਾਮ ਕੇ ਸੁਜਸ ਤੇ ਏ ਸਭੈ ਸੋਭਾਵਾਨ ਹੈ॥ ੪੮॥

ਪੁਨਾ-ਬੇਨਤੀ ਕੀਤੀ ਹੇ ਪ੍ਰਭੋ ! ਜਿਸ ਪ੍ਰਮਾਤਮਾ ਦਾ ਨਾਮ ਜਪਣਾ ਆਪ ਕਥਨ ਕਰਦੇ ਹੋ ਉਹ ਵਾਹਿਗੁਰੂ ਕੈਸਾ ਹੈ?

ਉੱਤਰ-ਰਮਈਆ=ਸਰਬ ਵਿਖੇ ਰਮਿਆ ਹੋਇਆ ਹੈ। ਜਪਹੁ=ਸਾਰਿਆਂ ਕਰਕੇ ਜਪਣੇ ਯੋਗ ਹੈ। ਪ੍ਰਾਣੀ=ਸੁਆਸਾਂ ਦਾ ਦਾਤਾ ਹੈ ਅਥਵਾ ਪਛਾਨਣੇ ਯੋਗ ਹੈ। ਅਨਤ=ਬਿਅੰਤ ਗੁਣ ਸਪੰਨ ਹੈ, ਜੀਵਨ ਰੂਪ ਹੈ ਕਦੀ ਭੀ ਮਰਦਾ ਨਹੀਂ। ਕਉਣ ਕਹਿੰਦਾ ਹੈ?

ਉੱਤਰ-ਗੁਰਬਾਣੀ ਇਸ ਗੱਲ ਨੂੰ ਕਹਿੰਦੀ ਹੈ-

*ਯਥਾ:-* ਭਰਮਿ ਭੂਲੇ ਨਰ ਕਰਤ ਕਚਰਾਇਣ॥ ਜਨਮ ਮਰਣ ਤੇ ਰਹਿਤ ਨਾਰਾਇਣ॥ ੧॥ ਰਹਾਉ॥

*ਤਥਾ:-* ਜਨਮਿ ਨ ਮਰੈ ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥ ੪॥ ੧॥

*(ਭੈਰਉ ਮਹਲਾ ੫, ਪੰਨਾ ੧੧੩੬)*

(ਸਾਰੇ ਨੌਂ ਅਰਥ ਹਨ)

## ਇਨ ਬਿਧਿ ਭਵ ਸਾਗਰੁ ਤਰਣਾ॥ ੨॥

ਇਸ ਪਰਕਾਰ ਦੀ ਰੀਤੀ ਕਰਨ ਨਾਲ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੨॥

## ਜਾਂ ਤਿਸੁ ਭਾਵੈ ਤਾ ਲਾਗੈ ਭਾਉ॥

ਜਾਂ ਤਿਸ ਵਾਹਿਗੁਰੂ ਨੂੰ ਭਾਵੈ=ਚਾਹਵੇ ਜਾਂ ਭਾਣਾ ਮੰਨੇ ਵਾ ਇਹ ਭਾ ਜਾਵੇ ਅਰਥਾਤ-ਚੰਗਾ ਲਗੇ ਤਾਂ ਅੰਤਹਕਰਨ ਵਿਚ ਪ੍ਰੇਮ ਆ ਕੇ ਲਗਦਾ ਹੈ।

---

੧ ਸ਼ੇਸ਼ਨਾਗ। ੨ ਫੁੱਲ। ੩ ਸਰੁਸਤੀ। ੪ ਸੂਰਜ ਦਾ। ੫ ਘੋੜਾ। ੬ ਗਨੇਸ਼। ੭ ਕਾਮਦੇਵ। ੮ ਲਛਮੀ। ੯ ਬ੍ਰਹਮਾਂ। ੧੦ ਸ਼ਿਵ।

**ਭਰਮੁ ਭੁਲਾਵਾ ਵਿਚਹੁ ਜਾਇ ॥**

ਤਿਸ ਪ੍ਰੇਮ ਦੁਆਰਾ ਹਿਰਦੇ 'ਚੋਂ ਭਰਮ ਦਾ ਭੁਲੇਖਾ ਚਲਿਆ ਜਾਂਦਾ ਹੈ।

**ਉਪਜੈ ਸਹਜੁ ਗਿਆਨ ਮਤਿ ਜਾਗੈ ॥**

ਸਹਜੁ=ਪ੍ਰੋਖ ਗਿਆਨ ਵਾ ਸਤੋਗੁਣ ਵਾ ਵੈਰਾਗ ਉਤਪੰਨ ਹੁੰਦਾ ਹੈ ਤੇ ਬੁੱਧੀ ਵਿਚ ਅਪਰੋਖ ਗਿਆਨ ਜਾਗਦਾ ਹੈ।

**ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥ ੩ ॥**

ਸਤਿਗੁਰਾਂ ਦੀ ਕਿਰਪਾ ਕਰਕੇ ਅੰਤਰਿ=ਅੰਦਰ ਜੋ ਪ੍ਰਮਾਤਮਾ ਹੈ ਤਿਸ ਵਿਚ ਲਿਵ ਲਗ ਜਾਂਦੀ ਹੈ ॥ ੩ ॥

**ਇਤੁ ਸੰਗਤਿ ਨਾਹੀ ਮਰਣਾ ॥**

ਇਸ ਪਰਕਾਰ ਦੀ ਸੰਗਤ ਕਰਨ ਨਾਲ ਨਿਸਫਲ ਮਰਨਾ ਨਹੀਂ ਹੁੰਦਾ।

**ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥ ੧ ॥ ਰਹਾਉ ਦੂਜਾ ॥**

ਰਾਜ਼ੀ ਬਾਜ਼ੀ ਹੋ ਕੇ ਪ੍ਰਮਾਤਮਾ ਦੇ ਹੁਕਮ ਨੂੰ ਪਛਾਣੇ ਤਾਂ ਖਸਮ ਨਾਲ ਮਿਲਣਾ ਹੁੰਦਾ ਹੈ ॥ ੧ ॥ ਰਹਾਉ ਦੂਜਾ ॥

ਇਨ੍ਹਾਂ ਛੇ ਤੁਕਾਂ ਦਾ ਅਰਥ ਅੰਨਵੈਂ ਕਰਕੇ ਭੀ ਲਗਾਂਵਦੇ ਹਨ।

**[੧] ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥**

**[੬] ਭਰਮੁ ਭੁਲਾਵਾ ਵਿਚਹੁ ਜਾਇ ॥**

**[੫] ਉਪਜੈ ਸਹਜੁ ਗਿਆਨ ਮਤਿ ਜਾਗੈ ॥**

**[੨] ਗੁਰ ਪ੍ਰਸਾਦਿ**

**[੪] ਅੰਤਰਿ ਲਿਵ ਲਾਗੈ ॥ ੩ ॥**

**[੮] ਇਤੁ ਸੰਗਤਿ ਨਾਹੀ ਮਰਣਾ ॥**

**[੩] ਹੁਕਮੁ ਪਛਾਣਿ**

**[੭] ਤਾ ਖਸਮੈ ਮਿਲਣਾ ॥ ੧ ॥**

ਅਰਥ:- ਜਾਂ ਉਸ ਪਰਮੇਸ਼ਰ ਨੂੰ ਭਾ ਜਾਵੇ, ਤਾਂ ਇਸ ਜੀਵ ਦਾ ਗੁਰਾਂ ਵਿਚ ਭਾਉ=ਪ੍ਰੇਮ ਲੱਗਦਾ ਹੈ। ਜਿਸ ਵੇਲੇ ਗੁਰਾਂ ਦੀ ਪ੍ਰਸਾਦਿ=ਅਨੁਗ੍ਰਹ ਹੋਵੇ ਤਾਂ ਪਰਮੇਸ਼ਰ ਦੇ ਹੁਕਮ ਪਛਾਨਣੇ ਅੰਦਰ ਲਿਵ ਲਗਦੀ ਹੈ। ਜਾਂ ਲਿਵ ਲਗੀ ਤਾਂ ਉਪਜੈ ਸਹਜੁ=ਸਤੋ ਗੁਣ ਵਾ ਵੈਰਾਗ ਉਤਪੰਨ ਹੁੰਦਾ ਹੈ।

ਵੈਰਾਗ ਨਾਲ ਫਿਰ ਮਤੀ ਵਿਚ ਅਪ੍ਰੋਖ ਗਿਆਨ ਜਾਗਦਾ ਹੈ।

ਅਪ੍ਰੋਖ ਗਿਆਨ ਦੀ ਪ੍ਰਾਪਤੀ ਹੋਣ ਨਾਲ ਭਰਮ ਦਾ ਭੁਲੇਖਾ ਹਿਰਦੇ 'ਚੋਂ ਦੂਰ ਹੋ ਜਾਂਦਾ ਹੈ।

ਜਿਵੇਂ ਮੰਦਰ ਵਿਚ ਦੀਪਕ ਜਗਨੇ ਸੇ ਹਨੇਰਾ ਦੂਰ ਹੋ ਜਾਂਦਾ ਹੈ।

ਜਾਂ ਭਰਮ ਦੂਰ ਹੋਇਆ ਤਾਂ ਖਸਮੈ ਮਿਲਣਾ=ਤਾਂ ਫਿਰ ਪ੍ਰਮਾਤਮਾ ਨਾਲ ਮਿਲਾਪ ਹੋਇਆ। ਇਸ ਪ੍ਰਕਾਰ ਬ੍ਰਹਮ ਦੀ ਸੰਗਤ ਕਰਨ ਨਾਲ ਫਿਰ ਇਸ ਦਾ ਜਨਮ ਮਰਨ ਨਹੀਂ ਹੁੰਦਾ।

## ਸਿਰੀਰਾਗੁ ਤ੍ਰਿਲੋਚਨ ਕਾ ॥

**ਉਥਾਨਕਾ:-** ਤ੍ਰਿਲੋਚਨ ਭਗਤ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਹੇ ਪ੍ਰਭੋ ! ਇਸ ਮਨੁੱਖ ਨੂੰ ਬ੍ਰਿਧ ਅਵਸਥਾ ਅਤੇ ਮਰਨ ਦਾ ਖੌਫ ਕਿਉਂ ਭੁੱਲ ਗਿਆ ਹੈ? *ਉੱਤਰ-*

### ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥

ਇਸ ਪ੍ਰਾਣੀ=ਪੁਰਸ਼ ਦੇ ਮਨ ਵਿਚ ਮਾਇਆ ਦਾ ਮੋਹ ਆਗਲੜਾ=ਬਹੁਤਾ ਹੈ ਵਾ ਅਨਾਦੀ ਕਾਲ ਦਾ ਹੈ, ਵਾ ਆ ਕੇ ਆਗਲੜਾ=ਸਨਮੁਖ ਹੋ ਰਿਹਾ ਹੈ, ਇਸ ਕਰਕੇ ਇਸ ਪੁਰਸ਼ ਨੂੰ ਜਰਾ=ਬ੍ਰਿੱਧ ਅਵਸਥਾ ਦਾ ਅਤੇ ਮਰਨ ਦਾ ਖੌਫ ਭੁੱਲ ਗਿਆ ਹੈ। (ਆਗਲੜਾ ਦੇ ਤਿੰਨ ਅਰਥ ਸੰਪ੍ਰਦਾਈ ਹਨ। ਹੋਰ ਅਰਥ ਹੇਠ ਵੇਖੋ)*

*ਅਥਵਾ:* ਮਰ ਕਰ ਕੇ ਚਿਖਾ ਉੱਪਰ ਜਾਂ ਨਰਕ ਅਗਨੀ ਵਿਚ ਜਰਾ=ਸੜਨ ਦਾ ਖੌਫ ਭੁੱਲ ਗਿਆ ਹੈ।

### ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ

ਆਪਣੇ ਇਸਤ੍ਰੀ ਪੁੱਤਰ ਆਦਿਕ ਕੁਟੰਬ ਨੂੰ ਦੇਖ ਕੇ ਇਹ ਜੀਵ ਐਸੇ ਬਿਗਸਹਿ=ਅਨੰਦ ਹੁੰਦਾ ਹੈ ਜਿਉ=ਜਿਸ ਪ੍ਰਕਾਰ ਕਮਲਾ=ਲਛਮੀ ਆਪਣੇ ਪਤੀ ਵਿਸ਼ਨੂੰ ਮਹਾਰਾਜ ਜੀ ਨੂੰ ਵੇਖ ਕੇ ਅਨੰਦ ਹੁੰਦੀ ਹੈ। *ਅਥਵਾ-*ਜਿਸ ਪ੍ਰਕਾਰ ਕਮਲਾ=ਕਵਲ ਫੁੱਲ ਸੂਰਜ ਨੂੰ ਦੇਖ ਕੇ ਖਿੜ ਜਾਂਦਾ ਹੈ, ਐਸੇ ਇਹ ਪੁਰਸ਼ ਆਪਣੇ ਪ੍ਰਵਾਰ ਨੂੰ ਦੇਖ ਕੇ ਅਨੰਦ ਹੁੰਦਾ ਹੈ। *ਅਥਵਾ:-* ਕਮਲਾ=ਸੁਦਾਈ ਜਿਵੇਂ ਆਪਣੇ ਪ੍ਰਛਾਵੇਂ ਨੂੰ ਵੇਖ ਕੇ ਹਸਦਾ ਹੈ, ਐਸੇ ਇਹ ਪੁਰਸ਼ ਆਪਣੇ ਸਬੰਧੀਆਂ ਨੂੰ ਵੇਖਕੇ ਖੁਸ਼ ਹੁੰਦਾ ਹੈ।

### ਪਰ ਘਰਿ ਜੋਹਹਿ ਕਪਟ ਨਰਾ ॥ ੧ ॥

ਇਹ ਕਪਟ=ਛਲ ਵਾਲਾ ਪੁਰਸ਼ ਕਾਮ ਦੇਵ ਦੇ ਵਸੀਕਾਰ=ਹੋਇਆ ਹੋਇਆ 'ਪਰ ਘਰਿ'=ਦੂਸਰੀਆਂ ਔਰਤਾਂ ਵੱਲ ਬੁਰੀ ਦ੍ਰਿਸ਼ਟੀ ਕਰਕੇ ਦੇਖਦਾ ਹੈ।

*ਅਥਵਾ-*ਲੋਭ ਦੇ ਵਸੀਕਾਰ ਹੋਇਆ ਹੋਇਆ ਪਰਾਏ ਘਰਾਂ ਦੇ ਮਾਲ ਚੁਰਾਵਣੇ ਦੀ ਤਰਫ ਦੇਖਣਾ ਕਰਦਾ ਹੈ। *ਅਥਵਾ-*ਆਪਣਾ ਜੋ ਸਰੂਪ ਰੂਪੀ ਘਰ ਹੈ ਤਿਸਨੂੰ ਤਿਆਗ ਕੇ 'ਪਰ ਘਰਿ'=ਜੋ ਦੇਵੀ ਦੇਵਤੇ ਹਨ ਭੂਤ ਪ੍ਰੇਤ ਤਿਨ੍ਹਾਂ ਦੀ ਤਰਫ ਦੇਖਦਾ ਹੈ ਭਾਵ ਉਨ੍ਹਾਂ ਦੀ ਉਪਾਸ਼ਨਾ ਕਰਦਾ ਹੈ। ਇਸ ਕਰਕੇ ਇਸਨੂੰ ਮਰਨ ਦਾ ਖੌਫ ਭੁੱਲ ਗਿਆ ਹੈ॥ ੧ ॥

### ਦੂੜਾ ਆਇਓਹਿ ਜਮਹਿ ਤਣਾ ॥

ਹੇ ਪੁਰਸ਼ਾ ! ਸਮਾਂ ਪਾ ਕੇ ਜਮ ਜੋ ਤਣਾ=ਬਲ ਵਾਲਾ ਹੈ ਉਸ ਦੇ ਦੂੜਾ=ਦੂਤ ਜਨ ਤੈਨੂੰ ਫੜਨ ਵਾਸਤੇ

---

**ਆਗਲੜਾ=ਮਾਇਆ ਦਾ ਮੋਹ ਆ ਕੇ ਸੱਪ ਦੀ ਨਿਆਈਂ ਲੜਦਾ ਹੈ। ਵਾ:- ਦਗਧ ਕਰਨੇ ਨੂੰ। ਆਗਲੜਾ=ਅੱਗ ਦੇ ਲੜਾ=ਲੰਬੂ ਵੱਤ ਹੈ, ਵਾ:- ਗਲ ਗਲ ਤੱਕ ਆ ਰਿਹਾ ਹੈ। ਵਾ ਮਾਇਆ ਦਾ ਮੋਹ ਆ ਕੇ ਇਸ ਪੁਰਸ਼ ਨੂੰ ਗਲੜਾ=ਗਾਲੀ ਜਾਂਦਾ ਹੈ। ਮਾਇਆ ਦਾ ਮੋਹ ਗਲੜ ਰੋਗ ਦੀ ਨਿਆਈਂ ਆ ਕੇ ਚੰਮੜਿਆ ਹੋਇਆ ਹੈ। ਇਸ ਕਰਕੇ ਇਸਨੂੰ ਬ੍ਰਿੱਧ ਅਵਸਥਾ ਦਾ ਅਤੇ ਮਰਨੇ ਦਾ ਖੌਫ ਭੁੱਲ ਗਿਆ ਹੈ।*

*ਵਾ ਜਰਾ=ਰੰਚਕ ਭਰ ਵੀ ਇਸ ਨੂੰ ਮਰਨ ਦਾ ਖੌਫ ਨਹੀਂ ਰਿਹਾ। ਸਾਰੇ ਅੱਠ ਅਰਥ ਹਨ।*

ਆਉਣਗੇ।

## ਤਿਨ ਆਗਲੜੈ ਮੈ ਰਹਣੁ ਨ ਜਾਇ॥

ਫਿਰ ਤਿਨ੍ਹਾਂ ਦੇ ਆਗਲੜੈ=ਅਗਰ ਭਾਗ ਮੈ=ਵਿਚ ਤੇਰੇ ਪਾਸੋਂ ਰਿਹਾ ਨਹੀਂ ਜਾਣਾ ਅਰਥਾਤ ਬਲ ਨਾਲ ਤੈਨੂੰ ਨਰਕਾਂ ਵਿਚ ਲੈ ਜਾਣਗੇ।

*ਅਥਵਾ*-ਜਮ ਜੋ ਤਣਾ=ਬਲ ਵਾਲਾ ਹੈ ਉਸ ਦਾ ਦੂੜਾ=ਸੰਦੇਸਾ ਤੈਨੂੰ ਆ ਕੇ ਪ੍ਰਾਪਤ ਹੋਇਆ ਹੈ, ਜਿਹੜਾ ਕੰਨਾਂ ਪਾਸ ਚਿੱਟਾ ਵਾਲ ਆਇਆ ਹੈ।

*ਅਥਵਾ*-ਜਮ ਦਾ ਜਿਨ੍ਹਾਂ ਰੋਗਾਂ ਵਿਚ ਹਿਤਣਾ=ਪ੍ਰੇਮ ਹੈ ਤੇ ਰੋਗਾਂ ਦਾ ਜਮ ਵਿਚ ਪ੍ਰੇਮ ਹੈ, ਉਹ ਜਦ ਦੂੜਾ=ਦੌੜਿਆ ਆਇਆ, ਤਦ ਤਿਨ੍ਹਾਂ ਦੇ ਅਗਰਭਾਗ ਵਿਚ ਰਿਹਾ ਨਹੀਂ ਜਾਵੇਗਾ।

ਵਾ ਜਮਾਂ ਨੇ ਜਿਸ ਵੇਲੇ ਤਣਾ=ਖਿੱਚਿਆ ਵਾ ਤਣਾ ਆਦਿਕ ਸ਼ਸਤ੍ਰ ਮਾਰੇ ਤਦ ਚਉਰਾਸੀ ਲੱਖ ਜੂਨੀਆਂ ਦੇ ਭੋਗਣੇ ਰੂਪੀ ਦੂੜਾ=ਫੇਰੇ ਵਿਚ ਆਵੇਗਾ। ਕਿਉਂਕਿ ਇਹ ਨਿਯਮ ਹੈ ਤਿਨ੍ਹਾਂ ਦੇ ਆਗਲੜੈ=ਅੱਗੇ, ਮੈ=ਹੰਗਤਾ ਮਮਤਾ ਵਸ਼ਿਸ਼ਟ ਜੋ ਜੀਵ ਹੈ ਤਿਸ ਦੇ ਪਾਸੋਂ ਰਿਹਾ ਨਹੀਂ ਜਾਂਦਾ ਤੇ ਥਰ ਥਰ ਕਰਕੇ ਕੰਬਦਾ ਹੈ। *ਅਥਵਾ:-*

*ਦੂੜਾ ਆਇਓਹਿ ਜਮਹਿ ਤਣਾ॥*

ਜਮ ਜੋ ਤਣਾ=ਬਲ ਵਾਲਾ ਹੈ ਉਸ ਦਾ ਜਦ ਦੂੜਾ=ਪੇੜਾ ਆਵੇਗਾ, ਤਾਂ ਤਿਨਾਂ ਦੇ ਅਗਰਭਾਗ ਵਿਚ ਤੇਰੇ ਪਾਸੋਂ ਰਿਹਾ ਨਹੀਂ ਜਾਣਾ।

ਨੋਟ-ਇਕ ਧਾੜ ਹੁੰਦੀ ਹੈ ਇਕ ਪੇੜਾ ਹੁੰਦਾ ਹੈ। ਧਾੜ ਤਾਂ ਬਹੁਤਿਆਂ ਪੁਰਸ਼ਾਂ ਦੀ ਹੁੰਦੀ ਹੈ, ਤੇ ਪੇੜਾ ਚਹੁੰ ਪੁਰਸ਼ਾਂ ਦਾ ਹੁੰਦਾ ਹੈ, ਇਸ ਤਰਫ ਚਾਰ ਪੁਰਸ਼ ਇਹ ਹਨ।

੧. ਅਜਰਾਈਲ, ੨. ਅਸਰਾਫੀਲ, ੩. ਜਬਰਾਈਲ, ੪. ਮੈਕਾਈਲ।

*ਅਥਵਾ:*-ਜਮ ਦਾ ਤਣਾ=ਪੁੱਤਰ ਜੋ ਤਪਦਿਕ ਰੋਗ ਹੈ ਉਹ ਜਿਸ ਵੇਲੇ ਤੇਰੇ ਪਾਸ ਆਵੇਗਾ ਫਿਰ ਤਿਸ ਦੇ ਅਗਰਭਾਗ ਵਿਖੇ ਰਿਹਾ ਨਹੀਂ ਜਾਣਾ।

## ਕੋਈ ਕੋਈ ਸਾਜਣੁ ਆਇ ਕਹੈ॥
## ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ॥

ਲੱਖਾਂ 'ਚੋਂ ਕੋਈ ਕੋਈ ਸੱਜਣ ਹਨ ਜੋ ਐਸੇ ਆ ਕੇ ਕਹਿੰਦੇ ਹਨ ਕਿ ਹੇ ਬੀਠੁਲਾ=ਪ੍ਰਮਾਤਮਾ ਤੂੰ ਮੈਨੂੰ ਆ ਕੇ ਮਿਲ। ਵਾ ਐਸਾ ਕੋਈ ਸੱਜਣ ਹੈ ਜਿਹੜਾ ਐਸੇ ਕੋਈ ਆ ਕੇ ਕਹੇ ਕਿ ਹੇ ਬੀਠੁਲਾ=ਪ੍ਰਮਾਤਮਾ ! ਤੂੰ ਮੈਨੂੰ ਮਿਲ, ਮੈਂ ਰੁੜ੍ਹਿਆ ਜਾ ਰਿਹਾ ਹਾਂ ਆਪ ਬਹੁੜੀਂ ਭਾਵ ਮੇਰੇ ਪਾਸ ਪਹੁੰਚ ਕੇ ਮੈਨੂੰ ਵਲਾਇ=ਨਿਕਾਲ ਲਓ।

*ਅਥਵਾ:*-ਜਿਸ ਵੇਲੇ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਕੋਈ ਪੂਰਨ ਗੁਰੂ ਆ ਕੇ ਮਿਲਣ ਤੇ ਉਹ ਆਪਣੀ ਰਸਨਾਂ ਦੁਆਰੇ ਕੋਈ ਸ਼ੁਭ ਉਪਦੇਸ਼ ਬਤਾਵਨ ਤਿਸ ਵੇਲੇ ਉਸ ਉਪਦੇਸ਼ ਨਾਲ ਪ੍ਰਮੇਸ਼ਰ ਅੱਗੇ ਐਸੀ ਪ੍ਰਾਰਥਨਾ ਕਰੇ ਹੇ +ਬੀਠੁਲਾ=ਅਕਾਲ ਪੁਰਖ ! ਆਪ ਮੈਨੂੰ ਮਿਲਣਾ ਕਰੋ, ਕਿਉਂਕਿ ਇਸ ਸੰਸਾਰ ਸਮੁੰਦਰ ਦੇ

---

*+ਬੀ=ਉਤਪਤੀ ਠ=ਠਹਿਰਾਵਨਾ, ਲ=ਲੈਤਾ ਜੋ ਇਨ੍ਹਾਂ ਤਿੰਨਾਂ ਦੇ ਕਰਨ ਵਾਲਾ ਹੋਵੇ ਸੋ ਕਹੀਏ ਬੀਠੁਲ। ਵਾ ਜਿਸਨੇ ਪੁੰਡਰੀਕ ਭਗਤ ਦੇ ਪਾਸੋਂ ਬੀਠੁਲ=ਇੱਟ ਦਾ ਆਸਨ ਲੀਤਾ ਹੋਵੇ ਸੋ ਕਹੀਏ ਬੀਠਲ। ਪੂਰਬ ਵੱਲ ਇੱਟ ਨੂੰ ਹੀ ਬੀਠਲ ਆਖਦੇ ਹਨ।*

ਵਿਚ ਮੈਂ ਬਾਹੜੀ=ਰੁੜ੍ਹਿਆ ਜਾਂਦਾ ਹਾਂ ਆਪ ਪ੍ਰੀਤੀ ਰੂਪ ਬਾਹੜੀ=ਜੱਫੀ ਪਾ ਕੇ ਵਲਾਇ=ਨਿਕਾਲ ਲੈਣਾ ਕਰੋ।

## ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥ ੧ ॥ ਰਹਾਉ ॥

ਹੇ ਸਰਬ ਵਿਚ ਰਮੇ ਹੋਏ ਅਕਾਲ ਪੁਰਖ ਆਪ ਮੈਨੂੰ ਮਿਲਕੇ ਇਸ ਸੰਸਾਰ ਤੋਂ ਛੁਡਾ ਲੈਣਾ ਕਰੋ॥ ੧ ॥ ਰਹਾਉ ॥

## ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ
## ਸੰਸਾਰ ਸਾਗਰ ਪੈ ਅਮਰੁ ਭਇਆ ॥

ਪੁਨਾ-ਪ੍ਰਮਾਤਮਾ ਦੇ ਸਨਮੁਖ ਕਰਨੇ ਵਾਸਤੇ ਉਪਾਲੰਬ ਸੇ ਉਪਦੇਸ਼ ਕਰਦੇ ਹਨ। ਹੇ ਪੁਰਸ਼ਾ! ਜੈਸੇ ਅਨੇਕਾਂ ਹੀ ਪ੍ਰਾਣੀ ਅਨੇਕਾਂ ਹੀ ਰਾਜ=ਬੜੇ ਬੜੇ ਭੋਗਾਂ ਵਿਚ ਲਗਕੇ ਪ੍ਰਮਾਤਮਾ ਨੂੰ ਭੁੱਲ ਗਏ ਹਨ ਉਨ੍ਹਾਂ ਵਾਂਗੂੰ ਤੂੰ ਭੀ ਸੰਸਾਰ ਦੇ ਪਦਾਰਥਾਂ ਵਿਚ ਪੈ ਕੇ, ਮੁਖ ਸੇ ਐਸੇ ਕਹਿੰਦਾ ਹੈਂ ਕਿ ਮੈਂ ਸੰਸਾਰ ਸਮੁੰਦਰ ਵਿਚ ਅਮਰ ਹੋ ਗਿਆ ਹਾਂ।

## ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥ ੨ ॥

ਹੇ ਆਲਸੀਆ=ਦਲਿਦਰੀ ਪੁਰਸ਼ਾ! ਤੂੰ ਮਾਇਆ ਨਾਲ ਠਗਿਆ ਹੋਇਆ ਪ੍ਰਮਾਤਮਾ ਨੂੰ ਚੇਤਦਾ ਨਹੀਂ ਹੈਂ ਇਸ ਕਰਕੇ ਤੈਂਨੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਹੀ ਗਵਾ ਦਿੱਤਾ ਹੈ॥ ੨ ॥

## ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ

ਹੇ ਪ੍ਰਾਣੀ! ਜਿਸ ਜਮ ਰਸਤੇ ਵਿਚ ਤੈਂਨੇ ਚਲਣਾ ਹੈ ਉਹ ਪ੍ਰਲੋਕ ਦਾ ਰਸਤਾ ਬੜਾ ਬਿਖਮ=ਕਠਨ, ਅਤੇ ਘੋਰ=ਭਿਆਨਕ ਹੈ।

*ਯਥਾ:-* ਜਮ ਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ॥

*(ਵਡਹੰਸ ਮ: ੩, ਪੰਨਾ ੫੮੪)*

## ਰਵਿ ਸਸਿ ਤਹ ਨ ਪ੍ਰਵੇਸੰ ॥

ਰਵਿ ਸਸਿ=ਸੂਰਜ ਚੰਦ੍ਰਮਾਂ ਇਹ ਤਹ=ਤਿਸ ਜਮ ਰਸਤੇ ਵਿਚ ਪਰਵੇਸ਼ ਹੀ ਨਹੀਂ ਕਰਦੇ। ਇਸ ਕਰਕੇ ਉਹ ਰਸਤਾ ਭਿਆਨਕ ਕਥਨ ਕੀਤਾ ਹੈ, ਤੇ ਪਾਪੀ ਲਈ ਨਵਿਰਤ ਹੋਣਾ ਬੜਾ ਕਠਨ ਹੈ।

*ਯਥਾ:-* ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ॥
ਜਿਹ ਪੈਡੈ ਮਹਾ ਅੰਧ ਗੁਬਾਰਾ॥ *(ਗਉੜੀ ਸੁਖਮਨੀ, ਪੰਨਾ ੨੬੪)*

ਵਾ-ਤਿਥੇ ਪ੍ਰਵੇਸ਼ ਕਰਨ ਲਈ ਤੇਰੇ ਪਾਸ ਵੈਰਾਗ ਵਿਵੇਕ ਰੂਪ ਸੂਰਜ ਚੰਦਰਮਾ ਨਹੀਂ ਹਨ।

## ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥ ੩ ॥

ਉਸ ਵੇਲੇ ਮਾਇਆ ਦਾ ਮੋਹ ਬਿਸਰਿ=ਭੁੱਲ ਜਾਵੇਗਾ ਤੇ ਪ੍ਰਮੇਸ਼ਰ ਯਾਦ ਆਵੇਗਾ। ਕਦੋਂ? ਜਿਸ ਵੇਲੇ ਤੂੰ ਇਸ ਸੰਸਾਰ ਨੂੰ ਤਿਆਗੇਂਗਾ ਤੇ ਜਮਾਂ ਦੇ ਵੱਸ ਪਵੇਂਗਾ। ਵਾ-ਇਸ ਸੰਸਾਰ ਨੂੰ ਜਾਂ ਤੂੰ ਤਿਆਗੇਂਗਾ ਤਾਂ ਮਾਇਆ ਦਾ ਮੋਹ ਭੁੱਲੇਗਾ? ਕਿੰਤੂ ਫੇਰ ਨਹੀਂ ਭੁੱਲੇਗਾ ਕਿਉਂਕਿ ਉਸ ਵੇਲੇ ਵਾਸ਼ਨਾਂ ਬਣੀਆਂ ਰਹਿੰਦੀਆਂ ਹਨ। ਤਾਂ ਤੇ ਹੁਣੇ ਹੀ ਤੂੰ ਮਾਇਆ ਦਾ ਮੋਹ ਛੱਡ ਦੇਹ॥ ੩ ॥

**ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥**
**ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥੪॥**

ਅੰਨਵੇਂ ॥ ਕਿਉਂਕਿ ਤਹ=ਤਿਸ ਧਰਮ ਰਾਜਾ ਦੀ ਸਭਾ ਵਿਚ ਰਾਜੇ ਕਰਨ ਵਰਗੇ ਬੜੇ ਬੜੇ ਮਹਾਂ ਬਲੀਆਂ ਨੂੰ ਦਲ=ਦਲਨਾ ਕਰਦੇ ਹਨ, ਤੂੰ ਭਲਾ ਕਿਹੜੇ ਬਾਗ ਦੀ ਮੂਲੀ ਹੈਂ ਜੋ ਬਚ ਜਾਵੇਂਗਾ। ਅਥਵਾ ਕਰਨਿ=ਹਾਥੀ ਆਦਿਕ ਦਲਾਂ ਦੇ ਸਹਿਤ ਜਾ ਹਾਥੀ ਜਿਸ ਦੇ ਦਰਵਾਜ਼ੇ ਉੱਪਰ ਝੂਲਦੇ ਹੋਵਣ, ਤੇ ਤੇਤੀ ਕ੍ਰੋੜ ਦੇਵਤਾ ਜਿਸ ਦੀ ਦਲ=ਸੈਨਾ ਹੋਵੇ ਅਰਥਾਤ ਆਗਿਆ ਵਿਚ ਹੋਵਣ, ਐਸਾ ਜੋ ਮਹਾਂ ਬਲੀ ਰਾਵਨ ਹੈ ਉਸਨੂੰ ਭੀ ਉਥੇ ਨਾਸ ਕਰ ਦਿੱਤਾ, ਤੇ ਤੂੰ ਕਿਹੜੇ ਬਾਗ ਦੀ ਮੂਲੀ ਹੈਂ। ਯਥਾ:-ਗੁਸਾਈਂ ਤੁਲਸੀ ਦਾਸ ਜੀ ਨੇ ਲਿਖਿਆ ਹੈ:-

*ਜਿਹ ਮਾਰਤ ਗਿਰ ਮੇਰ ਉਡਾਈ॥ ਕਹੋ ਤੂਲ ਕਿਹ ਲੇਖੈ ਮਾਂਹੀ॥*

ਅਥਵਾ-ਮਹਾਂ ਬਲੀ ਜੋ ਅਜਰਾਈਲ ਮੈਕਾਈਲ ਹਨ, ਉਹ ਤਹ=ਤਿਸ ਪਰਲੋਕ ਵਿਚ ਦਲਨਾ ਕਰਦੇ ਹਨ। ਤਿਨ੍ਹਾਂ ਦੇ ਆਗਲੜੇ ਮੈ=ਅਗਰਭਾਗ ਵਿਚ ਤੇਰੇ ਪਾਸੋਂ ਰਿਹਾ ਨਹੀਂ ਜਾਣਾ ਤਾਂ ਤੇ ਤੂੰ ਭਗਵੰਤ ਦੇ ਨਾਮ ਦਾ ਚਿੰਤਨ ਕਰ। ਇਤਨੀ ਗੱਲ ਸੁਣਕੇ ਜਗਿਆਸੂ ਕਹਿੰਦਾ ਹੈ, ਹੇ ਪ੍ਰਭੋ ! ਆਪ ਦਾ ਕਹਿਣਾ ਠੀਕ ਹੈ ਆਪ ਦੇ ਪਾਸੋਂ ਸੁਣ ਕੇ ਅੱਜ ਮੇਰੇ ਮਨ ਵਿਚ ਇਹ ਸੰਕਲਪ ਪ੍ਰਗਟ ਹੋਇਆ ਹੈ ਕਿ ਸ਼ੁਭ ਕਰਮ ਕੀਤੇ ਬਿਨਾਂ ਅਸ਼ੁਭ ਕਰਮਾਂ ਦੇ ਕਰਨੇ ਨਾਲ ਕਠਨ ਸੁਭਾਵ ਵਾਲਾ ਜੋ ਧਰਮ ਰਾਜ ਹੈ, ਤਿਸ ਦਾ ਦੇਖਣਾ ਹੋਵੇਗਾ॥ ੪॥

ਪੁਨਾ-ਜਗਿਆਸੂ ਨੇ ਬੇਨਤੀ ਕੀਤੀ, ਆਪ ਕੋਈ ਸੁਖੈਨ ਉਪਾਵ ਦੱਸੋ ਜਿਸ ਕਰਕੇ ਜਮ ਮਾਰਗ ਤੋਂ ਬਚ ਜਾਈਏ?

**ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ॥**

ਤ੍ਰਿਲੋਚਨ ਜੀ ਕਹਿੰਦੇ ਹਨ, ਹੇ ਭਾਈ ਜੇ ਕੋ=ਜਿਸ ਕਿਸੀ ਨੇ ਮੂੰ=ਮੈਨੂੰ ਉਪਦੇਸ਼ ਦੇਣਾ ਕੀਤਾ ਹੈ ਤਾਂ ਉਸ ਨੇ ਇਹੀ ਦਿੱਤਾ ਹੈ ਕਿ ਉਹ ਨਰਾਇਣ ਵਣਾ ਔਰ ਤ੍ਰਿਣਾ ਵਿਚ ਰਤੜਾ=ਰਮ ਰਿਹਾ ਹੈ।

ਯਥਾ - ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥

*(ਬਾਰਹ ਮਾਹਾ ਮਾਂਝ, ਪੰਨਾ ੧੩੪)*

ਤਥਾ - ਸੰਗਿ ਤੁਮਾਰੈ ਮੈ ਕਰੇ ਅਨੰਦਾ ਜੀਉ॥ ਵਣਿ ਤਿਣਿ ਤ੍ਰਿਭਵਣਿ ਸੁਖ ਪਰਮਾਨੰਦਾ ਜੀਉ॥

*(ਗਉੜੀ ਮਹਲਾ ੫, ਪੰਨਾ ੨੧੭)*

ਤਥਾ - ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ॥ ਬ੍ਰਹਮ ਪਸਾਰੁ ਜੀਅ ਸੰਗਿ ਦਇਆਲ॥

*(ਗਉੜੀ ਮਹਲਾ ੫, ਪੰਨਾ ੧੯੮)*

ਤਥਾ - ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ॥

*(ਬਸੰਤ ਕੀ ਵਾਰ, ਪੰਨਾ ੧੧੯੩)*

ਤਥਾ- ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ॥
ਧਰਨਿ ਮਾਹਿ ਆਕਾਸ ਪਇਆਲ॥ ਸਰਬ ਲੋਕ ਪੂਰਨ ਪ੍ਰਤਿਪਾਲ॥
ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ *(ਗਉੜੀ ਸੁਖਮਨੀ, ਪੰਨਾ ੨੯੩)*

## ਐ ਜੀ ਤੂੰ ਆਪੇ ਸਭ ਕਿਛੁ ਜਾਣਦਾ
## ਬਦਤਿ ਤ੍ਰਿਲੋਚਨੁ ਰਾਮਈਆ ॥ ੫ ॥ ੨ ॥

ਤ੍ਰਿਲੋਚਨ ਜੀ ਬਦਤਿ=ਉਚਾਰਦੇ ਹਨ ਸੋ ਤੈਨੂੰ ਭੀ ਮੈਂ ਏਹੀ ਉਪਦੇਸ਼ ਕਰਦਾ ਹਾਂ, ਕਿ ਉਸ ਵਾਹਿਗੁਰੂ ਨੂੰ ਪਰੀਪੂਰਨ ਜਾਣਕੇ ਐਸੇ ਪ੍ਰਾਰਥਨਾਂ ਕਰ। ਹੇ ਸਰਬ ਵਿਚ ਰਾਮਈਆ=ਰਮੇ ਹੋਏ ਸਰਬੱਗ ਮਹਾਰਾਜ ਜੀ। ਤੁਸੀਂ ਆਪ ਹੀ ਜੀਵਾਂ ਦੇ ਸ਼ੁਭ ਅਸ਼ੁਭ ਕਰਮਾਂ ਨੂੰ ਸਭ ਕਿਛ ਜਾਣਦੇ ਹੋ, ਅਰਥਾਤ ਜੀਵਾਂ ਦੇ ਦੁਖ ਸੁਖ ਦੀ ਗਿਆਤ ਆਪ ਜੀ ਨੂੰ ਹੈ ਇਸ ਵਾਸਤੇ ਆਪ ਕਿਰਪਾ ਕਰਕੇ ਮੈਨੂੰ ਦੁਖਾਂ ਤੋਂ ਛੁਡਾਣਾ ਕਰੋ॥ ੫॥ ੨॥

## ਸ੍ਰੀਰਾਗੁ ਭਗਤ ਕਬੀਰ ਜੀਉ ਕਾ ॥

**ਉਥਾਨਕਾ:**-ਕਬੀਰ ਜੀ ਦੇ ਪਾਸ ਇਕ ਪੰਡਿਤ ਨੇ ਆ ਕੇ ਕਿਆ, ਮਾਇਆ ਦਾ ਕੀ ਸਰੂਪ ਹੈ? ਮਾਇਆ ਸੱਤ ਹੈ? ਕਿ ਅਸੱਤ ਹੈ? ਕਿ ਸੱਤ ਅਸੱਤ ਉਭੇ ਹੈ। ਮਾਇਆ ਸਵੈਵ ਹੈ? ਅਵੈਵ ਹੈ? ਕਿ ਅਵੈਵ ਸਵੈਵ ਉਭੇ ਹੈ? ਮਾਇਆ ਬ੍ਰਹਮ ਤੋਂ ਭਿੰਨ ਹੈ? ਕਿ ਅਭਿੰਨ ਹੈ? ਕਿ ਭਿੰਨਾਭਿੰਨ ਉਭੇ ਹੈ? ਇਹ ਨੌਂ ਪ੍ਰਸ਼ਨ ਸੁਣਕੇ ਕਬੀਰ ਜੀ ਆਖਦੇ ਹਨ।

## ਅਚਰਜ ਏਕੁ ਸੁਨਹੁ ਰੇ ਪੰਡੀਆ

ਹੇ ਪੰਡਿਤ ਜੀ ! ਆਪ ਮਾਇਆ ਦਾ ਸਰੂਪ ਧਿਆਨ ਦੇ ਕੇ ਸ੍ਰਵਨ ਕਰੋ।

ਇਹ ਮਾਇਆ ਐਸੀ ਹੈ ਕਿ ਅਸਚਰਜ ਰੂਪ ਹੈ। ਅਸਚਰਜ ਉਸਨੂੰ ਕਹਿੰਦੇ ਹਨ ਜੋ ਨਾ ਬਣਦੀ ਗੱਲ ਨੂੰ ਬਣਾ ਦੇਵੇ। *ਯਥਾ*-ਅਘਟਨ ਘਟਨ ਪਟੀ ਸੀ ਮਾਇਆ ॥

*ਤਥਾ*- ਪਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ॥ ੧॥

*(ਗਉੜੀ ਭਗਤ ਬਾਣੀ, ਪੰਨਾ ੩੩੬)*

*ਤਥਾ*- ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ॥

*(ਸਵਯੇ ਮ: ੫, ਪੰਨਾ ੧੩੮੭)*

ਫੇਰ ਬੱਦਲਾਂ ਵਿਚ ਬਿਜਲੀ ਦਾ ਚਮਕਣਾ ਇਹ ਵੀ ਇਕ ਅਸਚਰਜ ਹੈ।

*ਯਥਾ:*- ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ॥ *(ਮ: ੫, ਪੰਨਾ ੩੧੯)*

ਪੁਨਾ-ਮਾਇਆ ਇਕ ਹੈ ਨ੍ਹਾਨ੍ਹਾ ਨਹੀਂ।

## ਅਬ ਕਿਛੁ ਕਹਨੁ ਨ ਜਾਈ॥

ਜੈਸੇ ਪੁਰਖ ਸੱਤ ਸਰੂਪ ਕਿਸੀ ਨੇ ਨਹੀਂ ਕਹੀ। ਤੈਸੇ ਹੁਣ ਇਸ ਕਾਲ ਵਿਚ **ਭੀ ਮਾਇਆ ਦਾ** ਸਰੂਪ ਸੱਤ ਅਸੱਤ ਰੂਪ ਕਰਕੇ ਕੁਛ ਕਥਨ ਨਹੀਂ **ਕੀਤਾ ਜਾਂਦਾ**। ਜੇ ਮਾਇਆ ਨੂੰ ਸੱਤ ਸਰੂਪ **ਕਥਨ ਕਰੀਏ**, ਤਾਂ ਜੋ ਸੱਤ ਪਦਾਰਥ ਹੁੰਦਾ ਹੈ ਸੋ ਤਿੰਨਾਂ ਕਾਲਾਂ ਵਿਚ ਅਬਾਧ ਹੁੰਦਾ ਹੈ ਤੇ ਬ੍ਰਹਮ ਗਯਾਨ ਦੇ ਹੋਣ ਕਰਕੇ ਮਾਇਆ ਦਾ

---

*ਯਥਾ:*- *ਚਉਦਿਹਿ ਚਾਰਿ ਕੁੰਟ ਪ੍ਰਭ ਆਪ॥ ਸਗਲ ਭਵਨ ਪੂਰਨ ਪਰਤਾਪ॥*
*ਦਸੇ ਦਿਸਾ ਰਵਿਆ ਪ੍ਰਭੁ ਏਕੁ॥ ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ॥*
*ਜਲ ਥਲ ਬਨ ਪਰਬਤ ਪਾਤਾਲ॥ ਪਰਮੇਸ੍ਵਰ ਤਹ ਬਸਹਿ ਦਇਆਲ॥*

*(ਗਉੜੀ ਥਿਤੀ ਪੰਨਾ ੨੯੯)*

ਬਾਧ ਹੋ ਜਾਂਦਾ ਹੈ, ਇਸ ਕਾਰਨ ਨਾਲ ਮਾਇਆ ਸੱਤ ਸਰੂਪ ਨਹੀਂ ਹੈ॥ ੧॥ ਜੇ ਮਾਇਆ ਨੂੰ ਅਸੱਤ ਕਥਨ ਕਰੀਏ, ਤਾਂ ਜੋ ਪਦਾਰਥ ਅਸੱਤ ਹੁੰਦਾ ਹੈ, ਸੋ ਤਿੰਨਾਂ ਕਾਲਾਂ ਵਿਚ ਪਰਤੀਤ ਨਹੀਂ ਹੁੰਦਾ, ਸਸੇ ਸ੍ਰਿੰਗਾਂ ਵੱਤ, ਅਥਵਾ ਬੰਝਿਆ ਦੇ ਪੁੱਤਰ ਸਮਾਨ-ਪਰ ਮਾਇਆ ਬਹੁਤ ਰੂਪ ਨਾਲ ਤਿੰਨਾਂ ਕਾਲਾਂ ਵਿਚ ਪ੍ਰਤੀਤ ਹੋ ਰਹੀ ਹੈ।

*ਯਥਾ-* ਬਿਆਪਤ ਹਰਖ ਸੋਗ ਬਿਸਥਾਰ॥ ਬਿਆਪਤ ਸੁਰਗ ਨਰਕ ਅਵਤਾਰ॥

ਮਾਇਆ ਬਿਆਪਤ ਬਹੁ ਪਰਕਾਰੀ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ॥.....

*(ਗਉੜੀ ਮ: ੫, ਪੰਨਾ ੧੮੨)*

ਅਰਥਾਤ-ਜਾਗ੍ਰਤ ਅਵਸਥਾ ਵਿਚ ਜਾਗ੍ਰਤ ਦੇ ਪਦਾਰਥਾਂ ਦਾ ਸਰੂਪ ਹੋ ਕੇ ਪਰਤੀਤ ਹੋ ਰਹੀ ਹੈ। ਸੁਪਨ ਅਵਸਥਾ ਵਿਚ ਸੁਪਨ ਦੇ ਪਦਾਰਥਾਂ ਦਾ ਸਰੂਪ ਹੋ ਕੇ ਪਰਤੀਤ ਹੋ ਰਹੀ ਹੈ। ਅਤੇ ਸਖੋਪਤੀ ਅਵਸਥਾ ਵਿਚ ਮੈਂ ਬੜਾ ਸੁਖ ਨਾਲ ਸੋਇਆ, ਮੈਂ ਕੁਛ ਜਾਨ ਨਾ ਸਕਿਆ, ਐਸੇ ਅਗਿਆਨ ਰੂਪ ਸੇ ਪ੍ਰਤੀਤ ਹੋ ਰਹੀ ਹੈ। ਇਸ ਵਾਸਤੇ ਮਾਇਆ ਅਸੱਤ ਸਰੂਪ ਭੀ ਨਹੀਂ॥ ੨॥ ਅਤੇ ਸੱਤ ਅਸੱਤ ਇਹ ਦੋਨੋਂ ਧਰਮ ਵਿਰੋਧੀ ਹਨ। ਵਿਰੋਧੀ ਧਰਮ ਇਕ ਸਮੇਂ ਵਿਚ ਇਕ ਵਸਤੂ ਵਿਚ ਨਹੀਂ ਰਹਿ ਸਕਦੇ। ਜਿਸ ਤਰ੍ਹਾਂ ਤੇਜ ਤਿਮਰ ਇਕ ਕਾਲ ਵਿਚ ਨਹੀਂ ਰਹਿ ਸਕਦਾ। ਇਸ ਕਰਕੇ ਮਾਇਆ ਉਭੇ ਰੂਪ ਭੀ ਨਹੀਂ॥ ੩॥

ਮਾਇਆ ਸਵੈਵ ਭੀ ਨਹੀਂ, ਕਿਉਂਕਿ ਜੋ ਸਵੈਵ ਪਦਾਰਥ ਹੁੰਦਾ ਹੈ ਸੋ ਕਿਸੀ ਕਾਰਨ ਨਾਲ ਜਨੑ ਹੁੰਦਾ ਹੈ ਔਰ ਮਾਇਆ ਦਾ ਕਾਰਨ ਕੋਈ ਬਣ ਨਹੀਂ ਸਕਦਾ। ਕਿਉਂਕਿ ਵੇਦਾਂਤ ਮੱਤ ਵਾਲਿਆਂ ਨੇ ਮਾਇਆ ਅਨਾਦੀ ਮੰਨੀ ਹੈ। ਜੇਕਰ ਸ਼ੁੱਧ ਚੇਤਨ ਨੂੰ ਮਾਇਆ ਦਾ ਕਾਰਨ ਮੰਨੀਏਂ, ਤਾਂ ਸ਼ੁੱਧ ਚੇਤਨ ਨਿਰਵਿਕਾਰ ਹੈ, ਮਾਇਆ ਦੇ ਕਾਰਨ ਨਾਲ ਵਿਕਾਰ ਹੋ ਜਾਵੇਗਾ। ਜੇ ਵਿਕਾਰੀ ਹੋ ਗਿਆ ਤਾਂ ਸਭ ਬੇਦ ਸ਼ਾਸਤ੍ਰ ਨਿਸਫਲ ਚਲੇ ਜਾਣਗੇ। ਅਤੇ ਜੀਵ ਈਸ਼ਵਰ ਇਹ ਦੋਨੋਂ ਮਾਇਆ ਦੇ ਕਾਰਜ ਹਨ, ਭਾਵ ਉਸ ਦੇ ਪੁਤਲੇ ਹਨ, ਇਸ ਵਾਸਤੇ ਇਹ ਭੀ ਆਪਣੀ ਮਾਤਾ ਰੂਪ ਮਾਇਆ ਦੇ ਕਾਰਨ ਨਹੀਂ ਬਣ ਸਕਦੇ। ਜਿਸ ਤਰ੍ਹਾਂ ਪੁੱਤਰ ਆਪਣੀ ਮਾਤਾ ਦਾ ਕਾਰਨ ਨਹੀਂ ਬਣ ਸਕਦਾ। ਤੇ ਬਾਕੀ ਜੜ੍ਹ ਪਰਪੰਚ ਤਾਂ ਕਾਰਨ ਬਣ ਹੀ ਨਹੀਂ ਸਕਦਾ, ਇਸ ਤੇ ਇਹ ਭੀ ਮਾਇਆ ਦਾ ਕਾਰਨ ਨਹੀਂ ਹੈ। ਕੋਈ ਭੀ ਸਿੱਧ ਨ ਹੋਣ ਕਰਕੇ ਮਾਇਆ ਸਵੈਵ ਨਹੀਂ॥ ੧॥ ਅਤੇ ਨਿਰਾਵੈਵ ਭੀ ਨਹੀਂ। ਕਿਉਂਕਿ ਜੋ ਨਿਰਾਵੈਵ ਪਦਾਰਥ ਹੁੰਦਾ ਹੈ ਉਹ ਕਿਸੇ ਸਵੈਵ ਪਦਾਰਥ ਦਾ ਕਾਰਨ ਨਹੀਂ ਬਣ ਸਕਦਾ ਤੇ ਮਾਇਆ ਸਰਬ ਸਵੈਵ ਪਰਪੰਚ ਦਾ ਕਾਰਨ ਹੈ ਇਸ ਕਰਕੇ ਨਿਰਵੈਵ ਭੀ ਨਹੀਂ ਹੈ॥ ੨॥ ਅਤੇ ਸਵੈਵ ਤੇ ਨਿਰਾਵੈਵ ਦੋਨੋਂ ਧਰਮ ਵਿਰੋਧੀ ਹੋਣੇ ਕਰਕੇ ਮਾਇਆ ਸਵੈਵ ਤੇ ਨਿਰਾਵੈਵ ਉਭੇ ਰੂਪ ਭੀ ਨਹੀਂ ਹੈ॥ ੩॥

ਅਤੇ ਬ੍ਰਹਮ ਤੋਂ ਭਿੰਨ ਜਾਂ ਅਭਿੰਨ ਵਾ ਭਿੰਨਾਭਿੰਨ ਉਭੇ ਰੂਪ ਭੀ ਨਹੀਂ ਹੈ। ਕਿਉਂਕਿ ਜੇ ਮਾਇਆ ਬ੍ਰਹਮ ਤੋਂ ਭਿੰਨ ਹੋਵੇ ਤਾਂ ਬ੍ਰਹਮ ਤੋਂ ਜੁਦਾ ਇਸ ਦਾ ਕੋਈ ਆਸਰਾ ਸਿੱਧ ਹੋਣਾ ਚਾਹੀਦਾ ਹੈ। ਸੋ ਬ੍ਰਹਮ ਤੋਂ ਭਿੰਨ ਹੋਰ ਕੋਈ ਪਦਾਰਥ ਨਹੀਂ ਜੋ ਮਾਇਆ ਦਾ ਆਸਰਾ ਰੂਪ ਹੋਵੇ, ਇਸ ਤੇ ਮਾਇਆ ਬ੍ਰਹਮ ਤੋਂ ਭਿੰਨ ਭੀ ਨਹੀਂ॥ ੧॥ ਅਤੇ ਜੇ ਬ੍ਰਹਮ ਤੋਂ ਅਭਿੰਨ ਹੋਵੇ ਤਾਂ ਬ੍ਰਹਮ ਤੋਂ ਵੱਖਰਾ ਇਸ ਦਾ ਮਾਇਆ ਨਾਮ ਨਹੀਂ ਹੋਣਾ ਚਾਹੀਦਾ ਤੇ ਮਾਇਆ ਨਾਮ ਬ੍ਰਹਮ ਤੋਂ ਵੱਖਰਾ ਹੈ ਇਸ ਵਾਸਤੇ ਅਭਿੰਨ ਭੀ ਨਹੀਂ॥ ੨॥

ਅਤੇ ਭਿੰਨਾਭਿੰਨ ਉਭੇ ਰੂਪ ਵਿਰੋਧੀ ਹੈ॥ ੩॥ ਇਸ ਵਾਸਤੇ ਇਨ੍ਹਾਂ ਨੌਂ ਜੁਗਤੀਆਂ ਨੂੰ ਨ ਸਹਾਰਦੀ ਹੋਈ ਮਾਇਆ ਅਨਰਵਚਨੀਯ ਕਥਨ ਕੀਤੀ ਹੈ।

ਸ਼ੰਕਾ-ਸੱਤ ਤੋਂ ਵਿਲੱਛਨ ਕਹੋਗੇ ਤਾਂ ਅਸੱਤ ਆਵੇਗਾ। ਜੇ ਅਸੱਤ ਤੋਂ ਵਿਲੱਛਨ ਕਹੋਗੇ ਤਾਂ ਸੱਤ ਆਵੇਗਾ, ਕਿਉਂਕਿ ਸੱਤ ਅਸੱਤ ਤੇ ਵਿਲੱਛਨ ਹੋਰ ਕੋਈ ਤੀਸਰਾ ਪਦਾਰਥ ਨਹੀਂ ਹੈ। ਇਸ ਵਾਸਤੇ ਮਾਇਆ ਨੂੰ

'ਅਨਰਵਚਨੀਯ' ਕਹਿਣਾ ਭੀ ਠੀਕ ਨਹੀਂ। ਕਿਉਂਕਿ 'ਅਨਰਵਚਨੀਯ' ਕਿਸੀ ਦਾ ਵਿਸ਼ਾ ਨਹੀਂ, ਤੇ ਮੁੱਖ ਤੋਂ ਜਿਹੜਾ ਬੋਲਨਾ ਹੈ ਇਹ ਤਾਂ ਬਾਣੀ ਦਾ ਵਿਸ਼ਾ ਹੋ ਗਿਆ। ਵਦਤੋ, ਬਿਆਘਾਤ, ਦੋਸ਼ ਆ ਗਿਆ।

ਅਰਥ-ਆਪ ਹੀ ਪ੍ਰਿਥਮ ਵਦਤੋਂ=ਕਥਨ ਕਰ ਲੈਣਾ ਫਿਰ ਆਪ ਹੀ ਉਸ ਕਥਨ ਕੀਤੇ ਹੋਏ ਘਾਤ=ਨਾਸ ਕਰ ਲੈਣਾ?

ਉੱਤਰ-ਸੱਤ ਤੋਂ ਵਿਲੱਛਨ ਅਸੱਤ ਹੁੰਦਾ ਹੈ। ਅਸੱਤ ਉਸ ਨੂੰ ਕਹਿੰਦੇ ਹਨ ਜੋ ਤਿੰਨਾਂ ਕਾਲਾਂ ਵਿਚ ਪ੍ਰਤੀਤ ਨਾ ਹੋਵੇ, ਸੋ ਐਸਾ ਅਸੱਤ ਨ ਹੋਵੇ ਜੋ ਤਿੰਨਾਂ ਕਾਲਾਂ ਵਿਚ ਪ੍ਰਤੀਤ ਨਾ ਹੋਵੇ, ਕਿੰਤੂ ਸਰੂਪਵਾਨ ਹੋਵੇ ਅਤੇ ਅਸੱਤ ਤੋਂ ਵਿਲੱਛਨ ਸੱਤ ਹੁੰਦਾ ਹੈ। ਸਤਿ ਉਸ ਨੂੰ ਕਹਿੰਦੇ ਹਨ, ਜੋ ਤਿੰਨਾਂ ਕਾਲਾਂ ਵਿਚ ਨਾਸ ਨ ਹੋਵੇ। ਪ੍ਰੰਤੂ ਇਸ ਜਗ੍ਹਾ ਐਸਾ ਸੱਤ ਨਹੀਂ ਲੈਣਾ ਜੋ ਤਿੰਨਾਂ ਕਾਲਾਂ ਵਿਚ ਨਾਸ ਨ ਹੋਵੇ ਕਿੰਤੂ ਬਾਧ ਜੋਗ ਹੋਵੇ। ਅਰਥਾਤ ਸਰੂਪਵਾਨ ਅਤੇ ਬਾਧ ਜੋਗ ਹੋਵੇ। ਅਰਥਾਤ ਸਰੂਪਵਾਨ ਅਤੇ ਬਾਧ ਜੋਗ ਵਸਤੂ ਦਾ ਨਾਮ ਅਨਰਵਚਨੀਯ ਹੈ।

ਲਖਸ਼ਨ=ਬਾਧ ਯੋਗਤ੍ਵੇ ਸਤੀ ਸਰੂਪਵਾਨਾ ਤ੍ਵੰ ਅਨਿਰ ਵਚਨੀ ਤ੍ਵੰ।

**ਦੂਜਾ ਅਰਥ**-ਇਸ ਤਰ੍ਹਾਂ ਭੀ ਕਰਦੇ ਹਨ।

## ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ॥

ਹੇ ਪੰਡਿਤ ਸਾਹਿਬ! ਇਕ ਅਸਚਰਜ ਦੀ ਗੱਲ ਸੁਨਣਾ ਕਰੋ। ਯਥਾ-

ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ॥

*(ਗਉੜੀ ਮ: ੫, ਪੰਨਾ ੨੧੫)*

ਹੁਣ ਸਾਡੇ ਪਾਸੋਂ ਬਜਾਸ, ਵਸਿਸ਼ਟ ਆਦਿਕਾਂ ਦੀ ਤਰ੍ਹਾਂ ਅਨਰਵਚਨੀਯ ਤੋਂ ਬਿਨਾਂ ਹੋਰ ਕੁਝ ਮਾਇਆ ਦਾ ਸਰੂਪ ਕਥਨ ਨਹੀਂ ਕੀਤਾ ਜਾਂਦਾ।

ਪੁਨਾ-ਪੰਡਿਤ ਨੇ ਕਿਹਾ, ਹੇ ਭਗਤ ਜੀ! ਅਜਿਹੀ ਮਾਇਆ ਦਾ ਪ੍ਰਤਾਪ ਦੱਸੋ! ਤਾਂ ਕਬੀਰ ਜੀ ਕਹਿੰਦੇ ਹਨ।

## ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ॥੧॥

ਇਹ ਮਾਇਆ ਅਜਿਹੀ ਹੈ ਜਿਸ ਨੇ ਗਣ=ਸਮੂਹ ਦੇਵਤਿਆਂ, ਮਨੁੱਖਾਂ ਅਤੇ ਸਮੂਹ ਗੰਧ੍ਰਬਾਂ ਨੂੰ ਮੋਹਣਾ ਕੀਤਾ ਹੈ। *ਯਥਾ-

ਮਾਇਆ ਐਸੀ ਮੋਹਨੀ ਭਾਈ॥ ਜੇਤੇ ਜੀਅ ਤੇਤੇ ਡਹਕਾਈ॥ ੧॥ ਰਹਾਉ॥
ਪੰਖੀ ਮ੍ਰਿਗ ਮਾਇਆ ਮਹਿ ਰਾਤੇ॥ ਸਾਕਰ ਮਾਖੀ ਅਧਿਕ ਸੰਤਾਪੇ॥
ਤੁਰੇ ਉਸਟ ਮਾਇਆ ਮਹਿ ਭੇਲਾ॥ ਸਿਧ ਚਉਰਾਸੀਹ ਮਾਇਆ ਮਹਿ ਖੇਲਾ॥ ੨॥
ਛਿਅ ਜਤੀ ਮਾਇਆ ਕੇ ਬੰਦਾ॥ ਨਵੈ ਨਾਥ ਸੂਰਜ ਅਰੁ ਚੰਦਾ॥
ਤਪੇ ਰਖੀਸਰ ਮਾਇਆ ਮਹਿ ਸੂਤਾ॥ ਮਾਇਆ ਮਹਿ ਕਾਲੁ ਅਰੁ ਪੰਚ ਦੂਤਾ॥ ੩॥

..........................................

ਮਾਇਆ ਅੰਤਰਿ ਭੀਨੇ ਦੇਵ॥ ਸਾਗਰ ਇੰਦ੍ਰਾ ਅਰੁ ਧਰਤੇਵ॥ *(ਪੰਨਾ ੧੧੬੦)*

*ਵਾ ਸ਼ਿਵਾਂ ਦੇ ਜੋ ਗਣ ਹਨ, ਨੰਦੀ ਭ੍ਰਿੰਗੀ ਟੋਨਾ ਛੋਨਾ, ਅਤੇ ਗੰਧਰਬ=ਦੇਵਤਿਆਂ ਦੇ ਜੋ ਰਾਗੀ ਹਨ ਇਨ੍ਹਾਂ ਸਾਰਿਆਂ ਨੂੰ ਮਾਇਆ ਨੇ ਮੋਹ ਲਿਆ ਹੈ।

ਯਥਾ:- ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ॥
ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ॥

(ਸਿਰੀਰਾਗੁ ਮ: ੩, ਪੰਨਾ ੬੭)

ਜਿਵੇਂ ਕੋਈ ਮਾਂਦਰੀ ਪੁਰਸ਼ ਮੰਤਰੀ ਹੋਈ ਮੇਖੁਲੀ=ਮੇਖ ਨੂੰ ਦੁਸ਼ਮਨ ਦੇ ਮਾਰਨੇ ਲਈ ਕੰਧ ਵਿਚ ਠੋਕਦਾ ਹੈ, ਤਿਵੇਂ ਇਸ ਮਾਇਆ ਨੇ ਤਿੰਨਾਂ ਭਵਨਾਂ ਵਿਚ ਕਾਮ ਕ੍ਰੋਧ ਆਦਿਕ ਮੇਖੁਲੀ=ਮੇਖਾਂ ਲਗਾ ਕੇ ਸਭ ਜੀਵਾਂ ਨੂੰ ਆਪਣੇ ਅਧੀਨ ਕੀਤਾ ਹੋਇਆ ਹੈ। ਅਥਵਾ-ਤਿੰਨਾਂ ਭਵਨਾਂ ਦੇ ਜੀਵਾਂ ਦੇ ਅੰਤਹਕਰਨ ਰੂਪੀ ਕਮਰ ਵਿਚ ਹੰਗਤਾ ਰੂਪੀ ਮੇਖੁਲੀ=ਤੜਾਗੀ ਲਗਾਈ ਹੋਈ ਹੈ। ਵਾ-ਤਿੰਨਾਂ ਭਵਨਾਂ ਦੇ ਜੀਵਾਂ ਦੇ ਮਨ ਰੂਪੀ ਪੈਰ ਵਿਚ ਮੋਹ ਰੂਪੀ ਮੇਖੁਲੀ=ਹੜੀ ਲਗਾਈ ਹੋਈ ਹੈ। ਅਥਵਾ-ਮੇਖੁਲੀ ਨਾਮ ਗੋਦੜੀ ਦਾ ਹੈ ਜੋ ਲਹਿੰਦੇ ਵੱਲ ਬਹੁਤਿਆਂ ਪੁਰਸ਼ਾਂ ਉੱਪਰ ਰਾਤ ਨੂੰ ਪਾਂਵਦੇ ਹਨ। ਇਸ ਤਰਫ ਮਾਇਆ ਨੇ ਤਿੰਨਾਂ ਭਵਨਾਂ ਦੇ ਜੀਵਾਂ ਉੱਪਰ ਅਵਰਨ ਸ਼ਕਤੀ ਰੂਪ ਮੇਖੁਲੀ=ਗੋਦੜੀ ਲਾਈ ਹੋਈ ਭਾਵ ਪਹਿਰਾਈ ਹੋਈ ਹੈ। ਵਾ-ਮੇਖੁਲੀ ਉਸ ਨੂੰ ਭੀ ਆਖਦੇ ਹਨ ਜਿਸ ਵੇਲੇ ਵਣਜਾਰੇ ਵਾਪਾਰ ਕਰਨ ਲਈ ਬਾਹਰ ਜਾਂਦੇ ਹਨ, ਤੇ ਰਾਹ ਵਿਚ ਜਿੱਥੇ ਠਹਿਰਦੇ ਹਨ, ਉਥੇ ਦੋ ਕਿੱਲੇ ਠੋਕ ਕੇ ਇਕ ਲੱਜ ਬੰਨ੍ਹ ਦੇਂਦੇ ਹਨ, ਉਸ ਲੱਜ ਵਿਚ ਛੋਟੀਆਂ ਛੋਟੀਆਂ ਰੱਸੀਆਂ ਅੜਾ ਕੇ ਪਸ਼ੂਆਂ ਦੇ ਪੈਰ ਬੰਨ੍ਹ ਦੇਂਦੇ ਹਨ। ਇਸ ਤਰਫ ਮਾਇਆ ਨੇ ਤਿੰਨਾਂ ਭਵਨਾ ਦੇ ਜੀਵਾਂ ਨੂੰ ਮੇਖੁਲੀ ਲਗਾਈ ਹੋਈ ਹੈ। ਰਾਗ ਦ੍ਵੈਖ ਰੂਪੀ ਦੋ ਕਿੱਲੇ ਹਨ, ਆਸਾ ਰੂਪੀ ਲੱਜ ਹੈ। ਸੰਕਲਪਾਂ ਵਿਕਲਪਾਂ ਰੂਪੀ ਜਾਂ ਵਾਸ਼ਨਾਂ ਰੂਪੀ ਪੈਖੜ ਹਨ। ਇਨ੍ਹਾਂ ਨਾਲ ਜੀਵਾਂ ਰੂਪ ਬਲਦਾਂ ਦੇ ਮਨ ਬੁੱਧੀ ਰੂਪੀ ਪੈਰ ਫਸਾਏ ਹੋਏ ਹਨ। ਵਿਦਵਾਨਾਂ ਨੇ ਮਾਇਆ ਦਾ ਸਰੂਪ ਇਸ ਪ੍ਰਕਾਰ ਸੇ ਭੀ ਕਥਨ ਕੀਤਾ ਹੈ। ਕੁੰਡਲੀਆਂ :-

ਜੋ ਅਨਹੋਤੀ ਵਸਤ ਕੋ, ਹੋਤੀ ਕਰ ਦਿਖਲਾਏ॥ ਔਰ ਹੋਤੀ ਵਸਤ ਕੋ, ਤਾਕਾ ਲੋਪ ਕਰਾਏ॥
ਤਾਕਾ ਲੋਪ ਕਰਾਏ, ਯਹੀ ਮਾਇਆ ਕਾ ਰੂਪ॥ ਸਚ ਕੋ ਝੂਠ ਦਿਖਲਾਏ, ਝੂਠ ਕੋ ਸਾਚ ਸਰੂਪ॥
ਲਖਨਾਂ ਸੇ ਪ੍ਰਤੀਤ, ਆਪ ਨਹਿੰ ਭਾਸੇ ਜੋਇ॥ ਯੋਹ ਹੀ ਮਾਇਆ ਜਾਨ, ਨਾ ਸਚ ਦਿਖਾਏ ਜੋਇ॥

ਇਤਨੇ ਨੂੰ ਇਕ ਜੋਗੀ ਆਇਆ, ਉਸ ਨੇ ਕਿਹਾ, ਹੇ ਪ੍ਰਭੋ ! ਐਸੀ ਮਾਇਆ ਤੋਂ ਤਾਂ ਬਚ ਸਕੋਗੇ ਯਦਿ ਆਪ ਜੋਗ ਭੇਖ ਧਾਰਨ ਕਰੋਗੇ ਤਾਂ ਕਬੀਰ ਜੀ ਨੇ ਕਿਹਾ, ਜੋਗ ਭੇਖ ਤਾਂ ਅਸਾਂ ਨੇ ਅੱਗੇ ਹੀ ਧਾਰਨ ਕੀਤਾ ਹੋਇਆ ਹੈ। ਜੋਗੀ ਨੇ ਕਿਹਾ, ਸਾਡੇ ਮੱਤ ਵਿਚ ਕਿੰਗ ਅਤੇ ਨਾਦ ਵਜਾਉਂਦੇ ਹਨ, ਤੁਹਾਡੇ ਮੱਤ ਵਿਚ ਕਿਹੜੀ ਕਿੰਗ ਅਤੇ ਕਿਹੜਾ ਨਾਦ ਵੱਜਦਾ ਹੈ? ਇਹ ਗੱਲ ਸੁਣਕੇ ਕਬੀਰ ਜੀ ਕਥਨ ਕਰਦੇ ਹਨ-

## ਰਾਜਾ ਰਾਮ ਅਨਹਦ ਕਿੰਗੁਰੀ ਬਾਜੈ॥

'ਰਾਜਾ ਰਾਮ'=ਓਅੰ ਸੋਹੰ ਦਾ ਜੋ ਉਚਾਰਨ ਕਰਨਾ ਹੈ ਅਨਹਦ=ਇਕ ਰਸ, ਇਹੋ ਸਾਡੇ ਮੱਤ ਵਿਚ ਕਿੰਗ ਵੱਜ ਰਹੀ ਹੈ।

## ਜਾ ਕੀ ਦਿਸਟਿ ਨਾਦ ਲਿਵ ਲਾਗੈ॥੧॥ ਰਹਾਉ॥

ਦਸਮ ਦੁਆਰ ਦੇ ਨਾਦ=ਸ਼ਬਦਾਂ ਵਿਖੇ ਜਾ ਕੀ=ਜਿਹੜੀ ਲਿਵ=ਬਿਰਤੀ ਲਗੀ ਹੈ ਇਹੋ ਸਾਡੇ ਮੱਤ ਵਿਚ ਨਾਦ ਹੈ। ਪੁਨਾ-ਜੋਗੀ ਨੇ ਬੇਨਤੀ ਕੀਤੀ ਹੇ ਪ੍ਰਭੋ ! ਅਜਿਹੀ ਨਾਦ ਕਿਸ ਨੂੰ ਪ੍ਰਾਪਤ ਹੁੰਦੀ ਹੈ?

ਉੱਤਰ-ਜਾ=ਜਿਨ੍ਹਾਂ ਉੱਪਰ ਵਾਹਿਗੁਰੂ ਨੇ ਕੀ=ਕੀਤੀ ਹੈ, ਕ੍ਰਿਪਾ ਦ੍ਰਿਸ਼ਟੀ, ਉਨ੍ਹਾਂ ਨੂੰ ਇਸ ਪ੍ਰਕਾਰ ਦੀ ਨਾਦ ਪ੍ਰਾਪਤ ਹੁੰਦੀ ਹੈ॥ ੧॥ ਰਹਾਉ॥

ਪੁਨਾ-ਜੋਗੀ ਨੇ ਬੇਨਤੀ ਕੀਤੀ ਹੇ ਪ੍ਰਭੋ ! ਸਾਡੇ ਮਤ ਵਿਚ ਤਾਂ ਸ਼ਰਾਬ ਕਢ ਕੇ ਪੀਂਦੇ ਹਨ, ਤੁਸੀਂ ਕਿਸ ਤਰ੍ਹਾਂ ਦੀ ਸ਼ਰਾਬ ਕੱਢ ਕੇ ਪੀਂਦੇ ਹੋ? ਉੱਤਰ-

## ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ ॥

ਦਸਮ ਦੁਆਰ ਰੂਪੀ ਇਕ ਭੱਠੀ ਹੈ। ਸਿੰਙਿਆ=ਸੱਜੀ ਸੁਰ ਅਰ ਚੁੰਙਿਆ=ਖੱਬੀ ਸੁਰ ਭਾਵ ਇੜਾ ਪਿੰਗਲਾ ਇਹ ਦੋ ਨਾਲੀਆਂ ਹਨ। ਸ਼ੁੱਧ ਅੰਤਹ-ਕਰਨ ਰੂਪੀ ਕਨਕ=ਸ੍ਵਰਨ ਦਾ ਇਕ ਕਲਸ=ਘਟ ਪਾਇਆ ਹੈ, ਕਿਉਂਕਿ ਸ਼ੁੱਧ ਅੰਤਹ-ਕਰਨ ਤੋਂ ਬਿਨਾਂ ਜੋਗਾਨੰਦ ਪਾਪਤ ਨਹੀਂ ਹੁੰਦਾ। ਜਿਸ ਤਰ੍ਹਾਂ ਸੋਨੇ ਦੇ ਭਾਂਡੇ ਤੋਂ ਬਿਨਾਂ ਸ਼ੇਰਨੀ ਦਾ ਦੁੱਧ ਨਹੀਂ ਠਹਿਰਦਾ।

ਦੁਗਧ ਸ਼ੇਰਨੀ ਕੋ ਜੁ ਨਿਕਾਰੇ॥ ਕੰਚਨ ਕੋ ਬਾਸਨ ਤਿਸ ਧਾਰੇ॥
ਅਪਰ ਪਾਤ੍ਰ ਕੋ ਕਰ ਨਿਜ ਜੋਰ॥ ਪਰਯੋ ਦੇਤ ਹੈ ਤਤਛਿਨ ਫੋਰ॥ ੩੪॥
ਤਿਮ ਅਤ ਸੁਧ ਰਿਦਾ ਹ੍ਵੈ ਜਾਹੀ। ਉਚਿਤ ਅਹੈ ਸੋ ਬਹੁਤੇ ਨਾਹੀ॥

(ਸੂ: ਪ੍ਰ: ਰਾਸ ੯, ਅੰਸੂ ੫੮)

## ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥੨॥

ਤਿਸ ਸ਼ੁੱਧ ਅੰਤਹਕਰਨ ਰੂਪੀ ਸ੍ਵਰਨ ਦੇ ਭਾਂਡੇ ਵਿਚ ਅਤਿਅੰਤ ਨਿਰਮਲ=ਸ਼ੁੱਧ ਜੋਗਾਨੰਦ ਰੂਪੀ ਸ਼ਰਾਬ ਦੀ ਧਾਰਾ ਚੋ ਰਹੀ ਹੈ। ਤਮਾਮ ਰਸਾਂ ਦੇ ਵਿਚੋਂ ਇਹ ਜੋਗਾਨੰਦ ਰੂਪੀ ਰਸ ਉੱਤਮ ਚੋ ਆਇਆ ਹੈ॥ ੨॥

## ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ ॥

ਇਕ ਹੋਰ ਅਨੂਪ=ਉਪਮਾ ਤੋਂ ਰਹਿਤ ਵਾਰਤਾ ਬਣੀ ਹੈ ਜਿਹੜੀ ਕਿ ਜੁ=ਜਿਹੜਾ ਦਸਮ ਦੁਆਰ ਵਿਚ ਪਵਨ=ਪ੍ਰਾਣਾਂ ਦਾ ਚਾੜ੍ਹਨਾ ਕੀਤਾ ਹੈ ਇਹ ਉਸ ਜੋਗਾਨੰਦ ਦੇ ਪੀਵਣੇ ਨੂੰ ਪਿਆਲਾ ਸਾਜਿਆ=ਬਣਾਇਆ ਹੈ। ਪੁਨਾ-ਬੇਨਤੀ ਕੀਤੀ ਹੇ ਪ੍ਰਭੋ ! ਐਸੀ ਸ਼ਰਾਬ ਦੇ ਪੀਣ ਵਾਲੇ ਬਹੁਤ ਸਾਰੇ ਯੋਗੀ ਹੋਣਗੇ? ਉੱਤਰ:-

## ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ॥ ੩ ॥

ਅਜਿਹੀ ਸ਼ਰਾਬ ਦੇ ਪੀਣ ਵਾਲਾ ਤਿੰਨਾਂ ਭਵਨਾਂ ਦੇ ਵਿਚੋਂ ਕੋਈ ਇਕ ਅੱਧਾ ਭਾਵ ਦੁਰਲੱਭ ਜੋਗੀ ਹੈ, ਕਹੁ ਖਾਂ ਇਸ ਜੋਗਾਨੰਦ ਨੂੰ ਪਾ ਕੇ ਕਉਨ ਰਾਜਾ=ਰੱਜਿਆ ਹੈ ਭਾਵ ਕੋਈ ਭੀ ਨਹੀਂ ਤ੍ਰਿਪਤ ਹੋਇਆ॥ ੩॥

ਪੁਨਾ-ਜੋਗੀ ਨੇ ਬੇਨਤੀ ਕੀਤੀ, ਹੇ ਭਗਤ ਜੀ ! ਸਾਡੇ ਮੱਤ ਵਿਚ ਇਕ ਵਧੀਆ ਕਿੰਗ ਹੈ, ਜੋ ਕਿਸੀ ਪੁਰਬ ਵਾਲੇ ਦਿਨ ਵਜਾਈਦੀ ਹੈ ਸੋ ਆਪ ਦੇ ਮੱਤ ਵਿਚ ਕਿਹੜੀ ਹੈ?

ਉੱਤਰ:-ਰਾਜਾ ਰਾਮ ਅਨਹਦ ਕਿੰਗੁਰੀ ਬਾਜੈ॥

ਰਾਜਾ=ਪ੍ਰਕਾਸ਼ ਰੂਪ ਰਾਮ=ਪ੍ਰਮਾਤਮਾ ਦੀ ਸਬ ਵਿਚ ਅਨਹਦ=ਇਕਰਸ ਜਿਹੜੀ ਚੇਤਨ ਸੱਤਾ ਆਈ ਹੋਈ ਨਿਸਚੇ ਕੀਤੀ ਹੈ ਏਹੀ ਸਾਡੇ ਮੱਤ ਵਿਚ ਕਿੰਗ ਵੱਜ ਰਹੀ ਹੈ।

*ਜਾ ਕੀ ਦਿਸਟਿ ਨਾਦ ਲਿਵ ਲਾਗੈ॥ ੧॥ ਰਹਾਉ॥*

ਜਿਸ ਉੱਪਰ ਸਤਿਗੁਰ ਦੇਵਾਂ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ ਤਿਸ ਦੀ ਨਾਦ=ਬ੍ਰਹਮ ਵਿਚ ਲਿਵ ਲਗੀ ਹੈ। ਅਥਵਾ-ਜੋਗੀ ਨੇ ਬੇਨਤੀ ਕੀਤੀ ਐਸੀ ਦ੍ਰਿਸ਼ਟੀ ਪਰਾਪਤ ਕਿਸ ਨੂੰ ਹੁੰਦੀ ਹੈ?

ਉੱਤਰ-ਜਾਕੀ ਦ੍ਰਿਸਟਿ ਨਾਦ ਲਿਵ ਲਾਗੈ॥

ਜਾ ਕੀ=ਜਿਨ੍ਹਾਂ ਪੁਰਸ਼ਾਂ ਦੀ ਸਤਿਗੁਰ ਦੇਵਾਂ ਦੇ ਨਾਦ=ਉਪਦੇਸ਼ ਵਿਚ ਲਿਵ=ਬ੍ਰਿਤੀ ਲਗੀ ਹੈ ਤਿਨ੍ਹਾਂ ਨੂੰ ਐਸੀ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ॥ ੧॥ ਰਹਾਉ॥

ਪੁਨਾ-ਜੋਗੀ ਨੇ ਅਰਜ਼ ਕੀਤੀ ਹੇ ਭਗਤ ਜੀ ! ਸਾਡੇ ਮੱਤ ਵਿਚ ਚੰਗੀ ਸ਼ਰਾਬ ਭੀ ਕਦੀ ਕਦੀ ਨਿਕਾਲਦੇ ਹਨ ਅਤੇ ਆਪ ਦੇ ਮੱਤ ਵਿਚ ਕਿਹੜੇ ਤਰੀਕੇ ਦੀ ਨਿਕਾਲਦੇ ਹਨ?

ਉੱਤਰ- ***ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ॥***

ਗਗਨੁ=ਚੇਤਨ ਦੇਵ ਰੂਪੀ ਤਾਂ ਭੱਠੀ ਹੈ ਆਸੁਰੀ ਸੰਪਤਾ ਵਾਲੇ ਗੁਣਾਂ ਨਾਲ ਸਿੰਙਿਆ=ਸੰਙਨਾ ਅਰਥਾਤ ਲੱਜਾ ਕਰਨੀ ਅਤੇ ਦੈਵੀ ਸੰਪਤਾ ਰੂਪ ਗੁਣਾਂ ਨੂੰ ਚੁੰਙਿਆ=ਚੁਨਣਾ ਭਾਵ ਗ੍ਰਹਿਣ ਕਰਨਾ ਇਹ ਦੋ ਨਾਲਾਂ ਹਨ। ਸ਼ੁਧ ਵਿਚਾਰ ਰੂਪੀ ਸ੍ਵਰਨ ਦਾ ਇਕ ਕਲਸ=ਘੱਟ ਪਾਇਆ=ਪ੍ਰਾਪਤ ਕੀਤਾ ਹੋਇਆ ਹੈ।

***ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ॥ ੨॥***

ਤਿਸ ਸ਼ੁੱਧ ਵਿਚਾਰ ਕਰਨੇ ਰੂਪੀ ਸੋਨੇ ਦੇ ਘਟ ਵਿਚ ਅਤਿਅੰਤ ਕਰ ਕੇ ਨਿਰਮਲ=ਸ਼ੁੱਧ ਬ੍ਰਹਮਾਨੰਦ ਰੂਪੀ ਧਾਰਾ ਚੋ ਰਹੀ ਹੈ। ਰਸਾਂ ਦੇ ਵਿਚੋਂ ਇਹ ਰਸ ਨਹੀਂ ਚੋ ਆਇਆ। ਯਥਾ-

***ਇਹ ਰਸ ਛਾਡੇ ਉਹ ਰਸੁ ਆਵਾ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥ ੩੫॥***

*(ਗਉੜੀ ਕਬੀਰ, ਪੰਨਾ ੩੪੨)*

ਅਥਵਾ-ਰਸਨਾਂ ਵਿਚ ਇਹ ਉੱਤਮ ਰਸ ਚੋ ਆਇਆ ਹੈ, ਕਿਉਂਕਿ ਪ੍ਰਿਥਮ ਰਸਨਾਂ ਨਾਲ ਭਜਨ ਸਿਮਰਨ ਕਰੇਗਾ ਫਿਰ ਬ੍ਰਹਮਾਨੰਦ ਦੀ ਪ੍ਰਾਪਤੀ ਹੋਣੀ ਹੈ॥ ੨॥

***ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ॥***

ਇਕ ਹੋਰ ਅਨੂਪ ਵਾਰਤਾ ਬਣੀ ਹੈ ਕਿਹੜੀ? ਜੋ ਭਗਤੀ ਰੂਪੀ ਸੁਰਾਹੀ ਕੀਤੀ ਹੈ।

ਵਾ=ਏਕ ਅਨੂਪ ਬਨੀ=ਬਗੀਚੀ ਬਣੀ ਹੈ। *ਯਥਾ-ਧਰਮ ਦਇਆ ਕਰ ਬਾਰੀ॥*

ਬਾਤ=ਪਉਨ ਦੇ ਭੱਖਨੇ ਵਾਸਤੇ ਕਿਉਂਕਿ ਯੋਗੀ ਜਨ ਮਦ ਨੂੰ ਪੀ ਕਰ ਬਗੀਚੇ ਦੀ ਸੈਰ ਕਰਦੇ ਹਨ। ਇਸ ਤਰਫ ਨਾਮ ਰੂਪੀ ਪੌਣ ਨੂੰ ਭੱਖਨਾ ਕਰਦੇ ਹਨ। ਅਥਵਾ ਇਕ ਅਨੂਪ ਵਾਰਤਾ ਬਣੀ ਹੈ ਕਿਹੜੀ ਕਿ ਜਿਹੜਾ ਪਵਨ=ਸ੍ਵਾਸ ਸ੍ਵਾਸ ਭਜਨ ਸਿਮਰਨ ਕਰਨੇ ਰੂਪੀ ਪਿਆਲਾ ਸਾਜਨਾ ਕੀਤਾ ਹੈ।

ਅਥਵਾ=ਪਵਨ ਵਾਂਗ ਮਨ ਨਿਰਲੇਪ ਰੱਖਣਾ ਇਹ ਪਿਆਲਾ ਸਾਜਨਾ ਕੀਤਾ ਹੈ।

ਪੁਨਾ-ਬੇਨਤੀ ਕੀਤੀ ਹੇ ਭਗਤ ਜੀ ! ਤਿਸ ਬ੍ਰਹਮਾਨੰਦ ਦੇ ਲੈਣ ਵਿਚ ਬਹੁਤ ਪੁਰਸ਼ ਜੁੜੇ ਹੋਏ ਹੋਵਣਗੇ।

ਉੱਤਰ-

***ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ॥ ੩॥***

ਤਿੰਨਾਂ ਭਵਨਾਂ ਵਿਚੋਂ ਇਕ ਅੱਧਾ ਕੋਈ ਪਰਮੇਸ਼ਰ ਵਿਚ ਜੋਗੀ ਜੁੜਿਆ ਹੈ। ਪੁਨਾ ਬੇਨਤੀ ਕੀਤੀ ਹੇ ਭਗਤ ਜੀ ! ਜੋ ਪੁਰਸ਼ ਜੁੜਿਆ ਹੈ ਤਿਸ ਦੀ ਨਿਗ੍ਹਾ ਕਿਆ ਹੁੰਦੀ ਹੈ? ਉੱਤਰ- ਉਸ ਦੀ ਦ੍ਰਿਸ਼ਟੀ ਵਿਚ ਰਾਜਾ ਕੌਣ ਹੈ ਤੇ ਕੰਗਾਲ ਕੌਣ ਹੈ। ਭਾਵ ਨਾ ਕੋਈ ਰਾਜਾ ਹੈ ਨਾ ਕੰਗਾਲ ਹੈ।

*ਯਥਾ-ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥ ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥*

(ਸੋਰਠ ਮਹਲਾ ੫, ਪੰਨਾ ੬੧੦)

ਵਾ-ਜੋ ਤਿਸ ਬ੍ਰਹਮਾਨੰਦ ਦੇ ਲੈਣ ਵਿਚ ਜੁੜਿਆ ਹੈ, ਕਹੁ ਖਾਂ ਤਿਸ ਜੈਸਾ ਹੋਰ ਕੌਣ ਰਾਜਾ=ਪ੍ਰਕਾਸ਼ਵਾਨ ਹੈ, ਭਾਵ ਉਸ ਤੱਤਵੇਤੇ ਮਹਾਤਮਾ ਜੈਸਾ ਜਗਤ ਵਿਚ ਹੋਰ ਕੋਈ ਨਹੀਂ॥ ੩॥

## ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ॥

ਐਸੇ=ਇਸ ਪ੍ਰਕਾਰ ਦੇ ਸਾਧਨ ਕਰਦਿਆਂ ਹੋਇਆਂ ਪੁਰਖੋਤਮ=ਪੁਰਖਾਂ ਚੋਂ ਉੱਤਮ ਜੋ ਪ੍ਰਮਾਤਮਾ ਹੈ ਉਸ ਦਾ ਗਿਆਨ ਪ੍ਰਗਟ ਹੋਇਆ ਹੈ। ਕਬੀਰ ਜੀ ਆਖਦੇ ਹਨ ਸਾਡਾ ਮਨ ਤਿਸੀ ਦੇ ਰੰਗਿ=ਅਨੰਦ ਵਿਚ ਰਾਤਾ=ਤਦਾਕਾਰ ਹੋਇਆ ਹੈ।

## ਅਉਰ ਦੁਨੀ ਸਭ ਭਰਮਿ ਭੁਲਾਨੀ

ਹੋਰ ਸਾਰੀ ਦੁਨੀਆਂ ਤੁੱਛ ਮਦ ਆਦਿਕ ਵਿਕਾਰਾਂ ਵਿਚ ਲੱਗ ਕੇ ਭਰਮ ਵਿਚ ਭੁੱਲੀ ਫਿਰਦੀ ਹੈ।

## ਮਨੁ ਰਾਮ ਰਸਾਇਨ ਮਾਤਾ॥ ੪॥ ੩॥

ਰਾਮ ਜੋ ਰਸਾਂ ਦਾ ਆਨਿ=ਘਰ ਹੈ ਤਿਸ ਵਿਚ ਸਾਡਾ ਮਨ ਮਾਤਾ=ਮਸਤ ਹੋਇਆ ਹੈ॥ ੪॥ ੩॥

## [ਪੰਨਾ ੯੩]

## ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ॥

ਸਿਰੀਰਾਗ ਵਿਚ ਭਗਤ ਬੇਣੀ ਜੀ ਆਪਣੀ ਬਾਣੀ ਉਚਾਰਦੇ ਹਨ।

ਭਗਤ ਬੇਣੀ ਜੀ ਦੇ ਕੁੱਲ ਤਿੰਨ ਸ਼ਬਦ ਉਚਾਰੇ ਹੋਏ ਹਨ। ਇਕ ਸਿਰੀਰਾਗ ਵਿਚ, ਦੂਜਾ ਰਾਮਕਲੀ ਵਿਚ, ਇੜਾ ਪਿੰਗੁਲਾ ਔਰ ਸੁਖਮਨਾ। ਤੀਜਾ ਪ੍ਰਭਾਤੀ ਵਿਚ।

*ਤਨਿ ਚੰਦਨੁ ਮਸਤਕਿ ਪਾਤੀ॥ ਰਿਦ ਅੰਤਰਿ ਕਰ ਤਲ ਕਾਤੀ॥* (ਪੰਨਾ ੧੩੫੧)

ਇਹ ਬੇਣੀ ਜੀ ਪੂਰਬ ਵਿਚ ਹੋਏ ਹਨ। ਇਨ੍ਹਾਂ ਦੇ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ-*

## ਪਹਰਿਆ ਕੈ ਘਰਿ ਗਾਵਣਾ॥

***ਪਹਿਲੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥***

**(ਸਿਰੀਰਾਗ ਮ: ੧, ਪੰਨਾ ੭੪)**

---

*ਗੁਰਮੁਖ ਬੇਣੀ ਭਗਤਿ ਕਰ ਜਾਇ ਇਕਾਂਤੁ ਬਹੈ ਲਿਵ ਲਾਵੈ॥
ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਜਰ ਲਖਾਵੈ॥
ਘਰ ਆਇਆ ਜਾਂ ਪੁਛੀਐ ਰਾਜ ਦੁਆਰ ਗਇਆ ਆਲਾਵੈ॥
ਘਰ ਸਭ ਵਥੂ ਮੰਗੀਅਨਿ ਵਲ ਛਲ ਕਰਿ ਕੇ ਝਥ ਲੰਘਾਵੈ॥
ਵਡਾ ਸਾਂਗ ਵਰਤਦਾ ਓਹ ਇਕ ਮਨਿ ਪਰਮੇਸਰੁ ਧਯਾਵੈ॥
ਪੈਜ ਸਵਾਰੈ ਭਗਤ ਦੀ ਰਾਜਾ ਹੁਇ ਕੈ ਘਰਿ ਚਲ ਆਵੈ॥
ਦੇਇ ਦਿਲਾਸਾ ਤੁਸ ਕੈ ਅਣਗਣਤੀ ਖਰਚੀ ਪਹੁੰਚਾਵੈ॥
ਓਥਹੁ ਆਇਆ ਭਗਤਿ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ॥
ਭਗਤ ਜਨਾਂ ਜੈਕਾਰੁ ਕਰਾਵੈ॥ ੧੪॥ (ਭਾਈ ਗੁਰਦਾਸ ਜੀ, ਵਾਰ ੧੦)

ਜਿਸ ਘਰ ਵਿਚ ਇਹ ਸ਼ਬਦ ਗਾਇਨ ਕੀਤਾ ਜਾਂਦਾ ਹੈ ਉਸੀ ਘਰ ਵਿਚ ਇਸ ਸ਼ਬਦ ਨੂੰ ਗਾਇਨ ਕਰਨਾ। ਵਾ-ਪਹਿਰਿਆ=ਪਹਿਰ ਪਹਿਰ ਦੇ ਵਿਚ ਇਸ ਸ਼ਬਦ ਨੂੰ ਗਾਇਨ ਕਰਨਾ। ਵਾ-ਬਸਤ੍ਰ ਦੇ ਅਤੇ ਭੂਖਨਾ ਦੇ ਪਹਿਰਨ ਕਾਲ ਵਿਚ ਇਸ ਸ਼ਬਦ ਨੂੰ ਘਰ ਵਿਚ ਗਾਇਨ ਕਰਨਾ।

ਅਥਵਾ- ਪਹਿਰਾ ਦੇਂਦਿਆਂ ਦੇਂਦਿਆਂ ਘਰਾਂ ਅੱਗੇ ਇਸ ਸ਼ਬਦ ਨੂੰ ਗਾਇਨ ਕਰਨਾ।

## ੧ਓ ਸਤਿਗੁਰ ਪ੍ਰਸਾਦਿ॥

## ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ॥

ਰੇ ਨਰ=ਹੇ ਪੁਰਸ਼ਾ! ਮਾਤਾ ਦਾ ਗਰਭ ਜੋ ਕੁੰਡਲਾਕਾਰ ਹੈ ਉਸ ਦੇ ਵਿਚ ਜਿਸ ਵੇਲੇ ਤੂੰ ਇਸਥਿਤ ਆਛਤ=ਹੋ ਰਿਹਾ ਸੀ ਉਸ ਵੇਲੇ ਤੂੰ ਉਰਧ=ਉਲਟਾ, ਭਾਵ ਸਿਰ ਹੇਠਾਂ ਸੀ ਤੇ ਪੈਰ ਉਪਰ ਸਨ ਅਪੁੱਠਾ ਟੰਗਿਆ ਹੋਇਆ ਸੀ ਤੇ ਵਾਹਿਗੁਰੂ ਦੇ ਧਿਆਨ ਵਿਚ ਤੇਰੀ ਲਿਵ=ਬਿਰਤੀ ਲੱਗ ਰਹੀ ਸੀ। ਯਥਾ-

ਰੇ ਮੂੜ੍ਹੇ ਤੂ ਕਿਉ ਸਿਮਰਤ ਅਬ ਨਾਹੀ॥
ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਣ ਗਾਂਹੀ॥

*(ਸਾਰੰਗ ਮ: ੫, ਪੰਨਾ ੧੨੦੭)*

ਵਾ-ਉਰਧ=ਉਤ ਕ੍ਰਿਸ਼ਟ ਜੋ ਪ੍ਰਮਾਤਮਾ ਹੈ ਉਸ ਦੇ ਧਿਆਨ ਵਿਚ ਤੂੰ ਲਿਵ ਲਗਾ ਰਿਹਾ ਸੀ। ਯਥਾ-

ਗਰਭ ਕੁੰਡਲ ਮਹਿ ਉਰਧ ਗਿਆਨੀ॥ ਆਪੇ ਜਾਣੈ ਅੰਤਰਜਾਮੀ॥
ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ॥

*(ਮਾਰੂ ਮ: ੧, ਪੰਨਾ ੧੦੨੬)*

ਤਥਾ- ਗਰਭ ਕੁੰਟ ਮਹਿ ਉਰਧ ਤਪ ਕਰਤੇ॥ ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ॥

*(ਗਉੜੀ ਬਾਵਨ ਅਖਰੀ, ਪੰਨਾ ੨੫੧)*

ਤਥਾ- ਗਰਭ ਜੋਨਿ ਮਹਿ ਉਰਧ ਤਪੁ ਕਰਤਾ॥ ਤਉ ਜਠਰ ਅਗਨਿ ਮਹਿ ਰਹਤਾ॥ ੨॥

*(ਗਉੜੀ ਕਬੀਰ, ਪੰਨਾ ੩੩੭)*

## ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ॥

ਜਿਸ ਵੇਲੇ ਤੂੰ ਮਾਤਾ ਦੇ ਗਰਭ ਵਿਚ ਇਸਥਿਤ ਸੀ ਉਸ ਵੇਲੇ ਤੂੰ ਪਿੰਡਿ=ਸਰੀਰ ਦੀ ਤਰਫੋਂ ਮਿਰਤਕ ਸੀ ਅਰਥਾਤ ਦੇਹ ਅਧਿਆਸ ਨਹੀਂ ਸੀ ਤੇ ਵਾਹਿਗੁਰੂ ਦੇ ਪਦ=ਚਰਨਾਂ ਵਿਚ ਮਦਨਾ=ਮਸਤ ਸੀ। ਤੇ ਅਹਿਨਿਸਿ=ਰਾਤ ਦਿਨੇ ਇਕ ਅਗਿਆਨ ਦਾ ਨਾਗਾ ਸੀ। ਕਿਉਂਕਿ ਮਾਂ ਦੇ ਪੇਟ ਵਿਚ ਤੈਨੂੰ ਸੌ ਜਨਮ ਦੀ ਖਬਰ ਸੀ।

ਅਥਵਾ-ਮਿਰਤਕ=ਮਿੱਟੀ ਦਾ ਪਿੰਡਿ=ਸਰੀਰ ਜੋ ਤੈਨੂੰ ਪ੍ਰਾਪਤ ਹੋਇਆ ਹੈ ਏਹੀ ਇਕ ਤੈਨੂੰ ਪਦ=ਮੁਰਾਤਬਾ ਮਿਲਿਆ ਹੈ, ਇਸ ਦਾ ਤੈਨੂੰ ਮਦ=ਹੰਕਾਰ ਨਹੀਂ ਸੀ ਤੇ ਅਹਿਨਿਸਿ=ਰਾਤ ਦਿਨੇ ਇਕ ਅਗਿਆਨ ਸੀ ਭਾਵ ਸ੍ਵੈ-ਸਰੂਪ ਦਾ ਤੈਨੂੰ ਪਤਾ ਨਹੀਂ ਸੀ ਅਤੇ ਨਾਗਾ=ਨੰਗਾ ਸੀ।

## ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ॥

ਤੇ=ਉਹ ਮਾਤਾ ਦੇ ਗਰਭ ਵਾਸ ਵਾਲੇ ਦਿਨ ਸੰਭਾਲਣਾ ਕਰ ਜਦ ਤੂੰ ਮਾਤਾ ਦੇ ਗਰਭ ਵਿਚ ਕਸ਼ਟ ਕਰ ਕੇ ਬੜਾ ਦੁਖੀ ਹੋ ਰਿਹਾ ਸੀ। ਹੁਣ ਤੂੰ ਮਾਇਆ ਦੇ ਵਿਚ ਬਹੁਤ ਤਰ੍ਹਾਂ ਕਰਕੇ ਚਿੱਤ ਨੂੰ ਪਸਾਰਿਆ ਹੋਇਆ ਹੈ। *ਯਥਾ-*

*ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ॥*
*ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ॥*

*(ਸਾਰਗ ਮ: ੫, ਪੰਨਾ ੧੨੨੫)*

*ਤਥਾ* - ਵਿਚਹੁ ਗਰਭੈ ਨਿਕਲਿ ਆਇਆ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥ *(ਪੰਨਾ ੧੦੦੭)*

*ਤਥਾ* - ਪ੍ਰਥਮੇ ਗਰਭ ਵਾਸ ਤੇ ਟਰਿਆ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ॥ *(ਗਉੜੀ ਮ: ਪੰਨਾ ੨੩੭*)*

## ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ॥੧॥

ਮਾਂ ਦੇ ਗਰਭ ਨੂੰ ਛੱਡ ਕੇ ਜਦੋਂ ਮ੍ਰਿਤ ਮੰਡਲ=ਸੰਸਾਰ ਉੱਤੇ ਆਇਆ ਤਉ=ਤਦੋਂ ਹੀ ਨਰ ਹਰਿ= ਪ੍ਰਮਾਤਮਾ ਨੂੰ ਵਾ ਹੇ ਨਰ=ਪੁਰਸ਼ਾ ਤੂੰ ਹਰੀ ਨੂੰ ਮਨ ਵਿਚੋਂ ਵਿਸਾਰਿਆ=ਭੁਲਾ ਦਿੱਤਾ॥ ੧॥ *ਯਥਾ-*

ਉਰਝਿ ਪਰੇ ਜੋ ਛੋਡਿ ਛਡਾਨਾ॥ ਦੇਵਨਹਾਰੁ ਮਨਹਿ ਬਿਸਰਾਨਾ॥ *(ਪੰਨਾ ੨੫੧)*

*ਤਥਾ*- ਜੋਨਿ ਛਾਡਿ ਜਉ ਜਗ ਮਹਿ ਆਇਓ॥ ਲਾਗਤ ਪਵਨ ਖਸਮੁ ਬਿਸਰਾਇਓ॥ ੧॥

*(ਗਉੜੀ ਕਬੀਰ, ਪੰਨਾ ੩੩੭)*

*ਤਥਾ*- ਰੇ ਮੂੜ੍ਹੇ ਤੂ ਕਿਉ ਸਿਮਰਤ ਅਬ ਨਾਹੀ॥
ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਨ ਗਾਂਹੀ॥ ੧॥ ਰਹਾਉ॥
ਅਨਿਕ ਜਨਮ ਭ੍ਰਮਤੌ ਹੀ ਆਇਓ ਮਾਨਸ ਜਨਮੁ ਦੁਲਭਾਹੀ॥
ਗਰਭ ਜੋਨਿ ਛੋਡਿ ਜਉ ਨਿਕਸਿਓ ਤਉ ਲਾਗੋ ਅਨ ਠਾਂਹੀ॥ ੧॥

*(ਸਾਰੰਗ ਮ: ੫, ਪੰਨਾ ੧੨੦੭)*

*ਤਥਾ*- ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥

*(ਸਿਰੀਰਾਗੁ ਮ: ੧, ਪੰਨਾ ੭੫)*

## ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ॥

ਹੇ ਮੂਰਖ ਪੁਰਸ਼ਾਂ ! ਤੂੰ ਭਰਮ ਕਰਕੇ ਕਵਨ=ਕਿਸ ਕੁਮਤਿ=ਖੋਟੀ ਬੁਧੀ ਵਿਚ ਲਗ ਰਿਹਾ ਹੈਂ, ਜਿਸ ਵੇਲੇ

---

**ਮਾਣਸ ਜਨਮ ਦੁਲੰਭੁ ਹੈ ਛਿਣ ਭੰਗਰੁ ਛਲ ਦੇਹੀ ਛਾਰਾ॥*
*ਪਾਣੀ ਦਾ ਕਰਿ ਪੁਤਲਾ ਉਡੈ ਨ ਪਉਣੁ, ਖੁਲੇ ਨਉਂ ਦੁਆਰਾ॥*
*ਅਗਨਿ ਕੁੰਡ ਵਿਚਿ ਰਖਿਅਨਿ ਨਰਕ ਘੋਰ ਮਹਿੰ ਉਦਰੁ ਮੰਝਾਰਾ॥*
*ਕਰੈ ਉਰਧ ਤਪੁ ਗਰਭੁ ਵਿਚ ਚਸਾ ਨ ਵਿਸਰੈ ਸਿਰਜਣਹਾਰਾ॥*
*ਦਸੀਂ ਮਹੀਨੀ ਜੰਮਿਆਂ ਸਿਮਰਣ ਕਰੀ ਕਰੇ ਨਿਸਤਾਰਾ॥*
*ਜੰਮਦੋ ਮਾਇਆ ਮੋਹਿਆ, ਨਦਰਿ ਨ ਆਵੈ ਰਖਣਹਾਰਾ॥*
*ਸਾਹੋਂ ਵਿਛੁੜਿਆ ਵਣਜਾਰਾ॥ ੬॥* *(ਭਾਈ ਗੁਰਦਾਸ ਜੀ ਵਾਰ ੩੭ ਪੌੜੀ ੬)*

ਤੂੰ ਜਮਦੂਤਾਂ ਦੇ ਵਸੀਕਾਰ ਹੋਵੇਂਗਾ ਉਹ ਤੈਨੂੰ ਮਾਰਨਗੇ ਫਿਰਿ=ਪਿੱਛੋਂ ਪਛੁਤਾਵਹਿਗਾ=ਅਫਸੋਸ ਕਰੇਂਗਾ ਕਿ ਮੈਂ ਕਿਉਂ ਨਹੀਂ ਭਜਨ ਸਿਮਰਨ ਕੀਤਾ।

*ਯਥਾ:- ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ॥ ੧॥*

*(ਵਡਹੰਸ ਕੀ ਵਾਰ, ਪੰਨਾ ੫੯੧)*

***ਮਨ ਰੇ ਸਮਝੁ ਕਵਨ ਮਤਿ ਲਾਗਾ॥ ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛਤਾਹਿ ਅਭਾਗਾ॥ ੧॥***

*(ਸੋਰਠ ਮ: ੧, ਪੰਨਾ ੫੯੮)*

## ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ॥੧॥ਰਹਾਉ॥

ਤਾਂ ਤੇ ਤੂੰ ਹੁਣੇ ਵਾਹਿਗੁਰੂ ਨੂੰ ਚੇਤਨਾ ਕਰ, ਨਾਹੀ=ਜੇਕਰ ਤੂੰ ਨਾ ਚੇਤੇਂਗਾ, ਤਾਂ ਜਮਪੁਰੀ ਵਿਚ ਜਾਵੇਂਗਾ। ਤਾਂ ਤੇ ਤੂੰ ਰਾਧਾ=ਅਰਾਧਨੇ ਤੋਂ ਅਨ=ਰਹਿਤ ਹੋ ਕੇ ਜਨੁ=ਮਤਾਂ ਵਿਚਰ। ਅਥਵਾ-ਪ੍ਰਮਾਤ੍ਮਾ ਨੂੰ ਛੋਡ ਕੇ ਅਨੁ=ਹੋਰ ਦੇਵੀਆਂ ਦੇਵਤਿਆਂ ਦੇ ਜਾਂ ਯੱਗ ਆਦਿਕ ਕਰਮਾਂ ਦੇ ਕਰਨ ਵਿਚ ਜਾਂ ਭੂਤਾਂ ਪ੍ਰੇਤਾਂ ਦੇ ਰਾਧਾ=ਆਰਾਧਨ ਵਿਚ ਮਤਾਂ ਫਿਰ। ਵਾ ਅਨੁ=ਦ੍ਵੈਤ ਦੇ ਰਾਧਾ=ਬੀਜਣੇ ਵਿਚ ਮਤਾਂ ਫਿਰ। ਵਾ ਅਨਰਾਧਾ ਆਦਿਕ +ਨਛੱਤਰਾਂ ਦੇ ਪੂਜਨੇ ਵਿਚ ਮਤਾਂ ਵਿਚਰ।

*ਅਥਵਾ*-ਅਨਰਾਧਾ=ਅਨਸਿਆ ਹੋ ਕੇ ਜਨੁ=ਮਤਾਂ ਵਿਚਰ। ਭਾਵ ਗੁਰੂ ਪੀਰ ਦਾ ਹੋ ਕੇ ਫਿਰ। ਨਿਗੁਰਾ ਹੋ ਕੇ ਨ ਫਿਰ। ਅਨਸਿਆ ਉਸਨੂੰ ਕਹਿੰਦੇ ਹਨ ਜੋ ਬਨ ਵਿਖੇ ਆਪੇ ਹੀ ਸਬਜ਼ੀ ਪੈਦਾ ਹੋ ਜਾਂਦੀ ਹੈ ਉਸ ਦਾ ਕੋਈ ਰਖਜਕ ਨਹੀਂ ਹੁੰਦਾ। ਐਸੇ ਨਿਗੁਰੇ ਦਾ ਵੀ ਕੋਈ ਰੱਖਜਕ ਨਹੀਂ ਹੁੰਦਾ॥ ੧॥ ਰਹਾਉ॥

*ਯਥਾ*- ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ॥
ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ॥ ੧॥

*ਤਥਾ*- ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ॥
ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ॥ ੫॥

*(ਗਉੜੀ ਬੈਰਾਗਣਿ ਮ: ੩, ਪੰਨਾ ੨੩੩)*

## ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ॥

ਜਿਸ ਵੇਲੇ ਬਾਲਕ ਅਵਸਥਾ ਹੁੰਦੀ ਹੈ ਤਿਸ ਵੇਲੇ ਬਿਨੋਦ=ਖੇਡਣ ਦੇ ਰਸਾਂ ਦੇ ਚਿੰਦ=ਚਿਤਵਨੇ ਵਿਚ ਲੱਗਾ ਰਹਿੰਦਾ ਹੈ। ਵਾ=ਬਾਲਕ ਅਵਸਥਾ ਵਿਚ ਤਾਂ ਬਿਨੋਦ=ਖੇਡਣ ਵਿਚ ਲੱਗਾ ਰਹਿੰਦਾ ਹੈ ਅਤੇ ਜੁਆਨੀ ਵਿਚ ਵਿਸ਼ੇ ਰਸਾਂ ਦੇ ਭੋਗਨ ਵਿਚ ਲੱਗਾ ਰਹਿੰਦਾ ਹੈ ਤੇ ਬ੍ਰਿੱਧ ਅਵਸਥਾ ਵਿਚ ਚਿੰਦ=ਚਿੰਤਾ ਵਿਚ ਲੱਗਾ ਰਹਿੰਦਾ ਹੈ।

ਅੱਗੇ ਪ੍ਰਸੰਗ ਜੋਬਨ ਅਵਸਥਾ ਦਾ ਚਲਣਾ ਹੈ ਇਸ ਲਈ ਇਹ ਅਰਥ ਕਰਨਾ। ਜੋਬਨ ਵਿਚ ਬਾਲ=ਇਸਤਰੀ ਦੇ ਬਿਨੋਦ=ਕੌਤਕਾਂ ਦੇ ਰਸਾਂ ਦੇ ਚਿੰਦ=ਚਿਤਵਨ ਵਿਚ ਲੱਗ ਗਿਆ ਅਤੇ ਖਿਨ ਖਿਨ ਕਾਲ

---

*+੨੭ ਨਛੱਤਰਾਂ ਦੇ ਨਾਮ-੧. ਅਸ਼੍ਵਨੀ, ੨. ਭਰਨੀ, ੩. ਕ੍ਰਿਤਕਾ, ੪. ਰੋਹਨੀ, ੫. ਮ੍ਰਿਗਸ਼ਰ, ੬. ਆਦਰਾ, ੭. ਪੁਨਰ ਵਸੂ, ੮. ਪੁਖ, ੯. ਸ਼ਲੇਖਾ, ੧੦. ਮੱਗਾ, ੧੧. ਪੂਰਬਾ ਫਾਲਗੁਨੀ, ੧੨. ਉਤਰਾ ਫਾਲਗੁਨੀ; ੧੩. ਹਸਤ ਚਿਤ੍ਰਾ, ੧੪. ਸ੍ਵਾਤੀ, ੧੫. ਵਿਸ਼ਾਖਾ, ੧੬. ਅਨਰਾਧਾ, ੧੭. ਜੇਸ਼ਟਾ, ੧੮. ਮੂਲਾ, ੧੯. ਪੂਰਬਾ ਅਖਾੜਾ, ੨੦. ਉਤਰਾ ਅਖਾੜਾ, ੨੧. ਅਭੀਜਿਤ, ੨੨. ਸ੍ਰਵਨ, ੨੩. ਧਨਿਸ਼ਟਾ, ੨੪. ਸਤਭਿਖਾ, ੨੫. ਪੂਰਵਾ ਭਾਦ੍ਰ ਪਦਾ, ੨੬. ਉਤਰਾ ਭਾਦ੍ਰ ਪਦਾ, ੨੭. ਰੇਵਤੀ।*

ਵਿਚ ਨਾਨਾ ਪਦਾਰਥਾਂ ਦਾ ਮੋਹ ਵਿਆਪਦਾ ਹੈ।

## ਰਸੁਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ ॥

ਇਹ ਜੀਵ ਰਸੁਮਿਸੁ=ਤਦਾਕਾਰ ਹੋ ਕੇ ਵਿਸ਼ੇ ਵਿਕਾਰ ਜੋ ਵਿਹੁ ਵੱਤ ਮਾਰਨ ਵਾਲੇ ਹਨ ਤਿਨ੍ਹਾਂ ਨੂੰ ਅੰਮ੍ਰਿਤ ਵਾਂਗ ਮੇਧੁ=ਪਵਿੱਤ੍ਰ ਜਾਣ ਕੇ ਭਾਵ ਸੁਖਦਾਇਕ ਸਮਝ ਕੇ ਚਾਖੀ=ਭੋਗਣਾ ਕਰਦਾ ਹੈ, ਵਾ ਰਸਾਂ ਦੇ ਭੋਗਣੇ ਦੇ ਮਿਸੁ=ਬਹਾਨੇ ਮੇਧੁ=ਮਾਸ ਸ਼ਰਾਬ ਆਦਿਕ ਜੋ ਬਿਖੁ=ਵਿਹੁ ਵੱਤ ਦੁਖਦਾਈ ਹਨ, ਤਿਨ੍ਹਾਂ ਨੂੰ ਅੰਮ੍ਰਿਤ ਸਮਾਨ ਸੁਖਦਾਈ ਜਾਣ ਕੇ ਚਾਖੀ=ਖਾਣਾ ਕਰਦਾ ਹੈ, ਤਾਂ ਫਿਰ ਪੰਜ ਕਾਮ ਆਦਿਕ ਪ੍ਰਗਟ ਹੀ ਇਸ ਨੂੰ ਸੰ=ਭਲੀ ਪ੍ਰਕਾਰ ਤਾਪੈ=ਦੁਖ ਦੇਂਦੇ ਹਨ।

## ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ॥

ਪੁਨਾ-ਇਸ ਜੀਵ ਨੇ ਆਪਣੇ ਇਸ਼ਟ ਦੇਵ ਦਾ ਮੰਤ੍ਰ ਜਪਨਾ ਰੂਪ ਜਪ ਵਾ:-ਬਾਣੀ ਦਾ ਸੂਖਮ ਰੂਪ ਪਾਠ ਕਰਨ ਰੂਪ ਜਪ, ਔਰ ਵਰਤ ਰੱਖਣੇ, ਪੰਜ ਧੂਣੀਆਂ ਤਪਣੀਆਂ ਤੇ ਜਲਧਾਰਾ ਸਹਾਰਨੇ ਰੂਪ ਤਪ, ਔਰ ਇੰਦ੍ਰੀਆਂ ਦਾ ਸੰਜਮੁ=ਦਮਨ ਕਰਨਾ ਤੇ ਪੁੰਨਾਂ ਵਾਲੀ ਸ਼ੁਭ ਮੱਤੀ ਅਥਵਾ ਸੁਕ੍ਰਿਤ=ਪੁੰਨ ਕਰਨੇ ਇਹ ਸਭ ਛੱਡ ਦੇਣਾ ਕੀਤੇ, ਤੇ ਮਤਿ=ਬੁੱਧੀ ਵਿਚ ਰਾਮ ਦੇ ਨਾਮ ਨੂੰ ਅਰਾਧਨਾ ਨਾ ਕੀਤਾ।

## ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲ ਬਾਂਧਿਆ ॥੨॥

ਜਿਸ ਵੇਲੇ ਜੋਬਨ ਅਵਸਥਾ ਦੇ ਬਲ ਕਰਕੇ ਕਾਮਦੇਵ ਉੱਛਲਿਆ ਅਰਥਾਤ ਕਾਮਦੇਵ ਨੇ ਆਪਣਾ ਬਲ ਪਾਇਆ ਤਾਂ ਮਤਿ=ਬੁੱਧੀ ਨੂੰ ਕਾਲ=ਕਾਲਖ ਲਗ ਗਈ ਜੋ ਪਰਾਈਆਂ ਔਰਤਾਂ ਵੱਲ ਮੰਦ ਦ੍ਰਿਸ਼ਟੀ ਨਾਲ ਵੇਖਣ ਲੱਗ ਪਿਆ। ਵਾ ਯਦੀ ਕਾਮ ਉੱਛਲਿਆ ਤਾਂ ਕਾਲ ਕਰਨੇ ਵਾਲੀ ਭਾਵ ਜੁੱਤੀਆਂ ਪਵਾਣ ਵਾਲੀ ਮੱਤੀ ਆ ਕੇ ਲਾਗੀ=ਪ੍ਰਾਪਤ ਹੋ ਗਈ।

ਜਿਸ ਵੇਲੇ ਮਾਂ ਪਿਉ ਨੂੰ ਉਲਾਂਭੇ ਮਿਲਣ ਲੱਗ ਪਏ ਤਾਂ ਮਾਤਾ ਪਿਤਾ ਨੇ ਸਕਤਿ=ਇਸਤ੍ਰੀ ਨੂੰ ਆਨਿ=ਲਿਆ ਕੇ ਇਸ ਦੇ ਗਲ ਨਾਲ ਬੰਨ੍ਹ ਦਿੱਤਾ ਭਾਵ ਪੁੱਤ੍ਰ ਦਾ ਵਿਆਹ ਕਰ ਦਿੱਤਾ॥ ੨॥

## ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ ॥

ਫਿਰ ਭੀ ਇਹ ਪੁਰਸ਼ ਤਰੁਣ=ਜੋਬਨ ਅਵਸਥਾ ਦੇ ਤੇਜੁ=ਬਲ ਕਰਕੇ ਪਰਾਈਆਂ ਔਰਤਾਂ ਦੇ ਸੁੰਦਰ ਮੁੱਖ ਵੱਲ ਜੋਹਹਿ=ਦੇਖਣਾ ਕਰਦਾ ਹੈ।

*ਯਥਾ:-* ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥ ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥

*(ਗਉੜੀ ਵਾਰ, ਪੰਨਾ ੩੧੫)*

*ਅਥਵਾ:-* ਤਰੁਣ ਤੇਜੁ=ਸੂਰਜ ਵਾਂਗੂੰ ਜਿਨ੍ਹਾਂ ਦਾ ਤੇਜ ਪ੍ਰਤਾਪ ਹੈ ਉਨ੍ਹਾਂ ਪਰਾਈਆਂ ਇਸਤ੍ਰੀਆਂ ਦੇ ਮੂੰਹ ਵੇਖਦਾ ਹੈ।

ਸਰੁ ਅਪਸਰੁ=ਭਲਾ ਬੁਰਾ ਇਸ ਨੇ ਜਾਣਨਾ ਨਾ ਕੀਤਾ ਕਿ ਇਸ ਕੰਮ ਦੇ ਕਰਨ ਨਾਲ ਮੈਨੂੰ ਨਫਾ ਹੈ ਜਾਂ ਨੁਕਸਾਨ ਹੈ।

*ਯਥਾ:-* ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ॥ ੨॥

*(ਸੋਰਠ ਮਹਲਾ ੧, ਪੰਨਾ ੫੯੮)*

## ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ॥

ਕਾਮ ਦੇਵ ਦੀ ਉਨਮਤ=ਮਸਤੀ ਕਰਕੇ ਮਹਾਂ ਵਿਸ਼ੇ ਵਿਕਾਰਾਂ ਵਿਚ ਲਗ ਕੇ ਭੁੱਲ ਰਿਹਾ ਹੈ, ਇਸ ਜੀਵ ਨੇ ਪਾਪ ਪੁੰਨ ਨੂੰ ਨ ਪਛਾਣਨਾ ਕੀਤਾ ਕਿ ਪਰਾਈ ਔਰਤ ਨੂੰ ਹੱਥ ਪਾਣਾ ਇਹ ਪਾਪ ਹੈ ਅਤੇ ਆਪਣੀ ਔਰਤ ਪਰ ਕਾਇਮ ਰਹਿਣਾ ਏਹੁ ਪੁੰਨ ਹੈ।

## ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ॥

ਜਿਸ ਵੇਲੇ ਪਰਵਾਰ ਪੈਦਾ ਹੋ ਗਿਆ ਤਦ ਸੁਤ=ਪੁੱਤਰ ਤੇ ਸੰਪਦਾ ਨੂੰ ਵੇਖ ਕੇ ਇਹ ਮਨ ਹੰਕਾਰ ਦੇ ਸਹਿਤ ਹੋ ਗਿਆ, ਤੇ ਜਪਨੇ ਜੋਗ ਜੋ ਰਾਮ ਦਾ ਨਾਮ ਸੀ ਉਹ ਰਿਦੇ 'ਚੋਂ ਖੋਇਆ=ਭੁਲਾ ਦਿੱਤਾ।

## ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ॥ ੩ ॥

ਜਿਸ ਵੇਲੇ ਕੋਈ ਅਵਰ=ਹੋਰ ਮਰਦਾ ਹੈ ਤਾਂ ਮਨ ਵਿਚ ਮਾਇਆ ਨੂੰ ਤੋਲੇ=ਵਿਚਾਰਦਾ ਹੈ ਕਿ ਇਸ ਦੇ ਪਾਸ ਜੋ ਇਤਨਾ ਕੁ ਧਨ ਹੈ ਸੋ ਸਾਰਾ ਮੈਂ ਹੀ ਸਾਂਭਾਂਗਾ। ਕਿਉਂਕਿ ਇਸ ਦਾ ਲੜਕਾ ਕੋਈ ਨਹੀਂ ਹੈ। ਯਦੀ ਉਹ ਧਨ ਪ੍ਰਾਪਤ ਹੋ ਗਿਆ ਤਾਂ ਇਸਨੂੰ ਚਾਹੀਦਾ ਸੀ ਚੰਗੇ ਪਾਸੇ ਲਗਾਣਾ, ਪ੍ਰੰਤੂ ਇਸ ਨੇ ਉਹ ਧਨ ਲੈ ਕੇ ਭਗ ਤੇ ਮੁਖ ਇਨ੍ਹਾਂ ਦੋਹਾਂ ਇੰਦ੍ਰੀਆਂ ਦੇ ਸਵਾਦ ਵਿਚ ਲੱਗ ਕੇ ਆਪਣਾ ਮਨੁੱਖਾ ਜਨਮ ਵਿਗੋਇਆ=ਖਰਾਬ ਕਰ ਲੀਤਾ। ਵਾ-ਪ੍ਰਮਾਤਮਾ ਦੀ ਤਰਫੋਂ ਭੱਜ ਕੇ ਸਾਰੀਆਂ ਜੂਨਾਂ ਤੋਂ ਮੁਖੀ ਜਨਮ ਜੋ ਮਨੁੱਸ਼ਾ ਦੇਹ ਹੈ ਇਸ ਨੂੰ ਖਰਾਬ ਕਰ ਦਿੱਤਾ ਭਾਵ ਨਿਸਫਲ ਗਵਾ ਦਿੱਤਾ ਹੈ॥ ੩ ॥

ਬੇਨਤੀ ਕੀਤੀ ਕੋਈ ਤਰਿਆ ਭੀ ਹੈ ਕਿ ਨਹੀਂ, ਤਾਂ ਬੇਣੀ ਜੀ ਕਹਿੰਦੇ ਹਨ-ਮਹਾਤਮਾ ਤਰੇ ਹਨ।

ਉਹ ਅਵਰ=ਹੋਰ ਹੀ ਮਰਤ=ਮਰਦ ਹਨ, ਜਿਨ੍ਹਾਂ ਨੇ ਮਾਇਆ ਮਾਤ੍ਰ ਸਾਰੇ ਜਗਤ ਨੂੰ ਆਪਣੇ ਮਨ ਵਿਚ ਵਿਚਾਰਿਆ ਹੈ। ਤਿਨ੍ਹਾਂ ਨੇ ਸੰਸਾਰ ਦੀ ਤਰਫੋਂ ਭਗ=ਦੌੜ ਕਰਕੇ ਮੁਖਿ=ਅਧਿਸ਼ਠਾਨ ਰੂਪ ਪ੍ਰਮਾਤਮਾ ਵਿਚ ਆਪਣੇ ਜਨਮ=ਜੀਵਨੇ ਨੂੰ ਵਿ=ਵਿਸ਼ੇਸ਼ ਕਰਕੇ ਗੋਇਆ=ਮਿਲਾਇਆ ਹੈ। ਵਾ ਤਿਨ੍ਹਾਂ ਮਹਾਤਮਾਂ ਨੇ ਸੰਸਾਰ ਦੀ ਤਰਫੋਂ ਦੌੜ ਕਰ ਕੇ ਮੁੱਖ ਰੂਪ ਪ੍ਰਮਾਤਮਾ ਦੇ ਭਜਨ ਸਿਮਰਨ ਵਿਚ ਲਗ ਕੇ ਜੰਮਨਾ ਮਰਨਾ ਵਿਗੋਇਆ=ਅਭਾਵ ਕਰ ਦਿੱਤਾ ਹੈ॥ ੩ ॥

## ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ॥

ਜਿਸ ਵੇਲੇ ਬ੍ਰਿੱਧ ਅਵਸਥਾ ਹੋਈ ਤਿਸ ਵੇਲੇ ਕੇਸ ਪੁੰਡਰ=ਚਿੱਟੇ ਹੋ ਗਏ। ਚਿੱਟੇ ਵੀ ਕੈਸੇ ਹੋਇ ਕੁਸਮ ਤੇ ਧਉਲੇ=ਮਰਤਬਾਨ ਦੇ ਫੁੱਲ ਨਾਲੋਂ ਵੀ ਧਉਲੇ=ਚਿੱਟੇ ਹੋ ਗਏ।*

ਯਥਾ:- ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ॥

*(ਆਸਾ ਮ: ੧ ਪਟੀ, ਪੰਨਾ ੪੩੨)*

ਤਥਾ:- ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥

*(ਸੋਰਠ ਭਗਤ ਭੀਖਨ, ਪੰਨਾ ੬੫੯)*

ਅਤੇ ਬਾਣੀ ਇਤਨੀ ਬਰੀਕ ਨਿਕਲਦੀ ਹੈ ਮਾਨੋਂ ਸੱਤਵੇਂ ਪਤਾਲੋਂ ਆਈ ਹੈ।

---

*ਵਾ-ਪੁੰਡਰ=ਚਿੱਟੇ=ਕੁਸਮ=ਫੁੱਲ ਨਾਲੋਂ ਭੀ ਕੇਸ ਧਉਲੇ=ਉੱਜਲ ਹੋ ਗਏ।

ਵਾ-ਬਾਣੀ ਨਾਲ ਸੱਤਾਂ ਪਾਤਾਲਾਂ ਦੇ ਧਨ ਨੂੰ ਚਾਹੁੰਦਾ ਹੈ।

## ਲੋਚਨ ਸ੍ਰਮਹਿ ਬੁਧਿ ਬਲ ਨਾਠੀ

ਬ੍ਰਿੱਧ ਅਵਸਥਾ ਵਿਚ ਨੇਤਰਾਂ ਵਿਚ ਜ਼ਲ ਸ੍ਰਮਹਿ=ਵਗਦਾ ਹੈ।

*ਯਥਾ-* ਨੈਨਹੁ ਨੀਰ ਅਸਾਰ ਬਹੈ॥

ਤੇ ਬੁੱਧੀ ਅਭਾਵ ਹੋ ਜਾਂਦੀ ਹੈ। ਕਿਉਂਕਿ ਬੁੱਢੇਪੇ ਵਿਚ ਅਕਲ ਟਿਕਾਣੇ ਨਹੀਂ ਰਹਿੰਦੀ।

*ਯਥਾ-* ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥

(ਮਾਝ ਵਾਰ, ਪੰਨਾ ੧੩੮)

ਤੇ ਸਰੀਰ ਦਾ ਬਲ ਵੀ ਨਸ ਜਾਂਦਾ ਹੈ। ਅਥਵਾ-ਬੁੱਧੀ ਬਲ ਨੱਸ ਜਾਂਦਾ ਹੈ।

## ਤਾ ਕਾਮੁ ਪਵਸਿ ਮਾਧਾਣੀ॥

ਤਾਂ ਫਿਰ ਕਾਮਨਾ ਰੂਪ ਮਧਾਣੀ ਅੰਤਹਕਰਨ ਰੂਪੀ ਮੱਟੀ ਵਿਚ ਪੈ ਕੇ ਰਿੜਕਣ ਲੱਗ ਪੈਂਦੀ ਹੈ। ਕਿਉਂਕਿ ਬੁਢੇਪੇ ਵਿਚ ਵਾਸ਼ਨਾਂ ਵਧ ਜਾਂਦੀਆਂ ਹਨ।

## ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ॥

ਬ੍ਰਿੱਧ ਅਵਸਥਾ ਵਿਚ ਤਾਤੇ=ਤਿਨ੍ਹਾਂ ਵਾਸ਼ਨਾਂ ਕਰਕੇ, ਤੇ ਜੋਬਨ ਅਵਸਥਾ ਵਿਚ ਵਿਸ਼ਿਆਂ ਦੀ ਬਹੁਲਤਾ ਕਰਕੇ ਇਸ ਦੀ ਮੱਤੀ ਕਾਲੀ ਹੋ ਗਈ। ਵਾ-ਤਾਤੇ=ਤਿਨ੍ਹਾਂ ਵਾਸ਼ਨਾਂ ਕਰਕੇ ਸਰੀਰ ਦੇ ਬਿਖੈ=ਬੀਚ ਜੋ ਮੱਤੀ ਸੀ ਸੋ ਪਾਵਸਿ=ਕਾਲੀ ਹੋ ਗਈ ਤੇ ਕਾਇਆ ਰੂਪੀ ਕਵਲ ਵੀ ਮੁਰਝਾ ਗਿਆ। ਵਾ ਤਾਤੇ=ਤਿਨ੍ਹਾਂ ਕਾਮਨਾ ਰੂਪ ਮਧਾਣੀ ਕਰਕੇ ਬ੍ਰਿੱਧ ਪੁਰਸ਼ ਦੀ ਮੱਤੀ ਦੇ ਬਿਖੈ=ਬੀਚ ਪਾਵਸ ਰੁੱਤ ਵੱਤ ਜੜ੍ਹਤਾ ਰੂਪ ਅੰਧਕਾਰ ਵਰਤ ਗਿਆ+ ਅਰਥਾਤ ਸ਼ੁਭ ਅਸ਼ੁਭ ਵਸਤੂ ਦਾ ਯਥਾਰਥ ਗਿਆਨ ਨ ਰਿਹਾ। ਪਹਿਲੇ ਜੋਬਨ ਜੋ ਮਨ ਬਾਂਛਤ ਪਦਾਰਥਾਂ ਰੂਪੀ ਜਲ ਨੂੰ ਪਾ ਕੇ ਖਿੜ ਰਿਹਾ ਸੀ ਉਹ ਜਿਸ ਵੇਲੇ ਮਨ ਬਾਂਛਤ ਪਦਾਰਥਾਂ ਰੂਪੀ ਜਲ ਦਾ ਅਭਾਵ ਹੋ ਗਿਆ ਤੇ ਬ੍ਰਿੱਧਵਸਥਾ ਰੂਪੀ ਸੂਰਜ ਚੜ੍ਹ ਗਿਆ ਤਾਂ ਕਾਇਆ ਰੂਪੀ ਕੰਵਲ ਝੁਰੜੀਆਂ ਪਾ ਕੇ ਕੁਮਲਾ ਗਿਆ।

## ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ॥ ੪॥

ਇਸ ਜੀਵ ਨੇ ਮ੍ਰਿਤ ਮੰਡਲ=ਸੰਸਾਰ ਦੇ ਵਿਚ ਅਵਗਤਿ=ਪ੍ਰਮਾਤਮਾ ਦਾ ਨਾਮ ਰੂਪ ਬਾਣੀ ਛੱਡ ਦਿੱਤੀ ਹੈ, ਤਾਂ ਹੀ ਫਿਰ ਇਹ ਜੀਵ ਪਿੱਛੋਂ ਪਸਚਾਤਾਪ ਕਰਦਾ ਹੈ॥ ੪॥

*ਯਥਾ-* ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ ਚੇਤੈ ਲਿਵ ਲਾਇ॥
ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ॥
ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ॥

(ਸਿਰੀਰਾਗੁ ਮ: ੩, ਪੰਨਾ ੨੮)

*ਤਥਾ-* ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ॥

(ਸੋਰਠਿ ਮਹਲਾ ੧, ਪੰਨਾ ੫੯੮)

---

+ਜਿਵੇਂ ਪਾਵਸ ਰੁੱਤ ਵਿਚ ਭਾਵ ਸਾਵਨ ਭਾਦ੍ਰੋਂ ਦੇ ਮਹੀਨੇ ਵਿਚ ਬੱਦਲਾਂ ਕਰ ਕੇ ਰਾਤ੍ਰੀਆਂ ਕਾਲੀਆਂ ਅੰਧੇਰੀਆਂ ਹੋ ਜਾਂਦੀਆਂ ਹਨ। ਇਸੀ ਪ੍ਰਕਾਰ ਬ੍ਰਿੱਧ ਸਰੀਰ ਵਿਖੇ ਜੜ੍ਹਤਾ ਹੋ ਜਾਂਦੀ ਹੈ ਤੇ ਸਾਰੇ ਇੰਦਰੇ ਸਿਥਲ ਹੋ ਜਾਂਦੇ ਹਨ।

## ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥

ਬ੍ਰਿਧਵਸਥਾ ਵਿਚ ਨਿਕੁਟੀ=ਨਿੱਕੀਆਂ ਨਿੱਕੀਆਂ ਪੋਤਰਿਆਂ ਦੀਆਂ ਦੇਹਾਂ ਨੂੰ ਵੇਖ ਕੇ ਧੁਨਿ=ਬਾਣੀ ਉਪਜੈ=ਉਚਰਦਾ ਹੈ, ਆਓ ਮੇਰੇ ਬਚਿਓ! ਆਓ ਮੇਰੇ ਹੀਰਿਓ ! ਉਹ ਤਾਂ ਮਾਣ ਕਰਦਾ ਹੈ, ਪ੍ਰੰਤੂ ਉਹ ਕੁਝ ਬੁੱਝਦੇ ਹੀ ਨਹੀਂ ਹਨ। ਉਹ ਕਹਿੰਦੇ ਹਨ ਬਾਬਾ ਹਊਆ। ਵਾ ਨਿਕੁਟੀ=ਨਿਕਟ ਆਈਆਂ ਪੁੱਤਰਾਂ ਦੀਆਂ ਦੇਹਾਂ ਨੂੰ ਦੇਖ ਕੇ ਧੁਨਿ=ਬਾਣੀ ਉਪਜੈ=ਉਚਾਰਦਾ ਹੈ ਕਿ ਮੈਨੂੰ ਰੋਟੀ ਨਰਮ ਬਣਾ ਕੇ ਦਿੱਤਾ ਕਰੋ ਅਤੇ ਮੇਰੀ ਕੋਈ ਦਵਾਈ ਬੂਟੀ ਵੀ ਕਰੋ। ਉਹ ਤਾਂ ਮਾਣ ਆਦਰ ਕਰਦਾ ਹੈ ਮੈਂ ਤੁਹਾਡੇ ਸਿਰ ਦਾ ਤਾਜ ਹਾਂ, ਪ੍ਰੰਤੂ ਉਹ ਬੁੱਝਦੇ ਨਹੀਂ ਸਗੋਂ ਉਲਟਾ ਜਵਾਬ ਦੇਂਦੇ ਹਨ, ਠਹਿਰ ਜਾ ਤੇਰੇ ਵਾਸਤੇ ਪੂੜੇ ਸਵਾਰਦੇ ਹਾਂ। ਜੇ ਭਲਾਮਾਣਸ ਹੈਂ ਤਾਂ ਲਾਠੀ ਲੈ ਕੇ ਦਰਵਾਜ਼ੇ ਪਰ ਬੈਠ ਜਾਹ+। ਵਾ-

ਦੇਹ ਨੂੰ ਨਿਕੁਟੀ=ਨਿਖੁਟੀ ਹੋਈ ਭਾਵ ਕ੍ਰਿਸ ਹੋਈ ਦੇਖ ਕੇ ਧੁਨਿ=ਬਾਣੀ ਉਪਜੈ=ਉਤਪਤ ਕਰਦਾ ਭਾਵ ਬੋਲਦਾ ਹੈ। ਪੁੱਤਰਾਂ ਨਾਲ ਉਹ ਬ੍ਰਿਧ ਪੁਰਸ਼ ਤਾਂ ਮਾਣ ਕਰਦਾ ਹੈ ਤੇ ਉਹ ਬੁੱਝਦੇ ਹੀ ਨਹੀਂ ਸਗੋਂ ਕਹਿੰਦੇ ਹਨ ਇਹ ਭੜੂਆ ਮਰਦਾ ਹੀ ਨਹੀਂ।

ਵਾ-ਮਾਨ ਕਰਤ ਨਹੀ ਬੂਝੈ=ਜਾਤੀ ਅਭਿਮਾਨ ਕਰਦਾ ਹੈ ਵਾਹਿਗੁਰੂ ਨੂੰ ਨਹੀਂ ਬੁੱਝਦਾ।

## ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥

ਜੀਵਨ ਪਦਵੀ ਦੇ ਕਾਰਨ=ਵਾਸਤੇ ਲਾਲਚ ਨੂੰ ਕਰਦਾ ਹੈ, ਅਤੇ ਲੋਚਨ=ਅੱਖਾਂ ਵਿਚ ਕੁਛ ਸੂਝੈ=ਨਿਗ੍ਹਾ ਨਹੀਂ ਆਉਂਦਾ।

---

+ਯਥਾ- ਭਾਵਰਸਾਮ੍ਰਿਤ ਵਿਚ ਕਥਨ ਕੀਤਾ ਹੈ:-
ਜਬ ਜੋਬਨ ਥਾ ਜਨ ਪ੍ਰੀਤ ਕਰੇ, ਅਬ ਜਾਠਰ ਮਾਂਹਿ ਭਏ ਸਭ ਖਾਰੇ॥
ਨਹਿ ਹੈ ਅਧਕਾਰ ਕਛੂ ਤੁਮਰੋ, ਪਰ ਲੈ ਲਕੁਟੀ ਬਹੁ ਮੋਹਿ ਦੁਆਰੇ॥
ਯਥਾ- ਕੋਲੋਂ ਲੰਘਦੇ ਲੰਘਦੇ ਛੇੜ ਜਾਂਦੇ, ਬਾਬਾ ਬੁੱਢੜਾ ਆਖਦੇ ਬਾਲ ਬੰਦੇ।
ਡਿਉੜੀ ਵਿਚ ਮੰਜਾ ਦਿੱਤਾ ਘਰਦਿਆਂ ਨੇ, ਪੁਛਣ ਪੁਤ ਨ ਕਈ ਦਿਨ ਹਾਲ ਬੰਦੇ।
ਨੂੰਹਾਂ, ਬਹੀ ਬੁੱਸੀ ਰੋਟੀ ਦੇ ਛੱਡਣ, ਕਰਨ ਪਰਤ ਨਾ ਪੁਛ ਪੜਤਾਲ ਬੰਦੇ।
ਰਾਖਾ ਜੰਦਰੇ ਦਾ ਬੈਠਾ ਰਹੇ ਬੂਹੇ, ਕਟੇ ਛੰਨ ਵਿਚ ਹਾੜ ਸਿਆਲ ਬੰਦੇ।
ਕਾਲਾ ਦਿਲ ਤੇਰਾ ਚਿੱਟਾ ਨਹੀਂ ਹੋਇਆ, ਚਿੱਟੇ ਹੋ ਗਏ ਨੇ ਭਾਵੇਂ ਵਾਲ ਬੰਦੇ।
ਅਜੇ ਲੋਭ ਨੂੰ ਦਿਲੋਂ ਦੁਰਕਾਰਿਆ ਨਹੀਂ, ਨਾਹੀਂ ਛਡਿਆ ਕ੍ਰੋਧ ਚੰਡਾਲ ਬੰਦੇ।
ਕਦੇ ਦੁੱਧ ਮਲਾਈਆਂ ਲਭਦੀਆਂ ਸੀ, ਲਭੇ ਅੱਜ ਨ ਸਹਿਕਵੀਂ ਦਾਲ ਬੰਦੇ।
ਰਤਾ ਸੋਚ ਖਾਂ ਆਪਣੇ ਆਪ ਅੰਦਰ, ਕਿਧਰ ਗਿਆ ਉਹ ਜੋਹਰ ਜਮਾਲ ਬੰਦੇ।
ਕਿਥੇ ਰੁਸਤਮੀ ਗਈ ਤੇ ਜੋਰ ਕਿਥੇ, ਕਿਥੇ ਗਏ ਸੁਖ ਦੇ ਭਾਈਵਾਲ ਬੰਦੇ।
ਦਮ ਹੁੰਦਿਆਂ ਪਾਣੀ ਨੂੰ ਪਿਆ ਸਹਿਕੇਂ, ਮੰਨੇ ਕੋਈ ਨਾ ਤੇਰਾ ਸਵਾਲ ਬੰਦੇ।
ਦੂਰ ਦੂਰ ਹੁੰਦਿਆਂ ਵੀ ਖੋਲ੍ਹੇ ਅੱਖ ਨਾਹੀਂ, ਲਾਹੇਂ ਅਜੇ ਨਾ ਗਲੋਂ ਜੰਜਾਲ ਬੰਦੇ।
ਜਿੰਨੇ ਜਨਮ ਮਨੁੱਖ ਦਾ ਬਖਸ਼ਿਆ ਏ, ਕੀਤੀ ਕਿਤੇ ਵੀ ਨਾ ਉਹਦੀ ਭਾਲ ਬੰਦੇ।
ਉਮਰ ਵੇਚ ਕੇ ਵਿਸ਼ੇ ਤੋਂ ਖਾ ਛੱਡੀ, ਦਿੱਤਾ ਮੁਫਤ ਲੁਟਾ ਈ ਮਾਲ ਬੰਦੇ।
ਕੁੱਛੜ ਚੁੱਕ ਕੇ ਜਿਨ੍ਹਾਂ ਨੂੰ ਪਾਲਿਆ ਈ, ਤੇਰੇ ਰਹੇ ਨਾ ਉਹ ਅੰਗ ਪਾਲ ਬੰਦੇ।
ਭਾਵੇਂ ਆਪਣੇ ਆਪ ਵਿਚ ਕੁਝ ਹੋਵੇ, ਨਹੀਂ ਸਕਦਾ ਕਾਲ ਨੂੰ ਟਾਲ ਬੰਦੇ।
ਜੇਕਰ 'ਤੀਰ' ਚੁਰਾਸੀ ਤੋਂ ਛੁਟਣਾ ਈਂ, ਭਜਨ ਬੰਦਗੀ ਹੁਣੇ ਸੰਭਾਲ ਬੰਦੇ।

*ਯਥਾ:-* ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ॥ *(ਸਿਰੀਰਾਗੁ ਮ: ੧, ਪੰਨਾ ੬੩)*

## ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ॥

ਪ੍ਰਾਣਾਂ ਦਾ ਤੇਜ ਥੱਕ ਗਿਆ ਤੇ ਮਨੁ=ਜੀਵ ਰੂਪੀ ਪੰਛੀ ਉੱਡ ਗਿਆ ਤਾਂ ਮੋਇਆ ਹੋਇਆ ਸਨਬੰਧੀਆਂ ਨੂੰ ਘਰ ਦੇ ਆਂਗਨਿ=ਵੇਹੜੇ ਵਿਚ ਪਿਆ ਹੋਇਆ ਸੁਖਾਈ=ਚੰਗਾ ਨਹੀਂ ਲਗਦਾ। ਹੋਰ ਭਲਾ ਕੀ ਕਹਿਣਾ ਹੈ, ਜੋ ਔਰਤ ਹਮੇਸ਼ਾਂ ਗੱਲ ਨਾਲ ਲੱਗੀ ਰਹਿੰਦੀ ਸੀ, ਉਸ ਨੂੰ ਵੀ ਉਸ ਵੇਲੇ ਚੰਗਾ ਨਹੀਂ ਲੱਗਦਾ। ਯਥਾ-

*ਘਰ ਕੀ ਨਾਰਿ ਉਰਹਿ ਤਨ ਲਾਗੀ॥ ਉਹ ਤਉ ਭੂਤੁ ਭੂਤੁ ਕਰਿ ਭਾਗੀ॥*

*(ਸੂਹੀ ਰਵਿਦਾਸ, ਪੰਨਾ ੭੯੪)*

## ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ॥ ੫॥

ਬੇਣੀ ਭਗਤ ਜੀ ਆਖਦੇ ਹਨ ! ਹੇ ਪ੍ਰਮੇਸ਼ਰ ਦੇ ਭਗਤੋ ! ਸੁਣੋ, ਮਰਨ ਕਰਕੇ ਮੁਕਤ ਭਲਾ ਕਿਸ ਨੇ ਪਾਈ ਹੈ ਅਰਥਾਤ ਜਿਸ ਨੇ ਵੀ ਮੁਕਤੀ ਪਾਈ ਹੈ ਸੋ ਜੀਂਵਦਿਆਂ ਹੀ ਨਾਮ ਨੂੰ ਜਪ ਕੇ ਪਾਈ ਹੈ। ਵਾ-ਜੀਵਤ ਭਾ ਤੋਂ ਮਰੇ ਤੋਂ ਬਿਨਾਂ ਭਲਾ ਕਿਸ ਨੇ ਮੁਕਤੀ ਪਾਈ ਹੈ। ਜਿਸ ਨੇ ਪਾਈ ਹੈ ਸੋ ਜੀਵਤ ਭਾ ਤੋਂ ਮਰ ਕੇ ਹੀ ਪਾਈ ਹੈ॥ ੫॥

*ਯਥਾ-* ਪਹਿਲਾ ਮਰਣੁ ਕਬੂਲਿ ਜੀਵਨ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ ੧॥

*(ਮਾਰੂ ਵਾਰ, ਪੰਨਾ ੧੧੦੨)*

*ਤਥਾ-* ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ ੨॥

*(ਸਿਰੀਰਾਗੁ ਕੀ ਵਾਰ, ਪੰਨਾ ੮੩)*

## ਸਿਰੀਰਾਗੁ॥

ਇਹ ਰਵਿਦਾਸ ਭਗਤ ਜੀ ਪੂਰਬ ਜਨਮ ਵਿਚ ਬ੍ਰਾਹਮਣ ਸੀ, ਰਾਮਾ ਨੰਦ ਜੀ ਦੇ ਪਾਸ ਰਹਿ ਕੇ ਸੇਵਾ ਕਰਦੇ ਹੁੰਦੇ ਸਨ, ਰੋਜ਼ਾਨਾ ਸਤ ਘਰ ਦੀ ਭਿੱਖਿਆ ਲੈ ਕੇ ਰਾਮਾ ਨੰਦ ਜੀ ਨੂੰ ਛਕਾਉਂਦੇ ਸਨ। ਇਕ ਦਿਨ ਬੜੀ ਵਰਖਾ ਪੈ ਰਹੀ ਸੀ, ਤਦੋਂ ਇਕ ਹੀ ਜਗ੍ਹਾਂ ਤੋਂ ਅੰਨ ਲਿਆ ਕੇ ਛਕਾ ਦਿੱਤਾ, ਤਿਸ ਵੇਲੇ ਰਾਮਾ ਨੰਦ ਜੀ ਦੀ ਸਮਾਧੀ ਨ ਲੱਗੇ, ਤਦ ਕ੍ਰੋਧ ਵਿਚ ਆ ਕੇ ਪੁੱਛਿਆ, ਸੱਚੀ ਵਾਰਤਾ ਦੱਸ ਅੱਜ ਤੂੰ ਅੰਨ ਕਿੱਥੋਂ ਲਿਆਂਦਾ ਹੈ? ਤਾਂ ਰਵਿਦਾਸ ਜੀ ਨੇ ਸੱਚੀ ਗੱਲ ਕਹਿ ਦਿੱਤੀ ਕਿ ਅੱਜ ਮੀਂਹ ਬਹੁਤ ਪੈਂਦਾ ਸੀ ਇਸ ਲਈ ਕਿਸੇ ਇਕ ਦੇ ਘਰ 'ਚੋਂ ਸੀਧਾ ਲਿਆ ਕੇ ਆਪ ਜੀ ਨੂੰ ਭੋਜਨ ਛਕਾਇਆ ਹੈ। ਇਹ ਗੱਲ ਸੁਣ ਕੇ ਰਾਮਾ ਨੰਦ ਜੀ ਨੇ ਕਿਹਾ ਉਹ ਤਾਂ ਚਮਿਆਰ ਹਨ, ਅਤੇ ਉਹ ਪੁੱਤਰ ਦੀ ਇੱਛਾ ਕਰਕੇ ਸਾਰਿਆਂ ਨੂੰ ਭੋਜਨ ਦੇ ਰਹੇ ਹਨ, ਇਸ ਲਈ ਤੂੰ ਉਨ੍ਹਾਂ ਦੇ ਘਰ ਜਨਮ ਧਾਰ ਕੇ ਉਨ੍ਹਾਂ ਦੀ ਇੱਛਾ ਪੂਰਨ ਕਰ। ਕੁਝ ਸਮੇਂ ਮਗਰੋਂ ਉਸ ਦਾ ਸਰੀਰ ਛੁੱਟ ਗਿਆ ਤੇ ਉਸ ਨੇ ਚਮਿਆਰ ਦੇ ਘਰ ਆ ਕੇ ਜਨਮ ਲਿਆ ਤੇ ਇਨ੍ਹਾਂ ਦਾ ਨਾਂ ਰਵਿਦਾਸ ਰੱਖਿਆ ਗਿਆ। ਉਸ ਜਨਮ ਵਿਚ ਰਵਿਦਾਸ ਜੀ ਨੇ ਬੜੀ ਭਗਤੀ ਕੀਤੀ, ਜਿਸ ਭਗਤੀ ਕਰ ਕੇ ਭਗਵਾਨ ਜੀ ਪ੍ਰਸੰਨ ਹੋ ਕੇ ਸਾਹਮਣੇ ਆ ਖਲੋਤੇ ਉਸ ਵੇਲੇ ਰਵਿਦਾਸ ਜੀ ਚਰਨਾਂ ਉੱਪਰ ਨਮਸ਼ਕਾਰ ਕਰਨ ਲੱਗੇ ਤਾਂ ਭਗਵਾਨ ਨੇ

ਪ੍ਰੀਖਿਆ ਲੈਣ ਵਾਸਤੇ ਕਿਹਾ ਅਰੇ ਚਮਿਆਰ ! ਤੂੰ ਹਮਾਰੇ ਕੋ ਛੂਤ ਨਾ ਕਰ, ਭਗਵਾਨ ਦੇ ਐਸੇ ਬਚਨ ਸੁਣ ਕੇ ਰਵਿਦਾਸ ਜੀ ਆਖਦੇ ਹਨ।

## ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥

ਹੇ ਭਗਵਾਨ ! ਤੋਹੀ=ਤੇਰੇ ਵਿਚ ਮੋਹੀ=ਮੇਰੇ ਵਿਚ ਮੋਹੀ=ਮੇਰੇ ਵਿਚ ਤੋਹੀ=ਤੇਰੇ ਵਿਚ ਅੰਤਰੁ=ਭੇਦ ਕੈਸਾ ਹੈ। ਵਾ ਜਿਸ ਵੇਲੇ ਤੋਹੀ=ਆਪ ਨੇ ਮੇਰੀ ਬੁੱਧੀ ਮੋਹੀ=ਮੋਹਤ ਕੀਤੀ ਤਾਂ ਫਿਰ ਤੇਰੇ ਮੇਰੇ ਵਿਚ ਭੇਦ ਕੈਸੇ ਹੋ ਸਕਦਾ ਹੈ? ਕਿਉਂਕਿ ਉਪਾਸ਼ਕ ਉਪਾਸ਼ਜ ਦਾ ਸਰੂਪ ਹੁੰਦਾ ਹੈ।

ਪੁਨਾ-ਭਗਵਾਨ ਨੇ ਕਿਹਾ-ਹੇ ਰਵਿਦਾਸ ! ਤੇਰੀ ਉਪਾਧੀ ਨੀਚ ਚਮਿਆਰ ਦੀ ਹੈ, ਮੇਰੀ ਖੱਤਰੀ ਹੋਣ ਕਰਕੇ ਸ੍ਰੇਸ਼ਟ ਹੈ, ਇਸ ਵਾਸਤੇ ਤੇਰੇ ਮੇਰੇ ਵਿਚ ਬਹੁਤ ਭੇਦ ਹੈ ਤਾਂ ਭਗਤ ਰਵਿਦਾਸ ਜੀ ਨੇ ਕਿਹਾ-

## ਕਨਕ ਕਟਿਕ

ਹੇ ਭਗਵਾਨ ! ਜੈਸੇ ਕਨਕ=ਸੁਰਨ ਵਿਚ ਅਤੇ ਸੁਰਨ ਦੇ ਕਟਿਕ=ਕੜਿਆਂ ਵਿਚ ਕੋਈ ਭੇਦ ਨਹੀਂ ਐਸੇ ਤੇਰੇ ਮੇਰੇ ਵਿਚ ਕੋਈ ਭੇਦ ਨਹੀਂ, ਕਿਉਂਕਿ ਸੁਰਨ ਦਾ ਗਹਿਣਾ ਸੋਨਾ ਹੀ ਹੁੰਦਾ ਹੈ। *ਯਥਾ-*

ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ॥
ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ॥ ੩॥

*(ਧਨਾਸਰੀ ਮ: ੫, ਪੰਨਾ ੬੭੨)*

*ਤਥਾ-* ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ॥
ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ॥ ੩॥

*(ਸੋਰਠਿ ਭਗਤ ਬਾਣੀ, ਪੰਨਾ ੬੫੮)*

ਪੁਨਾ-ਭਗਵਾਨ ਨੇ ਕਿਹਾ, ਤੂੰ ਜਨਮ ਮਰਨ ਵਾਲਾ, ਮੈਂ ਜਨਮ ਮਰਨ ਤੋਂ ਰਹਿਤ ਹਾਂ, ਇਸ ਤੇ ਤੇਰਾ ਮੇਰਾ ਬੜਾ ਫਰਕ ਹੈ ਤਾਂ ਰਵਿਦਾਸ ਜੀ ਨੇ ਕਿਹਾ-

## ਜਲ ਤਰੰਗ ਜੈਸਾ॥ ੧॥

ਹੇ ਭਗਵਾਨ ! ਜਿਵੇਂ ਜਲ ਵਿਚੋਂ ਹੀ ਤਰੰਗ ਉੱਠਦੇ ਹਨ, ਜਲ ਦੇ ਆਸਰੇ ਹੀ ਠਹਿਰਦੇ ਹਨ, ਜਲ ਵਿਚ ਹੀ ਲੀਣ ਹੋ ਜਾਂਦੇ ਹਨ, ਜੇ ਜਲ ਤੋਂ ਭਿੰਨ ਕਰੀਏ ਤਾਂ ਉਹ ਤਰੰਗ ਭਿੰਨ ਨਹੀਂ ਹੋ ਸਕਦੇ। *ਯਥਾ-*

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥ ੧॥ ਰਹਾਉ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥ ੨॥

*(ਆਸਾ ਬਾਣੀ ਨਾਮਦੇਉ, ਪੰਨਾ ੪੮੫)*

ਐਸੇ ਆਪ ਤੋਂ ਹੀ ਅਸੀਂ ਉਤਪੰਨ ਹੋਏ ਹਾਂ, ਆਪ ਦੇ ਆਸਰੇ ਹੀ ਵਿਚਰਦੇ ਹਾਂ, ਆਪ ਦੇ ਵਿਚ ਹੀ ਲੀਣ ਹੋਵਾਂਗੇ। ਜੈਸੇ ਤਰੰਗ ਜਲ ਦਾ ਰੂਪ ਹਨ, ਐਸੇ ਹੇ ਭਗਵਾਨ ਅਸੀਂ ਭੀ ਤੁਹਾਡਾ ਸਰੂਪ ਹੀ ਹਾਂ॥ ੧॥

ਯਥਾ:- ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ॥+

(ਪੰਨਾ ੧੦੨)

ਤਥਾ- ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥

ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥ ੧॥

(ਸਾਰੰਗ ਬਾਣੀ ਨਾਮਦੇਉ, ਪੰਨਾ ੧੨੫੨)

ਫਿਰ ਭਗਵਾਨ ਨੇ ਕਿਹਾ ਤੂੰ ਪਾਪੀ, ਅਸੀਂ ਪਾਵਨ ਹਾਂ, ਤਾਂ ਰਵਿਦਾਸ ਜੀ ਨੇ ਕਿਹਾ-

## ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥
## ਪਤਿਤ ਪਾਵਨ ਨਾਮੁ ਕੈਸੇ ਹੁੰਤਾ॥ ੧॥ ਰਹਾਉ॥

ਅਹੇ ਅਨੰਤਾ=ਹੇ ਬੇਅੰਤ ਸਰੂਪ ਵਾਹਿਗੁਰੂ ਜਉ=ਜੇ ਕਰਕੇ ਪੈ=ਬਹੁੜੋਂ ਅਸੀਂ ਪਾਪ ਕਰਮਾਂ ਨੂੰ ਨਾ ਕਰਦੇ ਤਾਂ ਆਪ ਜੀ ਦਾ ਨਾਮ ਪਤਿਤ ਪਾਵਨ=ਪਾਪੀਆਂ ਨੂੰ ਪਵਿੱਤ੍ਰ ਕਰਨ ਵਾਲਾ ਕੈਸੇ ਹੁੰਤਾ=ਹੁੰਦਾ॥ ੧॥ ਰਹਾਉ॥

ਜਉ ਹਮ ਅਧਮ ਕਰਮ ਕਰਿਕੈ ਪਤਿਤ ਭਏ, ਪਤਿਤ ਪਾਵਨ ਪ੍ਰਭੁ ਨਾਮੁ ਪ੍ਰਗਟਾਇਓ ਹੈ।

ਜਉ ਭਏ ਦੁਖਤਿ ਅਰੁ ਦੀਨ ਪਰਚੀਨ ਲਗਿ, ਦੀਨ ਦੁਖ ਭੰਜਨ ਬਿਰਦ ਬਿਰਦਾਇਓ ਹੈ।

ਜਉ ਗ੍ਰਸੇ ਅਰਕਸੁਤ ਨਰਕ ਨਿਵਾਸੀ ਭਏ, ਨਰਕ ਨਿਵਾਰਨ ਜਗਤ ਜਸੁ ਗਾਇਓ ਹੈ॥ ੫੦੪॥

(ਭਾਈ ਗੁਰਦਾਸ ਜੀ)

ਤਾਂ ਭਗਵਾਨ ਨੇ ਕਿਹਾ ਜੇ ਪਾਪਾਂ ਦੇ ਕਰਨ ਨਾਲ ਤਰ ਜਾਣਾ ਹੁੰਦਾ ਤਾਂ ਹੋਰ ਸੰਸਾਰ ਵਿਚ ਅਨੇਕਾਂ ਪਾਪੀ ਹਨ। ਉਹ ਕਿਉਂ ਨਹੀਂ ਤਰੇ ? ਤਾਂ ਰਵਿਦਾਸ ਜੀ ਨੇ ਕਿਹਾ-ਹੇ ਬੇਅੰਤ ਰੂਪ ਅਕਾਲ ਪੁਰਖ ! ਜੇ ਕਰਕੇ ਪੈ=ਬਹੁੜੋਂ ਅਸੀਂ ਆਪਦੇ ਪਾ=ਚਰਨਾਂ ਨੂੰ ਨਾ ਪਕਰੰਤਾ=ਪਕੜਦੇ ਤਾਂ ਆਪ ਜੀ ਦਾ ਨਾਮ ਪਾਪੀਆਂ ਦੇ ਪਵਿੱਤਰ ਕਰਨ ਵਾਲਾ ਕੈਸਾ ਹੁੰਦਾ?

ਫਿਰ ਭਗਵਾਨ ਨੇ ਕਿਹਾ-ਤੂੰ ਦਾਸ ਤੇ ਮੈਂ ਸੁਆਮੀ ਹਾਂ, ਜੇ ਮੈਂ ਨਾ ਹੋਵਾਂ ਤੁਹਾਨੂੰ ਕੋਈ ਭੀ ਨਾ ਜਾਣੇ, ਤਾਂ ਰਵਿਦਾਸ ਜੀ ਨੇ ਕਿਹਾ-

## ਤੁਮ੍ਹ ਜੁ ਨਾਇਕ ਆਛਹੁ ਅੰਤਰਜਾਮੀ॥

ਹੇ ਭਗਵਨ ! ਤੁਸੀਂ ਜੋ ਅੰਤਰਜਾਮੀ ਆਛਹੁ=ਚੰਗੇ ਨਾਇਕ=ਸੁਆਮੀ ਹੋ। ਵਾ-ਹੇ ਅੰਤਰਜਾਮੀ ! ਆਪ ਜੋ ਨਾਇਕ=ਸੁਆਮੀ ਆਛਹੁ=ਹੋ। ਯਥਾ:-

***ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ॥***

(ਧਨਾਸਰੀ ਮ: ੫, ਪੰਨਾ ੬੭੪)

---

+ਯਥਾ:-ਮਾਟੀ ਕੋ ਕਾਰਜ ਘਟ ਜੈਸੇ ਮਾਟੀ ਤਾਕੇ ਬਾਹਰ ਮਾਹਿ॥
ਜਲ ਤੇ ਫੇਨ ਤਰੰਗ ਬੁਦਬੁਦਾ ਉਪਜਤ ਜਲ ਤੇ ਜੁਦੇ ਸੁ ਨਾਹਿ॥
ਐਸੇ ਜੋ ਜਾਕੋ ਹੈ ਕਾਰਜ ਕਾਰਨ ਰੂਪ ਪਛਾਨੋ ਤਾਹਿ॥
ਕਾਰਨ ਈਸ਼ ਸਕਲ ਕੋ ਸੋ ਮੈਂ ਲਯ ਚਿੰਤਨ ਜਾਨੋ ਵਿਧਿ ਯਾਹਿ॥ ੧੬੭॥
(ਵਿਚਾਰ ਸਾਗਰ ਤਰੰਗ ੫ ਪਿਤਾਂਬਰੀ ਦਾ ਪੰਨਾ ੧੬੬)

ਤਥਾ- ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ॥ ੧॥

(ਗਉੜੀ ਰਵਿਦਾਸ, ਪੰਨਾ ੩੪੬)

ਤਥਾ- ਐਸਾ ਨਾਇਕੁ ਰਾਮੁ ਹਮਾਰਾ॥ ਸਗਲ ਸੰਸਾਰੁ ਕੀਓ ਬਨਜਾਰਾ॥

(ਗਉੜੀ ਕਬੀਰ, ਪੰਨਾ ੩੩੩)

## ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥ ੨॥

ਪਰ ਸੁਆਮੀ ਕਰ ਕੇ ਜਨੁ=ਦਾਸ ਜਾਣਿਆਂ ਜਾਂਦਾ ਹੈ ਅਤੇ ਜਨ ਕਰਕੇ ਪ੍ਰਭੂ ਜਾਨੀਜੈ=ਜਾਣਿਆਂ ਜਾਂਦਾ ਹੈ। ਯਥਾ:-

ਬਦਹੁ ਕੀ ਨ ਹੋਡ ਮਾਧਉ ਮੋਸਿਉ॥ ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ॥

(ਸਾਰੰਗ ਬਾਣੀ ਨਾਮਦੇਉ, ਪੰਨਾ ੧੨੫੨)

ਭਾਵ ਜੇ ਦਾਸ ਨਾ ਹੁੰਦੇ ਤਾਂ ਤੁਹਾਨੂੰ ਸੁਆਮੀ ਕੌਣ ਕਹਿੰਦਾ? ॥ ੨॥

ਇਤਨੀਆਂ ਗੱਲਾਂ ਸੁਣ ਕੇ ਭਗਵਾਨ ਜੀ ਅਤੀ ਪ੍ਰਸੰਨ ਹੋ ਗਏ ਤੇ ਕਿਹਾ ਤੂੰ ਕੋਈ ਵਰ ਮੰਗ-

## ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ॥
## ਰਵਿਦਾਸ ਸਮ ਦਲ ਸਮਝਾਵੈ ਕੋਊ॥ ੩॥

ਅੰਨਵੇ-ਰਵਿਦਾਸ ਜੀ ਕਥਨ ਕਰਦੇ ਹਨ, ਹੇ ਭਗਵਾਨ ਜੀ! ਜੇ ਆਪ ਮੈਨੂੰ ਪ੍ਰਸੰਨ ਹੋ ਕੇ ਵਰ ਦੇਣਾ ਚਾਹੁੰਦੇ ਹੋ ਤਾਂ ਐਸਾ ਮੈਨੂੰ ਵਿਚਾਰ ਦੇਣਾ ਕਰੋ, ਜਦ ਤੱਕ ਮੇਰਾ ਸਰੀਰ ਹੈ ਤਦ ਤੱਕ ਮੈਂ ਆਪ ਦੇ ਨਾਮਾਂ ਨੂੰ ਹੀ ਅਰਾਧਦਾ ਰਹਾਂ। ਅਤੇ ਅਜਿਹੇ ਮਹਾਤਮਾ ਦੀ ਸਤਸੰਗਤਿ ਬਖਸ਼ਣੀ, ਜੋ ਕੋਈ ਦਲ=ਸਮੂਹ ਵਿਖੇ ਸਮ ਦ੍ਰਿਸ਼ਟੀ ਹੀ ਸਮਝਾਂਵਦਾ ਰਹੇ। ਕਿਉਂਕਿ ਏਕਤਾ ਜਿਹਾ ਹੋਰ ਕੋਈ ਸੁੱਖ ਨਹੀਂ ਹੈ। ਭੇਦ ਵਾਦੀਆਂ ਦੀ ਸੰਗਤ ਬਹੁਤ ਬੁਰੀ ਹੈ ਉਹ ਮੈਨੂੰ ਨਾ ਦੇਣੀ। ਕਿਉਂਕਿ ਭੇਦ ਵਾਦੀ ਪੁਰਸ਼ ਹਰ ਵੇਲੇ ਜੀਵ ਈਸ਼ਵਰ ਦੇ ਭੇਦ ਨੂੰ ਹੀ ਸਿੱਧ ਕਰਦੇ ਰਹਿੰਦੇ ਹਨ। ਜਿਸ ਕਰਕੇ ਮਨ ਵਿਚ ਦੁਖ ਬਣਿਆਂ ਰਹਿੰਦਾ ਹੈ। ਜਿਵੇਂ ਕੋਈ ਪੁਰਸ਼ ਬਜ਼ਾਰ ਤੋਂ ਇਕ ਬੱਕਰਾ ਮੁੱਲ ਖਰੀਦ ਕੇ ਲਈ ਜਾ ਰਿਹਾ ਸੀ, ਅੱਗੋਂ ਭੇਦ ਵਾਦੀ ਮਨੁੱਖਾਂ ਨੇ ਵਿਚਾਰਿਆ ਕਿ ਉਹ ਜਿਹੜਾ ਮਨੁੱਖ ਬੱਕਰਾ ਲਈ ਜਾ ਰਿਹਾ ਹੈ ਇਹ ਬੱਕਰਾ ਇਸ ਪਾਸੋਂ ਪ੍ਰੇਮ ਨਾਲ ਖੋਹ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਦੀ ਸਲਾਹ ਕਰਕੇ ਉਹ ਚਾਰੇ ਮਨੁੱਖ ਥੋੜ੍ਹੇ ਥੋੜ੍ਹੇ ਫਾਸਲੇ ਉੱਪਰ ਜਾ ਖੜੇ ਹੋਏ। ਜਿਸ ਵੇਲੇ ਉਹ ਮਨੁੱਖ ਬੱਕਰਾ ਲੈ ਕੇ ਲੰਘਿਆ ਤਾਂ ਪਹਿਲੇ ਮਨੁੱਖ ਨੇ ਕਿਹਾ-ਇਹ ਤੂੰ ਕੀ ਲਈ ਜਾਂਦਾ ਹੈਂ ? ਉਸ ਨੇ ਆਖਿਆ ਬੱਕਰਾ। ਅੱਗੋਂ ਉਸ ਨੇ ਕਿਹਾ ਇਹ ਬੱਕਰਾ ਤਾਂ ਨਹੀਂ ਇਹ ਤਾਂ ਕੁੱਤਾ ਹੈ। ਬੱਕਰੇ ਵਾਲੇ ਨੇ ਸੁਣੀ ਅਨਸੁਣੀ ਕਰ ਲਈ ਤੇ ਤੁਰਦਾ ਗਿਆ।

ਕੁਝ ਕੁ ਫਾਸਲੇ ਉੱਪਰ ਦੂਜਾ ਮਨੁੱਖ ਮਿਲਿਆ, ਉਸ ਨੇ ਕਿਹਾ ਇਹ ਕੀ ਲਈ ਜਾਂਦਾ ਹੈਂ? ਉਸ ਨੇ ਆਖਿਆ ਬੱਕਰਾ।

ਦੂਜੇ ਨੇ ਭੀ ਕਿਹਾ, ਇਹ ਬੱਕਰਾ ਨਹੀਂ ਇਹ ਤਾਂ ਕੁੱਤਾ ਹੈ। ਤਾਂ ਵੀ ਸੁਣੀ ਅਨਸੁਣੀ ਕਰ ਕੇ ਚਲਾ ਗਿਆ।

ਅੱਗੋਂ ਤੀਜਾ ਪੁਰਸ਼ ਮਿਲਿਆ ਉਸ ਨੇ ਭੀ ਪੁੱਛਿਆ ਇਹ ਕੀ ਲਈ ਜਾਂਦਾ ਹੈਂ? ਤਾਂ ਬੱਕਰੇ ਵਾਲੇ ਨੇ ਕਿਹਾ, ਮੈਂ ਬੱਕਰਾ ਲਈ ਜਾਂਦਾ ਹਾਂ। ਉਸ ਨੇ ਕਿਹਾ, ਇਹ ਤਾਂ ਕੁੱਤਾ ਹੈ। ਤੀਜੇ ਪੁਰਸ਼ ਦੇ ਕਹਿਣੇ ਉੱਪਰ ਉਸਨੂੰ

ਸੰਸਾ ਪੈ ਗਿਆ ਤੇ ਵਿਚਾਰਦਾ ਚਲਾ ਜਾ ਰਿਹਾ ਹੈ।

ਇਤਨੇ ਨੂੰ ਚੌਥਾ ਪੁਰਸ਼ ਅੱਗੋਂ ਮਿਲ ਪਿਆ, ਜਦ ਉਸ ਨੇ ਪੁੱਛਿਆ ਤੂੰ ਕੀ ਲਈ ਜਾਂਦਾ ਹੈਂ? ਤਾਂ ਉਸ ਨੇ ਕਿਹਾ-ਬੱਕਰਾ।

ਅੱਗੋਂ ਕਹਿੰਦਾ ਹੈ ਇਹ ਬੱਕਰਾ ਨਹੀਂ, ਇਹ ਤਾਂ ਕੁੱਤਾ ਹੈ।

ਬੱਕਰੇ ਵਾਲੇ ਅਸਲ ਮਾਲਕ ਨੇ ਕਿਹਾ, ਹੱਛਾ! ਜੇ ਕੁੱਤਾ ਹੈ ਤਾਂ ਮੈਂ ਲਿਜਾ ਕੇ ਕੀ ਕਰਨਾ ਹੈ। ਐ ਪਿਆ ਜੇ। ਛੱਡ ਕੇ ਚਲਾ ਗਿਆ ਉਹ ਭੇਦਵਾਦੀ ਬੱਕਰੇ ਨੂੰ ਘਰ ਲੈ ਕੇ ਚਲੇ ਗਏ।

ਸਾਧ ਸੰਗਤ ਜੀ ਵਿਚਾਰ ਕੇ ਦੇਖੋ ! ਉਸ ਨੇ ਰੁਪਏ ਦੇ ਕੇ ਬੱਕਰਾ ਮੁੱਲ ਖਰੀਦਿਆ ਹੈ ਦੇਖਦਾ ਵੀ ਹੈ ਬੱਕਰਾ ਹੈ ਪਰ ਭੇਦ ਵਾਦੀਆਂ ਦੇ ਕਹਿਣੇ ਉੱਪਰ ਉਸ ਨੇ ਕੁੱਤਾ ਸਮਝ ਕੇ ਛੱਡ ਦਿੱਤਾ, ਇਸ ਕਰਕੇ ਭੇਦ ਵਾਦੀਆਂ ਦੀ ਸੰਗਤ ਬੁਰੀ ਕਹੀ ਹੈ।

ਇਹ ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਦਸਮ ਗ੍ਰੰਥ ਚਰਿੱਤ੍ਰਾਂ ਵਿਚ ਲਿਖੀ ਹੈ। ਏਸੇ ਉੱਪਰ ਹੋਰਨਾ ਗ੍ਰੰਥਾਂ ਵਿਚ ਵੀ ਲਿਖਿਆ ਹੈ।

*ਯਥਾ-* ਦ੍ਵੈਤ ਬਚਨ ਕੋ ਸਿਮਰਨ ਜੋ ਹੋਵੈ॥ ਹ੍ਵੈ ਸਖਿਆਤ ਤੁ ਤਾਂਹਿ ਬਿਗੋਵੈ॥
ਪੂਰਬ ਸਿਮਰਤੀ ਸਾਖਿਆਤ ਬਿਨਾਸਤ॥ ਸੁਨ ਇਕ ਅਸ ਤੋਹਿ ਕਥਾ ਪ੍ਰਕਾਸਤ॥ ੧੮॥

ਇਸ ਉਪਰ ਕਥਾ ਰਾਜੇ ਤੇ ਭਰਛੂ ਮੰਤ੍ਰੀ ਦੀ ਹੈ ਵਿਚਾਰ ਸਾਗਰ ਪੜ੍ਹ ਦੇਖੋ।

*(ਵਿਚਾਰ ਸਾਗਰ ਤਰੰਗ ਪੰਜਵਾਂ ਪਿਤਾਂਬਰੀ ਪੰਨਾ ੧੨੩)*

ਤਾਂ ਹੀ ਭਗਤ ਰਵਿਦਾਸ ਜੀ ਭਗਵੰਤ ਅੱਗੇ ਬੇਨਤੀ ਕਰਦੇ ਹਨ ਕਿ ਮੈਨੂੰ ਭੇਦ ਵਾਦੀਆਂ ਦੀ ਸੰਗਤ ਨ ਦੇਣੀ, ਮੈਨੂੰ ਤਾਂ ਉਨ੍ਹਾਂ ਗੁਰਮੁਖਾਂ ਦੀ ਸਤਸੰਗਤ ਦੇਣੀ ਜੋ ਦਲ=ਸਮੂਹ ਜਨਤਾ ਵਿਚ ਸਮ ਦ੍ਰਿਸ਼ਟੀ ਸਮਝਣ ਵਾਲੇ ਹੋਣ॥ ੩॥

*ਯਥਾ-* ਜਬ ਇਨਿ ਕਿਛੁ ਕਰਿ ਮਾਨੇ ਭੇਦਾ॥ ਤਬ ਤੇ ਦੂਖ ਡੰਡ ਅਰੁ ਖੇਦਾ॥
ਜਬ ਇਨਿ ਏਕੋ ਏਕੀ ਬੂਝਿਆ॥ ਤਬ ਤੇ ਇਸ ਨੋ ਸਭੁ ਕਿਛੁ ਸੂਝਿਆ॥

*(ਗਉੜੀ ਮਹਲਾ ੫, ਪੰਨਾ ੨੩੫)*

ਸਿਰੀਰਾਗ ਦੀ ਭਗਤ ਬਾਣੀ ਵਿਖੇ ਸਾਰੇ ਪੰਜ ਸ਼ਬਦ ਆਏ ਹਨ:-

ਦੋ ਸ਼ਬਦ ਭਗਤ ਕਬੀਰ ਸਾਹਿਬ ਜੀ ਦੇ।
ਇਕ ਸ਼ਬਦ ਭਗਤ ਤ੍ਰਿਲੋਚਨ ਸਾਹਿਬ ਜੀ ਦਾ।
ਇਕ ਸ਼ਬਦ ਭਗਤ ਬੇਣੀ ਸਾਹਿਬ ਜੀ ਦਾ।
ਇਕ ਸ਼ਬਦ ਭਗਤ ਰਵਿਦਾਸ ਸਾਹਿਬ ਦਾ।

ਸਿਰੀਰਾਗੁ ਦੀ ਭਗਤ ਬਾਣੀ ਸਮਾਪਤੰ:-

ਸੰਪੂਰਣ ਸਿਰੀਰਾਗੁ ਦੂਜੀ ਵਾਰ ਛਪ ਕੇ ਸਮਾਪਤ ਹੋਇਆ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਆਏ ਪੰਦਰਾਂ ਭਗਤਾਂ ਦਾ ਸੰਖੇਪ ਜੀਵਨ

(੧) **ਭਗਤ ਕਬੀਰ ਜੀ**-ਜਨਮ ਸੰ: ੧੪੫੫ ਬਿ: ਜੇਠ ਸੁਦੀ ਪੂਰਨਮਾਸ਼ੀ। ਪਿਤਾ ਨੀਰੂ। ਮਾਤਾ ਨੀਮਾ। ਇਸਤ੍ਰੀ ਲੋਈ। ਪੁਤ੍ਰ ਕਮਾਲਾ। ਧੀ ਕਮਾਲੀ। ਦਿਹਾਂਤ ਬਿ: ੧੫੭੫ ਮਗਹਰ ਵਿਖੇ। ਅਸਥਾਨ ਕਬੀਰ ਚੌਰਾ, ਕਾਂਸ਼ੀ ਵਿਚ।

(੨) **ਭਗਤ ਨਾਮਦੇਵ ਜੀ**-ਜਨਮ ਕੱਤਕ ਸੁਦੀ ੧੧ ਸੰਮਤ ੧੩੨੭। ਪਿੰਡ ਨਰਸੀ ਬਾਮਣੀ। ਪਿਤਾ ਦਾਮ ਸੇਟੀ। ਮਾਤਾ ਗੋਨਾ ਬਾਈ। ਨਿਵਾਸ ਪੁੰਡਰਪੁਰ। ਇਸਤ੍ਰੀ ਰਾਜਾ ਬਾਈ। ਪੁਤ੍ਰ-ਨਾਰਾਇਣ, ਵਿਠਲ, ਮਹਾਂਦੇਵ, ਗੋਬਿੰਦ। ਧੀ-ਲਿੰਬਾ ਬਾਈ। ਦਿਹਾਂਤ ੧੪੦੭ ਸੰਮਤ ਬਿਕ੍ਰਮੀ।

(੩) **ਭਗਤ ਰਵਿਦਾਸ ਜੀ**-ਜਨਮ ਸੰਮਤ ੧੪੫੬ ਬਿ: ਨੂੰ ਚਮਾਰ ਦੇ ਗ੍ਰਹਿ ਕਾਸ਼ੀ ਵਿਚ ਹੋਇਆ। ਪਿਤਾ ਰਘੂ (ਸੰਤੋਖਾ)। ਮਾਤਾ ਧੁਰਬਿਨੀਆ (ਦਿਆਰੀ)।

(੪) **ਭਗਤ ਤ੍ਰਿਲੋਚਨ ਜੀ**-ਜਨਮ ਸੰਮਤ ੧੩੨੫ ਬਿਕ੍ਰਮੀ। ਪਿੰਡ ਬਾਰਸੀ ਜ਼ਿਲ੍ਹਾ ਸ਼ੋਲਾਪੁਰ। ਆਪ ਵੈਸ਼ ਜਾਤੀ ਦੇ ਹੋਏ ਹਨ। ਆਪ ਜੀ ਨਾਮਦੇਵ ਦੇ ਸਮਕਾਲੀ ਸਨ।

(੫) **ਭਗਤ ਧੰਨਾ ਜੀ**-ਜਨਮ ੧੪੭੩ ਬਿਕ੍ਰਮੀ ਸੰਨ ੧੪੧੬ ਈਸਵੀ। ਟਾਂਕ ਦੇ ਇਲਾਕੇ ਪਿੰਡ ਧੂਆਨ ਵਿਖੇ ਹੋਇਆ। ਇਹ ਦੇਉਲੀ ਤੋਂ ੨੦ ਮੀਲ ਤੇ ਹੈ।

(੬) **ਭਗਤ ਭੀਖਨ ਜੀ**-ਇਸ ਦਾ ਸੰਖੇਪ ਜੀਵਨ "ਸੰਪ੍ਰਦਾਈ ਭਗਤ ਬਾਣੀ ਸਟੀਕ" ਭਾਗ ਪਹਿਲਾ ਪੰਨਾ ੫੨੪ ਉੱਪਰ ਵੇਖੋ। ਦਿਹਾਂਤ ੧੩੬੧ ਬਿਕ੍ਰਮੀ।

(੭) **ਭਗਤ ਜੈਦੇਵ ਜੀ**-ਜਨਮ ਸੰ: ੧੨੬੫ ਕਨੌਜੀ ਬ੍ਰਾਹਮਣ ਦੇ ਖਾਨਦਾਨ ਵਿਚ ਹੋਇਆ। ਪਿਤਾ ਭੋਜਦੇਵ। ਮਾਤਾ ਬਾਮ ਦੇਵੀ (ਰਮਾਂਦੇਵੀ) ਇਸਤ੍ਰੀ ਪਦਮਾਵਤੀ। ਇਸ ਦਾ ਸੰਖੇਪ ਜੀਵਨ 'ਸੰਪ੍ਰਦਾਈ ਭਗਤ ਬਾਣੀ ਸਟੀਕ' ਦੇ ਭਾਗ ਪਹਿਲਾ ਪੰਨਾ ੪੬੭ ਉੱਪਰ ਦੇਖੋ।

(੮) **ਭਗਤ ਬੇਣੀ ਜੀ**-ਜਨਮ ਸੰ: ੧੬੯੦ ਬਿਕ੍ਰਮੀ ਭਗਤ ਮਾਲਾ ਵਿਚ ਲਿਖਿਆ ਹੈ, ਇਸ ਦਾ ਹੋਰ ਕਿਧਰੋਂ ਵੀ ਪੂਰਾ ਹਾਲ ਨਹੀਂ ਮਿਲਿਆ ਅਤੇ ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਇਨ੍ਹਾਂ ਦੇ ਜੀਵਨ ਬਾਰੇ ੧ ਪਉੜੀ ਲਿਖੀ ਹੈ।

'ਸੰਪ੍ਰਦਾਈ ਭਗਤ ਬਾਣੀ ਸਟੀਕ' ਭਾਗ ਪਹਿਲਾ ੫੯ ਉੱਪਰ ਵੇਖੋ।

(੯) **ਭਗਤ ਸ੍ਰੀ ਸੈਣ ਜੀ**-ਜਨਮ ਸੰ: ੧੪੫੭ ਬਿਕ੍ਰਮੀ। ਪਿੰਡ ਬਾਧੂ ਗੜ੍ਹ। ਆਪ ਜੀ ਰੀਵਾ ਦੇ ਰਾਜੇ 'ਰਾਜਾ ਰਾਮ' ਦੇ ਨਾਈ ਸਨ, ਰਾਮਾਨੰਦ ਜੀ ਦੇ ਚੇਲੇ ਸਨ। ਸੈਣ ਜੀ ਦੀ ਵੰਸ ਰੀਵਾ ਵਿਖੇ ਰਹਿੰਦੀ ਹੈ। ਇਸ ਦੇ ਦਿਹਾਂਤ ਵਗੈਰਾ ਦਾ ਕੋਈ ਪਤਾ ਨਹੀਂ। ਇਸ ਦਾ ਸੰਖੇਪ ਜੀਵਨ 'ਭਗਤ ਬਾਣੀ ਸਟੀਕ' ਭਾਗ ਪਹਿਲਾ ਪੰਨਾ ੫੮੧ ਉੱਪਰ ਦੇਖੋ।

**(੧੦) ਭਗਤ ਪੀਪਾ ਜੀ**-ਜਨਮ ਸੰ: ੧੪੮੩। ਘਰ ਵਾਲੀ ਦਾ ਨਾਮ 'ਸੀਤਾ ਰਾਣੀ' ਸੀ। ਆਪ ਗਗਰੌਨ ਦੇ ਰਾਜਾ ਸਨ। ਇਹਨਾਂ ਦਾ ਸੰਖੇਪ ਜੀਵਨ 'ਸੰਪ੍ਰਦਾਈ ਭਗਤ ਬਾਣੀ ਸਟੀਕ' ਭਾਗ ਪਹਿਲਾ ਪੰਨਾ ੫੮੫ ਉੱਪਰ ਦੇਖੋ।

**(੧੧) ਸ਼ੇਖ ਫ਼ਰੀਦ ਜੀ**-ਜਨਮ ਸੰ: ੧੨੩੧, ਸੰਨ ੧੧੭੩ ਰਮਜ਼ਾਨ ਦੇ ਮਹੀਨੇ ਹੋਇਆ। ਪਿਤਾ ਸ਼ੇਖ 'ਜਲਾਲ ਦੀਨ' ਸੁਲੇਮਾਨ। ਮਾਤਾ ਮਰਯਮ, ਕੋਠੀਵਾਲ ਪਿੰਡ ਮੁਲਤਾਨ ਦੇ ਪਾਸ ਹੈ। ਆਪ ਦੀਆਂ ਚਾਰ ਸ਼ਾਦੀਆਂ ਹੋਈਆਂ ਸਨ। ਚੌਥੀ ਸ਼ਾਦੀ ਦਿੱਲੀ ਦੇ ਬਾਦਸ਼ਾਹ ਨਾਸਰਦੀਨ ਮਹਦੂਦ ਦੀ ਪੁੱਤਰੀ ਹਜ਼ਬਰਾ ਨਾਲ ਹੋਈ। ਆਪ ਜੀ ਦੇ ਪੰਜ ਪੁਤ੍ਰ-੧. ਬਦਰਦੀਨ ਸੁਲੇਮਾਨ, ੨. ਅਬਦੁਲਾ, ੩. ਬਹਾਉਦੀਨ, ੪. ਯਕੂਬ, ੫. ਨਿਜ਼ਾਮਦੀਨ ਅਤੇ ਤਿੰਨ ਧੀਆਂ ਸਨ। ਦਿਹਾਂਤ ੧੨੬੬ ਈਸਵੀ।

**(੧੨) ਭਗਤ ਸਧਨਾ ਜੀ**-ਜਨਮ ਸੰਨ ੧੧੮੦ ਸੇਹਵਨ (ਹੈਦਰਾਬਾਦ ਸਿੰਧ) ਵਿਚ ਹੋਇਆ। ਦਿਹਾਂਤ ਸਰਹੰਦ ਵਿਚ ਹੋਇਆ। ਆਪ ਜੀ ਦਾ ਡੇਹਰਾ ਸਰਹੰਦ ਵਿਚ ਬਣਿਆ ਹੋਇਆ ਹੈ। ਇਸ ਦਾ ਸੰਖੇਪ ਜੀਵਨ 'ਸੰਪ੍ਰਦਾਈ ਭਗਤ ਬਾਣੀ ਸਟੀਕ' ਭਾਗ ਪਹਿਲਾ ਪੰਨਾ ੬੫੫ ਤੇ ਦੇਖੋ।

**(੧੩) ਭਗਤ ਰਮਾਨੰਦ ਜੀ**-ਜਨਮ ਸੰ: ੧੪੨੩ ਬਿਕ੍ਰਮੀ। ਪਿਤਾ ਭੂਰ ਕਰਮਾ। ਮਾਤਾ ਸੁਸ਼ੀਲਾ। ਜ਼ਾਤ ਗੌੜ ਬ੍ਰਾਹਮਣ ਸੀ ਅਤੇ ਆਪ ਵਿਰਕਤ ਸਨ। ਦਿਹਾਂਤ ਸੰਮਤ ੧੫੨੪ ਬਿਕ੍ਰਮੀ।

**(੧੪) ਭਗਤ ਪਰਮਾਨੰਦ ਜੀ**-ਜਨਮ ਸੰਨ ੧੩੮੯ ਈ:। ਪਿੰਡ ਬਾਸਰੀ ਜ਼ਿਲ੍ਹਾ ਸ਼ੋਲਾਪੁਰ। ਇਨ੍ਹਾਂ ਦੇ ਜੀਵਨ ਬਾਰੇ 'ਸੰਪ੍ਰਦਾਈ ਭਗਤ ਬਾਣੀ ਸਟੀਕ' ਭਾਗ ਦੂਜਾ, ਪੰਨਾ ੨੬੫ ਤੇ ਨਾਵਾਂ ਥਾਵਾਂ ਦਾ ਕੋਸ਼ ਪੰਨਾ ੧੨੩ ਦੇਖੋ।

**(੧੫) ਭਗਤ ਸੂਰਦਾਸ ਜੀ**-ਜਨਮ ੧੫੮੬ ਬਿਕ੍ਰਮੀ। ਆਪ ਦਾ ਨਾਮ ਪਹਿਲਾਂ ਮਦਨ ਮੋਹਨ ਸੀ। ਇਨ੍ਹਾਂ ਦੇ ਸੰਖੇਪ ਜੀਵਨ ਲਈ 'ਸੰਪ੍ਰਦਾਈ ਭਗਤ ਬਾਣੀ ਸਟੀਕ' ਭਾਗ ਦੂਜਾ ਪੰਨਾ ੨੬੬ ਦੇਖੋ।



# ਰਾਗੁ ਮਾਝ ਪ੍ਰਾਰੰਭ

## ਰਾਗੁ ਮਾਝ *ਚਉਪਦੇ ਘਰੁ ੧ ਮਹਲਾ ੪

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਸਤਿਗੁਰ ਦੇਵ ਜੀ ਮਾਝ ਰਾਗ ਦੇ ਆਰੰਭ ਵਿਚ ਵੱਡਾ ਮੰਗਲ ਕਥਨ ਕਰਦੇ ਹਨ, ਸਿਰੀਰਾਗ ਵਿਚ ਵੱਡਾ ਮੰਗਲ ਇਸ ਵਾਸਤੇ ਨਹੀਂ ਕੀਤਾ, ਕਿ ਉਸ ਦੇ ਆਰੰਭ ਵਿਚ ਜਪੁਜੀ, ਰਹਰਾਸਿ, ਕੀਰਤਨ ਸੋਹਿਲਾ ਇਹ ਤਿੰਨ ਬਾਣੀਆਂ ਮੰਗਲ ਰੂਪ ਕਥਨ ਕੀਤੀਆਂ ਹਨ। ਦੂਜਾ ਕਾਰਨ ਇਹ ਭੀ ਆਖਦੇ ਹਨ ਕਿ ਸਿਰੀਰਾਗ ਆਪ ਹੀ ਮੰਗਲ ਰੂਪ ਹੈ ਜਿਸ ਦੇ ਗਾਇਣ ਕੀਤਿਆਂ ਮੁਰਦੇ ਸੁਰਜੀਤ ਹੋ ਜਾਂਦੇ ਹਨ, ਇਸ ਕਾਰਨ ਕਰਕੇ ਸਿਰੀਰਾਗ ਦੇ ਆਰੰਭ ਵਿਚ ਵੱਡਾ ਮੰਗਲ ਨਹੀਂ ਕੀਤਾ।

ਮਾਝ ਰਾਗ ਵਿਚ ਪਹਿਲੇ ਪਾਤਸ਼ਾਹ, ਤੀਜੇ ਪਾਤਸ਼ਾਹ ਜੀ ਦੇ ਸ਼ਬਦ ਨਹੀਂ ਉਚਾਰੇ ਹੋਇ ਸਨ ਇਸ ਵਾਸਤੇ ਚੌਥੇ ਪਾਤਸ਼ਾਹ ਜੀ ਦੇ ਸ਼ਬਦ ਕਥਨ ਕਰਦੇ ਹਨ-ਚੌਥੇ ਸਤਿਗੁਰੂ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ, ਹੇ ਪ੍ਰਭੂ ! ਆਪ ਜੀ ਨੂੰ ਕਿਹੜਾ ਪਦਾਰਥ ਭਾਂਵਦਾ ਹੈ? *ਗੁਰ ਉੱਤਰ-*

**ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥**
**ਵਡਭਾਗੀ ਹਰਿ ਨਾਮੁ ਧਿਆਇਆ ॥**

ਮੇਰੇ ਮਨ ਵਿਚ ਹਰੀ ਦਾ ਨਾਮ ਭਾਇਆ ਹੈ, ਤਨ ਵਿਚ ਵੀ ਹਰੀ ਦਾ ਨਾਮ ਅਤੇ ਬਾਣੀ ਵਿਚ ਵੀ ਹਰੀ ਦਾ ਨਾਮ ਭਾਇਆ ਹੈ।

ਵਾ-ਹਰਿ=ਤਮਾਮ ਦੁਖਾਂ ਦੇ ਹਰਿ=ਨਾਸ ਕਰਨ ਵਾਲੇ ਹਰੀ ਦਾ ਨਾਮ ਮੇਰੇ ਮਨ ਵਿਚ ਭਾਇਆ ਹੈ। ਵਡਿਆਂ ਭਾਗਾਂ ਕਰਕੇ ਹਰੀ ਨਾਮ ਨੂੰ ਮੈਨੇ ਧਿਆਇਆ ਹੈ।

**ਗੁਰਿ ਪੂਰੈ ਹਰਿ ਨਾਮ ਸਿਧਿ ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ ॥੧॥**

ਪੂਰਿਆਂ ਗੁਰਾਂ ਦੁਆਰੇ ਮੈਨੇ ਹਰੀ ਨਾਮ ਦੀ ਸਿਧਿ=ਪ੍ਰਾਪਤੀ ਪਾਈ ਹੈ, ਪਰ ਗੁਰ ਸਿੱਖਿਆ ਵਿਚ ਕੋਈ ਵਿਰਲਾ ਹੀ ਗੁਰਮੁਖ ਚਲਦਾ ਹੈ॥ ੧॥

---

**ਮਾਝ ਰਾਗੁ:-'ਸੁਰ ਤਾਲ ਸੰਬੂਹ' ਵਿਚ ਲਿਖਿਆ ਹੈ ਕਿ-ਸੋਰਠਿ, ਬਿਲਾਵਲੁ, ਸਾਰੰਗ, ਧਨਾਸਰੀ, ਨਟ ਇਹ ਪੰਜੇ ਮਿਲਣੇ ਕਰਕੇ 'ਮਾਝ ਰਾਗੁ' ਬਣਦਾ ਹੈ, ਕਈ ਇਸ ਨੂੰ ਰਾਗਣੀ ਕਰਕੇ ਭੀ ਕਹਿੰਦੇ ਹਨ। (ਰਹੋ ਵਿਚਾਰ)। ਦੁਪਹਿਰ ਤੋਂ ਪਿੱਛੋਂ ਇਸ ਮਾਝ ਰਾਗ ਨੂੰ ਗਾਉਂਦੇ ਹਨ: ਮਾਝੇ ਦੇਸ਼ ਦਾ ਰਾਗ ਹੋਣ ਕਰਕੇ ਇਸ ਦਾ ਨਾਮ ਮਾਝ ਰਾਗ ਹੈ।*

## ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥
## ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥

ਮੈਂ ਹਰਿ ਹਰਿ ਨਾਮ ਰੂਪੀ ਖਰਚ ਪ੍ਰਲੋਕ ਦੀ ਮੁਸਾਫਰੀ ਵਾਸਤੇ ਬੁੱਧੀ ਰੂਪ ਪੱਲੇ ਵਿਚ ਬੰਨ੍ਹ ਲੀਤਾ ਹੈ। ਮੇਰੇ ਪ੍ਰਾਣਾਂ ਦਾ ਸਖਾਈ=ਮਿੱਤ੍ਰ ਨਾਮ, ਵਾ ਪ੍ਰਮਾਤਮਾ ਸਦਾ ਪ੍ਰਲੋਕ ਵਿਚ ਮੇਰੇ ਨਾਲ ਚਲਣੇ ਵਾਲਾ ਹੈ।

## ਗੁਰਿ ਪੂਰੈ ਹਰਿ ਨਾਮੁ ਦਿੜਾਇਆ
## ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥ ੨ ॥

ਪੂਰਿਆਂ ਸਤਿਗੁਰਾਂ ਨੇ ਹਰੀ ਨਾਮ ਦ੍ਰਿੜ੍ਹ ਕਰਾਇਆ ਹੈ, ਇਸ ਕਰਕੇ ਹਰਿ ਹਰਿ ਨਾਮ ਰੂਪੀ ਅਚੱਲ ਧਨ ਮੇਰੇ ਬੁੱਧੀ ਰੂਪ ਪੱਲੇ ਵਿਚ ਪ੍ਰਾਪਤ ਹੈ॥ ੨ ॥

## ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥
## ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥

ਮੇਰਾ ਹਰਿ ਹਰਿ ਰਾਜਾ, ਸੱਜਣ ਇਸ ਲੋਕ ਦਾ ਹੈ, ਪ੍ਰੀਤਮ-ਪ੍ਰਲੋਕ ਦਾ ਹੈ। ਵਾ ਮਨ ਦਾ ਸੱਜਣ ਹੈ, ਅਤੇ ਤਨ ਦਾ ਪ੍ਰੀਤਮ ਹੈ। ਐਸਾ ਕੋਈ ਹੈ? ਜਿਹੜਾ ਕੋਈ ਆ ਕੇ ਮੈਨੂੰ ਪ੍ਰਾਣ ਜੀਵਾਇਆ=ਪ੍ਰਾਣਾਂ ਦੇ ਜੀਵਾਣ ਵਾਲੇ ਪ੍ਰਮੇਸ਼ੁਰ ਨਾਲ ਮਿਲਾਵੇ।

## ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ
## ਮੈ ਨੀਰੁ ਵਹੇ ਵਹਿ ਚਲੈ ਜੀਉ ॥ ੩ ॥

ਪ੍ਰੀਤਮ ਪ੍ਰਮਾਤਮਾ ਦੇ ਵੇਖੇ ਤੋਂ ਬਿਨਾਂ ਮੈਂ ਜਿਊਂਦਾ ਨਹੀਂ ਰਹਿ ਸਕਦਾ, ਪ੍ਰੇਮ ਕਰਕੇ ਮੇਰੇ ਨੇਤ੍ਰਾਂ 'ਚੋਂ ਨੀਰੁ=ਜਲ ਵਗ ਹੀ ਵਗ ਚਲਦਾ ਹੈ।

ਵਾ ਮਨ ਬੁੱਧੀ ਰੂਪ ਨੇਤਰਾਂ 'ਚੋਂ ਵੈਰਾਗ ਵਾ ਪ੍ਰੇਮ ਰੂਪੀ ਜਲ ਵਗ ਹੀ ਵਗ ਚਲਦਾ ਹੈ।

ਵਾ:-ਵਾਹੜੇ ਦੀ ਨਿਆਂਈਂ ਜਲ ਵਗ ਚਲਦਾ ਹੈ॥ ੩ ॥

## ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ ॥
## ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥

ਮੇਰੇ ਸਤਿਗੁਰੂ ਮਿੱਤ੍ਰ ! ਬਾਲਕ ਅਵਸਥਾ ਤੋਂ ਹੀ ਸਹਾਇਤਾ ਕਰਨ ਵਾਲੇ ਹਨ। ਹੇ ਮੇਰੇ ਭਾਈ ! ਸਤਿਗੁਰਾਂ ਦੇ ਦਰਸ਼ਨ ਦੇਖੇ ਤੋਂ ਬਿਨਾਂ ਮੈਂ ਰਹਿ ਨਹੀਂ ਸਕਦਾ।

## ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ
## ਜਨ ਨਾਨਕ ਹਰਿ ਧਨੁ ਪਲੈ ਜੀਉ ॥ ੪ ॥ ੧ ॥

ਹੇ ਹਰਿ ਜੀਉ ! ਕਿਰਪਾ ਕਰਕੇ ਮੈਨੂੰ ਗੁਰਾਂ ਨਾਲ ਮੇਲਣਾ ਕਰੋ, ਜਿਸ ਕਰਕੇ ਮੈਂ ਜਨ ਦੇ ਬੁੱਧੀ ਰੂਪ ਪੱਲੇ ਵਿਚ ਹਰੀ ਨਾਮ ਧਨ ਪ੍ਰਾਪਤ ਹੋਵੇ॥ ੪ ॥ ੧ ॥

## ਮਾਝ ਮਹਲਾ ੪ ॥

### ਮਧੁਸੂਦਨ ਮੇਰੇ ਮਨ ਤਨ ਪ੍ਰਾਨਾ ॥
### ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥

ਮਧੁਸੂਦਨ ਜੋ ਪ੍ਰਮੇਸ਼ੁਰ ਹੈ ਓਹੀ ਮੇਰੇ ਮਨ ਤਨ ਤੇ ਪ੍ਰਾਨ ਰੂਪ ਹੈ। ਮੈਂ ਉਸ ਹਰੀ ਪ੍ਰਮਾਤਮਾ ਤੋਂ ਬਿਨਾਂ ਦੂਜਾ ਹੋਰ ਕਿਸੇ ਨੂੰ ਨਹੀਂ ਜਾਣਦਾ।

### ਕੋਈ ਸਜਣੁ ਸੰਤੁ ਮਿਲੈ ਵਡਭਾਗੀ
### ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥ ੧ ॥

ਕੋਈ ਵਡਭਾਗੀ ਤੱਤਵੇਤਾ ਸੰਤ ਸੱਜਣ ਮਿਲੇ, ਜੋ ਮੈਨੂੰ ਮੇਰਾ ਹਰੀ ਪ੍ਰਭੂ ਪਿਆਰਾ ਦੱਸੇ॥ ੧ ॥

### ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥
### ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥

ਮੈਂ ਮਨੋਂ ਤਨੋਂ ਖੋਜੀ ਹੋ ਕੇ ਉਸ ਪ੍ਰਭੂ ਦੀ ਢੂੰਡ ਨੂੰ ਢੂੰਡਦਾ ਹਾਂ।

ਹੇ ਮੇਰੀ ਮਾਈ=ਸੰਤ ਜਨੋਂ ! ਪਿਆਰਾ ਪ੍ਰੀਤਮ ਪ੍ਰਮਾਤਮਾ ਮੈਨੂੰ ਕਿਸ ਪ੍ਰਕਾਰ ਨਾਲ ਮਿਲੇ।

### ਮਿਲਿ ਸਤਸੰਗਤਿ ਖੋਜੁ ਦਸਾਈ
### ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥ ੨ ॥

ਮਹਾਤਮਾਂ ਦੀ ਸਤਸੰਗਤ ਨਾਲ ਮਿਲ ਕੇ ਪ੍ਰਭੂ ਦੇ ਖੋਜੁ=ਰਸਤੇ ਨੂੰ ਦਸਾਈ=ਪੁੱਛਦਾ ਹਾਂ, ਕਿਉਂਕਿ ਮੈਨੇ ਸੁਣਿਆ ਹੈ ਕਿ ਹਰੀ ਪ੍ਰਭੂ ਸਤਸੰਗ ਵਿਚ ਵੱਸਦਾ ਹੈ॥ ੨ ॥

### ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥
### ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥

ਮੇਰਾ ਪਿਆਰਾ ਪ੍ਰੀਤਮ ਜੋ ਸਤਿਗੁਰੂ ਹੈ ਓਹੀ ਜਨਮ ਮਰਨ ਆਦਿਕ ਦੁੱਖਾਂ ਤੋਂ ਰੱਖਿਆ ਕਰਨ ਵਾਲਾ ਹੈ। ਉਸ ਅੱਗੇ ਐਸੀ ਬੇਨਤੀ ਕਰੋ-ਅਸੀਂ ਦੀਨ ਬਾਲਕੇ ਹਾਂ, ਹੇ ਗੁਰੂ ਆਪ ਸਾਡੀ ਪ੍ਰਿਤਪਾਲਾ ਕਰੋ।

### ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ
### ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥ ੩ ॥

ਪੂਰਾ ਗੁਰੂ ਹੀ ਮੇਰੀ ਮਾਂ ਹੈ, ਪੂਰਾ ਸਤਿਗੁਰੂ ਹੀ ਮੇਰਾ ਪਿਤਾ ਹੈ। ਗੁਰਾਂ ਦੇ ਦਰਸ਼ਨ ਰੂਪੀ ਜਲ ਦੇ ਵਾ ਗੁਰਾਂ ਦੁਆਰੇ ਨਾਮ ਜਲ ਦੇ ਮਿਲਣ ਕਰਕੇ ਮੇਰਾ ਹਿਰਦਾ ਕਵਲ ਵਿਗਸੈ=ਖਿੜਦਾ ਹੈ॥ ੩ ॥

### ਮੈ ਬਿਨੁ ਗੁਰ ਦੇਖੇ ਨੀਦ ਨ ਆਵੈ ॥
### ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥

ਸਤਿਗੁਰਾਂ ਦਾ ਦਰਸ਼ਨ ਦੇਖੇ ਤੋਂ ਬਿਨਾਂ ਮੈਨੂੰ ਪ੍ਰਤੱਖ ਵਾ ਸ਼ਾਂਤੀ ਰੂਪੀ ਨੀਂਦ ਨਹੀਂ ਆਉਂਦੀ। ਕਿਉਂਕਿ ਸਤਿਗੁਰਾਂ ਦਾ ਬਿਰਹੁ=ਵਿਛੋੜਾ ਮੇਰੇ ਮਨ ਤਨ ਨੂੰ ਵੇਦਨ=ਪੀੜਾ ਲਗਾਂਵਦਾ ਹੈ।

**ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ**
**ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥ ੪ ॥ ੨ ॥**

ਹੇ ਹਰਿ ਹਰਿ ! ਦਇਆ ਕਰਕੇ ਮੈਨੂੰ ਗੁਰਾਂ ਨਾਲ ਮੇਲਣਾ ਕਰੋ, ਗੁਰਾਂ ਨਾਲ ਮਿਲਣ ਕਰਕੇ ਮੈਂ ਜਨ ਰਹਸੈ=ਆਨੰਦ ਹੁੰਦਾ ਹਾਂ॥ ੪॥ ੨॥

[ਪੰਨਾ ੯੫]

**ਮਾਝ ਮਹਲਾ ੪ ॥**

**ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥**
**ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥**

ਹਰੀ ਦੇ ਗੁਣਾਂ ਨੂੰ ਪੜ੍ਹਣਾ ਕਰੀਏ, ਹਰੀ ਦੇ ਗੁਣਾਂ ਨੂੰ ਗੁਣੀਐ=ਵਿਚਾਰ ਕਰੀਏ, ਹਰਿ ਹਰਿ ਪ੍ਰਭੂ ਦੇ ਨਾਮ ਸੰਬੰਧੀ ਕਥਾ ਨੂੰ ਨਿਤਾਪ੍ਰਤੀ ਸੁਣਨਾ ਕਰੀਏ।

**ਮਿਲਿ ਸਤਸੰਗਤਿ ਹਰਿ ਗੁਣ ਗਾਏ**
**ਜਗੁ ਭਉਜਲੁ ਦੁਤਰੁ ਤਰੀਐ ਜੀਉ ॥ ੧ ॥**

ਸਤਸੰਗਤ ਨਾਲ ਮਿਲ ਕੇ ਹਰੀ ਦੇ ਗੁਣ ਗਾਵਣਾ ਕਰੀਏ, ਤਾਂ ਜਿਸ ਸੰਸਾਰ ਤੋਂ ਤਰਨਾ ਦੁਤਰੁ=ਕਠਨ ਹੈ ਉਸ ਸੰਸਾਰ ਰੂਪ ਭਉਜਲੁ=ਸਮੁੰਦਰ ਤੋਂ ਸੁਖੈਣ ਤਰ ਜਾਈਦਾ ਹੈ॥ ੧॥

**ਆਉ ਸਖੀ ਹਰਿ ਮੇਲੁ ਕਰੇਹਾ ॥ ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥**

ਹੇ ਗੁਰਮੁਖਾਂ ਰੂਪ ਸਖੀਓ ! ਆਓ, ਆ ਕੇ ਹਰੀ ਦੀਆਂ ਜੋ ਮਹਾਤਮਾਂ ਰੂਪ ਸਖੀਆਂ ਹਨ ਉਨ੍ਹਾਂ ਨਾਲ ਮੇਲ ਕਰੋ ਤੇ ਬੇਨਤੀ ਕਰੋ, ਹੇ ਮਹਾਤਮਾਂ ਰੂਪ ਸਖੀਓ ! ਮੇਰਾ ਜੋ ਪ੍ਰੀਤਮ ਪ੍ਰਮਾਤਮਾ ਹੈ ਉਸ ਦੀ ਪ੍ਰਾਪਤੀ ਦਾ ਮੈਨੂੰ ਸੰਦੇਸਾ ਦਿਉ।

**ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰਹਰੀਐ ਜੀਉ ॥ ੨ ॥**

ਮੇਰਾ ਮਿੱਤ੍ਰ ਵੀ ਓਹੀ ਹੈ, ਸਖਾ ਇਸ ਲੋਕ ਦਾ ਵੀ ਓਹੀ ਹੈ, ਪ੍ਰੀਤਮ ਭੀ ਓਹੀ ਹੈ, ਤੇ ਭਾਈ=ਭਰਾ ਵੀ ਓਹੀ ਹੈ, ਜੋ ਮੈਨੂੰ ਨਰਾਂ ਦੇ ਹਰਿਆਂ ਕਰਨ ਵਾਲੇ ਹਰੀ ਦੀ ਪ੍ਰਾਪਤੀ ਦਾ ਰਾਹ ਦੱਸਣਾ ਕਰੇ।

ਵਾ-ਜਿਸ ਪ੍ਰਭੂ ਨੇ ਨਰਹਰੀਐ=ਨਰਸਿੰਘ ਅਵਤਾਰ ਧਾਰਿਆ ਹੈ ਤਿਸ ਦੀ ਪ੍ਰਾਪਤੀ ਦਾ ਰਸਤਾ ਦੱਸਣਾ ਕਰੇ॥ ੨॥

**ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ ॥**
**ਹਉ ਰਹਿ ਨ ਸਕਾ ਬਿਨੁ ਨਾਮ ਵਖਾਣੇ ॥**

ਹਰੀ ਸਰੂਪ ਪੂਰੇ ਸਤਿਗੁਰੂ ਹੀ ਮੇਰੀ ਅੰਦਰ ਦੀ ਪੀੜਾ ਨੂੰ ਜਾਣਦੇ ਹਨ। ਮੈਂ ਪ੍ਰਭ ਦੇ ਨਾਮ ਕਥਨ ਕੀਤੇ

ਤੋਂ ਬਿਨਾਂ ਇਕ ਖਿਨ ਪਲ ਵੀ ਰਹਿ ਨਹੀਂ ਸਕਦਾ।

## ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ
## ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥ ੩ ॥

ਜਿਵੇਂ ਔਸ਼ਧੀ ਰੋਗਾਂ ਨੂੰ ਦੂਰ ਕਰਦੀ ਹੈ, ਤੇ ਮੰਤਰ ਸੱਪ ਆਦਿਕਾਂ ਦੇ ਡੰਗ ਨੂੰ ਦੂਰ ਕਰਦਾ ਹੈ। ਤਿਵੇਂ ਹੇ ਪੂਰਨ ਗੁਰੋ ! ਅਗਿਆਨ ਵਾ ਹੰਕਾਰ ਰੂਪੀ ਰੋਗ ਦੀ ਨਵਿਰਤੀ ਵਾਸਤੇ ਨਾਮ ਰੂਪੀ ਅਉਖਧੁ=ਦਵਾਈ, ਅਤੇ ਕਾਮਾਦਿਕ ਸੱਪਾਂ ਦੀ ਵਿਸ਼ਿਆਂ ਰੂਪੀ ਵਿਹੁ ਦੇ ਦੂਰ ਕਰਨ ਵਾਸਤੇ ਸਤਿਨਾਮੁ ਰੂਪੀ ਮੰਤਰ ਦੇਣਾ ਕਰੋ, ਜਿਸ ਕਰਕੇ ਮੇਰਾ ਉਧਾਰ ਹੋਵੇ॥ ੩ ॥

## ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ॥
## ਹਰਿ ਹਰਿ ਨਾਮੁ ਬੂੰਦ ਮੁਖਿ ਪਾਈ॥

ਹੇ ਸਤਿਗੁਰੋ ! ਅਸੀਂ ਦੀਨ ਚਾਤ੍ਰਿਕ=ਪਪੀਹੇ ਦੀ ਨਿਆਈਂ, ਨਾਮ ਰੂਪ ਸ੍ਵਾਂਤੀ ਬੂੰਦ ਦੀ ਪ੍ਰਾਪਤੀ ਵਾਸਤੇ ਦੀਨ ਹੋ ਕੇ ਆਪ ਦੀ ਸ਼ਰਨ ਵਿਚ ਆਏ ਹਾਂ। ਆਪ ਕਿਰਪਾ ਕਰਕੇ ਹਰਿ ਹਰਿ ਨਾਮ ਰੂਪੀ ਸ੍ਵਾਂਤੀ ਬੂੰਦ ਮੇਰੇ ਮੂੰਹ ਵਿਚ ਪਾਵਣਾ ਕਰੋ।

## ਹਰਿ ਜਲਨਿਧਿ ਹਮ ਜਲ ਕੇ ਮੀਨੇ
## ਜਨ ਨਾਨਕ ਜਲ ਬਿਨੁ ਮਰੀਐ ਜੀਉ ॥ ੪ ॥ ੩ ॥

ਹੇ ਹਰੀ ਆਪ ਜਲਨਿਧਿ=ਸਮੁੰਦਰ ਰੂਪ ਹੋ, ਅਸੀਂ ਆਪ ਦੇ ਨਾਮ ਰੂਪ ਜਲ ਵਿਚ ਰਹਿਣ ਵਾਲੇ ਮੀਨੇ=ਮੱਛ ਰੂਪ ਹਾਂ, ਗੁਰੂ ਜੀ ਕਥਨ ਕਰਦੇ ਹਨ-ਗੁਰਮੁਖਾਂ ਦਾ ਵਾ ਸਾਡਾ ਨਾਮ ਰੂਪ ਜਲ ਤੋਂ ਬਿਨਾਂ ਮਰਨਾ ਹੁੰਦਾ ਹੈ॥ ੪ ॥ ੩ ॥

## ਮਾਝ ਮਹਲਾ ੪ ॥

## ਹਰਿ ਜਨ ਸੰਤ ਮਿਲਹੁ ਮੇਰੇ ਭਾਈ॥
## ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ॥

ਹੇ ਮੇਰੇ ਭਾਈ ! ਹਰੀ ਦੇ ਸੰਤ ਜਨਾਂ ਦੇ ਨਾਲ ਮਿਲਣਾ ਕਰੋ ਤੇ ਇਸ ਤਰ੍ਹਾਂ ਬੇਨਤੀ ਕਰੋ-ਮੇਰਾ ਹਰੀ ਪ੍ਰਭੂ ਕਿਵੇਂ ਮਿਲੇਗਾ ਮੈਨੂੰ ਦੱਸਣਾ ਕਰੋ, ਕਿਉਂਕਿ ਮੈਨੂੰ ਉਸ ਦੇ ਮਿਲਣ ਦੀ ਭੁੱਖ=ਚਾਹ ਲਗ ਰਹੀ ਹੈ।

## ਮੇਰੀ ਸਰਧਾ ਪੂਰਿ ਜਗਜੀਵਨ ਦਾਤੇ
## ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥ ੧ ॥

ਜਗਜੀਵਨ ਦਾਤੇ ਦੀ ਪ੍ਰਾਪਤੀ ਦੀ ਜੋ ਸ਼ਰਧਾ ਹੈ ਉਹ ਮੇਰੀ ਪੂਰਨ ਕਰੋ। ਹਰੀ ਜੀ ਦੇ ਦਰਸ਼ਨ ਮਿਲਣ ਕਰਕੇ ਹੀ ਮੇਰਾ ਮਨ ਭੀਜੈ=ਪ੍ਰਸੰਨ ਹੁੰਦਾ ਹੈ॥ ੧ ॥

ਮਿਲਿ ਸਤਸੰਗਿ ਬੋਲੀ ਹਰਿ ਬਾਣੀ॥
ਹਰਿ ਹਰਿ ਕਥਾ ਮੇਰੈ ਮਨਿ ਭਾਣੀ॥

ਸਤਸੰਗਤ ਵਿਚ ਮਿਲ ਕੇ ਮੈਂ ਹਰੀ ਨਾਮ ਬਾਣੀ ਬੋਲਦਾ ਹਾਂ। ਕਿਉਂਕਿ ਹਰਿ ਹਰਿ ਦੀ ਕਥਾ ਹੀ ਮੇਰੇ ਮਨ ਵਿਚ ਭਾਉਂਦੀ ਹੈ।

ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ
ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ॥ ੨॥

ਹਰੀ ਦਾ ਹਰਿ ਹਰਿ ਨਾਮ ਰੂਪੀ ਅੰਮ੍ਰਿਤ ਮੇਰੇ ਮਨ ਵਿਖੇ ਭਾਂਵਦਾ ਹੈ। ਇਸ ਲਈ ਸਤਿਗੁਰਾਂ ਨਾਲ ਮਿਲ ਕੇ ਮੈਂ ਨਾਮ ਅੰਮ੍ਰਿਤ ਨੂੰ ਪੀਂਦਾ ਹਾਂ॥ ੨॥

ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ॥

ਵਡਭਾਗੀ ਪੁਰਸ਼ ਹਰੀ ਦੀ ਸਤਸੰਗਤ ਨੂੰ ਪਾਂਦੇ ਹਨ। ਭਾਗਹੀਣ ਪੁਰਸ਼ ਸਤਸੰਗ ਕੀਤੇ ਬਿਨਾਂ ਭਰਮ ਕਰਕੇ ਜਮਾਂ ਦੀਆਂ ਸੱਟਾਂ ਖਾਂਦੇ ਹਨ।

ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥ ੩॥

ਪੂਰਬਲੇ ਸ੍ਰੇਸ਼ਟ ਭਾਗਾਂ ਤੋਂ ਬਿਨਾਂ ਸਾਧ ਸੰਗਤ ਨਹੀਂ ਪ੍ਰਾਪਤ ਹੁੰਦੀ ਅਤੇ ਸਤਸੰਗਤ ਪ੍ਰਾਪਤ ਹੋਏ ਤੋਂ ਬਿਨ ਅੰਤਹਕਰਨ ਰੂਪ ਕੱਪੜੇ ਰਾਗ ਦਵੈਸ਼ ਵਾ ਪਾਪਾਂ ਰੂਪੀ ਮੈਲ ਨਾਲ ਭਰ ਜਾਂਦੇ ਹਨ॥ ੩॥

ਮੈ ਆਇ ਮਿਲਹੁ ਜਗਜੀਵਨ ਪਿਆਰੇ॥
ਹਰਿ ਹਰਿ ਨਾਮੁ ਦਇਆ ਮਨਿ ਧਾਰੇ॥

ਹੇ ਜਗਜੀਵਨ ਪਿਆਰੇ ਪ੍ਰਮਾਤਮਾ! ਮੈਨੂੰ ਆ ਕੇ ਮਿਲੋ, ਮਨ ਵਿਚ ਦਇਆ ਧਾਰਕੇ ਹਰਿ ਹਰਿ ਨਾਮ ਦੇਣਾ ਕਰੋ।

ਗੁਰਮਤਿ ਨਾਮੁ ਮੀਠਾ ਮਨਿ ਭਾਇਆ
ਜਨ ਨਾਨਕ ਨਾਮਿ ਮਨੁ ਭੀਜੈ ਜੀਉ॥ ੪॥ ੪॥

ਗੁਰਾਂ ਦੀ ਸਿੱਖਿਆ ਦੁਆਰੇ, ਮਿੱਠਾ ਨਾਮ ਮੇਰੇ ਮਨ ਵਿਚ ਭਾ ਗਿਆ ਹੈ।
ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਦਾ ਮਨ ਨਾਮੀ ਵਿਚ ਭਿੱਜ ਗਿਆ ਹੈ॥ ੪॥ ੪॥

ਮਾਝ ਮਹਲਾ ੪॥

ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ॥
ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ॥

ਗੁਰਾਂ ਦੇ ਗਿਆਨ ਦੁਆਰਾ ਹਰੀ ਦੇ ਹਰਿ ਹਰਿ ਨਾਮ ਰੂਪੀ ਰਸ ਨੂੰ ਪਾਣਾ ਕੀਤਾ।
ਵਾ ਗੁਰਾਂ ਦੁਆਰੇ ਹਰੀ ਦਾ ਹਰਿ ਹਰਿ ਨਾਮ ਜਪਕੇ ਗਿਆਨ ਰਸ ਨੂੰ ਪਾਣਾ ਕੀਤਾ।

ਵਾ ਹਰੀ ਦੇ ਹਰਿ ਹਰਿ ਨਾਮ ਵਿਚ ਰਸ=ਪ੍ਰੇਮ ਕਰਕੇ ਗਿਆਨ ਪਾਇਆ। ਹੁਣ ਮੇਰਾ ਮਨ ਹਰੀ ਦੇ ਰੰਗਿ=ਪ੍ਰੇਮ ਵਿਚ ਰੱਤਾ ਹੋਇਆ ਹਰੀ ਨਾਮ ਵਾ ਆਤਮ ਰਸ ਦੇ ਪੀਣੇ ਵਿਚ ਆਇਆ ਹੈ।

**ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ**
**ਮਨੁ ਹਰਿ ਰਸਿ ਟੂਲਿ ਟੂਲਿ ਪਉਦਾ ਜੀਉ ॥੧॥**

ਹਰੀ ਜੋ ਹਰਿ=ਤਮਾਮ ਪਾਪਾਂ ਦੇ ਹਰਿ=ਨਵਿਰਤ ਕਰਨ ਵਾਲਾ ਹੈ ਤਿਸ ਹਰੀ ਦੇ ਨਾਮ ਨੂੰ ਮੂੰਹੋਂ ਬੋਲਦਾ ਹਾਂ, ਇਸ ਲਈ ਮੇਰੇ ਮਨ 'ਚੋਂ ਹਰੀ ਰਸ ਟੂਲਿ ਟੂਲਿ=ਡੁਲ੍ਹ ਡੁਲ੍ਹ ਭਾਵ ਉੱਛਲ ਉੱਛਲ ਕੇ ਪੈਂਦਾ ਹੈ॥ ੧॥

**ਆਵਹੁ ਸੰਤ ਮੈ ਗਲਿ ਮੇਲਾਈਐ ॥**
**ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥**

ਹੇ ਸੰਤੋ ਆਵੋ, ਮੈਨੂੰ ਆਪਣੇ ਗਲ ਨਾਲ ਮਿਲਾ ਲਵੋ। ਮੇਰੇ ਪ੍ਰੀਤਮ ਪ੍ਰਮਾਤਮਾ ਦੀ ਕੋਈ ਕਥਾ ਮੈਨੂੰ ਸੁਨਾਣਾ ਕਰੋ।

**ਹਰਿ ਕੇ ਸੰਤ ਮਿਲਹੁ ਮਨੁ ਦੇਵਾ**
**ਜੋ ਗੁਰਬਾਣੀ ਮੁਖਿ ਚਉਦਾ ਜੀਉ ॥੨॥**

ਹੇ ਹਰਿ ਦੇ ਸੰਤੋ ਮਿਲੋ, ਮੈਂ ਆਪਣੇ ਮਨ ਨੂੰ ਦੇਵਾਂ ਭਾਵ ਭੇਟਾ ਕਰਾਂ, ਪਰ ਉਹ ਸੰਤ ਮਿਲੇ ਜੋ ਮੂੰਹੋਂ ਗੁਰਬਾਣੀ ਉਚਾਰਦਾ ਹੋਵੇ॥ ੨॥

**ਵਡਭਾਗੀ ਹਰਿ ਸੰਤੁ ਮਿਲਾਇਆ ॥ ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥**

ਵਡਿਆਂ ਭਾਗਾਂ ਨਾਲ ਜਦ ਹਰੀ ਨੇ ਸੰਤੁ=ਸ਼ਾਂਤ ਆਤਮਾ ਗੁਰਾਂ ਨਾਲ ਮਿਲਾਇਆ। ਤਦ ਪੂਰਿਆਂ ਗੁਰਾਂ ਨੇ ਮੇਰੇ ਮੂੰਹ ਵਿਚ ਹਰੀ ਨਾਮ ਰਸ ਪਾਵਨਾ ਕੀਤਾ।

**ਭਾਗਹੀਨ ਸਤਿਗੁਰੁ ਨਹੀ ਪਾਇਆ**
**ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥੩॥**

ਜਿਸ ਕਰਮ ਹੀਣ ਮਨੁੱਖ ਨੇ ਸਤਿਗੁਰਾਂ ਨੂੰ ਨਹੀਂ ਪਾਇਆ, ਵਾ ਸਤਿਗੁਰਾਂ ਪਾਸੋਂ ਨਾਮ ਨਹੀਂ ਪਾਇਆ, ਉਹ ਮਨਮੁਖ ਪੁਰਸ਼ ਨਿਤਾਪ੍ਰਤੀ ਮਾਤਾ ਦੀ ਗਰਭ ਜੂਨੀ ਵਿਚ ਪੈਂਦਾ ਹੈ॥ ੩॥

**ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥**
**ਮਲੁ ਹਉਮੈ ਬਿਖਿਆ ਸਭ ਨਿਵਾਰੀ ॥**

ਦੀਨ ਦਿਆਲ ਪ੍ਰਭੂ ਨੇ ਜਿਸ ਮਨੁੱਖ ਉੱਤੇ ਆਪ ਕਿਰਪਾ ਦ੍ਰਿਸਟੀ ਧਾਰੀ ਹੈ। ਉਸ ਨੇ ਬਿਖਿਆ= ਮਾਇਆ ਦੀ ਹੰਗਤਾ ਮਮਤਾ ਰੂਪੀ ਮੈਲ ਸਭ ਨਵਿਰਤ ਕਰ ਦਿੱਤੀ ਹੈ।

**ਨਾਨਕ ਹਟ ਪਟਣ ਵਿਚਿ ਕਾਂਇਆ**
**ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥੪॥੫॥**

ਗੁਰੂ ਜੀ ਕਥਨ ਕਰਦੇ ਹਨ, ਕਾਂਇਆ ਰੂਪੀ ਪਟਣ=ਸ਼ਹਿਰ ਵਿਚ ਜੋ ਹਟ=ਹਿਰਦਾ ਹੈ ਉਸ ਵਿਚੋਂ ਗੁਰਮੁਖ ਨਾਮ ਰੂਪ ਸੌਦੇ ਨੂੰ ਲੈਂਦੇ ਹਨ॥ ੪॥ ੫॥

**ਮਾਝ ਮਹਲਾ ੪ ॥**

**ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ॥**
**ਮਿਲਿ ਸੰਗਤਿ ਮਨਿ ਨਾਮੁ ਵਸਾਈ॥**

ਮੈਂ ਗੋਬਿੰਦ ਦੇ ਗੁਣ ਅਤੇ ਹਰੀ ਨਾਮ ਨੂੰ ਧਿਆਉਂਦਾ ਹਾਂ। ਗੁਰਾਂ ਦੀ ਸੰਗਤ ਵਿਚ ਮਿਲ ਕੇ ਮਨ ਵਿਚ ਨਾਮ ਦੀ ਪ੍ਰੀਤੀ ਵਸਾਈ ਹੈ।

**ਹਰਿ ਪ੍ਰਭ ਅਗਮ ਅਗੋਚਰ ਸੁਆਮੀ**
**ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ॥ ੧॥**

ਹੇ ਭਾਈ ! ਹਰੀ ਪ੍ਰਭੂ ਸੁਆਮੀ ਜੋ ਮਨ ਕਰਕੇ ਅਗਮ ਤੇ ਇੰਦ੍ਰੀਆਂ ਕਰਕੇ ਅਗੋਚਰ ਹੈ, ਉਸ ਹਰੀ ਦੇ ਨਾਮ ਰਸ ਨੂੰ ਸਤਿਗੁਰਾਂ ਨਾਲ ਮਿਲਕੇ ਮੈਂ ਪ੍ਰਾਪਤ ਕੀਤਾ ਹੈ॥ ੧॥

[ਪੰਨਾ ੯੬]

**ਧਨੁ ਧਨੁ ਹਰਿ ਜਨ ਜਿਨਿ ਹਰਿ ਪ੍ਰਭੁ ਜਾਤਾ॥**
**ਜਾਇ ਪੁਛਾ ਜਨ ਹਰਿ ਕੀ ਬਾਤਾ॥**

ਉਹ ਹਰੀ ਦਾ ਸੇਵਕ ਜਨ ਧਨੁ ਧਨੁ=ਧੰਨਤਾ ਦੇ ਜੋਗ ਹੈ, ਜਿਸ ਨੇ ਹਰੀ ਪ੍ਰਭੂ ਨੂੰ ਜਾਣਿਆ ਹੈ। ਉਸ ਜਨ ਦੇ ਪਾਸ ਜਾ ਕੇ ਮੈਂ ਹਰੀ ਦੀਆਂ ਗੱਲਾਂ ਪੁੱਛਦਾ ਹਾਂ।

**ਪਾਵ ਮਲੋਵਾ ਮਲਿ ਮਲਿ ਧੋਵਾ**
**ਮਿਲਿ ਹਰਿ ਜਨ ਹਰਿ ਰਸੁ ਪੀਚੈ ਜੀਉ॥ ੨॥**

ਉਸ ਜਨ ਦੇ ਚਰਨਾਂ ਨੂੰ ਝੱਸਦਾ ਹਾਂ, ਤੇ ਦੋਨੋਂ ਚਰਨ ਮਲ ਮਲ ਕੇ ਧੋਂਦਾ ਹਾਂ, ਅਤੇ ਹਰੀ ਜਨ ਨਾਲ ਮਿਲਕੇ-ਹਰੀ ਨਾਮ ਰਸ ਪੀਂਦਾ ਹਾਂ॥ ੨॥

**ਸਤਿਗੁਰ ਦਾਤੈ ਨਾਮੁ ਦਿੜਾਇਆ॥**
**ਵਡਭਾਗੀ ਗੁਰ ਦਰਸਨੁ ਪਾਇਆ॥**

ਅੰਨਵੇਂ ! ਜਦ ਵਡਿਆਂ ਭਾਗਾਂ ਨਾਲ ਗੁਰਾਂ ਦਾ ਦਰਸ਼ਨ ਪਾਇਆ, ਤਾਂ ਸਤਿਗੁਰ ਦਾਤਿਆਂ ਨੇ ਹਰੀ ਨਾਮ ਦ੍ਰਿੜ ਕਰਵਾਇਆ।

**ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ॥ ੩॥**

ਜੋ ਗੁਰੂ ਸੱਚ ਨਾਮ ਰੂਪੀ ਅੰਮ੍ਰਿਤ ਰਸ ਨੂੰ ਪੀਂਦੇ ਹਨ, ਅਤੇ ਜਿਨ੍ਹਾਂ ਦੀ ਅੰਮ੍ਰਿਤ ਵਾਂਗੂੰ ਮਿੱਠੀ ਬੋਲੀ ਹੈ- ਉਨ੍ਹਾਂ ਪੂਰਿਆਂ ਗੁਰਾਂ ਪਾਸੋਂ ਨਾਮ ਅੰਮ੍ਰਿਤ ਲੀਚੈ=ਲੈਣਾ ਕਰੋ॥ ੩॥

ਹਰੀ ਅੱਗੇ ਇਸ ਤਰ੍ਹਾਂ ਬੇਨਤੀ ਕਰੋ-

**ਹਰਿ ਸਤਸੰਗਤਿ ਸਤ ਪੁਰਖੁ ਮਿਲਾਈਐ ॥**
**ਮਿਲਿ ਸਤਸੰਗਤਿ ਹਰਿ ਨਾਮੁ ਧਿਆਈਐ ॥**

ਹੇ ਹਰੀ ! ਸਤਪੁਰਖਾਂ ਦੀ ਸਤਸੰਗਤ ਵਿਚ ਮਿਲਾਣਾ ਕਰੋ, ਜਿਸ ਸਤਸੰਗਤ ਵਿਚ ਮਿਲਕੇ ਹਰੀ ਨਾਮ ਨੂੰ ਧਿਆਉਣਾ ਕਰਾਂ।

**ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ**
**ਗੁਰਮਤਿ ਹਰਿ ਨਾਮਿ ਪਰੀਚੈ ਜੀਉ ॥ ੪ ॥ ੬ ॥**

ਹੇ ਹਰੀ ! ਆਪ ਜੀ ਦੀ ਕਥਾ ਸੁਨਣਾ ਕਰਾਂ, ਮੂੰਹ ਨਾਲ ਆਪ ਜੀ ਦੀ ਬਾਣੀ ਬੋਲਾਂ ਅਤੇ ਗੁਰ ਸਿੱਖਿਆ ਅਨੁਸਾਰ ਹਰੀ ਨਾਮ ਵਿਚ ਮੇਰਾ ਮਨ ਪਰਚਿਆ ਰਵ੍ਹੇ ॥ ੪ ॥ ੬ ॥

**ਮਾਝ ਮਹਲਾ ੪ ॥**

**ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥**
**ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ ॥**

ਹੇ ਪਿਆਰੀਆਂ ਸਖੀਓ ! ਆ ਕੇ ਤੁਸੀਂ ਮੇਰੇ ਨਾਲ ਮਿਲਣਾ ਕਰੋ, ਮੇਰਾ ਪ੍ਰੀਤਮ ਜੋ ਪ੍ਰਮਾਤਮਾ ਹੈ ਉਸ ਦੀ ਪ੍ਰਾਪਤੀ ਦਾ ਜੋ ਸੁਖ ਸਨੇਹਾ ਦੱਸੇ, ਉਸ ਤੋਂ ਮੈਂ ਬਲਿਹਾਰ ਕੁਰਬਾਨ ਜਾਂਦੀ ਹਾਂ।

**ਮਿਲਿ ਸਤਸੰਗਤਿ ਲਧਾ ਹਰਿ ਸਜਣੁ**
**ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥ ੧ ॥**

ਜਿਨ੍ਹਾਂ ਸਤਿਗੁਰਾਂ ਦੀ ਸਤਸੰਗਤ ਨਾਲ ਮਿਲ ਕੇ ਹਰੀ ਸੱਜਣ ਨੂੰ ਲੱਭ ਲਿਆ ਹੈ, ਉਨ੍ਹਾਂ ਸਤਿਗੁਰਾਂ ਉੱਪਰੋਂ ਮੈਂ ਬਲਿਹਾਰ ਕੁਰਬਾਣ ਜਾਂਦੀ ਹਾਂ ॥ ੧ ॥

**ਜਹ ਜਹ ਦੇਖਾ ਤਹ ਤਹ ਸੁਆਮੀ ॥ ਤੂ ਘਟਿ ਘਟਿ ਰਵਿਆ ਅੰਤਰਜਾਮੀ ॥**

ਹੇ ਭਾਈ ! ਜਿੱਥੇ ਜਿੱਥੇ ਮੈਂ ਵੇਖਦਾ ਹਾਂ ਉੱਥੇ ਉੱਥੇ ਹੀ ਸੁਆਮੀ ਪ੍ਰਮਾਤਮਾ ਪੂਰਨ ਹੈ। ਤੂੰ ਵੀ ਐਸੇ ਨਿਸਚੇ ਕਰ, ਉਹ ਅੰਤਰਜਾਮੀ ਸਾਰਿਆਂ ਘਟਾਂ ਘਟਾਂ ਵਿਚ ਰਵ ਰਿਹਾ ਹੈ।

**ਗੁਰਿ ਪੂਰੈ ਹਰਿ ਨਾਲਿ ਦਿਖਾਲਿਆ**
**ਹਉ ਸਤਿਗਰ ਵਿਟਹੁ ਸਦ ਵਾਰਿਆ ਜੀਉ ॥ ੨ ॥**

ਧੰਨ ਪੂਰੇ ਸਤਿਗੁਰੂ ਜੀ ਹਨ ਜਿਨ੍ਹਾਂ ਨੇ ਹਰੀ ਨੂੰ ਅੰਤਹਕਰਨ ਦੇ ਨਾਲ ਹੀ ਵਿਖਾ ਦਿੱਤਾ ਹੈ। ਇਸੀ ਕਰਕੇ ਮੈਂ ਸਤਿਗੁਰਾਂ ਦੇ ਉੱਪਰੋਂ ਸਦਾ ਹੀ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੨ ॥

**ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ ॥**

ਸਾਰਿਆਂ ਵਿਚ ਪਵਨ ਤੱਤ ਵੀ ਇਕ ਹੈ, ਸਾਰਿਆਂ ਵਿਚ ਮਿੱਟੀ ਤੱਤ ਵੀ ਇਕ ਹੈ, ਸਾਰਿਆਂ ਵਿਚ ਜਲ

ਤੱਤ ਵੀ ਇਕ ਹੈ, ਸਾਰਿਆਂ ਵਿਚ ਅਗਨੀ ਤੱਤ ਵੀ ਇਕ ਹੈ, ਸਾਰਿਆਂ ਵਿਚ ਆਕਾਸ਼ ਤੱਤ ਵੀ ਇਕ ਹੈ, ਅਤੇ ਇਕ ਪ੍ਰਮਾਤਮਾ ਦੀ ਹੀ ਜੋਤਿ=ਚੇਤਨ ਸੱਤਾ ਸਾਰਿਆਂ ਵਿਚ ਆਈ ਹੋਈ ਹੈ।

## ਸਭ ਇਕਾ ਜੋਤਿ ਵਰਤੈ

ਭਾਵੇਂ ਸਾਰਿਆਂ ਵਿਚ ਇਕ ਪ੍ਰਮਾਤਮਾ ਦੀ ਹੀ ਜੋਤਿ=ਚੇਤਨ ਸੱਤਾ ਵਰਤ ਰਹੀ ਹੈ। ਪਰ **ਭਿਨਿ ਭਿਨਿ** ਪ੍ਰਾਲਬਧ ਸਾਰਿਆਂ ਦੀ ਜੁਦਾ ਜੁਦਾ (ਵੱਖਰੀ ਵੱਖਰੀ) ਹੈ।

ਵਾ- ਅੰਤਹਕਰਨ ਸਾਰਿਆਂ ਦੇ ਭਿੰਨ ਭਿੰਨ ਹਨ।

ਵਾ- ਦਸਤਾਰ, ਗੁਫਤਾਰ, ਰਫਤਾਰ, ਸਭ ਦੀ ਭਿੰਨ ਭਿੰਨ ਹੈ।

## ਭਿਨਿ ਭਿਨਿ ਨ ਰਲਈ ਕਿਸੈ ਦੀ ਰਲਾਈਆ ॥

ਪ੍ਰਾਲਬਧ ! ਇਕ ਦੂਜੇ ਨਾਲ ਕਿਸੇ ਦੀ ਰਲਾਈ ਹੋਈ ਰਲਦੀ ਨਹੀਂ।

ਵਾ ਦਸਤਾਰ, ਗੁਫਤਾਰ, ਰਫਤਾਰ ਵੀ ਕਿਸੇ ਨਾਲ ਰਲਾਈ ਹੋਈ ਨਹੀਂ ਰਲ ਸਕਦੀ।

## ਗੁਰ ਪਰਸਾਦੀ ਇਕੁ ਨਦਰੀ ਆਇਆ
## ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥ ੩ ॥

ਗੁਰਾਂ ਦੀ ਕਿਰਪਾ ਨਾਲ ਮੈਨੂੰ ਸਭਨਾਂ ਵਿਚ ਇਕ ਪ੍ਰਮਾਤਮਾ ਹੀ ਨਿਗਾਹ ਆਇਆ ਹੈ, ਇਸ ਲਈ ਮੈਂ ਸਤਿਗੁਰਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੩ ॥

## ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥
## ਗੁਰਸਿਖਾਂ ਕੈ ਮਨਿ ਪਿਆਰੀ ਭਾਣੀ ॥

ਹੇ ਭਾਈ ! ਗੁਰੂ ਸਾਹਿਬ ਜੀ ਅੰਮ੍ਰਿਤ ਵਾਂਗੂੰ ਮਿੱਠੀ ਬਾਣੀ ਬੋਲਦੇ ਹਨ। ਇਸੀ ਕਰ ਕੇ ਗੁਰਸਿੱਖਾਂ ਦੇ ਮਨ ਵਿਚ ਉਹ ਬਾਣੀ ਚੰਗੀ ਭਾਂਵਦੀ ਹੈ।

## ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ
## ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥ ੪ ॥ ੭ ॥

ਗੁਰੁ=ਪੂਜਨੀਕ ਪੂਰੇ ਸਤਿਗੁਰੂ ਪਿੱਛੇ ਵੀ ਸਿੱਖਾਂ ਨੂੰ ਉਪਦੇਸ਼ ਕਰਦੇ ਸਨ, ਹੁਣ ਵੀ ਗੁਰੁ=ਪੂਜਨੀਕ ਸਤਿਗੁਰ ਦੇਵ ਜੀ ਸਿੱਖਾਂ ਉੱਤੇ ਪਰਉਪਕਾਰ ਵਾਲਾ ਕੰਮ ਕਰਦੇ ਹਨ॥ ੪॥ ੭॥

## ਸਤ ਚਉਪਦੇ ਮਹਲੇ ਚਉਥੇ ਕੇ ॥

'ਚਉਥੇ ਮਹਲੇ'=ਚੌਥੇ ਪਾਤਿਸ਼ਾਹ ਜੀ ਦੇ ਚਾਰ ਚਾਰ ਪਦਿਆਂ ਵਾਲੇ ਇੱਥੋਂ ਤਕ ਸੱਤ ਸ਼ਬਦ ਆਏ ਹਨ।

## ਮਾਝ ਮਹਲਾ ੫ ਚਉਪਦੇ ਘਰੁ ੧ ॥

ਇਹ ਬਿਰਹੋਂ ਮਿਲਾਪ ਦਾ ਸ਼ਬਦ ਸਤਿਗੁਰਾਂ ਨੇ ਲਾਹੌਰ ਸ਼ਹਿਰ ਵਿਚ ਬੈਠਿਆਂ ਉਦਾਸੀ ਰੂਪ ਵਿਖੇ ਚਾਰ ਚਿੱਠੀਆਂ ਦੇ ਰੂਪ ਵਿਚ ਉਚਾਰਣਾ ਕੀਤਾ ਹੈ।

**ਉਥਾਨਕਾ:-** ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਵੱਡੇ ਭਰਾਤਾ 'ਭਾਈ ਸਹਾਰੀ ਜੀ' ਹੋਰਾਂ ਨੇ ਲਾਹੌਰੋਂ ਅੰਮ੍ਰਿਤਸਰ ਆ ਕੇ ਆਪ ਜੀ ਪਾਸ ਬੇਨਤੀ ਕੀਤੀ ਕਿ ਆਪ ਜੀ ਦੇ ਭਤੀਜੇ ਦਾ ਵਿਆਹ ਹੈ। ਮੇਰੀ ਪ੍ਰਾਰਥਨਾ ਪ੍ਰਵਾਨ ਕਰਕੇ ਗ੍ਰਿਹਿ ਵਿਖੇ ਪਵਿੱਤਰ ਚਰਨ ਕਵਲ ਪਾਓ, ਤਾਂ ਕਿ ਮੇਰਾ ਕਾਰਜ ਚੰਗੀ ਤਰ੍ਹਾਂ ਨਿਭ ਜਾਵੇ।

ਇਸ ਤਰ੍ਹਾਂ ਦੇ ਵਾਕ ਸੁਣ ਕੇ ਗੁਰੂ ਜੀ ਪਹਿਲੇ ਤਾਂ ਕੁਝ ਚੁੱਪ ਰਹੇ ਤੇ ਫਿਰ ਬਚਨ ਫੁਰਮਾਇਆ-ਭਰਾਤਾ ਜੀ, ਤੁਹਾਡਾ ਕਹਿਣਾ ਤਾਂ ਠੀਕ ਹੈ ਪਰ ਇਸ ਵਿਚ ਇਕ ਮੁਸ਼ਕਲ ਹੈ ਕਿ ਜੇਕਰ ਅਸੀਂ ਤੁਹਾਡੇ ਨਾਲ ਚਲੇ ਗਏ ਤਾਂ ਸੰਗਤਾਂ ਵੀ ਸਾਡੇ ਪਿੱਛੇ ਪਿੱਛੇ ਲਾਹੌਰ ਪੁੱਜ ਜਾਣਗੀਆਂ। ਸੋ ਅਸੀਂ ਇਹ ਕਹਿੰਦੇ ਹਾਂ ਕਿ ਵਿਆਹ ਦੇ ਸਮੇਂ ਤਾਂ ਜਾਂਞੀਆਂ-ਮਾਂਞੀਆਂ ਦੀ ਹੀ ਬੜੀ ਭੀੜ ਹੋਣੀ ਹੈ, ਇਸ ਲਈ ਤੁਸੀਂ ਸੰਗਤਾਂ ਨੂੰ ਸਾਂਭੋਗੇ ਕਿ ਵਿਆਹ ਦਾ ਕਾਰਜ ਕਰੋਗੇ? ਇਸ ਕਰਕੇ ਸਾਡਾ ਕਹਿਣਾ ਮੰਨਕੇ ਸਾਨੂੰ ਨਾ ਲਿਜਾਓ, ਇੱਥੇ ਹੀ ਰਹਿਣ ਦਿਓ ਅਤੇ ਸਾਡੇ ਵੱਡੇ ਪੁੱਤਰ 'ਪ੍ਰਿਥੀ ਚੰਦ' ਨੂੰ ਨਾਲ ਲੈ ਜਾਓ। ਆਪ ਜੀ ਦੇ ਸਾਰੇ ਕਾਰਜ ਰਾਸ ਹੋ ਜਾਣਗੇ।

'ਭਾਈ ਸਹਾਰੀ ਜੀ' ਕਹਿਣਾ ਮੰਨ ਗਏ ਤੇ ਸਤਿ ਬਚਨ ਕਰਦਿਆਂ ਕਿਹਾ, ਜਿਵੇਂ ਆਪ ਜੀ ਦਾ ਹੁਕਮ ਹੋਵੇ। ਤਾਂ ਉਸ ਵੇਲੇ ਸਤਿਗੁਰਾਂ ਨੇ ਪ੍ਰਿਥੀ ਚੰਦ ਨੂੰ ਬੁਲਾ ਭੇਜਿਆ। ਜਿਸ ਵੇਲੇ ਆਇਆ ਤਾਂ ਕਿਹਾ-ਹੇ ਪੁੱਤਰ ! ਆਪ ਜੀ ਦੇ ਤਾਇਆ ਜੀ ਲਾਹੌਰੋਂ ਚੱਲ ਕੇ ਆਏ ਹਨ। ਇਸ ਵਿਆਹ ਦੇ ਸਮੇਂ ਸਾਡਾ ਜਾਣਾ ਮੁਸ਼ਕਲ ਹੈ। ਤੁਸੀਂ ਤਾਇਆ ਜੀ ਨਾਲ ਜਾ ਕੇ ਵਿਆਹ ਦਾ ਕੰਮ ਨਿਭਾ ਆਓ।

ਪਰ ਇੱਧਰ ਤਾਂ ਹੋਰ ਹੀ ਰੰਗ ਵਰਤੇ ਪਏ ਸਨ, ਕਿਉਂਕਿ ਚਵ੍ਹੀ ਘੰਟੇ ਮਾਇਆ ਵਿਚ ਹੀ ਮਨ ਫਸਿਆ ਹੋਇਆ ਸੀ। ਮਾਇਆ ਦਾ ਲਾਲਚ ਬੁਰਾ ਹੁੰਦਾ ਹੈ, ਇਹ ਤਾਂ ਗੁਰੂ, ਪੀਰ, ਮਾਤਾ ਪਿਤਾ ਦਾ ਸਤਿਕਾਰ ਤੇ ਉਨ੍ਹਾਂ ਦੀ ਆਗਿਆ ਮੰਨਣ ਦੇ ਫਰਜ਼ ਨੂੰ ਵੀ ਭੁਲਾ ਦਿੰਦਾ ਹੈ। ਇਹੀ ਕਾਰਨ ਪ੍ਰਿਥੀ ਚੰਦ ਉੱਪਰ ਵਾਪਰਿਆ। ਬਚਨ ਤਾਂ ਮੰਨਣਾ ਕਿਤੇ ਰਿਹਾ ਸਾਫ ਹੀ ਜਵਾਬ ਦੇ ਦਿੱਤਾ ਕਿ ਮੈਂ ਨਹੀਂ ਜਾ ਸਕਦਾ।

ਸਤਿਗੁਰਾਂ ਨੇ ਦੁਬਾਰਾ ਕਿਹਾ-ਹੇ ਪੁੱਤਰ ! ਤੂੰ ਹੀ ਘਰ ਵਿਚ ਵੱਡਾ ਹੈਂ, ਇਸ ਲਈ ਸਾਡੀ ਥਾਂ ਤੇਰਾ ਜਾਣਾ ਬਣਦਾ ਹੈ, ਨਾਂਹ ਨ ਕਰ ਤੇ ਜਾ ਕੇ ਕਾਰਜ ਨਿਭਾ ਆ। ਪਰ ਫਿਰ ਵੀ ਪ੍ਰਿਥੀ ਚੰਦ ਨੇ ਨਾਂਹ ਕਰ ਦਿੱਤੀ।

ਪਰ ਗੁਰੂ ਜੀ ਨੇ ਫਿਰ ਤੀਸਰੀ ਵਾਰੀ ਜ਼ੋਰ ਦੇ ਕੇ ਕਿਹਾ-ਹੇ ਪੁੱਤਰ ! ਸਾਡਾ ਕਿਹਾ ਨਾ ਮੋੜ, ਤੈਨੂੰ ਜ਼ਰੂਰ ਤਾਇਆ ਜੀ ਨਾਲ ਲਾਹੌਰ ਜਾਣਾ ਚਾਹੀਦਾ ਹੈ।

ਪਰ ਇੱਧਰ ਤਾਂ ਹੋਰ ਹੀ ਮਨੋਂ ਭਾਵ ਸਨ। ਜੋ ਕੁਝ ਅੰਦਰ ਸੀ ਉਹ ਹੁਣ ਤੀਸਰੀ ਵਾਰੀ ਕਹਿਣ ਤੇ ਬਾਹਰ ਆ ਗਿਆ ਤੇ ਕਹਿਣ ਲੱਗਾ ਕਿ ਪਿਤਾ ਜੀ ਸੰਗਤਾਂ ਦੀ ਆਵਾਜਾਈ ਕਾਫੀ ਰਹਿੰਦੀ ਹੈ ਜਿਸ ਕਰਕੇ ਭੇਟਾ ਵੀ ਕਾਫੀ ਆਉਂਦੀ ਹੈ। ਉਸ ਦੇ ਸੰਭਾਲਣ ਦਾ ਮੇਰੇ ਸਿਰ ਬਹੁਤ ਕੰਮ ਹੈ। ਇਸ ਲਈ ਮੈਂ ਤਾਂ ਕਿਸੀ ਹਾਲਤ ਵਿਚ ਨਹੀਂ ਜਾ ਸਕਦਾ, ਕਿਰਪਾ ਕਰਕੇ ਦੂਸਰਿਆਂ ਪੁੱਤਰਾਂ ਵਿਚੋਂ ਕਿਸੇ ਇਕ ਨੂੰ ਭੇਜ ਦਿਓ।

ਜਿਸ ਵੇਲੇ ਸਾਫ ਜੁਆਬ ਦੇ ਦਿੱਤਾ ਤਾਂ ਸਤਿਗੁਰਾਂ ਨੇ ਵਿਚਕਾਰਲੇ ਪੁੱਤਰ 'ਮਹਾਂਦੇਵ' ਨੂੰ ਬੁਲਾਇਆ ਤੇ ਕਿਹਾ-ਹੇ ਪੁੱਤਰ ! ਆਪ ਜੀ ਦੇ ਤਾਇਆ ਜੀ ਲਾਹੌਰੋਂ ਚੱਲ ਕੇ ਆਏ ਹਨ, ਇਸ ਲਈ ਤੁਸੀਂ ਇਨ੍ਹਾਂ ਦੇ ਨਾਲ ਜਾ ਕੇ ਵਿਆਹ ਦਾ ਕਾਰਜ ਨਿਭਾ ਆਓ।

ਪਰ ਮਹਾਂਦੇਵ ਜੀ ਵੀ ਸਤਿਗੁਰਾਂ ਦੀ ਕਸਵੱਟੀ ਵਿਚ ਪੂਰੇ ਨਾ ਉੱਤਰ ਸਕੇ। ਅਲਮਸਤ ਰਹਿੰਦੇ ਸਨ। ਸਤਿਗੁਰੂ ਰੂਪ ਪਿਤਾ ਦਾ ਬਚਨ ਨਾ ਮੰਨਦਿਆਂ ਕਿਹਾ ਮੇਰਾ ਕੋਈ ਤਾਇਆ ਤੂਇਆ ਨਹੀਂ, ਮੈਂ ਕਿਸੇ ਨੂੰ ਨਹੀਂ

ਜਾਣਦਾ ਅਤੇ ਨਾ ਹੀ ਮੈਂ ਲਾਹੌਰ ਜਾਣਾ ਹੈ, ਜੇ ਭੇਜਣਾ ਚਾਹੁੰਦੇ ਹੋ ਤਾਂ ਕਿਸੇ ਹੋਰ ਨੂੰ ਭੇਜ ਦਿਉ।

ਇਨ੍ਹਾਂ ਦੋਹਾਂ ਨੂੰ ਪਰਖ ਕੇ ਆਖਰਕਾਰ ਆਗਿਆਕਾਰੀ ਸ਼ਾਂਤ ਮੂਰਤੀ ਸਰਬ ਗੁਣਾਂ ਸਪੰਨ ਛੋਟੇ ਸਪੁੱਤਰ 'ਸ੍ਰੀ ਗੁਰੂ ਅਰਜਨ ਦੇਵ ਜੀ' ਹੋਰਾਂ ਨੂੰ ਸੱਦ ਭੇਜਿਆ।

ਪਿਤਾ ਜੀ ਦਾ ਸੁਨੇਹਾ ਮਿਲਦਿਆਂ ਹੀ ਸਾਰਿਆਂ ਕੰਮਾਂ ਨੂੰ ਵਿਚੇ ਛੱਡ ਕੇ ਸੁਨੇਹਾ ਦੇਣ ਵਾਲੇ ਦੇ ਨਾਲ ਚੱਲ ਕੇ ਸਤਿਗੁਰਾਂ ਪਾਸ ਪੁੱਜ ਗਏ। ਪਿਤਾ ਜੀ ਨੂੰ ਗੁਰੂ ਰੂਪ ਨਿਸਚੇ ਕਰਦਿਆਂ ਪਾਸ ਆ ਕੇ ਬੜੇ ਸਤਿਕਾਰ ਨਾਲ ਚਰਨ ਕਵਲਾਂ ਉੱਪਰ ਮੱਥਾ ਟੇਕਿਆ। ਫਿਰ ਉੱਠ ਕੇ ਤਾਇਆ ਜੀ ਨੂੰ ਵੀ ਨਮਸ਼ਕਾਰ ਕੀਤੀ।

ਇਸ ਤਰ੍ਹਾਂ ਦਾ ਆਪ ਜੀ ਦਾ ਸੁਭਾਵ ਦੇਖ ਕੇ ਸਹਾਰੀ ਜੀ ਦੇ ਮਨ ਵਿਚ ਕੁਝ ਆਸ ਹੋਈ ਕਿ ਇਹ ਪਿਤਾ ਜੀ ਦਾ ਕਿਹਾ ਮੰਨ ਕੇ ਸਾਡੇ ਨਾਲ ਚੱਲ ਪੈਣਗੇ।

ਇਤਨੇ ਨੂੰ ਜਦ ਹੱਥ ਜੋੜਕੇ ਸਾਹਮਣੇ ਖੜੇ ਹੋ ਗਏ। ਤਾਂ ਸਤਿਗੁਰਾਂ ਕਿਹਾ–ਹੇ ਪੁੱਤਰ ! ਤਾਇਆ ਜੀ ਨਾਲ ਲਾਹੌਰ ਜਾ ਕੇ ਵਿਆਹ ਦਾ ਕਾਰਜ ਭਲੀ ਭਾਂਤ ਨਿਭਾ ਆਓ।

ਇੱਧਰ ਤਾਂ ਆਗਿਆ ਦਾ ਮੰਨਣਾ ਹੀ ਅਸਲ ਮਨੋਰਥ ਸੀ। ਵੱਡਿਆਂ ਭਰਾਵਾਂ ਵਾਂਗ ਮੂੰਹੋਂ ਨਾਂਹ ਨਹੀਂ ਨਿਕਲੀ। ਨਮਸ਼ਕਾਰ ਕਰਦਿਆਂ ਕਿਹਾ ਜਿਵੇਂ ਆਪ ਜੀ ਦਾ ਹੁਕਮ ਹੋਵੇ।

ਜਿਸ ਵੇਲੇ ਆਗਿਆ ਅਨੁਸਾਰ ਜਾਣ ਲੱਗੇ ਤਾਂ ਆਵਾਜ਼ ਦੇ ਕੇ ਖਲ੍ਹਾਰ ਲਿਆ, ਕਿਉਂਕਿ ਪਹਿਲੇ ਹੀ ਸਤਿਗੁਰਾਂ ਨੇ ਗੁਰਤਾ ਗੱਦੀ ਬਖਸ਼ਣ ਦਾ ਸੰਕਲਪ ਕੀਤਾ ਹੋਇਆ ਸੀ। ਪ੍ਰੀਖਿਆ ਦਾ ਵੇਲਾ ਜਾਣ ਕੇ ਫਿਰ ਕਿਹਾ–ਹੇ ਪੁੱਤਰ ! ਦੂਸਰਾ ਬਚਨ ਇਹ ਹੈ ਕਿ ਜਦੋਂ ਤੱਕ ਅਸੀਂ ਤੁਹਾਨੂੰ ਵਾਪਸ ਨਾ ਬੁਲਾਈਏ ਉਦੋਂ ਤੱਕ ਵਾਪਸ ਅੰਮ੍ਰਿਤਸਰ ਨਹੀਂ ਆਉਣਾ। ਇਸ ਤੇ ਵੀ ਸਤਿ ਬਚਨ ਕੀਤਾ।

ਮਨ ਵਿਚ ਰੰਚਕ ਮਾਤ੍ਰ ਵੀ ਕੋਈ ਸੰਕਲਪ ਨਹੀਂ ਲਿਆਂਦਾ। ਖੁਸ਼ੀ ਖੁਸ਼ੀ ਪਿਤਾ ਜੀ ਨੂੰ ਮੱਥਾ ਟੇਕ ਕੇ ਮਾਤਾ ਜੀ ਪਾਸੋਂ ਆਗਿਆ ਲੈਣ ਲਈ (ਗੁਰੂ ਕੇ ਮਹਿਲ) ਵਿਚ ਆਏ। ਘਰ ਵਿਚ ਆ ਕੇ ਮਾਤਾ ਜੀ ਨੂੰ ਦਸਿਆ ਕਿ ਮੈਂ ਪਿਤਾ ਜੀ ਦੇ ਹੁਕਮ ਅਨੁਸਾਰ ਤਾਇਆ ਜੀ ਦੇ ਨਾਲ ਵਿਆਹ ਦੇ ਕਾਰਜ ਨੂੰ ਨਿਭਾਣ ਵਾਸਤੇ ਲਾਹੌਰ ਜਾ ਰਿਹਾ ਹਾਂ।

ਇਹ ਗੱਲ ਸੁਣਦਿਆਂ ਸਾਰ ਪ੍ਰੇਮ ਭਰੀਆਂ ਅਸੀਸਾਂ ਦਿੰਦਿਆਂ ਮਾਤਾ ਜੀ ਨੇ ਕਿਹਾ–ਹੇ ਪੁੱਤਰ ! ਤੂੰ ਧੰਨਤਾ ਦੇ ਯੋਗ ਹੈਂ। ਤੂੰ ਸੋਢ ਬੰਸ ਦੀ ਰੱਖ ਵਿਖਾਈ ਹੈ। ਜੇਕਰ ਅੱਜ ਤੂੰ ਵੀ ਵੱਡਿਆਂ ਪੁੱਤਰਾਂ ਵਾਂਗ ਪਿਤਾ ਦਾ ਕਿਹਾ ਨਾ ਮੰਨਦਾ ਤਾਂ ਇਹ ਗੁਰਤਾ ਗੱਦੀ ਸੋਢ ਬੰਸ ਤੋਂ ਬਾਹਰ ਚਲੀ ਜਾਣੀ ਸੀ। ਇਸ ਪ੍ਰਕਾਰ ਮਾਤਾ ਜੀ ਨੇ ਆਪ ਜੀ ਨੂੰ ਰੋਮ ਰੋਮ ਪ੍ਰਸੰਨਤਾ ਵਿਚ ਇਸਥਿਤ ਹੋ ਕੇ ਅਸੀਸਾਂ ਦਿੱਤੀਆਂ–ਹੇ ਪੁੱਤਰ ! ਤੈਨੂੰ ਨਿਮਖ ਮਾਤ੍ਰ ਵੀ ਪ੍ਰਭੂ ਦਾ ਨਾਮ ਨਾ ਵਿਸਰੇ। ਸਦਾ ਹੀ ਨਾਮ ਜਪਦਾ ਰਹੇਂ। ਗੁਰੂ ਨਾਨਕ ਪਾਤਿਸ਼ਾਹ ਤੇਰੇ ਅੰਗ ਸੰਗ ਸਹਾਈ ਹੋਵੇ।

ਮਾਤਾ ਜੀ ਦੀਆਂ ਇਨ੍ਹਾਂ ਅਸੀਸਾਂ ਨੂੰ ਆਪ ਜੀ ਨੇ ਕੁਝ ਸਮੇਂ ਪਿੱਛੋਂ ਗੂਜਰੀ ਰਾਗ ਵਿਚ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਬਾਣੀ ਦੇ ਰੂਪ ਵਿਚ ਉਚਾਰਣਾ ਕੀਤਾ ਹੈ।

ਯਥਾ–ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥
ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥ ੧॥
ਪੂਤਾ ਮਾਤਾ ਕੀ ਆਸੀਸ॥ ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ

ਸਦਾ ਭਜਹੁ ਜਗਦੀਸ ॥ ੧ ॥ ਰਹਾਉ॥
ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥
ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥ ੨॥
ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥ ੩॥
ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥
ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥ ੪॥ ੩॥ ੪॥

(ਗੂਜਰੀ ਮਹਲਾ ੫, ਪੰਨਾ ੪੯੬)

ਇਸ ਤਰ੍ਹਾਂ ਦੀਆਂ ਮਾਤਾ ਜੀ ਪਾਸੋਂ ਅਸੀਸਾਂ ਲੈ ਕੇ ਆਪ ਤਾਇਆ ਜੀ ਨਾਲ ਲਾਹੌਰ ਵੱਲ ਚੱਲ ਪਏ। ਲਾਹੌਰ ਵਿਚ ਜਾ ਕੇ ਪਿਤਾ ਰੂਪ ਗੁਰਾਂ ਦੀ ਬਖਸ਼ਿਸ਼ ਤੇ ਮਾਤਾ ਜੀ ਦੀਆਂ ਅਸੀਸਾਂ ਦੇ ਸਦਕੇ ਵਿਆਹ ਦਾ ਕਾਰਜ ਬੜੀ ਯੋਗਤਾ ਨਾਲ ਨਿਭਾਇਆ। ਵਿਆਹ ਦੇ ਕਾਰਜ ਉਪਰੰਤ ਪਿਤਾ ਜੀ ਦੀ ਆਗਿਆ ਅਨੁਸਾਰ ਵਾਪਸ ਅੰਮ੍ਰਿਤਸਰ ਨਹੀਂ ਪਰਤੇ। ਉਥੇ ਲਾਹੌਰ ਵਿਚ ਹੀ ਦੀਵਾਨਖਾਨੇ ਰਹਿ ਕੇ ਆਪਣੇ ਪਵਿੱਤ੍ਰ ਬਚਨਾ ਦੁਆਰਾ ਲਾਹੌਰ ਦੀਆਂ ਸੰਗਤਾਂ ਨੂੰ ਨਿਹਾਲ ਤੇ ਕ੍ਰਿਤਾਰਥ ਕਰਦੇ ਰਹੇ।

ਇਸ ਤਰ੍ਹਾਂ ਪਿਤਾ ਸਤਿਗੁਰਾਂ ਦੇ ਵਿਛੋੜੇ ਵਿਚ ਬਿਹਬਲ ਹੋਇਆਂ ਮਸਾਂ ਮਸਾਂ ਸੱਤ ਅੱਠ ਮਹੀਨੇ ਬਿਤਾਏ। ਇਕ ਦਿਨ ਵਿਛੋੜੇ ਦਾ ਦੁੱਖ ਨਾ ਸਹਾਰਦੇ ਹੋਏ ਅਤੀ ਉਦਾਸ ਹੋ ਗਏ ਅਤੇ ਕੋਠੇ ਉੱਪਰ ਚੜ੍ਹ ਕੇ ਅੰਮ੍ਰਿਤਸਰ ਦਾ ਰਾਹ ਤੱਕਦਿਆਂ ਤੱਕਦਿਆਂ ਜਲ ਭਰੇ ਨੇਤਰਾਂ ਨਾਲ ਸੋਰਠਿ ਰਾਗੁ ਵਿਚ ਵੈਰਾਗ ਮਈ ਸ਼ਬਦ ਉਚਾਰਣਾ ਕੀਤਾ-

ਯਥਾ- ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ॥
ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ॥ ੧॥
ਹੁਣਿ ਨਹੀ ਸੰਦੇਸਰੋ ਮਾਇਓ॥ ਏਕ ਕੋਸਰੋ ਸਿਧਿ ਕਰਤ ਲਾਲੁ
ਤਬ ਚਤੁਰ ਪਾਤਰੋ ਆਇਓ॥ ਰਹਾਉ॥
ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ॥
ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥ ੨॥ (ਪੰਨਾ ੬੨੪)

ਇਸ ਤਰ੍ਹਾਂ ਕਾਫੀ ਸਮਾਂ ਅੰਮ੍ਰਿਤਸਰ ਦਾ ਰਾਹ ਤੱਕਦਿਆਂ ਬੀਤ ਗਿਆ। ਕਿਸੇ ਦੇ ਆਉਣ ਦੀ ਜਦ ਉੱਕਾ ਆਸ ਨਾ ਰਹੀ ਤਾਂ ਉਸੇ ਤਰ੍ਹਾਂ ਸੱਜਲ ਅੱਖੀਆਂ ਨਾਲ ਥੱਲੇ ਉੱਤਰ ਆਏ। ਮਨ ਵਿਚ ਵੈਰਾਗ ਬਹੁਤ ਹੈ ਪਰ ਪਿਤਾ ਜੀ ਦਾ ਹੁਕਮ ਹੈ ਕਿ ਆਪਣੇ ਆਪ ਨਹੀਂ ਆਉਣਾ।

ਇਸ ਤਰ੍ਹਾਂ ਉਦਾਸੀ ਵਿਚ ਹੀ ਪੂਰਾ ਸਾਲ ਬੀਤ ਗਿਆ, ਪਰ ਸੰਦੇਸਾ ਕੋਈ ਨਾ ਆਇਆ। ਆਖਰ ਰਹਿ ਨਾ ਸਕੇ, ਕਾਗਜ਼ ਕਲਮ ਲੈ ਕੇ ਇਹ ਵੈਰਾਗ ਮਈ ਸ਼ਬਦ ਰੂਪ ਪਹਿਲੀ ਚਿੱਠੀ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹੋਰਾਂ ਵੱਲ ਲਿਖਦੇ ਹਨ ਕਿ -

## ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥

ਹੇ ਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਦੇ ਦਰਸ਼ਨਾਂ ਲਈ ਮੇਰਾ ਮਨ ਲੋਚੈ=ਚਾਹੁੰਦਾ ਹੈ।

## ਬਿਲਪ ਕਰੇ ਚਾਤ੍ਰਿਕ ਕੀ ਨਿਆਈ॥

ਜਿਸ ਤਰ੍ਹਾਂ ਚਾਤ੍ਰਿਕ=ਪਪੀਹਾ ਸਵਾਂਤੀ ਬੂੰਦ ਦੀ ਪ੍ਰਾਪਤੀ ਲਈ ਪੀਆ ਪੀਆ ਕਰਕੇ ਵਿਰਲਾਪ ਕਰਦਾ ਹੈ, ਤਿਸ ਚਾਤ੍ਰਿਕ ਦੀ ਨਿਆਈਂ ਮੇਰਾ ਮਨ ਆਪ ਜੀ ਦੇ ਦਰਸ਼ਨਾਂ ਲਈ ਬਿਲਪ ਕਰੇ=ਵਿਰਲਾਪ ਕਰ ਰਿਹਾ ਹੈ।

## ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥੧॥

ਹੇ ਸੰਤ=ਸ਼ਾਂਤ ਆਤਮਾ ਪਿਆਰੇ ਸਤਿਗੁਰੂ ਜੀਓ! ਆਪ ਜੀ ਦੇ ਦਰਸ਼ਨਾਂ ਰੂਪੀ ਸਵਾਂਤੀ ਬੂੰਦ ਦੀ ਪ੍ਰਾਪਤੀ ਹੋਏ ਤੋਂ ਬਿਨਾਂ ਦਰਸ਼ਨਾਂ ਦੀ ਤ੍ਰਿਖਾ=ਤ੍ਰੇਹ (ਪਿਆਸ) ਉਤਰਦੀ ਨਹੀਂ। ਜਿਸ ਕਰਕੇ ਮਨ ਨੂੰ ਸ਼ਾਂਤੀ ਨਹੀਂ ਆਂਵਦੀ॥ ੧॥

## ਹਉ ਘੋਲੀ ਜੀਉ ਘੋਲਿ ਘੁਮਾਈ
## ਗੁਰ ਦਰਸਨ ਸੰਤ ਪਿਆਰੇ ਜੀਉ॥੧॥ ਰਹਾਉ॥

ਹੇ ਸੰਤਾਂ ਦੇ ਪਿਆਰੇ ਸਤਿਗੁਰੂ ਜੀ! ਮੈਂ ਆਪ ਜੀ ਦੇ ਦਰਸ਼ਨਾਂ ਤੋਂ ਵਾਰਨੇ ਜਾਂਦਾ ਹਾਂ।

ਹੇ ਸਤਿਗੁਰੋ! ਮੈਂ ਆਪ ਜੀ ਦੇ ਦਰਸ਼ਨਾਂ ਤੋਂ ਘੋਲਿ ਘੁਮਾਈ=ਵਾਰਨੇ ਫੇਰਨੇ ਜਾਂਦਾ ਹਾਂ।

ਵਾ-ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ-ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ!

ਮੈਂ ਮਨ ਕਰਕੇ ਵੀ ਆਪ ਜੀ ਉੱਪਰੋਂ ਘੋਲੀ=ਵਾਰਨੇ ਫੇਰਨੇ ਜਾਂਦਾ ਹਾਂ।

ਬਾਣੀ ਕਰਕੇ ਵੀ ਘੋਲਿ=ਵਾਰਨੇ ਫੇਰਨੇ ਜਾਂਦਾ ਹਾਂ।

ਘੁਮਾਈ=ਸਰੀਰ ਕਰਕੇ ਵੀ ਆਪ ਜੀ ਤੋਂ ਵਾਰਨੇ ਫੇਰਨੇ ਜਾਂਦਾ ਹਾਂ॥ ੧॥ ਰਹਾਉ॥

ਇਸ ਤਰ੍ਹਾਂ ਦੀ ਚਿੱਠੀ ਲਿਖ ਕੇ ਇਕ ਨਜ਼ਦੀਕੀ ਸਿੱਖ ਨੂੰ ਦੇ ਕੇ ਕਿਹਾ ਇਹ ਚਿੱਠੀ ਅੰਮ੍ਰਿਤਸਰ ਲਿਜਾ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਖੇ ਰੱਖ ਦੇਣੀ ਅਤੇ ਜੋ ਗੁਰੂ ਜੀ ਹੁਕਮ ਕਰਨ ਉਹ ਵਾਪਸ ਆ ਕੇ ਜਲਦੀ ਦਸਣਾ।

'ਸਤਿ ਬਚਨ' ਕਹਿ ਕੇ ਉਸ ਸਿੱਖ ਨੇ ਚਿੱਠੀ ਲਈ ਤੇ ਚਿੱਠੀ ਨੂੰ ਸੰਭਾਲਦਾ ਹੋਇਆ ਅੰਮ੍ਰਿਤਸਰ ਵੱਲ ਚਲ ਪਿਆ।

ਜਿਸ ਵਕਤ ਅੰਮ੍ਰਿਤਸਰ ਪੁੱਜਾ ਤਾਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਮਿਲਾਪ ਹੋਣ ਤੋਂ ਪਹਿਲਾਂ ਹੀ ਪ੍ਰਿਥੀ ਚੰਦ ਮਿਲ ਗਿਆ। ਲੰਮੇ ਸਫਰ ਕਰਕੇ ਮਿੱਟੀ ਘੱਟਾ ਅੰਗਾਂ ਤੇ ਪਿਆ ਹੋਇਆ ਸੀ, ਸ਼ਕਲ ਪਛਾਣਨ ਤੇ ਸ਼ੱਕ ਹੋਇਆ ਕਿ ਕਿਤੇ ਲਾਹੌਰੋਂ ਕੋਈ ਸੁਨੇਹਾ ਨਾ ਲਿਆਇਆ ਹੋਵੇ।

ਪੁੱਛਿਆ ਕਿ ਤੂੰ ਕਿੱਥੋਂ ਆਇਆ ਹੈਂ ਤੇ ਕੀ ਕਰਨ ਆਇਆ ਹੈਂ? ਸਿੱਖ ਵਿਚਾਰਾ ਸਿੱਧਾ ਸਾਦਾ ਸੀ, ਵਲ ਛਲ ਨੂੰ ਨਾ ਜਾਣ ਸਕਿਆ। ਸਾਰੀ ਵਾਰਤਾ ਦੱਸਦਿਆਂ ਪ੍ਰਿਥਵੀ ਚੰਦ ਨੂੰ ਚਿੱਠੀ ਪਕੜਾਂਦਿਆਂ ਕਿਹਾ-ਇਹ ਆਪ ਜੀ ਦੇ ਛੋਟੇ ਭਰਾਤਾ ਜੀ ਨੇ ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੱਲ ਭੇਜੀ ਹੈ। ਪ੍ਰਿਥੀ ਚੰਦ

ਨੇ ਚਿੱਠੀ ਪਕੜ ਲਈ ਤੇ ਉਸ ਨੂੰ ਤੋਰ ਦਿੱਤਾ ਤੇ ਕਿਹਾ, ਚੰਗਾ ! ਤੂੰ ਜਾਹ, ਮੈਂ ਆਪੇ ਪਹੁੰਚਾ ਦਿਆਂਗਾ।

ਸਿੱਖ ਤਾਂ ਦਰਸ਼ਨ ਪਰਸ਼ਨ ਕਰ ਕੇ ਵਾਪਸ ਚਲਾ ਆਇਆ, ਪਰ ਇੱਧਰ ਪ੍ਰਿਥੀ ਚੰਦ ਨੇ ਜਿਸ ਵਕਤ ਨਿਵੇਕਲੇ ਹੋ ਕੇ ਚਿੱਠੀ ਪੜ੍ਹੀ ਤਾਂ ਬੜਾ ਪਰੇਸ਼ਾਨ ਹੋਇਆ। ਉਸ ਦੀ ਚਿੰਤਾ ਪਲ ਪਲ ਵਿਚ ਵਧਦੀ ਗਈ। ਸੋਚਦਾ ਹੈ ਇਹ ਸ਼ਬਦ ਤਾਂ ਪਿਤਾ ਜੀ ਦੀ ਬਾਣੀ ਨਾਲ ਰਲਦੇ ਮਿਲਦੇ ਹਨ। ਜੇਕਰ ਪਿਤਾ ਜੀ ਨੇ ਇਹ ਚਿੱਠੀ ਦੇਖ ਲਈ ਤਾਂ ਉਨ੍ਹਾ ਨੇ ਜ਼ਰੂਰ ਹੀ ਬਿਨਾਂ ਦੇਰ ਦੇ ਗੁਰਤਾ ਗੱਦੀ ਉੱਪਰ ਛੋਟੇ ਭਾਈ ਨੂੰ ਬਿਠਾ ਦੇਣਾ ਹੈ। ਮੇਰੀ ਇਤਨੇ ਚਿਰ ਦੀ ਆਸ ਉੱਪਰ ਪਾਣੀ ਫਿਰ ਜਾਏਗਾ। ਇਸ ਤਰ੍ਹਾਂ ਦੇ ਸੰਕਲਪ ਕਰਦਿਆਂ ਚਿੱਠੀ ਨੂੰ ਸਤਿਗੁਰਾਂ ਪਾਸ ਪੁਚਾਣ ਦੀ ਥਾਂ ਆਪਣੇ ਚੋਲੇ ਦੇ ਖੀਸੇ ਵਿਚ ਹੀ ਪਾ ਲਈ।

ਉੱਧਰ ਸਿੱਖ ਨੇ ਲਾਹੌਰ ਪਹੁੰਚ ਕੇ ਗੁਰੂ ਜੀ ਨੂੰ ਸੁਨੇਹਾ ਦੇ ਦਿੱਤਾ ਕਿ ਚਿੱਠੀ ਪੁਚਾ ਆਇਆ ਹਾਂ। ਜਿਸ ਕਰਕੇ ਆਪ ਜੀ ਉਡੀਕਦੇ ਰਹੇ ਕਿ ਅੱਜ ਵੀ ਪਿਤਾ ਜੀ ਦਾ ਸੁਨੇਹਾ ਆਉਂਦਾ ਹੈ, ਅੱਜ ਵੀ ਆਉਂਦਾ ਹੈ। ਇਸੇ ਤਰ੍ਹਾਂ ਉਡੀਕ ਵਿਚ ਕਈ ਦਿਨ ਬੀਤ ਗਏ। ਆਸ ਤਾਂ ਮਨ ਵਿਚ ਬੜੀ ਸੀ ਕਿ ਚਿੱਠੀ ਪੜ੍ਹਦਿਆਂ ਹੀ ਪਿਤਾ ਜੀ ਬੁਲਾ ਭੇਜਣਗੇ, ਪਰ ਸੁਨੇਹਾ ਕੋਈ ਨਾ ਆਇਆ ਦੇਖ ਕੇ ਨਿਰਾਸਤਾ ਵਧਦੀ ਗਈ। ਜਿਸ ਕਰਕੇ ਦੂਸਰੀ ਪੱਤ੍ਰਕਾ ਲਿਖਦੇ ਹਨ ਕਿ -

## ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥

ਹੇ ਗੁਰੂ ਸਾਹਿਬ ਜੀਓ ! ਆਪ ਜੀ ਦਾ ਮੁਖਾਰਬਿੰਦ ਸ਼ੋਭਨੀਕ ਹੈ, ਆਪ ਜੀ ਨੇ ਇਸ ਮੁਖਾਰਬਿੰਦ ਤੋਂ ਜੋ ਬਾਣੀ ਧੁਨਿ=ਉਚਾਰਣ ਕੀਤੀ ਹੈ ਉਹ ਸਹਜਿ=ਸ਼ਾਂਤੀ ਅਤੇ ਸਹਜਿ=ਗਿਆਨ ਦੀ ਪ੍ਰਾਪਤੀ ਕਰਨ ਵਾਲੀ ਹੈ।

## ਚਿਰੁ ਹੋਆ ਦੇਖੇ ਸਾਰਿੰਗਪਾਣੀ॥

ਹੇ ਸਾਰੰਗ ਨਾਮੇ ਧਨੁੱਖ ਦੇ ਧਾਰਣ ਵਾਲੇ ਈਸ਼ਵਰ ਰੂਪ ਸਤਿਗੁਰੋ ! ਆਪ ਜੀ ਦੇ ਦਰਸ਼ਨ ਕੀਤਿਆਂ ਚਿਰੰਕਾਲ ਹੋ ਗਿਆ ਹੈ।

ਵਾ-ਗੁਰੂ ਅਰਜਨ ਸਾਹਿਬ ਜੀ ਕਹਿੰਦੇ ਹਨ-ਹੇ ਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਦੇ ਦਰਸ਼ਨ ਕੀਤਿਆਂ ਬਹੁਤ ਸਮਾਂ ਹੋ ਗਿਆ ਹੈ, ਜਿਸ ਕਰਕੇ ਮੇਰਾ ਮਨ ਸਾਰਿੰਗ=ਪਪੀਹੇ ਵਾਂਗ ਆਪ ਜੀ ਦੇ ਦਰਸ਼ਨਾਂ ਰੂਪੀ ਪਾਣੀ=ਸਵਾਂਤੀ ਬੂੰਦ ਲਈ ਤੜਫਦਾ ਰਹਿੰਦਾ ਹੈ।

## ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥ ੨॥

ਹੇ ਗੁਰੂ ਸਾਹਿਬ ਜੀ ! ਆਪ ਜੀ ਜਹਾ=ਜਿਸ ਅੰਮ੍ਰਿਤਸਰ ਸ਼ਹਿਰ ਰੂਪੀ ਦੇਸ ਵਿਖੇ ਵਸ ਰਹੇ ਹੋ ਸੁ=ਉਹ ਦੇਸ ਵੀ ਧੰਨਤਾ ਦੇ ਯੋਗ ਹੈ।

ਹੇ ਮੁਰਾਰੀ ਰੂਪ ਸਤਿਗੁਰੋ ! ਆਪ ਹੀ ਮੇਰੇ ਸੱਜਣ ਇਸ ਲੋਕ ਦੇ ਅਤੇ ਸੱਚੇ ਮੀਤ=ਮਿੱਤਰ ਪ੍ਰਲੋਕ ਦੇ ਹੋ॥ ੨॥

## ਹਉ ਘੋਲੀ ਹਉ ਘੋਲਿ ਘੁਮਾਈ
## ਗੁਰ ਸਜਣ ਮੀਤ ਮੁਰਾਰੇ ਜੀਉ॥ ੧॥ ਰਹਾਉ॥

ਹੇ ਮੁਰਾਰੀ ਦੇ ਸਰੂਪ ਗੁਰੂ ਸਾਹਿਬ ਜੀ ! ਕੇਵਲ ਆਪ ਹੀ ਮੇਰੇ ਇਸ ਲੋਕ ਦੇ ਸੱਜਣ ਅਤੇ ਪ੍ਰਲੋਕ ਦੇ

ਮੀਤ ਹੋ।

ਮੈਂ ਤਾਂ ਆਪ ਜੀ ਤੋਂ ਮਨ ਕਰਕੇ ਵੀ ਘੋਲੀ=ਵਾਰਨੇ ਫੇਰਨੇ ਜਾਂਦਾ ਹਾਂ ਅਤੇ ਤਨ ਤੇ ਬਾਣੀ ਕਰਕੇ ਵੀ ਘੋਲਿ ਘੁਮਾਈ=ਵਾਰਨੇ ਫੇਰਨੇ ਜਾਂਦਾ ਹਾਂ॥ ੧॥ ਰਹਾਉ॥

ਇਸ ਤਰ੍ਹਾਂ ਇਹ ਦੂਸਰੀ ਚਿੱਠੀ ਲਿਖਣ ਉਪਰੰਤ ਉਸੇ ਸਿੱਖ ਨੂੰ ਬੁਲਾਇਆ ਤੇ ਕਿਹਾ, ਇਹ ਚਿੱਠੀ ਵੀ ਪਿਤਾ ਜੀ ਹੋਰਾਂ ਨੂੰ ਦੇ ਆ।

ਇਸ ਵਾਰੀ ਵੀ ਉਹ ਸਿੱਖ ਸਤਿ ਬਚਨ ਕਹਿ ਚਿੱਠੀ ਲੈ ਕੇ ਲਾਹੌਰੋਂ ਚੱਲ ਕੇ ਅੰਮ੍ਰਿਤਸਰ ਪਹੁੰਚ ਗਿਆ।

ਦੇਵਨੇਤ ਇਸ ਵਾਰੀ ਵੀ ਅੱਗੋਂ ਪ੍ਰਿਥਵੀ ਚੰਦ ਹੀ ਮਿਲ ਪਿਆ। ਮੱਥਾ ਟੇਕਿਆ ਤੇ ਪੁੱਛਦਾ ਹੈ-ਹੇ ਭਾਈ! ਕੀ ਤੂੰ ਅਜੇ ਤਕ ਲਾਹੌਰ ਵਾਪਸ ਨਹੀਂ ਗਿਆ? ਸਿੱਖ ਨੇ ਸਾਫ ਕਹਿ ਦਿੱਤਾ ਕਿ ਗਿਆ ਤਾਂ ਸੀ ਪਰ ਫਿਰ ਆਪ ਜੀ ਦੇ ਛੋਟੇ ਭਰਾਤਾ ਜੀ ਨੇ ਇਹ ਦੂਸਰੀ ਪੱਤ੍ਰਕਾ ਪੁਚਾਣ ਵਾਸਤੇ ਕਿਹਾ ਹੈ, ਜਿਸ ਕਰਕੇ ਫਿਰ ਅੰਮ੍ਰਿਤਸਰ ਆਇਆ ਹਾਂ।

ਪ੍ਰਿਥੀ ਚੰਦ ਨੇ ਚਿੱਠੀ ਲੈ ਕੇ ਵਾਚੀ ਤੇ ਬਹੁਤ ਚਿੰਤਾਤੁਰ ਹੋਇਆ ਤੇ ਗੁੱਸੇ ਵਿਚ ਉਸ ਸਿੱਖ ਨੂੰ ਕਹਿੰਦਾ ਹੈ ਉਨ੍ਹਾਂ ਨੂੰ ਜਾ ਕੇ ਕਹਿ ਦੇਣਾ ਪਿਤਾ ਜੀ ਦਾ ਹੁਕਮ ਹੈ ਅਜੇ ਲਾਹੌਰ ਹੀ ਠਹਿਰਨਾ ਹੈ। ਇਤਨੀਆਂ ਚਿੱਠੀਆਂ ਭੀ ਨਹੀਂ ਭੇਜਣੀਆਂ, ਆਪੇ ਸਮਾਂ ਪਾ ਕੇ ਅਸੀਂ ਬੁਲਾ ਲਵਾਂਗੇ।

ਇਸ ਤਰ੍ਹਾਂ ਦਾ ਹੁਕਮ ਲੈ ਕੇ ਉਹ ਸਿੱਖ ਵਾਪਸ ਲਾਹੌਰ ਚਲਾ ਆਇਆ। ਲਾਹੌਰ ਆ ਕੇ ਸਤਿਗੁਰਾਂ ਦੇ ਪੁੱਛਣ ਉੱਪਰ ਸਾਰੀ ਗੱਲ ਕਹਿ ਸੁਣਾਈ ਕਿ ਪਿਤਾ ਜੀ ਦਾ ਹੁਕਮ ਹੋਇਆ ਹੈ ਹਾਲੀ ਲਾਹੌਰ ਹੀ ਠਹਿਰਨਾ ਹੈ ਤੇ ਬਹੁਤੀਆਂ ਚਿੱਠੀਆਂ ਵੀ ਨਹੀਂ ਲਿਖਣੀਆਂ।

ਇਸ ਤਰ੍ਹਾਂ ਦੀ ਗੱਲ ਸੁਣ ਕੇ ਪਹਿਲੇ ਮਨ ਵਿਖੇ ਬਹੁਤ ਉਦਾਸੀ ਹੋਈ ਤੇ ਫਿਰ ਵਿਚਾਰਦੇ ਹਨ ਕਿ ਪਿਤਾ ਜੀ ਤਾਂ ਇਸ ਤਰ੍ਹਾਂ ਦੇ ਬਚਨ ਨਹੀਂ ਕਹਿ ਸਕਦੇ, ਪਿਤਾ ਜੀ ਤਾਂ ਬਹੁਤ ਪਿਆਰ ਕਰਦੇ ਹੁੰਦੇ ਸਨ। ਅੰਮ੍ਰਿਤਸਰ ਰਹਿੰਦਿਆਂ ਜਿਸ ਵਕਤ ਆਪ ਕਿਤੇ ਜਾਂਦੇ ਸਨ ਤਾਂ ਚਾਰ ਪੰਜ ਸੁਨੇਹੇ ਆ ਜਾਂਦੇ ਸਨ ਕਿ ਅਸੀਂ ਜਲਦੀ ਪਰਤ ਆਵਾਂਗੇ ਉਦਾਸ ਨਾ ਹੋਵੀਂ। ਜਦ ਹੁਣ ਉਨ੍ਹਾਂ ਦੀ ਆਗਿਆ ਪਾ ਕੇ ਮੈਂ ਲਾਹੌਰ ਬੈਠਾ ਹਾਂ ਤੇ ਗੁਰੂ ਜੀ ਇਸ ਤਰ੍ਹਾਂ ਦੇ ਬਚਨ ਕਿਵੇਂ ਕਹਿ ਸਕਦੇ ਹਨ। ਦੂਸਰਾ ਉਹ ਤਾਂ ਮਿਠ ਬੋਲੜੇ ਹਨ। ਜ਼ਰੂਰ ਹੀ ਕੋਈ ਰਸਤੇ ਵਿਚ ਚਿੱਠੀ ਗੁੰਮ ਕਰ ਲੈਂਦਾ ਹੈ। ਇਸ ਸੰਸੇ ਕਰਕੇ ਉਸ ਸਿੱਖ ਨੂੰ ਬੁਲਾਇਆ ਤੇ ਪੁੱਛਿਆ ਕਿਤੇ ਚਿੱਠੀ ਹੋਰ ਕਿਸੇ ਨੂੰ ਤਾਂ ਨਹੀਂ ਦੇ ਆਉਂਦਾ?

ਉਸ ਸਿੱਖ ਨੇ ਕਿਹਾ=ਹਾਂ ਪ੍ਰਭੋ! ਆਪ ਜੀ ਦੇ ਵੱਡੇ ਭਰਾਤਾ ਜੀ ਮਿਲਦੇ ਰਹੇ ਹਨ ਓਹੀ ਚਿੱਠੀ ਲੈਂਦੇ ਰਹੇ ਹਨ। ਉਨ੍ਹਾਂ ਨੇ ਹੀ ਆਖਿਆ ਹੈ ਕਿ ਅਜੇ ਲਾਹੌਰ ਹੀ ਠਹਿਰਨਾ ਹੈ ਬਹੁਤੀਆਂ ਚਿੱਠੀਆਂ ਨਹੀਂ ਲਿਖਣੀਆਂ।

ਇਸ ਤਰ੍ਹਾਂ ਸੰਸੇ ਦੀ ਨਵਿਰਤੀ ਹੋ ਜਾਣ ਕਰਕੇ ਤੇ ਮਨ ਵਿਖੇ ਪੂਰਨ ਪ੍ਰੇਮ ਵੈਰਾਗ ਬਿਹਬਲਤਾ ਕਰਕੇ ਫਿਰ ਤੀਜੀ ਪੱਤ੍ਰਕਾ ਲਿਖਦੇ ਹਨ ਕਿ-

## ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥

ਹੇ ਗੁਰੂ ਸਾਹਿਬ ਜੀ! ਜਿਸ ਵੇਲੇ ਆਪ ਜੀ ਦੇ ਪਾਸ ਰਹਿੰਦਾ ਸਾਂ ਤਾਂ ਕਿਸੇ ਕਾਰਣ ਜੇ ਇਕ ਘੜੀ ਮਾਤਰ ਸਮਾਂ ਵੀ ਆਪ ਮਿਲਦੇ ਨਹੀਂ ਸੀ ਭਾਵ ਆਪ ਜੀ ਦਾ ਦਰਸ਼ਨ ਪ੍ਰਾਪਤ ਨਹੀਂ ਹੁੰਦਾ ਸੀ ਤਾਂ ਕਲਜੁਗ ਹੋ ਜਾਂਦਾ ਸੀ ਭਾਵ ਕੀ ਆਪ ਜੀ ਦੇ ਦਰਸ਼ਨਾਂ ਬਿਨਾਂ ਚਿੱਤ ਵਿਚ ਬੜਾ ਭਾਰੀ ਵਿਖੇਪ ਹੁੰਦਾ ਸੀ।

ਵਾ-ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਹੇ ਸਤਿਗੁਰੋ ! ਆਪ ਜੀ ਦੇ ਪਾਸ ਰਹਿੰਦਿਆਂ ਕਿਸੀ ਕਾਰਣ ਆਪ ਜੀ ਨਾ ਮਿਲਦੇ ਤਾਂ ਵਿਛੋੜੇ ਦੀ ਇਕ ਘੜੀ ਦਾ ਕਲਿ=ਕਾਲ ਭਾਵ ਸਮਾਂ, ਜੁਗ ਦੀ ਨਿਆਂਈਂ ਪ੍ਰਤੀਤ ਹੁੰਦਾ ਸੀ। *ਯਥਾ* -

ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ॥ ਮਨੁ ਨ ਰਹੈ ਕੈਸੇ ਮਿਲਉ ਪਿਆਰੇ॥ ੧॥

ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ॥

ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ॥ ੧॥ ਰਹਾਉ॥

ਚਾਰਿ ਪਹਰ ਚਹੁ ਜੁਗਹ ਸਮਾਨੇ॥ ਰੈਣਿ ਭਈ ਤਬ ਅੰਤੁ ਨ ਜਾਨੇ॥ ੨॥

*(ਆਸਾ ਮਹਲਾ ੫, ਪੰਨਾ ੩੭੪)*

*ਤਥਾ*- ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ॥

*(ਸਾਰਗ ਮ: ੫, ਪੰਨਾ ੧੨੦੯)*

## ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥

ਜਦ ਕਿ ਸਾਲ ਭਰ ਤੋਂ ਉੱਪਰ ਸਮਾਂ ਬੀਤ ਗਿਆ ਹੈ ਮਨ ਵਿਚ ਤੜਪ ਲੱਗੀ ਰਹਿੰਦੀ ਹੈ, ਹੇ ਭਗਵੰਤ ਅਕਾਲ ਪੁਰਖ ਦੇ ਸਰੂਪ ਪ੍ਰਿਅ=ਪਿਆਰੇ ਸਤਿਗੁਰੋ ! ਹੁਣ ਕਦੋਂ ਤੁਸਾਂ ਨਾਲ ਮੈਂ ਮਿਲਣਾ ਕਰਾਂਗਾ।

ਵਾ-ਹੇ ਭਗਵੰਤ ਦੇ ਪਿਆਰੇ ਸਤਿਗੁਰੋ ! ਹੁਣ ਆਪ ਜੀ ਨਾਲ ਮੇਰਾ ਕਦੋਂ ਮਿਲਣਾ ਹੋਵੇਗਾ। ਕਿਉਂਕਿ-

[ਪੰਨਾ ੯੭]

## ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥ ੩॥

ਹੇ ਗੁਰੋ ! ਆਪ ਜੀ ਦੇ ਸਾਧ ਸੰਗਤ ਰੂਪੀ ਦਰਬਾਰ ਦੇ ਦੇਖੇ ਬਿਨਾਂ ਮੇਰੀ ਰਾਤ ਬੀਤਦੀ ਹੀ ਨਹੀਂ ਅਤੇ ਆਪ ਜੀ ਦੇ ਵਿਛੋੜੇ ਕਰਕੇ ਨਿੰਦਰਾ ਵੀ ਨਹੀਂ ਆਉਂਦੀ। ਭਾਵ ਕੀ ਸਾਰੀ ਸਾਰੀ ਰਾਤ ਆਪ ਜੀ ਦੇ ਦੇਖੇ ਬਿਨਾਂ ਅੱਖਾਂ ਵਿਚ ਹੀ ਬੀਤ ਜਾਂਦੀ ਹੈ।

ਵਾ-ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ ! ਆਪ ਜੀ ਦੇ ਦਰਬਾਰੇ=ਸਰੂਪ ਦੇ ਦੇਖੇ ਬਿਨਾਂ ਅਵਸਥਾ ਰੂਪੀ ਰੈਣਿ=ਰਾਤਰੀ ਸੁਖਾਂ ਸਹਿਤ ਬੀਤਦੀ ਨਹੀਂ ਅਤੇ ਨਾ ਹੀ ਸ਼ਾਂਤੀ ਰੂਪੀ ਨਿੰਦਰਾ ਆਂਵਦੀ ਹੈ॥ ੩॥

## ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ॥ ੧॥ ਰਹਾਉ॥

ਹੇ ਸਤਿਗੁਰੋ ! ਤਿਸੁ=ਆਪ ਜੀ ਦੇ ਸੱਚੇ ਦਰਬਾਰ ਉਪਰੋਂ-

ਮੈਂ ਮਨ ਕਰਕੇ ਵੀ ਘੋਲੀ ਜੀਉ=ਵਾਰਨੇ ਫੇਰਨੇ ਜਾਂਦਾ ਹਾਂ।

ਮੈਂ ਬਾਣੀ ਕਰਕੇ ਵੀ ਘੋਲਿ=ਵਾਰਨੇ ਫੇਰਨੇ ਜਾਂਦਾ ਹਾਂ।

ਮੈਂ ਸਰੀਰ ਕਰਕੇ ਵੀ ਘੁਮਾਈ=ਵਾਰਨੇ ਫੇਰਨੇ ਜਾਂਦਾ ਹਾਂ॥ ੧॥ ਰਹਾਉ॥

ਇਸ ਤਰ੍ਹਾਂ ਅਤੀ ਵਿਛੋੜੇ ਦੇ ਅਸਹਿ ਦੁਖ ਵਿਚ ਬਿਹਬਲ ਹੋਇਆਂ ਸਤਿਗੁਰਾਂ ਨੇ ਲਾਹੌਰ ਬੈਠਿਆਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹੋਰਾਂ ਨੂੰ ਤੀਸਰੀ ਪੱਤ੍ਰਕਾ ਲਿਖ ਕੇ ਉੱਪਰ ਤਿੰਨ ਅੰਗ ਪਾ ਦਿੱਤਾ।

ਪੁਨਾ-ਉਸੇ ਸਿੱਖ ਨੂੰ ਪਾਸ ਸੱਦ ਕੇ ਚੰਗੀ ਤਰ੍ਹਾਂ ਪੱਕੀ ਕੀਤੀ ਕਿ ਇਸ ਪੱਤ੍ਰਕਾ ਨੂੰ ਜ਼ਰੂਰ ਗੁਰੂ ਸਾਹਿਬ ਜੀ ਪਾਸ ਪਹੁੰਚਾਣਾ ਹੈ। ਰਸਤੇ ਵਿਚ ਨਾ ਕਿਸੇ ਨੂੰ ਦੱਸਣਾ ਹੈ ਨਾ ਹੀ ਕਿਸੀ ਹੋਰ ਨੂੰ ਪੱਤ੍ਰਕਾ ਦੇਣੀ ਹੈ।

ਉਹ ਸਿੱਖ 'ਸਤਿ ਬਚਨ' ਕਰਦਿਆਂ ਪੱਤ੍ਰਕਾ ਲੈ ਕੇ ਖੀਸੇ ਵਿਚ ਪਾ ਕੇ ਲਾਹੌਰ 'ਸਤਿਨਾਮੁ ਵਾਹਿਗੁਰੂ' ਕਰਦਾ ਚੱਲ ਪਿਆ। ਸਾਰਾ ਸਫਰ ਮੁਕਾ ਕੇ ਅੰਮ੍ਰਿਤਸਰ ਪੁੱਜਾ ਐਤਕੀਂ ਰਸਤੇ ਵਿਚ ਕਿਤੇ ਵੀ ਨਹੀਂ ਅਟਕਿਆ, ਸਿੱਧਾ ਸਤਿਗੁਰ ਦੇਵਾਂ ਦੇ ਚਰਨਾਂ ਵਿਚ ਪੁੱਜ ਕੇ ਨਮਸ਼ਕਾਰ ਕੀਤੀ ਤੇ ਪੱਤ੍ਰਕਾ ਫੜਾਂਦਿਆਂ ਬੇਨਤੀ ਕੀਤੀ ਕਿ ਇਹ ਪੱਤ੍ਰਕਾ ਆਪ ਜੀ ਦੇ ਸਪੁੱਤਰ ਨੇ ਲਾਹੌਰੋਂ ਭੇਜੀ ਹੈ।

ਸਤਿਗੁਰੂ ਜੀ ਪੱਤ੍ਰਕਾ ਪੜ੍ਹਦਿਆਂ ਸਾਰ ਤੀਸਰਾ ਅੰਗ ਪਿਆ ਵੇਖ ਕੇ ਸਿੱਖ ਤੋਂ ਪੁੱਛਦੇ ਹਨ ਪਹਿਲੀਆਂ ਦੋ ਚਿੱਠੀਆਂ ਕਿੱਥੇ ਹਨ?

ਉਸ ਸਿੱਖ ਨੇ ਕਿਹਾ-ਹੇ ਗਰੀਬ ਨਿਵਾਜ਼ ! ਅੱਗੇ ਵੀ ਮੈਂ ਦੋ ਵਾਰੀ ਚਿੱਠੀਆਂ ਲੈ ਕੇ ਆਇਆ ਸਾਂ ਪਰ ਆਪ ਜੀ ਦੇ ਵੱਡੇ ਸਪੁੱਤਰ ਪ੍ਰਿਥੀ ਚੰਦ ਜੀ ਨੇ ਰਸਤੇ ਵਿਚੋਂ ਹੀ ਲੈ ਲਈਆਂ ਤੇ ਕਿਹਾ ਸੀ ਕਿ ਮੈਂ ਆਪੇ ਹੀ ਦੇ ਦਿਆਂਗਾ ਅਤੇ ਸੰਗਤਾਂ ਬਹੁਤ ਹੋਣ ਕਰਕੇ ਆਪ ਜੀ ਦਾ ਮਿਲਾਪ ਨਹੀਂ ਹੁੰਦਾ ਰਿਹਾ।

ਇਹ ਗੱਲ ਸੁਣ ਕੇ ਸਤਿਗੁਰਾਂ ਨੇ ਉਸ ਨੂੰ ਪ੍ਰਸ਼ਾਦਿ ਛਕਾ ਕੇ ਉਸੀ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅੰਮ੍ਰਿਤਸਰ ਲਿਆਉਣ ਵਾਸਤੇ ਉਸ ਦੇ ਨਾਲ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਲਾਹੌਰ ਭੇਜ ਦਿੱਤਾ।

ਗੁਰੂ ਸਾਹਿਬ ਜੀ ਦਾ ਹੁਕਮ ਮੰਨ ਕੇ ਦੋਨੋਂ ਸੰਤ ਜਦ ਲਾਹੌਰ ਪਹੁੰਚੇ ਤੇ ਨਮਸ਼ਕਾਰ ਕਰਦਿਆਂ ਬੇਨਤੀ ਕੀਤੀ ਕਿ ਆਪ ਜੀ ਦੇ ਬੁਲਾਉਣ ਵਾਸਤੇ ਸਾਨੂੰ ਗੁਰੂ ਸਾਹਿਬ ਜੀ ਨੇ ਭੇਜਿਆ ਹੈ ਆਪ ਛੇਤੀ ਚਲੋ।

ਇਹ ਬਚਨ ਸੁਣਦਿਆਂ ਸਾਰ ਚੱਲ ਪਏ ਤੇ ਅੰਮ੍ਰਿਤਸਰ ਪਹੁੰਚ ਕੇ ਚਿਰਾਂ ਦੇ ਵਿਛੋੜੇ ਦੇ ਦੁੱਖ ਤੇ ਮਿਲਾਪ ਦੀ ਖੁਸ਼ੀ ਵਿਚ ਆਉਂਦਿਆਂ ਸਾਰ ਪਵਿੱਤਰ ਚਰਨ ਕਵਲਾਂ ਨਾਲ ਲਿਪਟ ਗਏ। ਇਤਨਾਂ ਵੈਰਾਗ ਆਇਆ ਕਿ ਅੱਖਾਂ ਵਿਚੋਂ ਅਥਾਹ ਜਲ ਵਗਣ ਕਰ ਕੇ ਚਰਨ ਧੋਤੇ ਗਏ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹੋਰਾਂ ਨੇ ਪਿਆਰ ਤੇ ਦਿਲਾਸਾ ਦਿੱਤਾ। ਪਿੱਠ ਤੇ ਥਾਪੜਾ ਦਿੰਦਿਆਂ ਬਖਸ਼ਿਸ਼ ਭਰਿਆ ਹੱਥ ਫੇਰਿਆ। ਫਿਰ ਬਾਹਾਂ ਤੋਂ ਫੜ ਕੇ ਉੱਪਰ ਉਠਾਇਆ।

ਦੀਵਾਨ ਸਜਿਆ ਹੋਇਆ ਹੈ, ਸੰਗਤਾਂ ਇਸ ਕੌਤਕ ਨੂੰ ਤਕ ਕੇ ਵਿਸਮਾਦ ਹੋ ਰਹੀਆਂ ਹਨ। ਇਤਨੇ ਨੂੰ ਸਤਿਗੁਰਾਂ ਨੇ ਪ੍ਰਿਥੀ ਚੰਦ ਨੂੰ ਵੀ ਬੁਲਾ ਭੇਜਿਆ, ਵੱਡਾ ਭਰਾਤਾ ਆਇਆ ਜਾਣ ਕੇ ਆਪ ਜੀ ਨੇ ਉਨ੍ਹਾਂ ਨੂੰ ਵੀ ਨਮਸ਼ਕਾਰ ਕੀਤੀ।

ਇਤਨੇ ਨੂੰ ਸਤਿਗੁਰਾਂ ਕਿਹਾ-ਤੇਰੇ ਪਾਸ ਜੋ ਇਨ੍ਹਾਂ ਦੀਆਂ ਦੋ ਚਿੱਠੀਆਂ ਆਈਆਂ ਸਨ ਉਹ ਕਿੱਥੇ ਹਨ? ਤੈਂਨੇ ਸਾਨੂੰ ਕਿਉਂ ਨਹੀਂ ਦਿੱਤੀਆਂ?

ਪਰ ਉਸ ਨੇ ਸਾਫ ਹੀ ਇਨਕਾਰ ਕਰ ਦਿੱਤਾ ਕਿ ਮੇਰੇ ਪਾਸ ਕੋਈ ਪੱਤ੍ਰਕਾ ਆਈ ਹੀ ਨਹੀਂ ਹੈ।

ਸਤਿਗੁਰਾਂ ਨੇ ਫਿਰ ਪੁੱਛਿਆ ਪਰ ਫਿਰ ਵੀ ਸੱਚ ਨਾ ਕਿਹਾ। ਜਦ ਤੀਸਰੀ ਵਾਰੀ ਕਿਹਾ ਕਿ ਪੱਤ੍ਰਕਾਂ ਤੇਰੇ ਪਾਸ ਹੀ ਹਨ ਸੰਗਤ ਵਿਚ ਮੁਕਰਦਾ ਕਿਉਂ ਹੈਂ? ਤੇਰਾ ਭਲਾ ਇਸੀ ਵਿਚ ਹੈ ਕਿ ਤੂੰ ਉਹ ਦੋਵੇਂ ਚਿੱਠੀਆਂ ਲਿਆ ਕੇ ਹਾਜ਼ਰ ਕਰ ਦੇਹ।

ਬਸ ਮਾਇਆ ਦਾ ਐਸਾ ਪੜਦਾ ਪਿਆ ਜੋ ਸਾਹਮਣੇ ਬੋਲਣ ਤੋਂ ਸੰਕੋਚ ਨਾ ਕੀਤਾ ਤੇ ਕਹਿੰਦਾ ਹੈ ਤੁਸੀਂ ਜੋ ਬਾਰ ਬਾਰ ਪੁੱਛਦੇ ਹੋ ਉਹ ਕੋਈ ਹੁੰਡੀਆਂ ਤਾਂ ਨਹੀਂ ਸਨ ਜਿਹੜੀਆਂ ਮੈਂ ਲੁਕਾ ਲਈਆਂ ਹਨ।

ਜਦ ਕਿਸੇ ਹੀਲੇ ਵੀ ਨਾ ਮੰਨਿਆ ਤਾਂ ਘਟ ਘਟ ਦੇ ਅੰਤਰਜਾਮੀ ਸਤਿਗੁਰਾਂ ਨੇ ਇੱਕ ਸਿੱਖ ਨੂੰ ਪਾਸ ਬੁਲਾ ਕੇ ਇਸ਼ਾਰੇ ਮਾਤਰ ਹੌਲੀ ਜਿਹੀ ਕਿਹਾ, ਕਿ ਇਸ ਦੇ ਘਰ ਜਾ ਕੇ ਇਸ ਦੀ ਘਰ ਵਾਲੀ ਕਰਮੋਂ ਪਾਸੋਂ ਚੋਗਾ ਲੈ ਆਓ ਕਿ ਪ੍ਰਿਥੀ ਚੰਦ ਮੰਗਦਾ ਹੈ।

'ਸਤਿ ਬਚਨ' ਕਹਿ ਕੇ ਸਿੱਖ ਪ੍ਰਿਥੀ ਚੰਦ ਦੇ ਗ੍ਰਹਿ ਵਿਖੇ ਗਿਆ ਅਤੇ 'ਕਰਮੋਂ' ਪਾਸੋਂ ਪ੍ਰਿਥੀ ਚੰਦ ਦਾ ਨਾਮ ਲੈ ਕੇ ਚੋਗਾ ਲੈ ਆਇਆ।

(ਇਹ ਚੋਗਾ ਘਰ ਹੀ ਕਿੱਲੀ ਉੱਪਰ ਟੰਗਿਆ ਰਹਿ ਗਿਆ ਸੀ, ਜਦੋਂ ਉਹ ਘਰ ਸੀ ਤਾਂ ਸੁਨੇਹਾ ਪੁੱਜਣ ਤੇ ਪ੍ਰਿਥੀ ਚੰਦ ਤਾਂ ਆਪ ਚਲਾ ਆਇਆ ਪਰ ਚੋਗਾ ਪਾਉਣਾ ਭੁਲ ਗਿਆ ਸੀ ਅਤੇ ਮਾਇਆ ਵਿਖੇ ਰਾਤ ਦਿਨ ਖੱਚਤ ਰਹਿਣ ਕਰਕੇ ਚਿੱਠੀਆਂ ਨੂੰ ਪਾੜ ਦੇਣ ਦਾ ਜਾਂ ਲੁਕਾ ਦੇਣ ਦਾ ਖਿਆਲ ਨਹੀਂ ਸੀ ਰਿਹਾ, ਜਿਸ ਕਰਕੇ ਦੋਵੇਂ ਚਿੱਠੀਆਂ ਹਾਲਾਂ ਤਕ ਚੋਗੇ ਦੇ ਖੀਸੇ ਵਿਚ ਹੀ ਪਈਆਂ ਸਨ।)

ਜਿਸ ਵੇਲੇ ਚੋਗਾ ਸਾਹਮਣੇ ਆਇਆ ਤਾਂ ਪ੍ਰਿਥੀ ਚੰਦ ਦੇ ਹੋਸ਼ ਗੁੰਮ ਹੋ ਗਏ। ਚੋਗੇ ਦੇ ਆਉਣ ਉੱਪਰ ਸਤਿਗੁਰਾਂ ਨੇ ਕਿਹਾ, ਹੁਣ ਤਾਂ ਇਸ ਵਿਚੋਂ ਚਿੱਠੀਆਂ ਆਪ ਕੱਢ ਦੇ। ਪਰ ਉਸ ਨੂੰ ਕੁਝ ਸੁੱਝਦਾ ਹੀ ਨਹੀਂ ਸੀ, ਕ੍ਰੋਧ ਨਾਲ ਲਾਲੋ ਲਾਲ ਹੋ ਰਿਹਾ ਸੀ। ਇਸ ਤਰ੍ਹਾਂ ਦੇ ਬਚਨ ਸੁਣ ਕੇ ਸ਼ਰਮਿੰਦਾ ਜਿਹਾ ਹੋ ਗਿਆ। ਚੇਹਰੇ ਤੋਂ ਲਾਲੀ ਉੱਡ ਗਈ। ਪਿਲੱਤਣਤਾ ਨੇ ਆ ਥਾਂ ਮੱਲੀ ਅਤੇ ਵੱਧ ਘੱਟ ਬੋਲਣ ਲੱਗਾ ਜਿਸ ਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ-

ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥

ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥ ੧ ॥ ਰਹਾਉ ॥

ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ ॥

ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ ॥ ੧ ॥ *(ਸਾਰਗ ਮਹਲਾ ੪, ਪੰਨਾ ੧੨੦੦)*

ਇਸ ਤਰ੍ਹਾਂ ਬਹੁਤ ਸਮਝਾਇਆ, ਪ੍ਰਿਥੀ ਚੰਦ ਨੂੰ ਸ਼ਾਂਤ ਕਰ ਕੇ ਫਿਰ ਸਤਿਗੁਰਾਂ ਨੇ ਆਪ ਚੋਗੇ ਵਿਚੋਂ ਦੋਵੇਂ ਚਿੱਠੀਆਂ ਕੱਢੀਆਂ ਅਤੇ ਤੀਸਰੀ ਵੀ ਉਨ੍ਹਾਂ ਨਾਲ ਰਲਾ ਕੇ ਭਰੇ ਦੀਵਾਨ ਵਿਖੇ ਫੁਰਮਾਇਆ ਇਹ ਤਿੰਨ ਪਦ ਰਚੇ ਹੋਏ ਹਨ ਹੁਣ ਜੋ ਕੋਈ ਅਗਲਾ ਚੌਥਾ ਪਦ ਇਸ ਦੇ ਮੁਤਾਬਕ ਰਚ ਦੇਵੇਗਾ; ਉਸਨੂੰ ਗੁਰਿਆਈ ਗੱਦੀ ਉੱਪਰ ਸੁਸ਼ੋਭਤ ਕਰ ਦਿੱਤਾ ਜਾਏਗਾ।

ਸਾਰੀ ਸੰਗਤ ਵਿਚ ਸੱਨਾਟਾ ਛਾ ਗਿਆ। ਚਾਹੇ ਦੀਵਾਨ ਵਿਚ ਬੜੇ ਬੜੇ ਗੁਣੀ ਜਨ ਵੀ ਬੈਠੇ ਸਨ ਪਰ ਕਿਸੇ ਦਾ ਹੀਆ ਨਾ ਪਿਆ। ਸਭ ਚੁੱਪ ਵੱਟੀ ਬੈਠੇ ਰਹੇ। ਕੁਝ ਦੇਰ ਮਗਰੋਂ ਸਤਿਗੁਰਾਂ ਨੇ ਆਪ ਪ੍ਰਿਥੀ ਚੰਦ ਨੂੰ ਸੰਬੋਧਨ ਕਰਦਿਆਂ ਕਿਹਾ-ਹੁਣ ਵੇਲਾ ਈ, ਜੇਕਰ ਕੁਝ ਕਰ ਸਕਦਾ ਹੈਂ ਤਾਂ ਕਰ ਲੈ। ਈਰਖਾ ਵਿਚ ਸੜਦੇ ਰਹਿਣ ਦਾ ਕੋਈ ਲਾਭ ਨਹੀਂ। ਪਰ ਪ੍ਰਿਥੀ ਚੰਦ ਕੋਲੋਂ ਕਿਵੇਂ ਬਣ ਆਵੇ। ਇਹ ਤਾਂ ਬਖਸ਼ਿਸ਼ ਹੈ, ਜਿਸ ਉੱਪਰ ਹੋ ਜਾਵੇ। ਉਹ ਸ਼ਰਮਿੰਦਗੀ ਵਿਚ ਹੀ ਚੁੱਪ ਖੜਾ ਰਿਹਾ।

ਜਿਸ ਵਕਤ ਕੋਈ ਅੱਗੇ ਨਾ ਵਧਿਆ ਤਾਂ ਸਤਿਗੁਰਾਂ ਨੇ ਆਪ ਜੀ ਨੂੰ ਹੁਕਮ ਕੀਤਾ-ਹੇ ਪੁੱਤਰ ! ਸਾਡੀ ਆਗਿਆ ਮੰਨ ਤੇ ਅਗਲਾ ਚੌਥਾ ਪਦ ਉਚਾਰਨਾ ਕਰ।

ਇਸ ਪ੍ਰਕਾਰ ਹੁਕਮ ਮੰਨ ਕੇ ਸੰਗਤ ਵਿਖੇ ਬੈਠਿਆਂ ਵੈਰਾਗ ਤੇ ਖੁਸ਼ੀ ਵਿਖੇ ਆਪ ਜੀ ਇਹ ਚੌਥਾ ਪਦ ਉਚਾਰਦੇ ਹੋਏ ਮੰਗ ਕਰਦੇ ਹਨ ਕਿ-

**ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥**

ਹੇ ਗਰੀਬ ਨਿਵਾਜ਼ ! ਜਿਸ ਵੇਲੇ ਮੇਰਾ ਭਾਗ ਆਪ ਜੀ ਦੇ ਮਿਲਾਪ ਰੂਪੀ ਫਲ ਦੇਣ ਨੂੰ ਉਦੇ ਹੋਇਆ ਤਾਂ ਆਪ ਜੀ ਨੇ ਕਿਰਪਾ ਦ੍ਰਿਸ਼ਟੀ ਕਰਕੇ ਸੰਤੁ=ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਹੋਰਾਂ ਨਾਲ ਮਿਲਾਵਣਾ ਕੀਤਾ ਹੈ।

ਤਿਨ੍ਹਾਂ ਸੰਤਾਂ ਦੀ ਕਿਰਪਾ ਕਰ ਕੇ ਹੀ ਚਿਰੰਕਾਲ ਮਗਰੋਂ-

**ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥**

ਹੇ ਅਬਿਨਾਸੀ=ਨਾਸ ਤੋਂ ਰਹਿਤ ਪ੍ਰਭੁ=ਰਖਜਕ ਵਾਹਿਗੁਰੂ ਦੇ ਸਰੂਪ ਸਤਿਗੁਰੋ ! ਅੰਮ੍ਰਿਤਸਰ ਰੂਪੀ ਘਰ ਵਿਖੇ ਆਪ ਜੀ ਦੇ ਦਰਸ਼ਨਾਂ ਨੂੰ ਪਾਵਣਾ ਕੀਤਾ ਹੈ।

ਅਥਵਾ- ***ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥***

ਜਿਸ ਵੇਲੇ ਭਾਗਾਂ ਦਾ ਫਲ ਉਦੇ ਹੋਇਆ ਤਾਂ ਸੰਤੁ=ਬਾਬਾ ਬੁੱਢਾ ਜੀ ਨੇ ਹੇ ਗੁਰੋ ! ਆਪ ਜੀ ਨਾਲ ਮਿਲਾਵਣਾ ਕੀਤਾ ਹੈ।

***ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥***

ਆਪ ਜੀ ਦੀ ਕਿਰਪਾ ਹੋਣ ਕਰਕੇ ਮੈਂਨੇ ਆਪਣੇ ਅੰਤਹਕਰਨ ਰੂਪ ਘਰ ਵਿਚ ਅਬਨਾਸੀ ਪ੍ਰਭੁ ਨੂੰ ਪਾਣਾ ਕੀਤਾ ਹੈ।

ਹੁਣ ਮੇਰੇ ਮਨ ਦੀ ਇਹੋ ਇੱਛਾ ਹੈ ਕਿ-

**ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥**

ਹਰ ਵੇਲੇ ਆਪ ਜੀ ਦੇ ਚਰਨਾਂ ਵਿਚ ਇਸਥਿਤ ਹੋਇਆ ਸੇਵ ਕਰੀ=ਸੇਵਾ ਹੀ ਕਰਦਾ ਰਹਾਂ। ਸੇਵਾ ਕਰਦਾ ਹੋਇਆ ਪਲ ਦਾ ਚਸਾ ਮਾਤਰ ਸਮਾਂ ਵੀ ਆਪ ਜੀ ਤੋਂ ਨਾ ਵਿਛੁੜਾਂ।

ਨਾਨਕ=ਸਤਿਗੁਰੂ ਜੀ ਕਥਨ ਕਰਦੇ ਹਨ, ਕਿ ਹੇ ਗਰੀਬ ਨਿਵਾਜ਼ ਸਤਿਗੁਰੋ । ਮੈਂ ਸੇਵਕ ਜਨ ਤਾਂ ਆਪ ਜੀ ਦੇ ਚਰਨਾਂ ਦਾ ਦਾਸ ਹਾਂ। ਕਿਰਪਾ ਕਰਕੇ ਆਪਣੇ ਚਰਨਾਂ ਨਾਲੋਂ ਨਾ ਵਿਛੋੜਨਾ ॥ ੪ ॥

**ਹਉ ਘੋਲੀ ਜੀਉ ਘੋਲਿ ਘੁਮਾਈ**
**ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧ ॥ ੮ ॥**

ਹੇ ਗਰੀਬ ਨਿਵਾਜ਼ ਜੀਓ ! ਮੈਂ ਆਪ ਜੀ ਉੱਪਰੋਂ ਮਨ ਕਰਕੇ ਵੀ ਘੋਲੀ=ਵਾਰਨੇ ਫੇਰਨੇ ਜਾਂਦਾ ਹਾਂ। ਬਾਣੀ ਕਰਕੇ ਵੀ ਘੋਲਿ=ਵਾਰਨੇ ਫੇਰਨੇ ਜਾਂਦਾ ਹਾਂ।

ਸਰੀਰ ਕਰਕੇ ਵੀ ਘੁਮਾਈ=ਵਾਰਨੇ ਫੇਰਨੇ ਜਾਂਦਾ ਹਾਂ। ਮਹਾਰਾਜ ਜੀਓ ! ਮੈਂ ਜਨ ਆਪ ਜੀ ਦੇ ਚਰਨ ਕਵਲਾਂ ਦਾ ਦਾਸ ਹਾਂ ॥ ਰਹਾਉ ॥ ੧ ॥ ੮ ॥

ਜਿਸ ਵੇਲੇ ਪਿਤਾ ਗੁਰਦੇਵ ਜੀ ਦੀ ਆਗਿਆ ਪਾ ਕੇ ਇਹ ਚੌਥਾ ਪਦ ਉਚਾਰਣ ਕੀਤਾ ਤਾਂ ਗੁਰੂ ਜੀ ਸਮੇਤ ਸਾਰੀ ਸੰਗਤ ਅਤਿਅੰਤ ਪ੍ਰਸੰਨ ਹੋਈ।

ਫਿਰ ਭਰੇ ਦੀਵਾਨ ਵਿਚ ਸਤਿਗੁਰਾਂ ਨੇ ਆਪ ਜੀ ਨੂੰ ਗੁਰਿਆਈ ਗੱਦੀ ਦਾ ਸਿਰੋਪਾ ਬਖਸ਼ਕੇ ਸਾਰੇ ਜਗਤ ਦਾ ਗੁਰੂ ਥਾਪ ਦਿੱਤਾ ਅਤੇ ਕਿਹਾ-ਹੇ ਪੁਰਖਾ ! ਜੇ ਤੇਰੀ ਇੱਛਾ ਸੇਵਾ ਕਰਨ ਦੀ ਹੈ ਤਾਂ ਇਸ ਹਰਿਮੰਦਰ ਸਾਹਿਬ ਜੀ ਨੂੰ ਅਸਾਡਾ ਹੀ ਸਰੂਪ ਜਾਣ ਕੇ ਸੇਵਾ ਕਰਨੀ।

## ਰਾਗੁ ਮਾਝ ਮਹਲਾ ੫ ॥

**ਉਥਾਨਕਾ**:-ਪਰਮਾਤਮਾ ਦੇ ਸਨਮੁਖ ਬੇਨਤੀ ਕਰਦੇ ਹਨ, ਹੇ ਅਕਾਲ ਪੁਰਖ !

**ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥**

ਛਿਆਂ ਰੁੱਤਾਂ 'ਚੋਂ ਉਹ ਰੁੱਤ ਸੋਭਨੀਕ ਹੈ, ਜਿਸ ਰੁੱਤ ਵਿਚ ਤੈਨੂੰ ਯਾਦ ਕਰੀਏ।

ਵਾ ਚਾਰੇ ਜੁਗਾਂ 'ਚੋਂ ਉਹ ਜੁਗ ਰੂਪੀ ਰੁੱਤ ਸੋਹਣੀ ਹੈ, ਜਿਸ ਜੁਗ ਵਿਚ ਤੈਨੂੰ ਯਾਦ ਕਰੀਏ।

ਵਾ ਚਾਰ ਖਾਣੀਆਂ ਰੂਪੀ ਰੁੱਤਾਂ 'ਚੋਂ ਉਹ ਖਾਣੀ ਰੂਪੀ ਰੁੱਤ ਸੋਭਨੀਕ ਹੈ, ਜਿਸ ਖਾਣੀ ਵਿਚ ਤੈਨੂੰ ਸਮਾਲਨਾ ਕਰੀਏ। ਵਾ ਬਾਲਕ, ਜੋਬਨ, ਅਧਖੜ, ਬ੍ਰਿਧ ਇਨ੍ਹਾਂ ਚਾਰ ਅਵਸਥਾ ਰੂਪੀ ਰੁੱਤਾਂ 'ਚੋਂ ਉਹ ਅਵਸਥਾ ਰੂਪੀ ਰੁੱਤ ਸੋਭਨੀਕ ਹੈ ਜਿਸ ਅਵਸਥਾ ਵਿਚ ਤੈਨੂੰ ਸਮਾਲਨਾ ਕਰੀਏ।

ਉਹ ਕੰਮ ਭੀ ਸੁਖਦਾਇਕ ਹੈ ਜਿਸ ਕੰਮ ਵਿਚ ਤੇਰੀ ਭਜਨ ਸਿਮਰਨ ਰੂਪੀ ਘਾਲਨਾ=ਕਮਾਈ ਘਾਲੀ=ਕੀਤੀ ਜਾਵੇ।

**ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥੧॥**

ਉਹ ਹਿਰਦਾ ਭੀ ਸੋਭਨੀਕ ਵਾ ਸੁਖੀ ਹੈ-ਜਿਸ ਹਿਰਦੇ ਵਿਚ ਤੂੰ ਵਸਿਆ ਭਾਵ ਸਖਿਆਤਕਾਰ ਹੋਇਆਂ ਹੈਂ। ਤੂੰਹੀਂ ਸਾਰਿਆਂ ਦਾ ਦਾਤਾ ਹੈਂ॥ ੧॥

**ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥**

ਤੂੰ ਸਾਰਿਆਂ ਦਾ ਸਾਂਝਾ ਸਾਹਿਬ ਹੈਂ, ਪਰ ਖਾਸ ਕਰਕੇ ਤੂੰ ਸਾਡਾ ਬਾਪ ਹੈਂ, ਕਿਉਂਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਰੂਪ ਹੋ ਕੇ ਆਪ ਅਸਾਡੇ ਪਿਤਾ ਬਣੇ ਹੋ। ਆਪ ਜੀ ਦੇ ਪਾਸ ਨੌਂ ਨਿਧੀਆਂ ਦੇ ਅਖੁੱਟ ਭੰਡਾਰੇ ਭਰੇ ਹੋਇ ਹਨ।

**ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥**

ਜਿਸ ਨੂੰ ਆਪ ਦੇਂਦੇ ਹੋ ਓਹੀ ਤ੍ਰਿਪਤ ਹੋ ਕੇ ਅਘਾਵੈ=ਰੱਜਦਾ ਹੈ-ਅਤੇ ਓਹੀ ਆਪ ਜੀ ਦਾ ਪੂਰਨ ਭਗਤ ਹੈ॥ ੨॥

**ਸਭੁ ਕੋ ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ ਤੂੰਹੈ ਵੁਠਾ ॥**

ਦੁਨੀਆਂ ਵਿਚ ਸਭ ਕੋਈ ਆਪ ਜੀ ਦੀ ਆਸਾ ਧਾਰਕੇ ਬੈਠਾ ਹੈ। ਤੂੰ ਆਪ ਹੀ ਸਾਰਿਆਂ ਘਟਾਂ ਘਟਾਂ ਵਿਚ ਵੂਠਾ=ਵਸ ਰਿਹਾ ਹੈਂ।

**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥**

ਇਸ ਲਈ ਤੇਰੇ ਖਜ਼ਾਨੇ ਦੇ ਸਾਰੇ ਸਾਝੀਵਾਲ=ਭਾਈਵਾਲ (ਹਿੱਸੇਦਾਰ) ਸਦਾਂਦੇ ਹਨ, ਹੇ ਵਾਹਿਗੁਰੂ ਤੂੰ ਕਿਸੇ ਤੋਂ ਬਾਹਰ ਨਹੀਂ ਦਿਸਦਾ, ਸਾਰਿਆਂ ਵਿਚ ਪਰੀਪੂਰਨ ਹੈਂ॥ ੩॥

**ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ॥**
**ਤੂੰ ਆਪੇ ਮਨਮੁਖਿ ਜਨਮਿ ਭਵਾਇਹਿ॥**

ਤੂੰ ਆਪ ਹੀ ਗੁਰਮੁਖਾਂ ਨੂੰ ਗੁਰਾਂ ਦੁਆਰੇ ਮੁਕਤ ਕਰਾਉਂਦਾ ਹੈਂ। ਤੂੰ ਆਪ ਹੀ ਮਨਮੁਖਾਂ ਨੂੰ ਭੈੜਿਆਂ ਦੀ ਸੰਗਤ ਹੋਣ ਕਰਕੇ ਜਨਮਾਂ ਵਿਚ ਭੁਆਂਦਾ ਹੈਂ।

**ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ ਜੀਉ॥੪॥੨॥੯॥**

ਗੁਰੂ ਜੀ ਆਖਦੇ ਹਨ-ਮੈਂ ਦਾਸ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ,

ਦਸਾਹਰਾ=ਪ੍ਰਗਟ ਵਾ ਦਸੋ ਦਿਸਾਂ ਰੂਪੀ ਖੇਲ੍ਹ ਸਾਰਾ ਆਪ ਜੀ ਦਾ ਹੈ॥ ੪॥ ੨॥ ੯॥

## ਮਾਝ ਮਹਲਾ ੫॥

**ਅਨਹਦੁ ਵਾਜੈ ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥**

ਅਨਹਦੁ=ਇੱਕ ਰਸ ਸਬਦਿ=ਗੁਰ ਸਬਦ ਦੇ ਵਾਜੈ=ਉਚਾਰਨ ਕਰਕੇ ਮੈਂ ਸਹਿਜੇ ਸੁਖੀ ਹਾਂ। ਅਨੰਦ ਸਹਤ ਮੈਂ ਸਦਾ ਕੇਲਾ=ਖੁਸ਼ੀਆਂ ਕਰਦਾ ਹਾਂ। ਵਾ ਸਦ ਕੇਲਾ ਜੋ ਸਬਦਿ=ਬ੍ਰਹਮ ਹੈ ਉਸ ਦੇ ਅਨੰਦ ਨੂੰ ਧਾਰਨ ਕਰਦਾ ਹਾਂ।

**ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ॥੧॥**

ਸਹਜ=ਸ਼ਾਂਤੀ ਵਾ ਪ੍ਰਮਾਤਮਾ ਰੂਪ ਗੁਫਾ ਵਿਚ ਤਾੜੀ=ਸਮਾਧੀ ਲਗਾਈ ਹੈ, ਅਤੇ ਦਸਮ ਦੁਆਰ ਵਾ ਸਰੂਪ ਰੂਪੀ ਉੱਚਾ ਆਸਣ ਸਵਾਰਣਾ ਕੀਤਾ ਹੈ॥ ੧॥

**ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ॥ ਜੋ ਲੋੜੀਦਾ ਸੋਈ ਪਾਇਆ॥**

ਬਾਹਰਲੇ ਵਿਹਾਰਾਂ ਵਿਚ ਫਿਰਿ ਘਿਰਿ=ਮੁੜ ਘਿਰਕੇ ਭਾਵ ਫਿਰ ਤੁਰਕੇ ਜਦ ਮੈਂ ਆਪਣੇ ਅੰਤਰ ਮੁਖਤਾ ਰੂਪੀ ਘਰ ਵਿਚ ਆਇਆ। ਤਾਂ ਜੋ ਕੁਝ ਲੋੜੀਦਾ=ਚਾਹੀਦਾ ਸੀ ਓਹੀ ਪਦਾਰਥ ਪਾ ਲਿਆ ਹੈ।

**ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ**
**ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ॥੨॥**

ਅੰਨਵੇਂ:-ਹੇ ਸੰਤੋ ! ਧੰਨ ਗੁਰੂ ਸਾਹਿਬ ਜੀ ਹਨ-ਜਿਨ੍ਹਾਂ ਨੇ ਅਨਭਉ ਪੁਰਖ ਪਰਮਾਤਮਾ ਦਿਖਾਇਆ ਹੈ, ਉਸ ਦੇ ਵੇਖਣ ਨਾਲ ਲੋਕ ਪ੍ਰਲੋਕ ਦੇ ਪਦਾਰਥਾਂ ਵਲੋਂ ਮਨ ਤ੍ਰਿਪਤ ਹੋ ਕੇ ਅਘਾਇ=ਰੱਜ ਰਿਹਾ ਹੈ॥ ੨॥ ਹੁਣ ਇਹ ਦਿਸਦਾ ਹੈ-

**ਆਪੇ ਰਾਜਨੁ ਆਪੇ ਲੋਗਾ॥ ਆਪਿ ਨਿਰਬਾਣੀ ਆਪੇ ਭੋਗਾ॥**

ਉਹ ਪ੍ਰਮਾਤਮਾ ਆਪ ਹੀ ਰਾਜਾ ਰੂਪ ਹੈ, ਆਪ ਹੀ ਲੋਗਾ=ਪਰਜਾ ਰੂਪ ਹੈ।
ਆਪ ਹੀ ਨਿਰਬਾਣੀ=ਵਿਰੱਕਤ ਮਹਾਤਮਾਂ ਰੂਪ ਹੈ, ਆਪ ਹੀ ਪਦਾਰਥਾਂ ਦੇ ਭੋਗਨ ਵਾਲਾ ਗ੍ਰਿਹਸਤੀ ਰੂਪ ਹੈ।

## ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ ॥ ੩ ॥

ਆਪ ਹੀ ਰਾਜਾ ਰੂਪ ਹੋ ਕੇ ਪਰਤੱਖ ਤਖਤ ਤੇ ਬੈਠ ਕੇ ਸੱਚਾ ਨਿਆਂ ਕਰਦਾ ਹੈ।
ਵਾ ਆਪ ਹੀ ਈਸ਼੍ਵਰ ਰੂਪ ਹੋ ਕੇ ਸੰਸਾਰ ਤਖਤ ਤੇ ਬੈਠ ਕੇ ਸੱਚਾ ਨਿਆਂ ਕਰਦਾ ਹੈ।
ਵਾ ਆਪ ਹੀ ਵਿਸ਼ਨੂੰ ਰੂਪ ਹੋ ਕੇ ਬੈਕੁੰਠ ਤਖਤ ਤੇ ਬੈਠ ਕੇ ਸੱਚਾ ਨਿਆਂ ਕਰਦਾ ਹੈ।
ਵਾ ਆਪ ਹੀ ਸਾਖੀ ਚੇਤਨ ਰੂਪ ਹੋ ਕੇ ਅੰਤਹਕਰਨ ਰੂਪੀ ਤਖਤ ਤੇ ਬੈਠ ਕੇ ਸੱਚਾ ਨਿਆਂ ਕਰਦਾ ਹੈ।
ਆਪ ਹੀ ਗੁਰੂ ਰੂਪ ਹੋ ਕੇ ਸਤਸੰਗਤ ਰੂਪੀ ਤਖਤ ਤੇ ਬੈਠ ਕੇ ਸੱਚਾ ਨਿਆਂ ਕਰਦਾ ਹੈ। ਇਸੀ ਤੇ ਸਭ ਕੂਕ=ਉੱਚੀਆਂ ਪੁਕਾਰਾਂ ਦੂਰ ਹੋ ਗਈਆਂ ਹਨ॥ ੩ ॥

## ਜੇਹਾ ਡਿਠਾ ਮੈ ਤੇਹੋ ਕਹਿਆ ॥
## ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ॥

ਜੈਸਾ ਮੈਂਨੇ ਵੇਖਿਆ ਹੈ ਤੈਸਾ ਮੈਂਨੇ ਕਹਿ ਦਿੱਤਾ ਹੈ। ਪਰ ਰਸੁ=ਆਨੰਦ ਉਸਨੂੰ ਆਇਆ ਹੈ ਜਿਸ ਨੇ ਇਸ ਗੱਲ ਦਾ ਭੇਦ ਲੀਤਾ ਹੈ।

## ਜੋਤੀ ਜੋਤਿ ਮਿਲੀ ਸੁਖੁ ਪਾਇਆ
## ਜਨ ਨਾਨਕ ਇਕੁ ਪਸਾਰਿਆ ਜੀਉ ॥ ੪ ॥ ੩ ॥ ੧੦ ॥

ਜਿਸ ਪਰਮਾਤਮਾ ਨੇ ਇਕ ਆਪ ਹੀ ਸਾਰੇ ਸੰਸਾਰ ਪਸਾਰੇ ਨੂੰ ਪਸਾਰਿਆ ਹੈ ਉਸ ਜੋਤੀ ਪ੍ਰਭੂ ਨਾਲ ਇਸ ਜੀਵ ਦੀ ਜੋਤ ਮਿਲੀ ਤਾਂ ਆਤਮ ਸੁਖ ਪਾਇਆ॥ ੪ ॥ ੩ ॥ ੧੦ ॥

## ਮਾਝ ਮਹਲਾ ੫ ॥
## ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥
## ਤਿਤੁ ਘਰਿ ਸਖੀਏ ਮੰਗਲੁ ਗਾਇਆ ॥

ਜਿਸ ਸਤਸੰਗਤ ਰੂਪੀ ਘਰ ਵਿਚ ਪਿਰੀ ਦਾ ਸੋਹਾਗੁ=ਆਨੰਦ ਬਣ ਆਇਆ ਹੈ। ਤਿਸ ਸਤਸੰਗਤ ਰੂਪੀ ਘਰ ਵਿਚ ਮਹਾਤਮਾਂ ਰੂਪ ਸਖੀਆਂ ਨੇ ਮੰਗਲ ਰੂਪ ਪ੍ਰਮਾਤਮਾ ਦੇ ਜਸ ਨੂੰ ਗਾਇਆ ਹੈ। ਅਥਵਾ ਜਿਸ ਅੰਤਹ ਕਰਨ ਰੂਪ ਘਰ ਵਿਚ ਪਿਰੀ ਦਾ ਸੋਹਾਗੁ=ਆਨੰਦ ਬਣ ਆਇਆ ਹੈ। ਤਿਸ ਅੰਤਹਕਰਨ ਰੂਪੀ ਘਰ ਵਿਚ ਇੰਦ੍ਰੀਆਂ ਰੂਪ ਸਖੀਆਂ ਨੇ ਮੰਗਲ ਰੂਪ ਪ੍ਰਮਾਤਮਾ ਦੇ ਜਸ ਨੂੰ ਗਾਇਣ ਕੀਤਾ ਹੈ।

## ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ ॥ ੧ ॥

ਆਨੰਦ-ਦਾਇਕ ਬਿਨੋਦ=ਕੌਤਕ ਤਿਸ ਔਰਤ ਦੇ ਘਰ ਵਿਚ ਸੋਭਦੇ ਹਨ। ਜੋ ਜੀਵ ਇਸਤ੍ਰੀ ਪਤੀ ਪ੍ਰਮਾਤਮਾ ਨੇ ਸਾਧਨਾ ਰੂਪ ਸ਼ਿੰਗਾਰਾਂ ਨਾਲ ਸ਼ਿੰਗਾਰੀ ਹੈ॥ ੧ ॥

## ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥

ਓਹੀ ਇਸਤ੍ਰੀ ਸ਼ੁਭ ਗੁਣਾਂ ਵਾਲੀ ਹੈ, ਓਹੀ ਵਡਿਆਂ ਭਾਗਾਂ ਵਾਲੀ ਹੈ। ਓਹੀ ਸ੍ਰੇਸ਼ਟ ਪੁੱਤ੍ਰ ਵਾਲੀ ਵਾ ਗਿਆਨ ਰੂਪ ਪੁੱਤ੍ਰ ਵਾਲੀ ਹੈ, ਓਹੀ ਸੀਲ ਸੁਭਾਅ ਵਾਲੀ ਹੈ, ਓਹੀ ਸੋਹਾਗਣਿ=ਸੋਹਾਗਵੰਤੀ ਹੈ।

**ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥੨॥**

ਓਹੀ ਸੁੰਦਰ ਸਫਾਈ ਰੂਪੀ ਰੂਪ ਵਾਲੀ ਹੈ, ਓਹੀ ਸੁਘੜਿ=ਚਤੁਰ ਵਾ ਸ਼ੁਭ ਗੁਣਾਂ ਰੂਪੀ ਸ਼੍ਰੇਸ਼ਟ ਘਾੜਤ ਦੇ ਘੜਣ ਵਾਲੀ ਹੈ, ਅਤੇ ਬਿਚਖਣਿ=ਚਤੁਰ ਹੈ ਵਾ ਬਿ=ਦ੍ਵੈਤ ਦੇ ਚ=ਪੁਨਾ ਖਨਣੇ ਵਾਲੀ ਹੈ, ਵਾ ਬਿ=ਵਿਸ਼ੇਸ਼ ਕਰਕੇ ਗਿਆਨ ਵੈਰਾਗ ਰੂਪੀ ਚਖ੍ਹਆਂ ਵਾਲੀ ਹੈ, ਜਿਹੜੀ ਜੀਵ ਰੂਪ ਇਸਤ੍ਰੀ ਪਤੀ ਪ੍ਰਮਾਤਮਾ ਨੂੰ ਪ੍ਰੇਯ ਲਗੀ ਹੈ॥ ੨॥

**ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥**

ਓਹੀ ਸ਼੍ਰੇਸ਼ਟ ਕਰਤਬਾਂ ਵਾਲੀ ਹੈ, ਸਾਰਿਆਂ 'ਚੋਂ ਪਰਧਾਨੇ=ਮੁਖੀ ਭੀ ਓਹੀ ਹੈ। ਜਪ ਤਪ ਆਦਿਕ ਸਾਰੇ ਸ਼ਿੰਗਾਰ ਅਤੇ ਗਿਆਨ ਆਦਿਕ ਸਾਰੇ ਸਾਧਨ ਭੀ ਉਸ ਦੇ ਸਫਲ ਬਣੇ ਹਨ।

**ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥**

ਓਹੀ ਸ਼੍ਰੇਸ਼ਟ ਕੁਲ ਵਾਲੀ ਹੈ, ਸ਼ੁਭ ਗੁਣਾਂ ਰੂਪੀ ਭਰਾਵਾਂ ਦੇ ਸਹਿਤ ਭੀ ਓਹੀ ਹੈ। ਵਾ ਸਾਰਿਆਂ ਵਿਖੇ ਰਾਈ=ਪ੍ਰਕਾਸ਼ਨ ਭੀ ਓਹੀ ਹੈ। ਜੋ ਆਪਣੇ ਪਤੀ ਦੇ ਰੰਗਿ=ਪ੍ਰੇਮ ਕਰਕੇ ਸਵਾਰੀ ਹੋਈ ਹੈ॥ ੩॥

**ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥**

ਉਸ ਦੀ ਉਸਤਤੀ ਕੁਝ ਕਥਨ ਨਹੀਂ ਕੀਤੀ ਜਾਂਦੀ। ਜੋ ਇਸਤ੍ਰੀ ਪਤੀ ਪ੍ਰਮਾਤਮਾ ਨੇ ਅੰਗਿ=ਪੱਖ ਕਰਕੇ ਆਪਣੇ ਨਾਲ 'ਮੇਲਿ ਲਈ'=ਅਭੇਦ ਕਰ ਲੀਤੀ ਹੈ।

[ਪੰਨਾ ੯੮]

**ਥਿਰੁ ਸੋਹਾਗੁ ਵਰੁ ਅਗਮੁ ਅਗੋਚਰੁ**
**ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥੪॥੧੧॥**

ਗੁਰੂ ਜੀ ਕਥਨ ਕਰਦੇ ਹਨ-ਜੋ ਪ੍ਰੇਮ ਦੀ ਤਰਫ ਸਾਧਾਰੀ=ਚੱਲੀ ਹੈ। ਵਾ ਪ੍ਰੇਮ ਕਰਕੇ ਜਿਸ ਨੇ ਅਪਨੀ ਬੁੱਧੀ ਸੁਧਾਰ ਲੀਤੀ ਹੈ, ਉਸਨੂੰ ਅਗਮ ਅਗੋਚਰ ਰੂਪ ਵਰੁ=ਪਤੀ ਦਾ ਸੋਹਾਗੁ=ਆਨੰਦ ਇਸਥਿਤ ਹੋਇਆ ਹੈ॥ ੪॥ ੪॥ ੧੧॥

## ਮਾਝ ਮਹਲਾ ੫ ॥

ਜਗਿਆਸੂ ਮਹਾਤਮਾਂ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ, ਹੁਣ ਜਗਿਆਸੂ ਬੇਨਤੀ ਕਰਦਾ ਹੈ-

**ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥**

ਹੇ ਸੰਤੋ ! ਪ੍ਰਮੇਸ਼੍ਵਰ ਦੇ ਦਰਸ਼ਨ ਦੀ ਇੱਛਾ ਕਰਕੇ ਖੋਜਨੇ ਵਾਲਾ ਹੋ ਕੇ ਉਸਨੂੰ ਖੋਜਦਾ ਹਾਂ। ਤਰ੍ਹਾਂ ਤਰ੍ਹਾਂ ਦੇ ਬਨਾਂ ਬਨਾਂ ਵਿਚ ਅਵਗਾਹੇ=ਫਿਰਨਾ ਕੀਤਾ ਹੈ, ਵਾ ਤਰ੍ਹਾਂ ਤਰ੍ਹਾਂ ਸੇ ਬਨ ਬਨ=ਜਲ ਹੀ ਜਲ ਭਾਵ ਤੀਰਥਾਂ ਉੱਪਰ ਰਟਨ ਕੀਤਾ ਹੈ। ਅਤੇ ਅਨੇਕਾਂ ਹੀ ਪੁਸਤਕਾਂ ਨੂੰ ਅਵਗਾਹੇ=ਵਿਚਾਰਿਆ ਹੈ।

**ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ**
**ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥**

ਹੇ ਸੰਤੋ ! ਜੋ ਮੇਰਾ ਹਰੀ ਨਿਰਗੁਣ ਰੂਪ ਹੈ ਫਿਰ ਜੋ ਹਰੀ ਸਰਗੁਣ ਰੂਪ ਧਾਰਨ ਵਾਲਾ ਹੈ, ਕੋਈ ਅਜੇਹਾ ਉਪਕਾਰੀ ਜੀਵ ਹੈ? ਜੇਹੜਾ ਮੈਂ ਜੀਵ ਨੂੰ ਲਿਆ ਕੇ ਹਰੀ ਪਤੀ ਨਾਲ ਮਿਲਾਣਾ ਕਰੇ॥ ੧॥

ਸੰਤਾਂ ਨੇ ਕਿਹਾ, ਤੂੰ ਖਟ ਸ਼ਾਸਤ੍ਰੀ ਪੰਡਤਾਂ ਪਾਸੋਂ ਤੇ ਜੋਗੀਆਂ ਪਾਸੋਂ ਜਾ ਕੇ ਪੁੱਛ ਲੈ। ਇਹ ਗੱਲ ਸੁਣਕੇ ਉੱਤਮ ਜਗਿਆਸੂ ਕਹਿੰਦਾ ਹੈ:-

**ਖਟੁ ਸਾਸਤ ਬਿਚਰਤ ਮੁਖਿ ਗਿਆਨਾ॥**
**ਪੂਜਾ ਤਿਲਕੁ ਤੀਰਥ ਇਸਨਾਨਾ॥**

ਖਟ ਸ਼ਾਸਤ੍ਰਾਂ ਦੇ ਵਿਚਾਰਨ ਵਾਲੇ ਜੋ ਪੰਡਿਤ ਹਨ ਅਤੇ ਮੂੰਹ ਨਾਲ ਗਿਆਨ ਦੀਆਂ ਗੱਲਾਂ ਕਰਨ ਵਾਲੇ, ਪੁਨਾ ਠਾਕੁਰ ਪੂਜਾ ਕਰਨ ਵਾਲੇ, ਮੱਥੇ ਉੱਪਰ ਤਿਲਕ ਲਗਾਨ ਵਾਲੇ, ਤੀਰਥਾਂ ਉੱਪਰ ਇਸ਼ਨਾਨ ਕਰਨ ਵਾਲੇ ਜੋ ਪੰਡਿਤ ਹਨ।

**ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ॥੨॥**

ਨੇਤੀ ਧੋਤੀ ਆਦਿਕ ਕਰਮ ਕਰਨ ਵਾਲੇ ਅਤੇ ਚੌਰਾਸੀ ਆਸਣ ਲਗਾਣ ਵਾਲੇ ਜੋ ਜੋਗੀ ਹਨ, ਇਤਿਆਦਿਕ ਜੋਗੀਆਂ ਤੇ ਪੰਡਿਤਾਂ ਦੀ ਸੰਗਤ ਵਿਚ ਬੈਠਣ ਨਾਲ ਸ਼ਾਂਤੀ ਨਹੀਂ ਆਉਂਦੀ॥ ੨॥

**ਅਨਿਕ ਬਰਖ ਕੀਏ ਜਪ ਤਾਪਾ॥ ਗਵਨੁ ਕੀਆ ਧਰਤੀ ਭਰਮਾਤਾ॥**

ਹੇ ਸੰਤੋ ! ਅਨੇਕਾਂ ਵਰ੍ਹੇ ਮੈਂ ਉਸ ਦੀ ਪ੍ਰਾਪਤੀ ਵਾਸਤੇ ਜਪ ਤਪ ਕੀਤੇ ਹਨ ਤੇ ਭਰਮਾਤਾ=ਭਰਮਣੇ ਵਾਲਾ ਹੋ ਕੇ ਧਰਤੀ ਉੱਪਰ ਫਿਰਨਾ ਭੀ ਕੀਤਾ ਹੈ।

**ਇਕੁ ਖਿਨੁ ਹਿਰਦੈ ਸਾਂਤਿ ਨ ਆਵੈ**
**ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ॥੩॥**

ਪਰ ਹਿਰਦੇ ਵਿਚ ਇੱਕ ਖਿਨ ਮਾਤ੍ਰ ਸ਼ਾਂਤੀ ਨਹੀਂ ਆਂਵਦੀ, ਜੋਗੀ=ਜੀਵ ਵਾਰ ਵਾਰ (ਮੁੜ ਮੁੜ ਕੇ) ਕਰਮਾਂ ਦੇ ਕਰਨ ਵਿਚ ਉੱਠ ਕੇ ਦੌੜਦਾ ਹੈ॥ ੩॥

**ਕਰਿ ਕਿਰਪਾ ਮੋਹਿ ਸਾਧੁ ਮਿਲਾਇਆ॥**
**ਮਨੁ ਤਨੁ ਸੀਤਲੁ ਧੀਰਜੁ ਪਾਇਆ॥**

ਜਦ ਪ੍ਰਭੂ ਨੇ ਕਿਰਪਾ ਕਰਕੇ ਮੈਨੂੰ ਪੂਰਨ ਸੰਤਾਂ ਨਾਲ ਮਿਲਾਇਆ, ਤਦ ਉਨ੍ਹਾਂ ਨੇ ਉਪਦੇਸ਼ ਦੇ ਕੇ ਧੀਰਜ ਪਾਇਆ ਤਾਂ ਮੇਰਾ ਮਨ ਤਨ ਸੀਤਲ ਹੋ ਗਿਆ।

**ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ**
**ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥**

ਅਬਿਨਾਸੀ ਪ੍ਰਭੂ ਅੰਤਹਕਰਨ ਦੇ ਵਿਚ ਵਸਿਆ ਹੈ, ਉਸ ਹਰੀ ਦੇ ਮੰਗਲਾਂ ਨੂੰ ਗਾਂਵਦਾ ਹਾਂ॥ ੪॥ ੫॥ ੧੨॥

## ਮਾਝ ਮਹਲਾ ੫ ॥

**ਪਾਰਬ੍ਰਹਮ ਅਪਰੰਪਰ ਦੇਵਾ ॥ ਅਗਮ ਅਗੋਚਰ ਅਲਖ ਅਭੇਵਾ ॥**

ਜੋ ਪਾਰਬ੍ਰਹਮ ਦੇਵ ਅਪਰੰ=ਸੰਸਾਰ ਸੇ ਪਰਾ ਰੂਪ ਹੈ। ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ, ਅਲਖ=ਲਖਣੇ ਸੇ ਰਹਿਤ ਅਤੇ ਭੇਦਾਂ ਸੇ ਰਹਿਤ ਹੈ।

**ਦੀਨ ਦਇਆਲ ਗੋਪਾਲ ਗੋਬਿੰਦਾ**

**ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ ॥ ੧ ॥**

ਗਰੀਬਾਂ ਉੱਪਰ ਦਿਆਲੂ, ਗੋ=ਪ੍ਰਿਥਵੀ ਦੇ ਪਾਲ=ਪਾਲਨ ਵਾਲਾ ਜੋ ਗੋਬਿੰਦ ਹਰੀ ਹੈ। ਗੁਰਾਂ ਦੁਆਰੇ ਉਸ ਹਰੀ ਨੂੰ ਧਿਆਵੋ ਗਾਤੀ ਬੰਨ੍ਹ ਕੇ ਭਾਵ ਵਿਰੱਕਤ ਸਾਧ ਹੋ ਕੇ। ਵਾ ਗਾਤੀ ਬੰਨ੍ਹ ਕੇ ਭਾਵ ਤਕੜੇ ਹੋ ਕੇ ਹਰੀ ਨੂੰ ਧਿਆਵੋ, ਤਾਂ ਤੁਹਾਡੀ ਗਾਤੀ=ਮੋਖ ਹੋਵੇਗੀ ॥ ੧ ॥

**ਗੁਰਮੁਖਿ ਮਧੁਸੂਦਨੁ ਨਿਸਤਾਰੇ ॥ ਗੁਰਮੁਖਿ ਸੰਗੀ ਕ੍ਰਿਸਨ ਮੁਰਾਰੇ ॥**

ਮਧੁਸੂਦਨੁ=ਪ੍ਰਮਾਤਮਾ ਗੁਰਮੁਖਾਂ ਨੂੰ ਗੁਰਾਂ ਦੁਆਰੇ ਤਾਰਦਾ ਹੈ। ਕ੍ਰਿਸ਼ਨ ਮੁਰਾਰੀ ਆਪ ਗੁਰਮੁਖਾਂ ਦਾ ਸੰਗੀ ਹੈ, ਅਥਵਾ ਕ੍ਰਿਸ਼ਨ ਮੁਰਾਰੀ ਖੁਦ ਮੁਖੀ ਗੁਰਾਂ ਦਾ ਸੰਗੀ ਹੋਇਆ ਹੈ।

ਕ੍ਰਿਸ਼ਨ ਜੀ ਦੇ ਤਿੰਨ ਗੁਰੂ ਸਨ:-ਕੁਲ ਗੁਰੂ ਗਰਗ ਹੈ, ਵਿਦਿਆ ਗੁਰੂ ਸੰਦੀਪਨ ਹੈ, ਉਪਦੇਸ਼ ਗੁਰੂ ਦੁਰਬਾਸ਼ਾ ਰਿਖੀ ਹੈ।

**ਦਇਆਲ ਦਮੋਦਰੁ ਗੁਰਮੁਖਿ ਪਾਈਐ ਹੋਰਤੁ ਕਿਤੈ ਨ ਭਾਤੀ ਜੀਉ ॥ ੨ ॥**

ਦਇਆਲ ਦਮੋਦਰ ਜੋ ਪ੍ਰਮਾਤਮਾ ਹੈ, ਉਸ ਨੂੰ ਗੁਰਮੁਖਾਂ ਨੇ ਗੁਰਾਂ ਦੁਆਰੇ ਪਾਇਆ ਹੈ। ਗੁਰਾਂ ਤੋਂ ਬਿਨਾਂ ਉਹ ਪ੍ਰਮਾਤਮਾ, ਹੋਰ ਕਿਸੇ ਤਰ੍ਹਾਂ ਭੀ ਨਹੀਂ ਮਿਲ ਸਕਦਾ ॥ ੨ ॥

**ਨਿਰਹਾਰੀ ਕੇਸਵ ਨਿਰਵੈਰਾ ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ ॥**

ਉਹ ਕੇਸਵ ਪ੍ਰਮਾਤਮਾ ਨਿਰਹਾਰੀ=ਅਹਾਰ ਤੋਂ ਰਹਿਤ, ਤੇ ਵੈਰ ਭਾਵ ਤੋਂ ਰਹਿਤ ਹੈ। ਜਿਸ ਦੇ ਚਰਨਾਂ ਨੂੰ ਕ੍ਰੋੜਾਂ ਹੀ ਪੁਰਸ਼ ਪੂਜਦੇ ਹਨ।

**ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ ॥ ੩ ॥**

ਜਿਸ ਗੁਰਮੁਖ ਦੇ ਹਿਰਦੇ ਵਿਚ ਹਰਿ ਹਰਿ ਦਾ ਨਾਮ ਹੈ-ਓਹੀ ਇਕਾਤੀ=ਨਿਯਮੀ ਭਗਤ ਹੈ ॥ ੩ ॥

**ਅਮੋਘ ਦਰਸਨ ਬੇਅੰਤ ਅਪਾਰਾ ॥ ਵਡ ਸਮਰਥੁ ਸਦਾ ਦਾਤਾਰਾ ॥**

ਜਿਸ ਪ੍ਰਮਾਤਮਾ ਦਾ ਅਮੋਘ=ਸਫਲ ਦਰਸ਼ਨ ਹੈ, ਬਿਅੰਤ ਗੁਣਾਂ ਵਾਲਾ ਹੈ, ਪਾਰਾਵਾਰ ਤੋਂ ਰਹਿਤ ਹੈ। ਪੁਨਾ ਜੋ ਵਡਾ ਸਮਰੱਥ ਹੈ-ਅਤੇ ਸਦਾ ਸਾਰਿਆਂ ਦਾ ਦਾਤਾ ਹੈ।

**ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ**

**ਗਤਿ ਨਾਨਕ ਵਿਰਲੀ ਜਾਤੀ ਜੀਉ ॥ ੪ ॥ ੬ ॥ ੧੩ ॥**

ਤਿਤੁ=ਤਿਸ ਪ੍ਰਮੇਸ਼ਰ ਦੇ ਨਾਮ ਨੂੰ ਗੁਰਾਂ ਦੁਆਰੇ ਜਪੀਏ ਤਾਂ ਤਰਨਾ ਹੁੰਦਾ ਹੈ। ਗੁਰੂ ਜੀ ਕਥਨ ਕਰਦੇ

ਹਨ, ਇਹ ਰੀਤੀ ਕਿਸੇ ਵਿਰਲੇ ਨੇ ਜਾਣੀ ਹੈ॥ ੪॥ ੬॥ ੧੩॥

**ਮਾਝ ਮਹਲਾ ੫ ॥**

**ਕਹਿਆ ਕਰਣਾ ਦਿਤਾ ਲੈਣਾ ॥ ਗਰੀਬਾ ਅਨਾਥਾ ਤੇਰਾ ਮਾਣਾ ॥**

ਹੇ ਪ੍ਰਮਾਤਮਾ ! ਜੋ ਆਪ ਜੀ ਨੇ ਵੇਦਾਂ ਸ਼ਾਸਤ੍ਰਾਂ ਵਿਚ ਕਿਹਾ ਹੈ ਓਹੀ ਅਸੀਂ ਕਰਦੇ ਹਾਂ, ਜੋ ਪਰਾਲਬਧ ਅਨੁਸਾਰ ਤੁਸਾਂ ਨੇ ਦਿੱਤਾ ਹੈ ਓਹੀ ਲੈਣਾ ਕਰਦੇ ਹਾਂ। ਚਾਹੇ ਸੁਖ ਹੈ, ਚਾਹੇ ਦੁਖ ਹੈ, ਅਸਾਂ ਗਰੀਬਾਂ ਅਨਾਥਾਂ ਨੂੰ ਤੇਰਾ ਹੀ ਮਾਣ ਹੈ।

**ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ**
**ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥ ੧ ॥**

ਹੇ ਮੇਰੇ ਪਿਆਰੇ ਵਾਹਿਗੁਰੂ ! ਪਿੱਛੇ ਵੀ ਸਭ ਕੁਛ ਤੂੰਹੀਂ ਸੀ, ਹੁਣ ਵੀ ਸਭ ਕੁਛ ਤੂੰਹੀਂ ਹੈਂ। ਮੈਂ ਤੇਰੀ ਕੁਦਰਤਿ ਸ਼ਕਤੀ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ॥ ੧॥

**ਭਾਣੈ ਉਝੜ ਭਾਣੈ ਰਾਹਾ ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ॥**

ਹੇ ਵਾਹਿਗੁਰੂ ! ਤੇਰੇ ਹੁਕਮ ਵਿਚ ਹੀ ਮਨਮੁਖ ਪ੍ਰਤੱਖ ਉਜਾੜ ਵਾ ਸੰਸਾਰ, ਉਜਾੜ ਵਿਚ ਭੁੱਲੇ ਫਿਰਦੇ ਹਨ, ਅਤੇ ਤੇਰੇ ਹੁਕਮ ਵਿਚ ਹੀ ਗੁਰਮੁਖ ਸਤਸੰਗ ਰੂਪ ਰਸਤੇ ਵਾ ਗਿਆਨ ਵੈਰਾਗ ਰੂਪੀ ਰਸਤੇ ਉੱਪਰ ਚਲ ਰਹੇ ਹਨ।

ਹੇ ਹਰੀ ਤੇਰੇ ਭਾਣੇ ਵਿਚ ਹੀ ਗੁਰਮੁਖ ਜਨ ਗੁਣਾਂ ਨੂੰ ਗਾਇਣ ਕਰਦੇ ਹਨ।

**ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ ॥ ੨ ॥**

ਹੇ ਵਾਹਿਗੁਰੂ ! ਤੇਰੇ ਭਾਣੇ ਵਿਚ ਹੀ ਇਹ ਜੀਵ ਭਰਮ ਕਰਕੇ ਬਹੁਤ ਜੂਨੀਆਂ ਵਿਚ ਭਵੈ=ਫਿਰਦੇ ਹਨ ਤਿਸ ਆਪ ਜੀ ਦੀ ਆਗਿਆ ਵਿਚ ਹੀ ਸਭ ਕੁਝ ਹੋ ਰਿਹਾ ਹੈ॥ ੨॥

**ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ ॥**

ਆਪਣੇ ਆਪ ਨਾ ਕੋਈ ਮੂਰਖ ਹੈ, ਨਾ ਕੋਈ ਸਿਆਣਾ ਹੈ, ਸਭ ਕੁਝ ਤੇਰੇ ਭਾਣੇ ਅੰਦਰ ਵਰਤ ਰਿਹਾ ਹੈ।

**ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥ ੩ ॥**

ਮਨ ਕਰਕੇ ਤੂੰ ਅਗਮ ਹੈਂ, ਇੰਦ੍ਰੀਆਂ ਕਰਕੇ ਅਗੋਚਰ ਹੈਂ ਬੇਅੰਤ ਗੁਣਾਂ ਸਪੰਨ ਹੈਂ, ਅਥਾਹਾ=ਅਤੋਲ ਸਪ੍ਰਸ ਯਾਨੇ ਆਪ ਜੀ ਦਾ ਹਾਥ ਨਹੀਂ ਆਉਂਦਾ।

ਹੇ ਪ੍ਰਮਾਤਮਾ ! ਆਪ ਜੀ ਦੀ ਕੀਮਤ ਸਾਥੋਂ ਕਹੀ ਨਹੀਂ ਜਾਂਦੀ॥ ੩॥

**ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰੈ ॥**

ਹੇ ਪਿਆਰੇ ਹਰੀ ! ਮੈਨੂੰ ਸੰਤਾਂ ਦੇ ਚਰਨਾਂ ਦੀ ਖਾਕੁ=ਧੂੜ ਬਖਸ਼ ਦਿਓ।

ਹੇ ਹਰੀ ! ਮੈਂ ਆਪ ਜੀ ਦੇ ਦੁਆਰੇ ਉੱਪਰ ਆ ਪਿਆ ਹਾਂ।

**ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥**

ਸੰਤਾਂ ਦਾ ਦਰਸ਼ਨ ਦੇਖਦਿਆਂ ਮਨ ਸੰਸਾਰਕ ਪਦਾਰਥਾਂ ਵੱਲੋਂ ਤ੍ਰਿਪਤ ਹੁੰਦਾ ਹੈ। ਅਤੇ ਤੇਰੇ ਨਾਲ ਸੁਭਾਈ=ਸੁਭਾਵਕ ਭਾਵ ਸੌਖਾ ਹੀ ਮਿਲਣਾ ਹੁੰਦਾ ਹੈ॥ ੪॥ ੭॥ ੧੪॥

## ਮਾਝ ਮਹਲਾ ੫ ॥

**ਦੁਖੁ ਤਦੇ ਜਾ ਵਿਸਰਿ ਜਾਵੈ ॥ ਭੁਖ ਵਿਆਪੈ ਬਹੁ ਬਿਧਿ ਧਾਵੈ ॥**

ਦੁਖ ਤਦ ਹੀ ਪ੍ਰਾਪਤ ਹੁੰਦਾ ਹੈ, ਜਾਂ ਪ੍ਰਮੇਸ਼ਰ ਦਾ ਨਾਮ ਭੁੱਲ ਜਾਵੇ।

*ਯਥਾ-* ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥ (ਪੰਨਾ ੧੩੫)

ਪਦਾਰਥਾਂ ਦੀ ਤ੍ਰਿਸ਼ਨਾਂ ਰੂਪੀ ਭੁੱਖ ਵਿਆਪਨੇ ਕਰਕੇ ਜੀਵ ਬਹੁਤ ਤਰ੍ਹਾਂ ਨਾਲ ਧਾਵੈ=ਦੌੜਦਾ ਹੈ।

**ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ ॥੧॥**

ਜੋ ਪੁਰਸ਼ ਨਾਮ ਸਿਮਰਦਾ ਹੈ ਉਹ ਸਦਾ ਸੁਹੇਲਾ=ਸੁਖੀ ਹੈ। ਪਰ ਉਹ ਪੁਰਸ਼ ਨਾਮ ਸਿਮਰਦਾ ਹੈ ਦੀਨ ਦਿਆਲ ਪ੍ਰਮਾਤਮਾ ਜਿਸ ਨੂੰ ਦੇਂਦਾ ਹੈ॥ ੧॥

[ਪੰਨਾ ੯੯]

**ਸਤਿਗੁਰੁ ਮੇਰਾ ਵਡ ਸਮਰਥਾ ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥**

ਮੇਰੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਬੜੇ ਸਮਰੱਥ ਹਨ। ਉਨ੍ਹਾਂ ਦੁਆਰੇ ਜੀਅ ਵਿਚ ਨਾਮ ਜਪੀਏ ਤਾਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ।

**ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥੨॥**

ਨਾਮ ਸਿਮਰਨ ਕਰਕੇ ਹਉਮੈ ਰੂਪੀ ਰੋਗ ਤੇ ਚਿੰਤਾ ਦੀ ਪੀੜਾ ਚਲੀ ਗਈ ਹੈ। ਅਤੇ ਇਹ ਨਿਸਚੇ ਹੋ ਗਿਆ ਹੈ ਕਿ ਉਹ ਪ੍ਰਮਾਤਮਾ ਆਪ ਹੀ ਸਾਰਿਆਂ ਦੀ ਪਾਲਨਾ ਕਰਦਾ ਹੈ॥ ੨॥

**ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥ ਦੇਦੇ ਤੋਟਿ ਨਾਹੀ ਪ੍ਰਭ ਰੰਗਾ ॥**

ਬੱਚੇ ਵਾਂਗੂੰ ਮੈਂ ਸਭ ਕੁਝ ਪ੍ਰਮਾਤਮਾ ਤੋਂ ਮੰਗਦਾ ਹਾਂ। ਰੰਗਾ=ਆਨੰਦ ਰੂਪ ਪ੍ਰਭੂ ਨੂੰ ਦੇਂਦਿਆਂ ਹੋਇਆਂ ਕਈ ਘਾਟਾ ਨਹੀਂ ਪੈਂਦਾ।

**ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ ॥੩॥**

ਦੀਨ ਦਿਆਲ ਜੋ ਗੁਪਾਲ ਹੈ ਉਸ ਦੇ ਚਰਨੀਂ ਪੈ ਪੈ ਕੇ ਉਸ ਨੂੰ ਬਹੁਤ ਮਨਾਂਵਦਾ ਭਾਵ ਪੂਜਦਾ ਹਾਂ॥ ੩॥

**ਹਉ ਬਲਿਹਾਰੀ ਸਤਿਗੁਰ ਪੂਰੇ ॥ ਜਿਨਿ ਬੰਧਨ ਕਾਟੇ ਸਗਲੇ ਮੇਰੇ ॥**

ਪੂਰਿਆਂ ਸਤਿਗੁਰਾਂ ਤੋਂ ਮੈਂ ਬਲਿਹਾਰ ਕੁਰਬਾਣ ਜਾਂਦਾ ਹਾਂ। ਜਿਸ ਪੂਰੇ ਗੁਰੂ ਨੇ ਮੇਰੇ ਸਾਰੇ ਸੰਸਾਰਕ ਬੰਧਨ ਕੱਟ ਦਿੱਤੇ ਹਨ।

**ਹਿਰਦੈ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ ਜੀਉ ॥੪॥੮॥੧੫॥**

ਹਿਰਦੇ ਵਿਚ ਨਾਮ ਦਾਨ ਦੇ ਕੇ ਮਨ ਬੁੱਧੀ ਆਦਿਕ ਸਭ ਨਿਰਮਲ ਕਰ ਦਿੱਤੇ ਹਨ। ਅਤੇ ਰਸਾਲਾ= ਸੁੰਦਰ ਰੰਗਿ=ਆਨੰਦ ਦਿੱਤਾ ਹੈ॥ ੪॥ ੮॥ ੧੫॥

## ਮਾਝ ਮਹਲਾ ੫ ॥

**ਲਾਲ ਗੋਪਾਲ ਦਇਆਲ ਰੰਗੀਲੇ॥ ਗਹਿਰ ਗੰਭੀਰ ਬੇਅੰਤ ਗੋਵਿੰਦੇ॥**

ਹੇ ਲਾਲ=ਪਿਆਰੇ ਗੋਪਾਲ! ਲਾਲ ਵੱਤ ਬੇਕੀਮਤੇ ਆਪ ਰੰਗੀਲੇ ਦਿਆਲੂ ਹੋ। ਗਹਿਰ=ਡੂੰਘੇ ਗੰਭੀਰ=ਨਿਰਹੱਲ, ਬਿਅੰਤ ਗੁਣਾਂ ਸਪੰਨ ਗੋ=ਵੇਦਾਂ ਕਰਕੇ ਵਿੰਦੇ=ਜਾਨਣੇ ਜੋਗ ਹੋ।

**ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ॥੧॥**

ਸਾਰਿਆਂ ਤੋਂ ਉੱਚੇ ਹੋ, ਅਥਾਹ=ਹਾਥ ਸੇ ਰਹਿਤ ਹੋ, ਬਿਅੰਤ ਗੁਣਾਂ ਸਪੰਨ ਹੋ, ਸਾਰਿਆਂ ਦੇ ਸੁਆਮੀ ਹੋ। ਮੈਂ ਆਪ ਜੀ ਨੂੰ ਸਿਮਰ ਸਿਮਰ ਕੇ ਜੀਊਂਦਾ ਹਾਂ॥ ੧॥

**ਦੂਖ ਭੰਜਨ ਨਿਧਾਨ ਅਮੋਲੇ॥ ਨਿਰਭਉ ਨਿਰਵੈਰ ਅਥਾਹ ਅਤੋਲੇ॥**

ਦੁਖਾਂ ਦੇ ਨਾਸ ਕਰਨ ਵਾਲੇ ਹੋ, ਨਿਧੀਆਂ ਦੇ ਖਜ਼ਾਨੇ ਹੋ, ਅਮੋਲਕ ਹੋ। ਭੈ ਰਹਿਤ ਹੋ, ਵੈਰ ਤੋਂ ਰਹਿਤ ਹੋ, ਅਥਾਹ=ਹਾਥ ਰਹਿਤ ਹੋ, ਤੋਲਨੇ ਸੇ ਰਹਿਤ ਹੋ।

**ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ॥੨॥**

ਅਕਾਲ ਸਰੂਪ ਹੋ, ਜੂਨੀਆਂ ਤੋਂ ਰਹਿਤ ਹੋ, ਸੰਭੌ=ਸੁਤੇ ਪ੍ਰਕਾਸ਼ ਰੂਪ ਹੋ, ਆਪ ਜੀ ਨੂੰ ਸਿਮਰ ਕੇ ਮੇਰਾ ਮਨ ਸੀਤਲ ਹੁੰਦਾ ਹੈ॥ ੨॥

**ਸਦਾ ਸੰਗੀ ਹਰਿ ਰੰਗ ਗੋਪਾਲਾ॥ ਊਚ ਨੀਚ ਕਰੇ ਪ੍ਰਤਿਪਾਲਾ॥**

ਹੇ ਹਰੀ ਗੋਪਾਲ! ਰੰਗ-ਪ੍ਰੇਮ ਕਰਨ ਵਾਲਿਆਂ ਦੇ ਆਪ ਸਦਾ ਅੰਗ ਸੰਗ ਹੋ।

ਊਚ ਨੀਚ ਆਦਿਕ ਸਭ ਜੀਆਂ ਦੀ ਪਾਲਨਾ ਕਰਨ ਵਾਲੇ ਹੋ।

**ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ॥੩॥**

ਹੇ ਰਸਾਂ ਦੇ ਘਰ ਵਾਹਿਗੁਰੂ! ਆਪ ਜੀ ਦਾ ਨਾਮ ਹੀ ਮਨ ਨੂੰ ਤ੍ਰਿਪਤ ਕਰਨ ਵਾਲਾ ਹੈ, ਉਸ ਨਾਮ ਅੰਮ੍ਰਿਤ ਨੂੰ ਮੈਂ ਗੁਰਾਂ ਦੁਆਰੇ ਪੀਂਦਾ ਹਾਂ॥ ੩॥

**ਦੂਖਿ ਸੂਖਿ ਪਿਆਰੇ ਤੁਧੁ ਧਿਆਈ॥ ਏਹ ਸੁਮਤਿ ਗੁਰੂ ਤੇ ਪਾਈ॥**

ਹੇ ਪਿਆਰੇ ਵਾਹਿਗੁਰੂ! ਦੁਖ ਸੁਖ ਵਿਚ ਮੈਂ ਆਪ ਜੀ ਨੂੰ ਹੀ ਧਿਆਉਂਦਾ ਹਾਂ, ਪਰ ਇਹ ਸ਼ੁਭ ਮਤੀ ਮੈਨੇ ਸਤਿਗੁਰਾਂ ਪਾਸੋਂ ਪਾਣਾ ਕੀਤੀ ਹੈ।

**ਨਾਨਕ ਕੀ ਧਰ ਤੂੰਹੈ ਠਾਕੁਰ**
**ਹਰਿ ਰੰਗਿ ਪਾਰਿ ਪਰੀਵਾਂ ਜੀਉ॥੪॥੯॥੧੬॥**

ਗੁਰੂ ਜੀ ਕਥਨ ਕਰਦੇ ਹਨ-ਹੇ ਠਾਕੁਰ! ਮੇਰਾ ਧਰ=ਆਸਰਾ ਇਕ ਤੂੰ ਹੀ ਹੈਂ,

ਹੇ ਹਰੀ ! ਤੇਰੇ ਰੰਗਿ=ਪ੍ਰੇਮ ਕਰਕੇ ਸੰਸਾਰ ਸਾਗਰ ਤੋਂ ਪਾਰ ਪਵਾਂਗਾ॥ ੪॥ ੯॥ ੧੬॥

## ਮਾਝ ਮਹਲਾ ੫ ॥

## ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ॥
## ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ॥

ਉਹ ਵੇਲਾ ਧੰਨਤਾ ਜੋਗ ਹੈ-ਜਿਸ ਵੇਲੇ ਮੈਂ ਸਤਿਗੁਰਾਂ ਨਾਲ ਮਿਲਿਆ ਹਾਂ। ਗੁਰੂ ਜੀ ਦੇ ਸਫਲ ਦਰਸ਼ਨ ਨੂੰ ਅੱਖਾਂ ਨਾਲ ਵੇਖਦਿਆਂ ਹੀ ਤਰ ਗਿਆ ਹਾਂ।

## ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ॥ ੧॥

ਉਹ ਮੂਰਤ=ਦੋ ਘੜੀਆਂ, ਚਸਾਂ ਭਰ, ਪਲ ਭਰ, ਇਕ ਘੜੀ ਭੀ ਧੰਨਤਾ ਦੇ ਯੋਗ ਹੈ। ਉਹ ਕਰਮ ਭੀ ਧੰਨਤਾ ਯੋਗ ਹੈ ਜਿਸ ਦੁਆਰਾ ਗੁਰਾਂ ਨਾਲ ਸੰਜੋਗਾ=ਮਿਲਾਪ ਹੋਇਆ ਹੈ॥ ੧॥

## ਉਦਮੁ ਕਰਤ ਮਨੁ ਨਿਰਮਲੁ ਹੋਆ॥
## ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ॥

ਗੁਰਾਂ ਵੱਲ ਜਾਣ ਦਾ ਉੱਦਮ ਕਰਦਿਆਂ ਹੀ ਮੇਰਾ ਮਨ ਨਿਰਮਲ ਹੋ ਗਿਆ ਹੈ। ਗੁਰਾਂ ਦੇ ਦੱਸੇ ਹੋਏ ਹਰੀ ਦੇ ਗਿਆਨ ਰਸਤੇ ਉੱਪਰ ਚਲਣ ਕਰਕੇ ਸਾਰਾ ਭਰਮ ਖੋਇਆ=ਨਾਸ ਹੋ ਗਿਆ ਹੈ।

## ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ॥ ੨॥

ਧੰਨ ਸਤਿਗੁਰ ਦੇਵ ਜੀ ਹਨ, ਜਿਨ੍ਹਾਂ ਨੇ ਨਿਧੀਆਂ ਦਾ ਵਾ ਸੁਖਾਂ ਦਾ ਖਜ਼ਾਨਾ ਨਾਮ ਸੁਣਾਇਆ ਹੈ। ਨਾਮ ਸੁਨਣ ਨਾਲ ਸਾਰੇ ਰੋਗ ਮਿਟ ਗਏ ਹਨ॥ ੨॥

## ਅੰਤਰਿ ਬਾਹਰਿ ਤੇਰੀ ਬਾਣੀ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ॥

ਅੰਦਰ ਬਾਹਰ ਜੋ ਭੀ ਬਾਣੀ=ਬਨਾਵਟ ਹੈ ਉਹ ਸਭ ਤੇਰੀ ਹੈ। ਵਾ ਅੰਦਰਲੀ ਬਾਣੀ ਬੇਦ ਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ। ਬਾਹਰਲੀ ਬਾਣੀ ਚਿੱਠੇ ਆਦਿਕ ਹੋਰਨਾਂ ਕਵੀਆਂ ਦੀ ਇਹ ਸਭ ਤੇਰੀ ਹੈ। ਵਾ ਅੰਦਰਲੀ ਬਾਣੀ ਸਤਿਨਾਮੁ, ਬਾਹਰਲੀ ਬਾਣੀ ਕਿਰਤਮ ਨਾਮ ਇਹ ਸਭ ਤੇਰੀ ਹੈ। ਵਾ ਅੰਦਰਲੀ ਬਾਣੀ ਪਰਾ ਪਸੰਤੀ ਮਧਮਾ ਤੇ ਬਾਹਰਲੀ ਬਾਣੀ ਬੈਖਰੀ ਇਹ ਸਭ ਆਪ ਦੀ ਹੈ। ਪਿੱਛੇ ਤੈਨੇ ਆਪ ਕਥਨ ਕੀਤੀ ਸੀ, ਹੁਣ ਤੈਨੇ ਆਪ ਕਥਨ ਕੀਤੀ ਹੈ।

## ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ॥ ੩॥

ਗੁਰੂ ਜੀ ਨੇ ਕਿਹਾ ਹੈ ਪਿੱਛੇ ਇੱਕ ਸੀ, ਹੁਣ ਭੀ ਸਾਰੇ ਇੱਕ ਪ੍ਰਮਾਤਮਾ ਹੈ, ਅਤੇ ਅੱਗੇ ਭੀ ਉਸ ਤੋਂ ਬਿਨਾਂ ਹੋਰ ਕੋਈ ਨਹੀਂ ਹੋਵੇਗਾ॥ ੩॥

## ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ॥ ਹਰਿ ਪੈਨਣੁ ਨਾਮੁ ਭੋਜਨੁ ਥੀਆ॥

ਅਸਾਂ ਨੇ ਗੁਰਾਂ ਪਾਸੋਂ ਹਰੀ ਨਾਮ ਅੰਮ੍ਰਿਤ ਰਸ ਪੀਤਾ ਹੈ। ਹਰੀ ਨਾਮ ਰੂਪ ਬਸਤਰਾਂ ਨੂੰ ਪਹਿਨਿਆ ਹੈ ਅਤੇ ਹਰੀ ਨਾਮ ਰੂਪ ਭੋਜਨ ਨੂੰ ਛਕਣਾ ਕੀਤਾ ਹੈ।

**ਨਾਮਿ ਰੰਗ ਨਾਮਿ ਚੋਜ ਤਮਾਸੇ**
**ਨਾਉ ਨਾਨਕ ਕੀਨੇ ਭੋਗਾ ਜੀਉ ॥ ੪ ॥ ੧੦ ॥ ੧੭ ॥**

ਜਿਸ ਨਾਮੀ ਦੇ ਚੋਜ=ਅਸਚਰਜ ਤਮਾਸ਼ੇ ਹਨ, ਉਸ ਨਾਮੀ ਵਿਚ ਰੰਗ=ਪ੍ਰੇਮ ਕਰਕੇ ਉਸ ਦੇ ਨਾਮ ਦਾ ਅਨੰਦ ਭੋਗਣਾ ਕੀਤਾ ਹੈ ॥ ੪ ॥ ੧੦ ॥ ੧੭ ॥

**ਮਾਝ ਮਹਲਾ ੫ ॥ ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥**
**ਕਰਉ ਬਿਨੰਤੀ ਮਾਨੁ ਤਿਆਗਉ ॥**

ਹੇ ਹਰੀ ! ਮੈਂ ਆਪ ਜੀ ਪਾਸੋਂ ਇੱਕ ਵਸਤੂ ਮੰਗਦਾ ਹਾਂ, ਜੋ ਸਾਰਿਆਂ ਸੰਤਾਂ ਪਾਸ ਹੈ ਨਾਮ ਵਾ ਚਰਨ ਧੂੜੀ ਰੂਪੀ। ਮਾਇਆ ਦਾ ਮਾਨ ਤਿਆਗ ਕੇ ਮੈਂ ਆਪ ਜੀ ਪਾਸ ਬੇਨਤੀ ਕਰਦਾ ਹਾਂ।

**ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥ ੧ ॥**

ਆਪ ਜੀ ਤੋਂ ਲੱਖਾਂ ਵਾਰੀ ਬਲਿਹਾਰ ਕੁਰਬਾਨ ਜਾਂਦਾ ਹਾਂ, ਆਪ ਕਿਰਪਾ ਕਰਕੇ ਸੰਤਾਂ ਦੀ ਚਰਨ ਧੂੜੀ ਦਿਓ ॥ ੧ ॥

**ਤੁਮ ਦਾਤੇ ਤੁਮ ਪੁਰਖ ਬਿਧਾਤੇ ॥ ਤੁਮ ਸਮਰਥ ਸਦਾ ਸੁਖਦਾਤੇ ॥**

ਆਪ ਸਾਰਿਆਂ ਦੇ ਦਾਤੇ ਹੋ। ਆਪ ਫਲਬਰ ਦਾਤੇ ਪੁਰਖ ਹੋ, ਅਰਥਾਤ ਪੁਰਖਾਂ ਦੇ ਕੀਤੇ ਹੋਏ ਕਰਮਾਂ ਦਾ ਫਲ ਦੇਣ ਵਾਲੇ ਹੋ, ਆਪ ਸਰਬ ਸ਼ਕਤੀਵਾਨ ਹੋ, ਅਤੇ ਸਦੀਵ ਕਾਲ ਸੁਖਾਂ ਦੇ ਦਾਤੇ ਹੋ।

**ਸਭ ਕੋ ਤੁਮ ਹੀ ਤੇ ਵਰਸਾਵੈ ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥ ੨ ॥**

ਸਭ ਕੋਈ ਆਪ ਜੀ ਤੋਂ ਵਰਸਾਂਵਦਾ (ਦਾਨ ਪਾਉਂਦਾ) ਹੈ। ਇਸ ਮਨੁੱਖ ਜਨਮ ਦੀ ਪਰਾਪਤੀ ਦਾ ਅਉਸਰੁ=ਸਮਾਂ ਸਾਡਾ ਪੂਰਾ ਭਾਵ ਸਫਲਾ ਕਰੋ। ਵਾ:-ਇਸ ਵੇਲੇ ਦਾ ਸੁਆਲ ਸਾਡਾ ਪੂਰਾ ਕਰੋ ॥ ੨ ॥

**ਦਰਸਨਿ ਤੇਰੈ ਭਵਨ ਪੁਨੀਤਾ ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ ॥**

ਆਪ ਜੀ ਦੇ ਦਰਸ਼ਨ ਕਰਕੇ ਜਿਨ੍ਹਾਂ ਦਾ ਭਵਨ=ਸਰੀਰ ਪਵਿੱਤਰ ਹੋਇਆ ਹੈ। ਉਨ੍ਹਾਂ ਹੀ ਪੁਰਸ਼ਾਂ ਨੇ ਬਿਖਮੁ=ਕਠਨ ਆਤਮ ਗੜੁ=ਮਨ ਜਿੱਤਣਾ ਕੀਤਾ ਹੈ।

ਵਾ-ਮਨ ਰੂਪੀ ਕਠਨ ਕਿਲ੍ਹੇ ਨੂੰ ਜਿੱਤਣਾ ਕੀਤਾ ਹੈ।

**ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥ ੩ ॥**

ਹੇ ਹਰੀ ! ਆਪ ਸਾਰਿਆਂ ਦੇ ਦਾਤੇ ਹੋ, ਪੁਨਾ ਆਪ ਫਲਬਰ ਦਾਤੇ ਪੁਰਖ ਹੋ। ਆਪ ਜੈਸਾ ਹੋਰ ਕੋਈ ਸੂਰਬੀਰ ਨਹੀਂ ਹੈ ॥ ੩ ॥

[ਪੰਨਾ ੧੦੦]

**ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥**

ਹੇ ਹਰੀ ! ਜਦ ਦੀ ਆਪ ਜੀ ਦੇ ਸੰਤਾਂ ਦੀ ਚਰਨ ਧੂੜੀ ਮੇਰੇ ਮੂੰਹ ਉੱਪਰ ਲਗੀ ਹੈ। ਤਦ ਅਭਾਗੀ=ਖੋਟਿਆਂ ਪਾਗਾਂ ਵਾਲੀ ਦੁਰ+ਮਤਿ=ਖੋਟੀ ਸਿੱਖਿਆ ਦੇਣ ਵਾਲੀ ਕੁਬੁੱਧੀ ਬਿਨਸ ਗਈ ਹੈ।

**ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ ॥੪॥੧੧॥੧੮॥**

ਸੱਚੇ ਸਤਸੰਗਤ ਰੂਪੀ ਘਰ ਵਿਖੇ ਬੈਠ ਰਹੇ ਹਾਂ। ਜਦ ਤੇਰੇ ਗੁਣ ਗਾਏ ਤਾਂ ਕਾਮ ਆਦਿਕਾਂ ਦਾ ਕੂੜਾ ਬਿਨਸ ਗਿਆ॥ ੪॥ ੧੧॥ ੧੮॥

## ਮਾਝ ਮਹਲਾ ੫ ॥

**ਵਿਸਰੁ ਨਾਹੀ ਏਵਡ ਦਾਤੇ॥ ਕਰਿ ਕਿਰਪਾ ਭਗਤਨ ਸੰਗਿ ਰਾਤੇ॥**

ਹੇ ਏਡੇ ਵੱਡੇ ਦਾਤੇ ਪ੍ਰਮਾਤਮਾ ! ਆਪ ਵਿਸਰਨਾ ਨਾ ਕਰੋ। ਇਹ ਕਿਰਪਾ ਕਰੋ, ਜੋ ਭਗਤਾਂ ਨਾਲ ਤਦਾਕਾਰ ਹੋਇ ਰਹੀਏ।

**ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ॥੧॥**

ਕਰਣਾ=ਕਿਰਪਾ ਕਰਕੇ ਮੈਨੂੰ ਇਹ ਦਾਨ ਦਿਓ, ਜਿਵੇਂ ਰਾਤ ਦਿਨ ਮੈਂ ਆਪ ਜੀ ਨੂੰ ਧਿਆਉਣਾ ਕਰਾਂ॥ ੧॥

**ਮਾਟੀ ਅੰਧੀ ਸੁਰਤਿ ਸਮਾਈ॥ ਸਭ ਕਿਛੁ ਦੀਆ ਭਲੀਆ ਜਾਈ॥**

ਮਾਟੀ=ਦੇਹ ਅੰਧੀ=ਜੜ੍ਹ ਹੈ ਇਸ ਵਿਖੇ ਆਪ ਦੀ ਸੁਰਤਿ=ਚੇਤਨ ਸੱਤਾ ਸਮਾ ਰਹੀ ਹੈ। ਸਭ ਕੁਝ ਪਦਾਰਥ ਅਤੇ ਚੰਗੀਆਂ ਜਾਈ=ਜਗਾਂ ਆਪ ਨੇ ਦਿੱਤੀਆਂ ਹੋਈਆਂ ਹਨ।

**ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ॥੨॥**

ਹੇ ਅਨੰਦ ਦਾਇਕ ਬਿਨੋਦ=ਕੌਤਕਾਂ ਦੇ ਕਰਨ ਵਾਲੇ ਪ੍ਰਮਾਤਮਾ ! ਜਿਸ ਆਪ ਦੇ ਚੋਜ=ਅਸਚਰਜ ਤਮਾਸ਼ੇ ਹਨ ਜੋ ਆਪ ਜੀ ਨੂੰ ਭਾਉਂਦਾ ਹੈ ਉਹੀ ਕੁਝ ਹੁੰਦਾ ਹੈ॥ ੨॥

**ਜਿਸ ਦਾ ਦਿਤਾ ਸਭੁ ਕਿਛੁ ਲੈਣਾ॥ ਛਤੀਹ ਅੰਮ੍ਰਿਤ ਭੋਜਨੁ ਖਾਣਾ॥**

ਜਿਸ ਆਪ ਜੀ ਦਾ ਦਿੱਤਾ ਹੋਇਆ ਅਸੀਂ ਸਭ ਕਿਛ ਲੈਣਾ ਕਰਦੇ ਹਾਂ। ਅਤੇ ਛੱਤੀ ਪ੍ਰਕਾਰ ਦੇ ਅੰਮ੍ਰਿਤ ਭੋਜਨ ਖਾਣਾ ਕਰਦੇ ਹਾਂ।

**ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ॥੩॥**

ਸੁਖਦਾਇਕ ਚੰਗੀਆਂ ਸਿਹਜਾ ਉੱਤੇ ਸੌਂਦੇ ਹਾਂ, ਠੰਡੀਆਂ ਹਵਾਵਾਂ ਲੈਂਦੇ ਹਾਂ, ਸਹਜ=ਸੁਤੇ ਸਿੱਧ ਕੇਲ=ਖੁਸ਼ੀਆਂ ਪੂਰਬਕ ਰੰਗ=ਆਨੰਦ ਲੈਣਾ ਕਰਦੇ ਹਾਂ॥ ੩॥

**ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ॥**
**ਸਾ ਮਤਿ ਦੀਜੈ ਜਿਤੁ ਤੁਧੁ ਧਿਆਈ॥**

ਮੈਨੂੰ ਸਾ=ਉਹ ਬੁੱਧੀ ਦਿਓ, ਜਿਸ ਕਰਕੇ ਆਪ ਵਿਸਰੋ ਨਾ ਅਤੇ ਉਹ ਮਤਿ=ਅਕਲ ਦਿਓ, ਜਿਸ ਕਰਕੇ ਸਦਾ ਆਪ ਜੀ ਨੂੰ ਧਿਆਉਂਦਾ ਰਵ੍ਹਾਂ।

**ਸਾਸ ਸਾਸ ਤੇਰੇ ਗੁਣ ਗਾਵਾ**
**ਓਟ ਨਾਨਕ ਗੁਰ ਚਰਣਾ ਜੀਉ॥੪॥੧੨॥੧੯॥**

ਗੁਰੂ ਜੀ ਕਥਨ ਕਰਦੇ ਹਨ-ਇਹ ਕਿਰਪਾ ਕਰੋ, ਗੁਰ ਚਰਨਾਂ ਦੀ ਓਟ ਲੈ ਕੇ ਅੰਦਰ ਸੁਆਸ ਜਾਂਦਿਆਂ ਬਾਹਰ ਸੁਆਸ ਆਉਂਦਿਆਂ ਤੇਰੇ ਗੁਣ ਗਾਂਵਦਾ ਰਹਾਂ॥ ੪॥ ੧੨॥ ੧੯॥

## ਮਾਝ ਮਹਲਾ ੫ ॥

**ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ॥**
**ਸੋ ਗਿਆਨੁ ਧਿਆਨੁ ਜੋ ਤੁਧੁ ਭਾਈ॥**

ਹੇ ਰਜਾਈ ਪ੍ਰਮਾਤਮਾ ! ਤੇਰਾ ਹੁਕਮ ਮੰਨਦੇ ਹਾਂ ਅਤੇ ਤੇਰੀ ਸਿਫਤ ਦਾ ਸਲਾਹੁਣਾ ਕਰਦੇ ਹਾਂ। ਓਹੀ ਗਿਆਨ ਧਿਆਨ ਕੀਤਾ ਸਫਲਾ ਹੈ ਜੋ ਆਪ ਜੀ ਨੂੰ ਭਾਉਂਦਾ ਹੈ।

**ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ॥ ੧॥**

ਹੇ ਪ੍ਰਭ ਜੀ ! ਜੋ ਆਪ ਜੀ ਨੂੰ ਭਾਂਵਦਾ ਹੈ ਓਹੀ ਜਪ ਕੀਤਾ ਸਫਲਾ ਹੈ। ਤੇਰੇ ਭਾਣੇ ਦੇ ਮੰਨਣ ਕਰਕੇ ਪੂਰਨ ਗਿਆਨ ਦੀ ਪ੍ਰਾਪਤੀ ਹੁੰਦੀ ਹੈ॥ ੧॥

**ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ॥ ਜੋ ਸਾਹਿਬ ਤੇਰੈ ਮਨਿ ਭਾਵੈ॥**

ਆਪ ਦਾ ਜੋ ਨਾਮ ਅੰਮ੍ਰਿਤ ਰੂਪ ਹੈ ਉਸਨੂੰ ਓਹੀ ਮਨੁੱਖ ਗਾਂਵਦਾ ਹੈ। ਹੇ ਸਾਹਿਬ ! ਜੋ ਤੇਰੇ ਮਨ ਵਿਖੇ ਭਾਉਂਦਾ ਹੈ।

**ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨੁ ਮਾਨਾ ਜੀਉ॥ ੨॥**

ਤੂੰ ਸੰਤਾਂ ਦਾ ਸੁਆਮੀ ਹੈਂ, ਸੰਤ ਤੇਰੇ ਦਾਸ ਹਨ, ਹੇ ਸਾਹਿਬ ! ਸੰਤਾਂ ਦਾ ਤੇਰੇ ਉੱਪਰ ਮਨ ਮੰਨਿਆ ਹੋਇਆ ਹੈ॥ ੨॥

**ਤੂੰ ਸੰਤਨ ਕੀ ਕਰਹਿ ਪ੍ਰਤਿਪਾਲਾ॥ ਸੰਤ ਖੇਲਹਿ ਤੁਮ ਸੰਗਿ ਗੋਪਾਲਾ॥**

ਤੂੰ ਸੰਤਾਂ ਦੀ ਹਰ ਤਰ੍ਹਾਂ ਪ੍ਰਤਿਪਾਲਾ ਕਰਦਾ ਹੈਂ। ਹੇ ਗੋਪਾਲ ! ਸੰਤ ਤੇਰੇ ਨਾਲ ਹੀ ਖੇਡ ਰਹੇ ਹਨ।

**ਅਪੁਨੇ ਸੰਤ ਤੁਧੁ ਖਰੇ ਪਿਆਰੇ ਤੂ ਸੰਤਨ ਕੇ ਪ੍ਰਾਨਾ ਜੀਉ॥ ੩॥**

ਨਾਮ ਜਪਣ ਵਾਲੇ ਤੇਰੇ ਆਪਣੇ ਸੰਤ ਤੈਨੂੰ ਖਰੇ=ਚੰਗੇ (ਬਹੁਤ) ਪਿਆਰੇ ਲਗਦੇ ਹਨ। ਤੂੰ ਸੰਤਾਂ ਦੇ ਪ੍ਰਾਣਾਂ ਦਾ ਆਸਰਾ ਰੂਪ ਹੈਂ॥ ੩॥

**ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ॥ ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ॥**

ਉਨ੍ਹਾਂ ਸੰਤਾਂ ਦੇ ਉਤੋਂ ਮੇਰਾ ਮਨ ਬਲਿਹਾਰ ਕੁਰਬਾਨ ਜਾਂਦਾ ਹੈ। ਜਿਨ੍ਹਾਂ ਨੇ ਤੈਨੂੰ ਜਾਣਿਆ ਹੈ, ਅਤੇ ਜੋ ਤੇਰੇ ਮਨ ਵਿਖੇ ਭਾਂਵਦੇ ਹਨ।

**ਤਿਨ ਕੈ ਸੰਗਿ ਸਦਾ ਸੁਖੁ ਪਾਇਆ**
**ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ॥ ੪॥ ੧੩॥ ੨੦॥**

ਤਿਨ੍ਹਾਂ ਸੰਤਾਂ ਦੇ ਸੰਗ ਕਰਕੇ ਮੈਂਨੇ ਨਿੱਤ ਸੁਖ ਪਾਇਆ ਹੈ, ਅਤੇ ਗੁਰੂ ਜੀ ਕਥਨ ਕਰਦੇ ਹਨ-ਹਰੀ ਰਸ ਲੈ ਕੇ ਲੋਕ ਪ੍ਰਲੋਕ ਦੇ ਪਦਾਰਥਾਂ ਵਲੋਂ ਮਨ ਤ੍ਰਿਪਤ ਹੋ ਕੇ ਰੱਜ ਗਿਆ ਹੈ॥ ੪॥ ੧੩॥ ੨੦॥

## ਮਾਝ ਮਹਲਾ ੫ ॥

## ਤੂੰ ਜਲਨਿਧਿ ਹਮ ਮੀਨ ਤੁਮਾਰੇ ॥
## ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥

ਹੇ ਹਰੀ ! ਤੂੰ ਜਲਨਿਧਿ=ਸਮੁੰਦ੍ਰ ਰੂਪ ਹੈਂ, ਅਸੀਂ ਤੇਰੇ ਵਿਚ ਮੀਨ=ਮੱਛ ਵੱਤ ਹਾਂ। ਆਪ ਦਾ ਨਾਮ ਸਵਾਂਤੀ ਬੂੰਦ ਹੈ, ਅਸੀਂ ਉਸ ਦੀ ਤ੍ਰੇਹ ਵਾਲੇ ਪਪੀਹੇ ਵੱਤ ਹਾਂ।

## ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ ॥੧॥

ਮਨ ਕਰ ਕੇ ਆਪ ਦੀ ਆਸਾ ਹੈ, ਤਨ ਕਰਕੇ ਆਪ ਜੀ ਦੇ ਦਰਸ਼ਨਾਂ ਦੀ ਪਿਆਸਾ ਹੈ, ਆਪ ਜੀ ਦੇ ਨਾਲ ਹੀ ਮੇਰਾ ਮਨ ਲੀਣ ਹੋ ਰਿਹਾ ਹੈ॥ ੧॥

## ਜਿਉ ਬਾਰਿਕੁ ਪੀ ਖੀਰੁ ਅਘਾਵੈ ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥

ਜਿਵੇਂ ਬਾਲਕਾ ਮਾਂ ਦਾ ਖੀਰੁ-ਦੁੱਧ ਪੀ ਕੇ ਰੱਜਦਾ ਹੈ। ਜਿਵੇਂ ਕੰਗਾਲ ਧਨ ਨੂੰ ਵੇਖ ਕੇ ਸੁਖ ਪਾਂਦਾ ਹੈ।

## ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥੨॥

ਜਿਵੇਂ ਤਿਹਾਇਆ (ਪਿਆਸਾ) ਪੁਰਸ਼ ਠੰਢਾ ਪਾਣੀ ਪੀ ਕੇ ਖੁਸ਼ ਹੁੰਦਾ ਹੈ, ਤਿਵੇਂ ਹਰੀ ਨਾਲ ਇਹ ਮਨ ਭਿੱਜਾ ਹੋਇਆ ਆਨੰਦ ਹੁੰਦਾ ਹੈ॥ ੨॥

## ਜਿਉ ਅੰਧਿਆਰੈ ਦੀਪਕੁ ਪਰਗਾਸਾ ॥ ਭਰਤਾ ਚਿਤਵਤ ਪੂਰਨ ਆਸਾ ॥

ਜਿਵੇਂ ਹਨੇਰੇ ਵਿਚ ਦੀਪਕ ਪ੍ਰਕਾਸ਼ਨੇ ਕਰਕੇ ਆਨੰਦ ਹੁੰਦਾ ਹੈ। ਜਿਵੇਂ ਪਤੀ ਪ੍ਰਦੇਸ ਗਿਆ ਹੋਵੇ ਤੇ ਇਸਤ੍ਰੀ ਪਤੀ ਨੂੰ ਚਿਤਵ ਚਿਤਵ ਕੇ ਆਸਾ ਪੂਰਨ ਕਰਕੇ ਪਤੀ ਨੂੰ ਦੇਖਕੇ ਅਨੰਦ ਹੁੰਦੀ ਹੈ।

## ਮਿਲਿ ਪ੍ਰੀਤਮ ਜਿਉ ਹੋਤ ਅਨੰਦਾ
## ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥ ੩ ॥

ਜਿਵੇਂ ਪ੍ਰੀਤਮ, ਪ੍ਰੀਤਮ ਨਾਲ ਮਿਲ ਕੇ ਆਨੰਦ ਹੁੰਦਾ ਹੈ ! ਤਿਵੇਂ ਮੇਰਾ ਮਨ ਹਰੀ ਦੇ ਰੰਗ ਵਿਖੇ ਰੰਗਿਆ ਹੋਇਆ ਆਨੰਦ ਹੋ ਰਿਹਾ ਹੈ॥ ੩॥

## ਸੰਤਨ ਮੋ ਕਉ ਹਰਿ ਮਾਰਗਿ ਪਾਇਆ ॥
## ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥

ਸੰਤਾਂ ਨੇ ਕਿਰਪਾ ਕਰਕੇ ਹੇ ਹਰੀ ! ਮੈਨੂੰ ਤੇਰੇ ਰਸਤੇ ਪਾਇਆ ਹੈ। ਕ੍ਰਿਪਾਲੂ ਸੰਤਾਂ ਨੇ ਹੇ ਹਰੀ ! ਤੇਰੇ ਨਾਲ ਗਿਝਾਇਆ ਹੈ। ਵਾ ਪ੍ਰੋਖ ਭੀ ਲਗਦਾ ਹੈ, ਸੰਤਾਂ ਨੇ ਮੈਨੂੰ ਹਰੀ ਦੇ ਰਸਤੇ ਪਾਇਆ ਹੈ। ਕ੍ਰਿਪਾਲੂ ਸੰਤਾਂ ਨੇ ਹਰੀ ਨਾਲ ਗਿਝਾਇਆ ਹੈ।

## ਹਰਿ ਹਮਰਾ ਹਮ ਹਰਿ ਕੇ ਦਾਸੇ
## ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥ ੪ ॥ ੧੪ ॥ ੨੧ ॥

ਹੇ ਹਰੀ ! ਤੂੰ ਸਾਡਾ ਸੁਆਮੀ ਹੈਂ, ਹੇ ਹਰੀ ! ਅਸੀਂ ਆਪ ਜੀ ਦੇ ਦਾਸ ਹਾਂ, ਜੇਕਰ ਪ੍ਰੋਖ ਕਰਨਾ ਹੋਵੇ ਤਾਂ ਇੰਞ ਕਰਨਾ:-ਹਰੀ ਹਮਾਰਾ ਸੁਆਮੀ ਹੈ, ਅਸੀਂ ਹਰੀ ਦੇ ਦਾਸ ਹਾਂ, ਸੱਚ ਦੀ ਪ੍ਰਾਪਤੀ ਦਾ ਉਪਦੇਸ਼ ਗੁਰਾਂ ਨੇ ਦਿੱਤਾ ਹੈ॥ ੪॥ ੧੪॥ ੨੧॥

## ਮਾਝ ਮਹਲਾ ੫ ॥

**ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥ ਸੁਖਦਾਈ ਦੂਖ ਬਿਡਾਰਨਹਰੀਆ ॥**

ਹਰੀਆ=ਹਰੀ ਦਾ ਨਾਮ ਅੰਮ੍ਰਿਤ ਸਦਾ ਨਿਰਮਲ ਹੈ। ਸੁਖਾਂ ਦੇ ਦੇਣ ਵਾਲਾ ਹੈ, ਅਤੇ ਦੁਖਾਂ ਦੇ ਬਿਡਾਰਨ=ਅਭਾਵ ਕਰਨ ਵਾਲਾ ਹੈ।

**ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥੧॥**

ਦੁਨੀਆਂ ਦੇ ਹੋਰ ਸਾਰੇ ਸੁਆਦ ਚੱਖ ਵੇਖੇ ਹਨ, ਪ੍ਰੰਤੂ ਮਨ ਵਿਖੇ ਹਰੀ ਨਾਮ ਰਸ ਸਾਰਿਆਂ ਤੋਂ ਮਿੱਠਾ ਲੱਗਾ ਹੈ॥ ੧॥

[ਪੰਨਾ ੧੦੧]

**ਜੋ ਜੋ ਪੀਵੈ ਸੋ ਤ੍ਰਿਪਤਾਵੈ ॥ ਅਮਰੁ ਹੋਵੈ ਜੋ ਨਾਮ ਰਸੁ ਪਾਵੈ ॥**

ਨਾਮ ਅੰਮ੍ਰਿਤ ਨੂੰ ਜੇਹੜਾ ਜੇਹੜਾ ਮਨੁੱਖ ਪੀਂਦਾ ਹੈ ਓਹੀ ਤ੍ਰਿਪਤ ਹੁੰਦਾ ਹੈ। ਅਤੇ ਜੋ ਨਾਮ ਰਸ ਨੂੰ ਪਾਂਵਦਾ ਹੈ ਉਹ ਜਨਮ ਮਰਨ ਤੋਂ ਰਹਿਤ ਹੁੰਦਾ ਹੈ।

**ਨਾਮ ਨਿਧਾਨ ਤਿਸਹਿ ਪਰਾਪਤਿ ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥੨॥**

ਨਾਮ ਰੂਪ ਨਿਧਾਨ=ਖਜ਼ਾਨਾ ਤਿਸਨੂੰ ਪ੍ਰਾਪਤ ਹੁੰਦਾ ਹੈ, ਜਿਸ ਦੇ ਮਨ ਵਿਚ ਗੁਰਸ਼ਬਦ ਵਸਦਾ ਹੈ॥ ੨॥

**ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ ॥**
**ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ ॥**

ਜਿਸ ਨੇ ਹਰੀ ਨਾਮ ਰਸ ਪਾਇਆ ਹੈ ਉਹ ਇਸ ਲੋਕ ਦੇ ਪਦਾਰਥਾਂ ਤੋਂ ਤ੍ਰਿਪਤ ਅਤੇ ਪ੍ਰਲੋਕ ਦੇ ਪਦਾਰਥਾਂ ਵਲੋਂ ਭੀ ਰੱਜ ਗਿਆ ਹੈ। ਜਿਸ ਨੇ ਹਰੀ ਨਾਮ ਦਾ ਸੁਆਦ ਪਾਇਆ ਹੈ ਉਹ ਪੁਰਸ਼ ਡੋਲਦਾ ਨਹੀਂ।

**ਤਿਸਹਿ ਪਰਾਪਤਿ ਹਰਿ ਹਰਿ ਨਾਮਾ ਜਿਸੁ ਮਸਤਕਿ ਭਾਗੀਠਾ ਜੀਉ ॥੩॥**

ਹਰਿ ਹਰਿ ਦਾ ਨਾਮ ਉਸੇ ਨੂੰ ਪ੍ਰਾਪਤ ਹੁੰਦਾ ਹੈ, ਜਿਸ ਦੇ ਮਸਤਕ ਦੇ ਈਠਾ=ਪਿਆਰੇ (ਚੰਗੇ) ਭਾਗ ਹਨ॥ ੩॥

**ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥**
**ਤਿਸੁ ਲਗਿ ਮੁਕਤੁ ਭਏ ਘਣੇਰੇ ॥**

ਹਰੀ ਇੱਕ ਗੁਰਮੁਖਾਂ ਦੇ ਹੱਥ ਆਇਆ ਹੈ ਉਨ੍ਹਾਂ ਤੋਂ ਅੱਗੇ ਬਹੁਤ ਸਾਰੇ ਜੀਵ ਵਰਸਾਏ ਹਨ। ਤਿਸ ਦੀ ਚਰਨੀਂ ਲਗ ਕੇ ਘਣੇ ਪੁਰਸ਼ ਮੁਕਤੀ ਨੂੰ ਪ੍ਰਾਪਤ ਹੋਇ ਹਨ।

**ਨਾਮੁ ਨਿਧਾਨਾ ਗੁਰਮੁਖਿ ਪਾਈਐ**

**ਕਹੁ ਨਾਨਕ ਵਿਰਲੀ ਡੀਠਾ ਜੀਉ ॥ ੪ ॥ ੧੫ ॥ ੨੨ ॥**

ਨਾਮ ਰੂਪ ਖਜ਼ਾਨਾ ਗੁਰ+ਮੁਖਿ=ਗੁਰਾਂ ਦੁਆਰੇ ਪਾਈਦਾ ਹੈ, ਗੁਰੂ ਜੀ ਕਥਨ ਕਰਦੇ ਹਨ, ਕਿਸੇ ਵਿਰਲੇ ਨੇ ਪ੍ਰਮਾਤਮਾ ਨੂੰ ਦੇਖਿਆ ਹੈ॥ ੪॥ ੧੫॥ ੨੨॥

## ਮਾਝ ਮਹਲਾ ੫ ॥

**ਉਥਾਨਕਾ:**-ਇੱਕ ਜੋਗੀ ਨੇ ਆ ਕੇ ਕਿਹਾ ਅਸਾਡੇ ਜੋਗ ਭੇਖ ਨੂੰ ਧਾਰੋ ਤਾਂ ਨਿੱਧੀਆਂ ਸਿੱਧੀਆਂ ਰਿੱਧੀਆਂ ਦੀ ਪ੍ਰਾਪਤੀ ਹੋ ਜਾਵੇਗੀ? *ਗੁਰ ਉੱਤਰ-*

**ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥**

**ਜਨਮੁ ਪਦਾਰਥੁ ਗਹਿਰ ਗੰਭੀਰੈ ॥**

ਮੇਰੇ ਕੋਲ ਹਰੀ ਨਾਮ ਹੀ ਨਿਧੀ ਹੈ, ਹਰੀ ਨਾਮ ਹੀ ਮੇਰੇ ਸਿੱਧੀ ਹੈ, ਹਰੀ ਨਾਮ ਹੀ ਮੇਰੇ ਰਿੱਧੀ ਹੈ। ਗਹਿਰ ਗੰਭੀਰ ਪ੍ਰਮਾਤਮਾ ਦੇ ਜਪਣ ਕਰਕੇ ਮੇਰਾ ਜਨਮ ਪਦਾਰਥ ਸਫਲਾ ਹੋਇਆ ਹੈ।

**ਲਾਖ ਕੋਟ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ ॥ ੧ ॥**

ਉਹ ਪੁਰਸ਼ ਲੱਖਾਂ ਖੁਸ਼ੀਆਂ ਤੇ ਕ੍ਰੋੜਾਂ ਰੰਗ=ਆਨੰਦਾਂ ਨੂੰ ਰਾਵੈ=ਭੋਗਦਾ ਹੈ। ਜੋ ਗੁਰਾਂ ਦੀ ਪਾਈ=ਚਰਨੀ ਲਗਦਾ ਹੈ॥ ੧॥

**ਦਰਸਨੁ ਪੇਖਤ ਭਏ ਪੁਨੀਤਾ ॥ ਸਗਲ ਉਧਾਰੇ ਭਾਈ ਮੀਤਾ ॥**

ਗੁਰਾਂ ਦਾ ਦਰਸ਼ਨ ਦੇਖਣ ਨਾਲ ਸਾਰੇ ਅੰਗ ਪਵਿੱਤ੍ਰ ਹੋਇ ਹਨ।

*ਅਥਵਾ:*-ਦਰਸ਼ਨ ਵੇਖਣ ਵਾਲੇ ਸਾਰੇ ਪਵਿੱਤ੍ਰ ਹੋਏ ਹਨ। ਉਨ੍ਹਾਂ ਨੇ ਗੁਰਾਂ ਦੁਆਰੇ ਸਾਰੇ ਭਾਈ ਮਿੱਤਰ ਵੀ ਤਾਰਨਾ ਕੀਤੇ ਹਨ।

**ਅਗਮ ਅਗੋਚਰੁ ਸੁਆਮੀ ਅਪੁਨਾ ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥ ੨ ॥**

ਆਪਣਾ ਸੁਆਮੀ ਜੋ ਅਗਮ ਅਗੋਚਰ ਹੈ ਉਸ ਸੱਚੇ ਨੂੰ ਗੁਰ ਕਿਰਪਾ ਦੁਆਰੇ ਮੈਂ ਧਿਆਂਵਦਾ ਹਾਂ॥ ੨॥

**ਜਾ ਕਉ ਖੋਜਹਿ ਸਰਬ ਉਪਾਏ ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ ॥**

ਜਿਸ ਪਰਮਾਤਮਾ ਨੂੰ ਸਾਰੇ ਰਿਖੀ ਮੁਨੀ ਬੜੇ ਜਤਨਾਂ ਨਾਲ ਖੋਜਦੇ ਹਨ। ਕੋਈ ਵਿਰਲਾ ਵਡਭਾਗੀ ਉਸ ਦੇ ਦਰਸ਼ਨ ਨੂੰ ਪਾਂਵਦਾ ਹੈ।

**ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ ॥ ੩ ॥**

ਜੋ ਸਾਰਿਆਂ ਤੋਂ ਊਚਾ ਹੈ, ਅਪਾਰ ਗੁਣਾਂ ਵਾਲਾ ਹੈ, ਅਗੋਚਰ ਜਿਸ ਦਾ ਅਸਥਾਨ ਹੈ ਉਸ ਦੇ ਮਹਲੁ=ਸਰੂਪ ਨੂੰ ਗੁਰਾਂ ਨੇ ਦਿਖਾਇਆ ਹੈ॥ ੩॥

**ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ ॥ ਮੁਕਤਿ ਭਇਆ ਜਿਸੁ ਰਿਦੈ ਵਸੇਰਾ ॥**

ਤਿਸ ਗਹਿਰ ਗੰਭੀਰ ਪ੍ਰਮਾਤਮਾ ਦਾ ਨਾਮ ਅੰਮ੍ਰਿਤ ਰੂਪ ਹੈ। ਜਿਸ ਦੇ ਹਿਰਦੇ ਵਿਚ ਨਾਮ ਵਸਿਆ ਹੈ

ਉਹ ਮੋਖਸ਼ ਰੂਪ ਹੋਇਆ ਹੈ।

**ਗੁਰਿ ਬੰਧਨ ਤਿਨ ਕੇ ਸਗਲੇ ਕਾਟੇ**
**ਜਨ ਨਾਨਕ ਸਹਜਿ ਸਮਾਈ ਜੀਉ ॥ ੪ ॥ ੧੬ ॥ ੨੩ ॥**

ਤਿਸ ਨਾਮ ਜਪਣ ਵਾਲੇ ਦੇ ਸਾਰੇ ਬੰਧਨ ਗੁਰਾਂ ਨੇ ਕੱਟ ਦਿੱਤੇ ਹਨ, ਉਸ ਪੁਰਸ਼ ਦੀ ਸਹਜ ਪਦ ਵਿਖੇ ਸਮਾਈ ਹੋਈ ਹੈ॥ ੪ ॥ ੧੬ ॥ ੨੩ ॥

**ਮਾਝ ਮਹਲਾ ੫ ॥**
**ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥**
**ਪ੍ਰਭੂ ਦਇਆ ਤੇ ਮੰਗਲੁ ਗਾਵਉ ॥**

ਪ੍ਰਭੂ ਦੀ ਕਿਰਪਾ ਨਾਲ ਹਰਿ ਹਰਿ ਨਾਮ ਨੂੰ ਧਿਆਵੇ। ਪ੍ਰਭੂ ਦੀ ਦਇਆ ਨਾਲ ਉਸ ਦੇ ਮੰਗਲ ਦਾਇਕ ਗੁਣਾਂ ਨੂੰ ਗਾਵੇ।

**ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ ॥੧ ॥**

ਉਠਦਿਆਂ, ਬੈਠਦਿਆਂ, ਸੁੱਤਿਆਂ, ਜਾਗਦਿਆਂ, ਸਾਰੀ ਅਵਰਦਾ=ਉਮਰਾ ਹਰੀ ਨਾਮ ਨੂੰ ਧਿਆਉਣਾ ਕਰੋ॥ ੧ ॥

**ਨਾਮੁ ਅਉਖਧੁ ਮੋ ਕਉ ਸਾਧੂ ਦੀਆ ॥ ਕਿਲਬਿਖ ਕਾਟੇ ਨਿਰਮਲੁ ਥੀਆ ॥**

ਸੰਤਾਂ ਨੇ ਮੈਨੂੰ ਨਾਮ ਰੂਪ ਦਾਰੂ ਦਿੱਤਾ ਹੈ। ਉਸ ਨਾਮ ਦੇ ਪ੍ਰਤਾਪ ਨਾਲ ਕਿਲਬਿਖ=ਪਾਪ ਕੱਟ ਦਿੱਤੇ ਹਨ, ਅਤੇ ਮਨ ਸ਼ੁੱਧ ਹੋ ਗਿਆ ਹੈ।

**ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ ॥ ੨ ॥**

ਸੰਪੂਰਨ ਅਨੰਦ ਪ੍ਰਾਪਤ ਹੋਇਆ ਹੈ, ਜਨਮ ਮਰਨ ਦੀ ਸਭ ਪੀੜਾ ਨਿਕਲ ਗਈ ਹੈ। ਦਰਦਾ=ਦੁਖਾਂ ਦੇ ਦੇਣ ਵਾਲੇ ਜੋ ਕਾਮ ਆਦਿਕ ਹਨ ਉਹ ਸਾਰੇ ਬਿਨਸ ਗਏ ਹਨ।

ਅਥਵਾ-ਈਰਖਾ ਆਦਿਕ ਦਰਦ ਸਾਰੇ ਦੂਰ ਹੋ ਗਏ ਹਨ॥ ੨ ॥

**ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥ ਸੋ ਮੁਕਤਾ ਸਾਗਰ ਸੰਸਾਰਾ ॥**

ਮੇਰਾ ਪਿਆਰਾ ਪ੍ਰਭੂ ਜਿਸ ਦਾ ਅੰਗੁ=ਪੱਖ ਕਰਦਾ ਹੈ। ਉਹ ਸੰਸਾਰ ਸਾਗਰ ਦੇ ਦੁਖਾਂ ਤੋਂ ਮੁਕਤ ਰੂਪ ਹੋ ਜਾਂਦਾ ਹੈ।

**ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ ॥ ੩ ॥**

ਜਿਸ ਨੇ ਸਤਿ=ਨਿਸਚੇ ਕਰਕੇ ਗੁਰਾਂ ਨੂੰ ਸਤਿਚਿਤਿ ਅਨੰਦ ਸਰੂਪ ਕਰਕੇ ਪਛਾਣਿਆ ਹੈ, ਉਹ ਕਿਸ ਵਾਸਤੇ ਕਿਸੀ ਪਾਸੋਂ ਡਰਦਾ ਹੈ॥ ੩ ॥

**ਜਬ ਤੇ ਸਾਧੂ ਸੰਗਤਿ ਪਾਏ ॥ ਗੁਰ ਭੇਟਤ ਹਉ ਗਈ ਬਲਾਏ ॥**

ਜਦ ਤੋਂ ਸਾਧੂਆਂ ਦੀ ਸੰਗਤ ਵਿਖੇ ਸ਼ੁਭ ਗੁਣ ਪਾਏ ਹਨ ਤੇ ਗੁਰਾਂ ਨਾਲ ਮਿਲਾਪ ਹੋਇਆ ਹੈ, ਤਦ ਤੋਂ

ਹੰਗਤਾ ਰੂਪ ਬਲਾ ਚਲੀ ਗਈ ਹੈ।

**ਸਾਸਿ ਸਾਸਿ ਹਰਿ ਗਾਵੈ ਨਾਨਕੁ**

**ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ ॥ ੪ ॥ ੧੭ ॥ ੨੪ ॥**

ਮੈਂ ਤਾਂ ਅੰਦਰ ਬਾਹਰ ਸ੍ਵਾਸ ਆਉਂਦਿਆਂ ਜਾਂਦਿਆਂ ਹਰੀ ਦੇ ਗੁਣ ਗਾਉਂਦਾ ਹਾਂ, ਧੰਨ ਸਤਿਗੁਰ ਦੇਵ ਜੀ ਹਨ ਜਿਨ੍ਹਾਂ ਨੇ ਮੇਰਾ ਪੜਦਾ ਢਕ ਲੀਤਾ ਹੈ॥ ੪ ॥ ੧੭ ॥ ੨੪ ॥

**ਮਾਝ ਮਹਲਾ ੫ ॥**

**ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥**

ਮੇਰਾ ਪ੍ਰਭੂ ਪ੍ਰਮਾਤਮਾ ਤਾਣੇ ਪੇਟੇ ਵੱਤ ਆਪਣੇ ਸੇਵਕਾਂ ਨਾਲ ਰਾਤਾ=ਮਿਲਿਆ ਹੋਇਆ ਹੈ, ਅਤੇ ਸੁਖਦਾਤਾ ਪ੍ਰਭੂ ਆਪਣੇ ਸੇਵਕਾਂ ਦੀ ਆਪ ਹੀ ਪ੍ਰਤਿਪਾਲਾ ਕਰਦਾ ਹੈ।

**ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥ ੧ ॥**

ਹੇ ਭਾਈ ! ਉਨ੍ਹਾਂ ਸੇਵਕਾਂ ਪਾਸ ਰਹਿ ਕੇ ਜਲ ਭਰੋ, ਪੱਖਾ ਫੇਰੋ, ਚੱਕੀ ਵਿਚ ਦਾਣੇ ਪਾ ਕੇ ਪੀਸੋ, ਜਿਨ੍ਹਾਂ ਨੂੰ ਕੇਵਲ ਇੱਕ ਠਾਕੁਰ ਦੇ ਭਜਨ ਸਿਮਰਨ ਦਾ ਆਹਰੁ=ਉੱਦਮ ਹੋ ਰਿਹਾ ਹੈ॥ ੧ ॥

**ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥**

**ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥**

ਜਿਸ ਨੇ ਜਾਤੀ ਦੀ ਹੰਗਤਾ ਰੂਪ ਸਿਲਕ=ਫਾਹੀ* ਕੱਟ ਕੇ ਆਪਣੇ ਆਪ ਨੂੰ ਪ੍ਰਭੂ ਦੀ ਸੇਵਾ ਵਿਚ ਲਗਾਇਆ ਹੈ, ਤੇ ਸਾਹਿਬ=ਪ੍ਰਮਾਤਮਾ ਦਾ ਹੁਕਮ ਜਿਸ ਸੇਵਕ ਦੇ ਮਨ ਵਿਚ ਭਾਉਂਦਾ ਹੈ।

**ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥ ੨ ॥**

ਅਤੇ ਓਹੀ ਕਰਮ ਕਮਾਉਂਦਾ ਹੈ ਜਿਹੜਾ ਸਾਹਿਬ ਨੂੰ ਭਾਉਂਦਾ ਹੈ। ਐਸਾ ਸੇਵਕ ਅੰਦਰ ਬਾਹਰ ਦੇਸ ਪ੍ਰਦੇਸ ਵਿਚ ਸਾਰੇ ਮਾਹਰੁ=ਪ੍ਰਸਿੱਧ ਹੈ।

ਅਥਵਾ:-ਅਜਿਹਾ ਸੇਵਕ ਮਾਲਕ ਦੇ ਘਰ ਦੇ ਅੰਦਰ ਬਾਹਰ ਪ੍ਰਸਿੱਧ ਹੈ॥ ੨ ॥

**ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥**

ਹੇ ਪੁਰਸ਼ਾ ! ਤੂੰ ਐਸੇ ਨਿਸ਼ਚੇ ਕਰ ਉਹ ਠਾਕੁਰ ਦਾਨਾ=ਦਨਾਅ ਹੈ, ਸਭ ਬਿਧੀਆਂ ਨੂੰ ਆਪ ਹੀ ਜਾਣਦਾ ਹੈ। ਠਾਕੁਰ ਦੇ ਸੇਵਕ ਹਰੀ ਦੇ ਰੰਗ+ਮਾਣਹਿ=ਅਨੰਦ ਨੂੰ ਭੋਗਦੇ ਹਨ।

[ਪੰਨਾ ੧੦੨]

**ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ**

**ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥ ੩ ॥**

---

*ਸਾਖੀ-ਗੰਗਾ ਰਾਮ ਬ੍ਰਾਹਮਣ ਦੀ ਜਿਸ ਨੇ ਆਪਣੇ ਜਾਤੀ ਦੀ ਹੰਗਤਾ ਰੂਪ ਫਾਹੀ ਕੱਟਕੇ ਪ੍ਰਭੂ ਦੀ ਸੇਵਾ ਵਿਚ ਲਗਿਆ ਹੈ। (ਗੁਰ ਪ੍ਰਤਾਪ ਸੂਰਜ ਰਾਸ ੨ ਅੰਸੂ ੪੯)*

ਜੋ ਕੁਝ ਸੁਆਮੀ ਦਾ ਹੈ, ਓਹੀ ਸੇਵਕ ਦਾ ਹੁੰਦਾ ਹੈ। ਦਾਸ ਆਪਣੇ ਸੁਆਮੀ ਦੇ ਨਾਲ ਹੀ ਸਾਰੇ ਜਾਹਰੁ=ਪ੍ਰਸਿੱਧ (ਪ੍ਰਗਟ) ਹੁੰਦਾ ਹੈ॥ ੩॥

**ਅਪੁਨੈ ਠਾਕੁਰਿ ਜੋ ਪਹਿਰਾਇਆ॥ ਬਹੁਰਿ ਨ ਲੇਖਾ ਪੁਛਿ ਬੁਲਾਇਆ॥**

ਆਪਣੇ ਸੁਆਮੀ ਨੇ ਜਿਸ ਨੂੰ ਆਪਣਾ ਸੇਵਕ ਮੰਨਕੇ ਪ੍ਰੇਮ ਰੂਪ ਸਿਰੋਪਾ ਪਹਿਨਾਇਆ ਹੈ। ਮੁੜ ਉਸਨੂੰ ਲੇਖਾ ਪੁੱਛਣ ਵਾਸਤੇ ਨਹੀਂ ਬੁਲਾਇਆ।

**ਤਿਸੁ ਸੇਵਕ ਕੈ ਨਾਨਕ ਕੁਰਬਾਣੀ**
**ਸੋ ਗਹਿਰ ਗਭੀਰਾ ਗਉਹਰੁ ਜੀਉ॥ ੪॥ ੧੮॥ ੨੫॥**

ਗੁਰੂ ਜੀ ਕਥਨ ਕਰਦੇ ਹਨ-ਉਸ ਸੇਵਕ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ, ਉਹ ਸੇਵਕ ਗਹਿਰ=ਡੂੰਘਾ, ਗਭੀਰਾ=ਨਿਰਹੱਲ, ਅਤੇ ਗਉਹਰੁ=ਮੋਤੀ ਵਾਂਗੂੰ ਸ਼ੁੱਧ ਹੈ॥ ੪॥ ੧੮॥ ੨੫॥

## ਮਾਝ ਮਹਲਾ ੫॥

ਉਥਾਨਕਾ:-ਸਿੱਖ ਨੇ ਬੇਨਤੀ ਕੀਤੀ, ਉਹ ਪ੍ਰਮਾਤਮਾ ਕਿੱਥੇ ਰਹਿੰਦਾ ਹੈ? ਉੱਤਰ-

**ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ॥**

ਸਭ ਕਿਛ ਵਸਤੂਆਂ ਦਾ ਮਾਲਕ ਪ੍ਰਮਾਤਮਾ ਅੰਤਹਕਰਨ ਰੂਪੀ ਘਰ ਅੰਦਰ ਹੈ, ਬਾਹਰ ਨਹੀਂ ਹੈ। ਜੋ ਮਨੁੱਖ ਅੰਤਹਕਰਨ ਤੋਂ ਬਾਹਰ ਟੋਲਦਾ ਹੈ, ਉਹ ਭਰਮ ਵਿਚ ਭੁੱਲਿਆ ਫਿਰਦਾ ਹੈ।

**ਗੁਰ ਪਰਸਾਦੀ ਜਿਨੀ ਅੰਤਰਿ ਪਾਇਆ**
**ਸੋ ਅੰਤਰਿ ਬਾਹਰਿ ਸੁਹੇਲਾ ਜੀਉ॥ ੧॥**

ਗੁਰਾਂ ਦੀ ਕਿਰਪਾ ਨਾਲ ਜਿਸ ਨੇ ਹਿਰਦੇ ਅੰਦਰ ਪਾਇਆ ਹੈ, ਉਹ ਘਰ ਦੇ ਅੰਦਰ ਬਾਹਰ ਸਾਰੇ ਸੁਹੇਲਾ=ਸੁਖੀ ਰਹਿੰਦਾ ਹੈ॥ ੧॥

**ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥**

ਝਿਮ ਝਿਮਿ=ਇੱਕ ਰਸ (ਛਮਾ ਛਮ) ਗੁਰੂ ਰੂਪ ਬੱਦਲ ਨਾਮ ਰੂਪ ਅੰਮ੍ਰਿਤ ਧਾਰਾ ਨੂੰ ਵਰਸਨਾ ਕਰਦੇ ਹਨ। ਪਰ ਇਸ ਅੰਮ੍ਰਿਤ ਨੂੰ ਉਹ ਪੁਰਸ਼ ਪੀਂਦਾ ਹੈ, ਜੋ ਪਹਿਲੇ ਗੁਰਸ਼ਬਦ ਨੂੰ ਸੁਣਦਾ ਤੇ ਮਨੁ=ਮੰਨਣ ਕਰਦਾ ਹੈ। ਅਤੇ ਬੀਚਾਰਾ=ਨਿਧਿਆਸਣ ਕਰਦਾ ਹੈ।

**ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ॥ ੨॥**

ਨਿਧਿਆਸਣ ਕਰਨ ਵਾਲਾ ਪੁਰਸ਼ ਹੀ, ਜੋ ਸਦਾ=ਨਿੱਤ ਰੂਪ ਹਰੀ ਸਦਾ ਹੀ ਕੇਲਾ=ਖੁਸ਼ੀਆਂ ਦੇ ਕਰਨ ਵਾਲਾ ਹੈ, ਉਸ ਦੇ ਅਨੰਦਦਾਇਕ ਕੌਤਕਾਂ ਨੂੰ ਰਾਤ ਦਿਨੇ ਲੈਣਾ ਕਰਦਾ ਹੈ॥ ੨॥

**ਜਨਮ ਜਨਮ ਕਾ ਵਿਛੁੜਿਆ ਮਿਲਿਆ॥ ਸਾਧ ਕ੍ਰਿਪਾ ਤੇ ਸੂਕਾ ਹਰਿਆ॥**

ਉਹ ਪੁਰਸ਼! ਜਨਮਾਂ ਜਨਮਾਂਤਰਾਂ ਦਾ ਵਿੱਛੜਿਆ ਹੋਇਆ ਪ੍ਰਭੂ ਨਾਲ ਮਿਲ ਗਿਆ ਹੈ। ਜਿਸ ਦਾ ਸੁੱਕਾ ਅੰਤਹਕਰਨ ਸੰਤਾਂ ਦੀ ਕਿਰਪਾ ਨਾਲ ਸ਼ੁਭ ਗੁਣਾਂ ਨੂੰ ਪਾ ਕੇ ਹਰਿਆ ਹੋਇਆ ਹੈ।

**ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥ ੩ ॥**

ਗੁਰਾਂ ਦੁਆਰੇ ਸੁਮਤੀ ਪਾ ਕੇ ਜਿਸ ਨੇ ਨਾਮ ਨੂੰ ਧਿਆਇਆ ਹੈ, ਉਸ ਗੁਰਮੁਖ ਦਾ ਪ੍ਰਭੂ ਨਾਲ ਮੇਲਾ ਹੋਇਆ ਹੈ॥ ੩ ॥

**ਜਲ ਤਰੰਗੁ ਜਿਉ ਜਲਹਿ ਸਮਾਇਆ ॥**
**ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥**

ਜਿਵੇਂ ਪਾਣੀ ਦੇ ਬੁਲਬੁਲੇ ਪਾਣੀ ਦੇ ਵਿਚ ਹੀ ਸਮਾ ਜਾਂਦੇ ਹਨ। ਤਿਵੇਂ ਜੋਤੀ ਪ੍ਰਮਾਤਮਾ ਨਾਲ ਗੁਰਮੁਖਾਂ ਨੇ ਆਪਣੀ ਜੋਤ ਨੂੰ ਮਿਲਾਇਆ ਹੈ।

*ਅਥਵਾ:*-ਤਿਵੇਂ ਜੋਤੀ ਪ੍ਰਮਾਤਮਾ ਨਾਲ ਉਸ ਦੀ ਜੋਤ ਮਿਲ ਗਈ ਹੈ।

**ਕਹੁ ਨਾਨਕ ਭ੍ਰਮ ਕਟੇ ਕਿਵਾੜਾ**
**ਬਹੁੜਿ ਨ ਹੋਈਐ ਜਉਲਾ ਜੀਉ ॥ ੪ ॥ ੧੯ ॥ ੨੬ ॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਨੇ ਭਰਮ ਰੂਪ ਕਿਵਾੜਾ=ਤਖਤੇ ਕੱਟ ਦਿੱਤੇ ਹਨ। ਉਹ ਫਿਰ ਪ੍ਰਮਾਤਮਾ ਤੋਂ ਜਉਲਾ=ਜੁਦਾ (ਵੱਖਰਾ) ਨਹੀਂ ਹੁੰਦਾ॥ ੪॥ ੧੯॥ ੨੬॥

**ਮਾਝ ਮਹਲਾ ੫ ॥ ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ ॥**
**ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥**

ਹੇ ਵਾਹਿਗੁਰੂ ! ਜਿਨ੍ਹਾਂ ਨੇ ਤੇਰਾ ਨਾਮ ਸੁਣਿਆ ਹੈ, ਉਨ੍ਹਾਂ ਤੋਂ ਮੈਂ ਬਲਿਹਾਰ ਜਾਂਦਾ ਹਾਂ। ਹੇ ਵਾਹਿਗੁਰੂ ! ਜਿਨ੍ਹਾਂ ਨੇ ਤੇਰਾ ਨਾਮ ਜੀਭਾ ਨਾਲ ਕਥਨ ਕੀਤਾ ਹੈ, ਉਨ੍ਹਾਂ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ।

**ਵਾਰਿ ਵਾਰਿ ਜਾਈ ਤਿਸੁ ਵਿਟਹੁ ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥ ੧ ॥**

ਮੈਂ ਉਸ ਉਤੋਂ ਵਾਰੀ ਘੋਲੀ ਜਾਂਦਾ ਹਾਂ, ਜੋ ਮਨੋਂ ਤਨੋਂ ਹੋ ਕੇ ਆਪ ਜੀ ਨੂੰ ਆਰਾਧਦਾ ਹੈ॥ ੧॥

**ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥**
**ਨੈਨ ਨਿਹਾਲੀ ਤਿਸੁ ਪੁਰਖ ਦਇਆਲੈ ॥**

ਹੇ ਵਾਹਿਗੁਰੂ ! ਮੈਂ ਉਸ ਦੇ ਚਰਨਾਂ ਨੂੰ ਧੋਂਦਾ ਹਾਂ, ਜੋ ਤੇਰੇ ਭਗਤੀ ਵੈਰਾਗ ਰੂਪ ਰਸਤੇ ਉੱਪਰ ਚਲਦਾ ਹੈ। ਅਤੇ ਤਿਸ ਦਿਆਲੂ ਪੁਰਖ ਨੂੰ ਸ਼ੁੱਧ ਬੁੱਧੀ ਰੂਪੀ ਅੱਖਾਂ ਨਾਲ ਨਿਹਾਲੀ=ਦੇਖਦਾ ਹੈ।

**ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥੨ ॥**

ਤਿਸ ਆਪਣੇ ਸੱਜਣ ਨੂੰ ਮੈਂ ਆਪਣਾ ਮਨ ਦੇਂਦਾ ਹਾਂ, ਜਿਸ ਨੇ ਗੁਰਾਂ ਨਾਲ ਮਿਲ ਕੇ ਉਸ ਪ੍ਰਭੂ ਨੂੰ ਲੱਭ ਲਿਆ ਹੈ॥ ੨॥

**ਸੇ ਵਡਭਾਗੀ ਜਿਨਿ ਤੁਮ ਜਾਣੇ ॥ ਸਭ ਕੈ ਮਧੇ ਅਲਿਪਤ ਨਿਰਬਾਣੇ ॥**

ਉਹ ਵਡਭਾਗੀ ਪੁਰਸ਼ ਹਨ, ਜਿਨ੍ਹਾਂ ਨੇ ਆਪ ਨੂੰ ਜਾਣਿਆ ਹੈ। ਉਹ ਸਾਰਿਆਂ ਦੇ ਵਿਚ ਰਹਿੰਦੇ ਹੋਏ ਭੀ

ਕੌਲ ਫੁੱਲ ਵਾਂਗੂੰ ਅਲਿਪਤ=ਅਸੰਗ ਰਹਿੰਦੇ ਹਨ ਅਤੇ ਨਿਰਬਾਣੇ=ਨਿਰਬੰਧ ਰਹਿੰਦੇ ਹਨ।

**ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ ਦੂਤ ਉਨਿ ਸਾਧੇ ਜੀਉ ॥੩॥**

ਉਨ੍ਹਾਂ ਵਡਭਾਗੀਆਂ ਨੇ ਸੰਤਾਂ ਨਾਲ ਮਿਲਕੇ ਸੰਸਾਰ ਤੋਂ ਤਰਨਾ ਕੀਤਾ ਹੈ, ਅਤੇ ਉਨ੍ਹਾਂ ਨੇ ਸਭ ਕਾਮ ਆਦਿਕ ਦੂਤਾਂ ਨੂੰ ਸਾਧਨਾ ਕੀਤਾ ਹੈ॥ ੩॥

**ਤਿਨ ਕੀ ਸਰਣਿ ਪਰਿਆ ਮਨੁ ਮੇਰਾ ॥ ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥**

ਉਨ੍ਹਾਂ ਸੰਤਾਂ ਦੀ ਸ਼ਰਨ ਵਿਚ ਮੇਰਾ ਮਨ ਢਹਿ ਪਿਆ ਹੈ ਅਤੇ ਮਾਣ ਮਨ ਦਾ, ਤਾਣ ਤਨ ਦਾ, ਅਤੇ ਹਨੇਰਾ ਰੂਪ ਜੋ ਮੋਹ ਹੈ ਉਸ ਨੂੰ ਤਿਆਗ ਦੇਣਾ ਕੀਤਾ ਹੈ।

**ਨਾਮੁ ਦਾਨੁ ਦੀਜੈ ਨਾਨਕ ਕਉ**

**ਤਿਸੁ ਪ੍ਰਭ ਅਗਮ ਅਗਾਧੇ ਜੀਉ ॥੪॥੨੦॥੨੭॥**

ਹੇ ਅਗਮ ਅਗਾਧ ਪ੍ਰਭੂ ! ਤਿਸੁ=ਉਨ੍ਹਾਂ ਸੰਤਾਂ ਦੇ ਸੰਗ ਦੁਆਰਾ ਮੈਂ ਸੇਵਕ ਨੂੰ ਨਾਮ ਦਾਨ ਦੇਣਾ ਕਰੋ॥ ੪॥ ੨੦॥ ੨੭॥

## ਮਾਝ ਮਹਲਾ ੫ ॥

**ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮੁ ਹੋਆ ਅਸਥੂਲੀ ॥**

ਪੇਡੁ=ਮੁੱਢ ਰੂਪ ਭੀ ਤੂੰਹੀਂ ਹੈਂ, ਸਾਰੀਆਂ ਸਾਖਾਂ ਤੇਰੀਆਂ ਹੀ ਪ੍ਰਫੁਲਤ ਹੋਈਆਂ ਹੋਈਆਂ ਹਨ। ਵਾ ਸਾਰਿਆਂ ਦਾ ਮੁੱਢ ਅਗਿਆਨ ਰੂਪ ਤੂੰਹੀਂ ਹੈਂ ਕਿਉਂਕਿ ਅਗਿਆਨ ਨੇ ਸਾਰੇ ਸੰਸਾਰ ਨੂੰ ਰਚਿਆ ਹੈ। *ਯਥਾ- ਅਗਿਆਨ ਰਚਿਓ ਸੰਸਾਰ॥* ਵਾ ਤੂੰਹੀਂ ਪੇਡੁ=ਮਾਇਆ ਸਬਲ ਹੈਂ ਕਿਉਂਕਿ ਮਾਇਆ ਸਬਲ ਈਸ੍ਵਰ ਤੋਂ ਹੀ ਜਗਤ ਦੀ ਉਤਪਤੀ ਹੋਈ ਹੈ। *ਯਥਾ- ਏਕਾ ਮਾਈ ਜੁਗਤਿ ਵਿਆਈ॥* ਇਹ ਜਗਤ ਰੂਪ ਸਾਖਾਂ ਤੇਰੀਆਂ ਹੀ ਪ੍ਰਫੁਲਤ ਕੀਤੀਆਂ ਹੋਈਆਂ ਹਨ। ਤੂੰਹੀਂ ਸੂਖਮ ਤੱਤ ਅਤੇ ਤੂੰਹੀਂ ਅਸਥੂਲ ਤੱਤ ਰੂਪ ਹੋ ਰਿਹਾ ਹੈਂ। ਵਾ ਤੂੰਹੀਂ ਸੂਖਮ ਸ੍ਰਿਸ਼ਟੀ ਅਤੇ ਤੂੰਹੀਂ ਅਸਥੂਲ ਸ੍ਰਿਸ਼ਟੀ ਰੂਪ ਹੋ ਰਿਹਾ ਹੈਂ।

**ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥**

ਪ੍ਰਤੱਖ ਸਮੁੰਦਰ ਰੂਪ ਵੀ ਤੂੰਹੀਂ ਹੈਂ, ਪ੍ਰਤੱਖ ਫੇਨੁ=ਝੱਗ ਰੂਪ ਭੀ ਤੂੰਹੀਂ ਹੈਂ, ਪ੍ਰਤੱਖ ਬੁਦਬੁਦੇ (ਬੁਲਬੁਲੇ) ਰੂਪ ਭੀ ਤੂੰਹੀਂ ਹੈਂ। ਵਾ ਸੰਸਾਰ ਰੂਪ ਸਮੁੰਦਰ ਭੀ ਤੂੰਹੀਂ ਹੈਂ, ਪਦਾਰਥਾਂ ਰੂਪ ਝੱਗ ਭੀ ਤੂੰਹੀਂ ਹੈਂ, ਜੀਵਾਂ ਰੂਪ ਬੁਦਬੁਦੇ ਭੀ ਤੂੰਹੀਂ ਹੈਂ। ਜੇ ਭਾਲੀਏ ਤਾਂ ਆਪ ਜੀ ਤੋਂ ਬਿਨਾਂ ਹੋਰ ਕੋਈ ਭੀ ਨਹੀਂ ਹੈ॥ ੧॥

**ਤੂੰ ਸੂਤੁ ਮਣੀਏ ਭੀ ਤੂੰਹੈ ॥ ਤੂੰ ਗੰਠੀ ਮੇਰੁ ਸਿਰਿ ਤੂੰਹੈ ॥**

ਸੂਤ੍ਰ ਰੂਪ ਭੀ ਤੂੰਹੀਂ ਹੈਂ, ਮਣੀਆਂ ਰੂਪ ਭੀ ਤੂੰਹੀਂ ਹੈਂ, ਗੰਢਾਂ ਰੂਪ ਭੀ ਤੂੰਹੀਂ ਹੈਂ ਅਤੇ ਸਿਰਿ=ਸ਼੍ਰੋਮਣੀ ਮੇਰੂ ਮਨਕਾ ਰੂਪ ਭੀ ਤੂੰਹੀਂ ਹੈਂ।

ਅਥਵਾ:-ਸੱਤਾ ਰੂਪੀ ਵਾ ਪ੍ਰਾਨਾਂ ਰੂਪ ਸੂਤ ਭੀ ਤੂੰਹੀਂ ਹੈਂ, ਦੇਹਾਂ ਰੂਪ ਮਣੀਆਂ ਭੀ ਤੂੰਹੀਂ ਹੈਂ। ਵਰਨ ਆਸ਼ਰਮਾਂ ਰੂਪ ਗੰਢਾਂ ਭੀ ਤੂੰਹੀਂ ਹੈਂ, ਸਿਰਿ=ਸ਼੍ਰੋਮਣੀ ਮੇਰੂ ਮਨਕਾ-ਬ੍ਰਹਮਾ ਰੂਪ ਭੀ ਤੂੰਹੀਂ ਹੈਂ ਕਿਉਂਕਿ ਸਭ ਤੋਂ ਪਹਿਲਾਂ ਬ੍ਰਹਮਾ ਹੋਇਆ ਹੈ।

ਯਥਾ - ਪ੍ਰਿਥਮ ਸਰੀਰੀ ਬ੍ਰਹਮਾ ਹਟੀਏ ॥

**ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥ ੨ ॥**

ਹੇ ਭਾਈ ! ਆਦ ਮੱਧ ਅੰਤ ਤਿੰਨਾਂ ਕਾਲਾਂ ਵਿਚ ਉਹ ਪ੍ਰਭੂ ਪੂਰਨ ਹੈ, ਉਸ ਤੋਂ ਬਿਨਾਂ ਹੋਰ ਕੋਈ ਵੇਖਣ ਵਿਚ ਨਹੀਂ ਆਉਂਦਾ ॥ ੨ ॥

**ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥**

ਤੂੰਹੀਂ ਨਿਰਗੁਣ ਬ੍ਰਹਮ ਤੋਂ ਸਰਗੁਣ ਸਰੂਪ ਹੋ ਕੇ ਜੀਵਾਂ ਨੂੰ ਸੁਖ ਦੇਂਦਾ ਹੈਂ। ਤੂੰਹੀਂ ਨਿਰਬਾਣੁ=ਨਿਰਬੰਧ ਵਿਰੱਕਤ ਮਹਾਤਮਾ ਰੂਪ ਹੈਂ, ਤੂੰਹੀਂ ਰਸੀਆ=ਭੋਗੀ (ਰਸਾਂ ਦੇ ਲੈਣ ਵਾਲਾ) ਗ੍ਰਹਿਸਤੀ ਰੂਪ ਹੋ ਕੇ ਸਾਰੇ ਰੰਗਾਂ ਵਿਚ ਰਾਤਾ=ਮਿਲਿਆ ਹੋਇਆ ਹੈਂ।

**ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ ॥ ੩ ॥**

ਤੂੰ ਆਪਣਿਆਂ ਕੰਮਾਂ ਨੂੰ ਆਪ ਹੀ ਜਾਣਦਾ ਹੈਂ, ਅਤੇ ਆਪਣੇ ਸਰੂਪ ਨੂੰ ਤੂੰ ਤੁਧੁ=ਆਪ ਹੀ ਸੰਭਾਲਦਾ ਹੈਂ ॥ ੩ ॥

**ਤੂੰ ਠਾਕੁਰੁ ਸੇਵਕੁ ਫੁਨਿ ਆਪੇ ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ ॥**

ਤੂੰ ਆਪ ਹੀ ਠਾਕੁਰੁ=ਸੁਆਮੀ ਰੂਪ ਹੈਂ, ਫੁਨਿ=ਪੁਨਾ ਨੂੰ ਆਪ ਹੀ ਸੇਵਕ ਰੂਪ ਹੈਂ। ਹੇ ਪ੍ਰਭੂ ! ਤੂੰ ਆਪ ਹੀ ਗੁਪਤ ਰੂਪ ਅਤੇ ਆਪ ਹੀ ਪ੍ਰਗਟ ਰੂਪ ਹੈਂ।

**ਨਾਨਕ ਦਾਸੁ ਸਦਾ ਗੁਣ ਗਾਵੈ**
**ਇਕ ਭੋਰੀ ਨਦਰਿ ਨਿਹਾਲੀਐ ਜੀਉ ॥ ੪ ॥ ੨੧ ॥ ੨੮ ॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਦਾਸ ਸਦਾ ਤੇਰੇ ਹੀ ਗੁਣ ਗਾਉਂਦਾ ਹਾਂ, ਇੱਕ ਮੈਂ ਭੋਰੀ=ਭੋਲੀ ਉੱਪਰ ਭੋਰੀ=ਰੰਚਕ ਮਾਤ੍ਰ ਨਦਰਿ ਨਿਹਾਲੀਐ=ਕਿਰਪਾ ਦ੍ਰਿਸ਼ਟੀ ਨਾਲ ਵੇਖੋ ਤਾਂ ਗਿਆਨ ਰੂਪੀ ਭੋਰੀ=ਦਿਨ ਚੜ੍ਹ ਜਾਵੇ ॥ ੪ ॥ ੨੧ ॥ ੨੮ ॥

[ਪੰਨਾ ੧੦੩]

## ਮਾਝ ਮਹਲਾ ੫

**ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ ॥**
**ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥**

ਉਹ ਬਾਣੀ ਸਫਲ ਹੈ, ਜਿਸ ਵਿਚ ਪ੍ਰਭੂ ਦੇ ਨਾਮ ਦਾ ਵਖਾਣੀ=ਕਥਨ ਹੈ।
ਗੁਰਾਂ ਦੀ ਕਿਰਪਾ ਨਾਲ ਇਹ ਗੱਲ ਕਿਸੇ ਵਿਰਲੇ ਨੇ ਜਾਣੀ ਹੈ।

**ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ ॥ ੧ ॥**

ਉਹ ਵੇਲਾ ਧੰਨਤਾ ਦੇ ਜੋਗ ਹੈ, ਜਿਸ ਵੇਲੇ ਹਰੀ ਜਸ ਦਾ ਗਾਵਣਾ ਤੇ ਸੁਨਣਾ ਹੁੰਦਾ ਹੈ, ਜੋ ਹਰੀ ਜਸ ਨੂੰ ਸੁਣਦੇ ਓਹੀ ਮਨੁੱਖ ਦੁਨੀਆਂ ਵਿਚ ਆਏ ਹੋਏ ਪ੍ਰਮਾਣੀਕ ਹਨ ॥ ੧ ॥

**ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ ॥ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ ॥**

ਉਹ ਨੇਤ੍ਰ ਪਰਵਾਣੁ=ਸਫਲ ਹਨ ਜਿਨ੍ਹਾਂ ਨੇਤ੍ਰ=ਅੱਖਾਂ ਨੇ ਪ੍ਰਭੂ ਦਾ ਦਰਸ਼ਨ ਵੇਖਿਆ ਹੈ। ਉਹ ਕਰ=ਹੱਥ ਭਲੇ=ਚੰਗੇ ਹਨ, ਜਿਨ੍ਹਾਂ ਹੱਥਾਂ ਨੇ ਹਰੀ ਜਸ ਨੂੰ ਲੇਖਾ=ਲਿਖਿਆ ਹੈ।

**ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ**
**ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥ ੨ ॥**

ਉਹ ਚਰਣ=ਪੈਰ ਸੁਹਾਵੇ=ਸੋਹਣੇ ਹਨ, ਜੋ ਪੈਰ ਹਰੀ ਦੇ ਵੈਰਾਗ ਗਿਆਨ ਰੂਪ ਰਸਤੇ ਵਿਚ ਚਲਦੇ ਹਨ। ਜਿਨ੍ਹਾਂ ਨਾਲ ਮਿਲ ਕੇ ਪ੍ਰਭੂ ਨੂੰ ਪਛਾਣਿਆ ਹੈ ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ॥ ੨ ॥

**ਸੁਣਿ ਸਾਜਨ ਮੇਰੇ ਮੀਤ ਪਿਆਰੇ ॥ ਸਾਧਸੰਗਿ ਖਿਨ ਮਾਹਿ ਉਧਾਰੇ ॥**

ਹੇ ਮੇਰੇ ਪਿਆਰੇ ਮਿੱਤ੍ਰ ਇਸ ਲੋਕ ਦੇ ਅਤੇ ਸੱਜਣ ਪ੍ਰਲੋਕ ਦੇ ! ਮੇਰੀ ਬੇਨਤੀ ਸੁਣਕੇ ਮੈਨੂੰ ਸਤਸੰਗ ਬਖਸ਼। ਜਿਸ ਸਤਸੰਗ ਦੁਆਰਾ ਇੱਕ ਖਿਨ ਵਿਚ ਕਈ ਜੀਵ ਤਾਰੇ ਹਨ।

**ਕਿਲਵਿਖ ਕਾਟਿ ਹੋਆ ਮਨੁ ਨਿਰਮਲੁ ਮਿਟਿ ਗਏ ਆਵਣ ਜਾਣਾ ਜੀਉ ॥੩ ॥**

ਸਤਸੰਗ ਦੁਆਰਾ ਗੁਰਮੁਖਾਂ ਨੇ ਚਾਰੇ ਕਿਲਵਿਖਾਂ ਨੂੰ ਕੱਟ ਦਿੱਤਾ ਹੈ ਤੇ ਮਨ ਸ਼ੁੱਧ ਹੋ ਗਿਆ ਹੈ, ਅਤੇ ਜੀਵ ਦੇ ਆਵਣ ਜਾਣਾ=ਜਨਮ ਮਰਨ ਦੇ ਸੰਕਲਪ ਮਿਟ ਗਏ ਹਨ॥ ੩ ॥

**ਦੁਇ ਕਰ ਜੋੜਿ ਇਕੁ ਬਿਨਉ ਕਰੀਜੈ ॥ ਕਰਿ ਕਿਰਪਾ ਡੁਬਦਾ ਪਥਰੁ ਲੀਜੈ ॥**

ਹੇ ਭਾਈ ! ਤੁਸੀਂ ਵੀ ਦੋ ਹੱਥ ਜੋੜ ਕੇ ਇੱਕ ਬੇਨਤੀ ਕਰੋ।

ਅਥਵਾ:-ਮੈਂ ਦੋ ਹੱਥ ਜੋੜ ਕੇ ਇੱਕ ਬੇਨਤੀ ਕਰਦਾ ਹਾਂ। ਹੇ ਪ੍ਰਭੂ ! ਕਿਰਪਾ ਕਰਕੇ ਪੱਥਰ ਦੀ ਨਿਆਈਂ ਡੁੱਬਦੇ ਹੋਏ ਨੂੰ ਆਪ ਕੱਢ ਲੈਣਾ ਕਰੋ।

**ਨਾਨਕ ਕਉ ਪ੍ਰਭ ਭਏ ਕ੍ਰਿਪਾਲਾ**
**ਪ੍ਰਭ ਨਾਨਕ ਮਨਿ ਭਾਣਾ ਜੀਉ ॥ ੪ ॥ ੨੨ ॥ ੨੯ ॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਸੇਵਕ ਉਤੇ ਪ੍ਰਭੂ ਕ੍ਰਿਪਾਲੂ ਹੋਇਆ, ਤਾਂ ਨਾਨਕ=ਅਦ੍ਵੈਤ ਪ੍ਰਭੂ ਮੇਰੇ ਮਨ ਵਿਚ ਭਾ ਗਿਆ॥ ੪ ॥ ੨੨ ॥ ੨੯ ॥

## ਮਾਝ ਮਹਲਾ ੫ ॥

**ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥**

ਤੇਰੀ=ਤਿਸ ਹਰਿ ਹਰਿ ਦੀ ਨਾਮ ਬਾਣੀ ਅੰਮ੍ਰਿਤ ਰੂਪ ਹੈ, ਜਿਸ ਨੂੰ ਸੁਣਿ=ਕੰਨਾਂ ਦੁਆਰੇ ਸੁਣਦਿਆਂ ਸੁਣਦਿਆਂ ਮੇਰੀ ਪਰਮ ਗਤੀ ਹੋ ਰਹੀ ਹੈ।

**ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ ॥੧ ॥**

ਸਤਿਗੁਰਾਂ ਦਾ ਦਰਸ਼ਨ ਪਾਣ ਕਰਕੇ ਜੀਅ ਦੀ ਜਲਨਤਾ ਬੁਝ ਗਈ ਹੈ, ਤੇ ਮਨ ਠੰਢਾ ਹੋ ਗਿਆ ਹੈ॥ ੧ ॥

## ਸੂਖੁ ਭਇਆ ਦੂਖੁ ਦੂਰਿ ਪਰਾਨਾ ॥ ਸੰਤ ਰਸਨ ਹਰਿ ਨਾਮੁ ਵਖਾਨਾ ॥

ਸੰਤਾਂ ਦੁਆਰੇ ਰਸਨਾਂ ਨਾਲ ਹਰੀ ਨਾਮ ਨੂੰ ਵਖਾਨਾ=ਕਥਨ ਕੀਤਾ, ਤਾਂ ਸੁਖ ਪ੍ਰਾਪਤ ਹੋਇਆ ਅਤੇ ਦੁਖ ਦੂਰ ਹੀ ਪਰਾਨਾ=ਪਰੇ ਹੋ ਗਿਆ। ਵਾ ਪਰਾਨਾ=ਪਛਾਨਣਾ ਕਰੋ ਦੁਖ ਦੂਰ ਹੋ ਗਿਆ।

## ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ ॥ ੨ ॥

**ਪਹਿਲਾ ਅਰਥ:-** ਜਿਸ ਵੇਲੇ ਬੱਦਲ ਵਰਖਾ ਕਰਦੇ ਹਨ, ਤਿਸ ਵੇਲੇ ਥਲ ਜਲ ਨਾਲ ਭਰ ਜਾਂਦੇ ਹਨ, ਅਤੇ ਸਰ=ਸਰੋਵਰ ਭੀ ਜਲ ਨਾਲ ਸੁਭਰ=ਲਬਾਲਬ ਭਰ ਜਾਂਦੇ ਹਨ, ਕੋਈ ਭੀ ਜਾਏ=ਜਗਾ ਬਿਰਥਾ=ਖਾਲੀ ਨਹੀਂ ਰਹਿੰਦੀ।

**ਦੂਜਾ ਅਰਥ:-**ਇਸੀ ਪ੍ਰਕਾਰ ਜਦ ਗੁਰੂ ਰੂਪ ਬੱਦਲ ਉਪਦੇਸ਼ ਜਲ ਦੀ ਵਰਖਾ ਕਰਦੇ ਹਨ-ਤਦ ਥਲ ਅਸਥਾਨੀ ਮੱਧਮ ਤੇ ਕਨਿਸ਼ਟ ਪੁਰਸ਼ ਨਾਮ ਜਲ ਨਾਲ ਭਰ ਜਾਂਦੇ ਹਨ, ਅਤੇ ਸਰੋਵਰ ਵਾਂਗੂੰ ਉੱਤਮ ਜਗਿਆਸੂ ਵੀ ਨਾਮ ਜਲ ਨਾਲ ਲਬਾਲਬ ਭਰ ਜਾਂਦੇ ਹਨ। ਅੱਗੇ ਉਨ੍ਹਾਂ ਜਗਿਆਸੂਆਂ ਪਾਸ ਜੋ ਚਲ ਕੇ ਆਉਂਦਾ ਹੈ ਉਹ ਖਾਲੀ ਨਹੀਂ ਜਾਂਦਾ।

**ਤੀਜਾ ਅਰਥ:-**ਜਿਸ ਵੇਲੇ ਬੱਦਲ ਵਰਖਾ ਕਰਦੇ ਹਨ, ਤਿਸ ਵੇਲੇ ਜਲ ਦਾ ਥਲ=ਅਸਥਾਨ ਜੋ ਸਰ=ਸਰੋਵਰ ਹਨ ਉਹ ਲਬਾਲਬ ਜਲ ਨਾਲ ਭਰ ਜਾਂਦੇ ਹਨ। ਜੋ ਭੀ ਪਸ਼ੂ ਪੰਛੀ ਆਉਂਦਾ ਹੈ ਉਹ ਬਿਰਥਾ=ਖਾਲੀ ਕੋਈ ਨਹੀਂ ਜਾਂਦਾ। ਇਸੀ ਪ੍ਰਕਾਰ-

**ਚੌਥਾ ਅਰਥ**-ਨਾਮ ਰੂਪ ਜਲ ਦਾ ਥਲ=ਅਸਥਾਨ ਜੋ ਸਰ=ਸਰੋਵਰ ਗੁਰੂ ਸਾਹਿਬ ਜੀ ਹਨ, ਉਹ ਲਬਾਲਬ ਨਾਮ ਜਲ ਨਾਮ ਭਰੇ ਹੋਏ ਹਨ। ਗੁਰਾਂ ਪਾਸ ਆ ਕੇ ਕੋਈ ਭੀ ਜਗਿਆਸੂ ਰੂਪ ਪੰਛੀ ਨਾਮ ਜਲ ਪੀਤੇ ਤੋਂ ਬਗੈਰ ਖਾਲੀ ਨਹੀਂ ਜਾਂਦਾ।

**ਪੰਜਵਾਂ ਅਰਥ**-ਥਲ=ਪੁਰਾਣ ਵੀ ਨਾਮ ਤੇ ਸ਼ੁਭ ਗੁਣਾਂ ਰੂਪ ਜਲ ਨਾਲ ਭਰੇ ਹੋਏ ਹਨ, ਸਰ=ਵੇਦ ਵੀ ਨਾਮ ਹੈ ਸ਼ੁਭ ਗੁਣਾਂ ਰੂਪ ਜਲ ਨਾਲ ਲਬਾਲਬ ਭਰੇ ਹੋਏ ਹਨ। ਜੋ ਭੀ ਸ਼ਰਧਾ ਧਾਰ ਕੇ ਪੜ੍ਹਦਾ ਹੈ ਉਹ ਕੋਈ ਖਾਲੀ ਨਹੀਂ ਜਾਂਦਾ॥ ੨ ॥

## ਦਇਆ ਧਾਰੀ ਤਿਨਿ ਸਿਰਜਨਹਾਰੇ ॥ ਜੀਅ ਜੰਤ ਸਗਲੇ ਪ੍ਰਤਿਪਾਰੇ ॥

ਉਸ ਸਿਰਜਣਹਾਰ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ। ਜੋ ਸੂਖਮ ਸਥੂਲ ਸਭ ਜੀਆਂ ਜੰਤਾਂ ਦੀ ਪਾਲਣਾ ਕਰਦਾ ਹੈ।

## ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ ॥ ੩ ॥

ਉਹ ਪਿੱਛੇ ਵੀ ਮਿਹਰਵਾਨ ਸੀ, ਹੁਣ ਵੀ ਕ੍ਰਿਪਾਲੂ ਹੈ, ਅੱਗੇ ਭੀ ਦਿਆਲੂ ਹੋਵੇਗਾ।

ਅਥਵਾ-ਉਸ ਮਿਹਰਬਾਨ ਕ੍ਰਿਪਾਲੂ ਦੀ ਦਿਆਲਤਾ ਨਾਲ ਹੀ ਸਾਰੇ ਜੀਵ ਤ੍ਰਿਪਤ ਹੋ ਕੇ ਰੱਜ ਰਹੇ ਹਨ॥ ੩ ॥

## ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ ॥ ਕਰਣਹਾਰਿ ਖਿਨ ਭੀਤਰਿ ਕਰਿਆ ॥

ਜਿਸ ਨੇ ਪ੍ਰਤੱਖ ਵਣ, ਤ੍ਰਿਣ ਤੇ ਤਿੰਨਾਂ ਲੋਕਾਂ ਨੂੰ ਹਰਾ ਕੀਤਾ ਹੈ।

ਅਥਵਾ-ਵਣੁ=ਅੰਤਹਕਰਨ; ਤ੍ਰਿਣੁ=ਇੰਦ੍ਰੇ, ਤ੍ਰਿਭਵਣੁ=ਤਿੰਨੇ ਸਰੀਰਾਂ ਨੂੰ ਹਰਾ ਕੀਤਾ ਹੈ। ਉਸ ਕਰਨਹਾਰ ਪ੍ਰਭੂ ਨੇ ਇੱਕ ਖਿਨ ਵਿਚ ਹੀ ਸਭ ਕੁਝ ਕਰ ਦਿੱਤਾ ਹੈ।

**ਗੁਰਮੁਖਿ ਨਾਨਕ ਤਿਸੈ ਅਰਾਧੇ**
**ਮਨ ਕੀ ਆਸ ਪੁਜਾਏ ਜੀਉ ॥ ੪ ॥ ੨੩ ॥ ੩੦ ॥**

ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਦੁਆਰੇ ਉਸ ਪ੍ਰਭੂ ਨੂੰ ਅਰਾਧਣਾ ਕਰੇ, ਜੋ ਸਭਨਾਂ ਦੇ ਮਨ ਦੀ ਆਸਾ ਪੂਰਨ ਕਰਦਾ ਹੈ॥ ੪ ॥ ੨੩ ॥ ੩੦ ॥

**ਮਾਝ ਮਹਲਾ ੫ ॥**

**ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥**

ਹੇ ਵਾਹਿਗੁਰੂ ! ਤੂੰ ਮੇਰਾ ਪਿਤਾ ਹੈਂ, ਤੂੰਹੀਂ ਮੇਰੀ ਮਾਂ ਹੈਂ, ਤੂੰ ਮੇਰਾ ਸਬੰਧੀ ਹੈਂ, ਅਤੇ ਤੂੰਹੀਂ ਮੇਰਾ ਭਰਾ ਹੈਂ।

**ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥ ੧ ॥**

ਜਦ ਕਿ ਤੂੰਹੀਂ ਮੇਰਾ ਸਭ ਜਗ੍ਹਾਂ ਤੇ ਰਾਖਾ ਹੈਂ, ਤਦ ਮੈਨੂੰ ਕਿਸ ਦਾ ਡਰ ਤੇ ਕਾਹਦਾ ਕਾੜ੍ਹਾ=ਝੋਰਾ ਹੈ॥ ੧ ॥

**ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ ॥**

ਆਪ ਜੀ ਦੀ ਕਿਰਪਾ ਨਾਲ ਹੀ ਆਪ ਜੀ ਨੂੰ ਪਛਾਣਿਆ ਹੈ। ਤੂੰਹੀਂ ਮੇਰੀ ਤਨ ਦੀ ਓਟ ਰੂਪ ਹੈ, ਤੂੰਹੀਂ ਮੇਰਾ ਮਨ ਦਾ ਮਾਣ ਰੂਪ ਹੈਂ।

**ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥ ੨ ॥**

ਆਪ ਜੀ ਤੋਂ ਬਿਨਾਂ ਦੂਜਾ ਹੋਰ ਕੋਈ ਹੈ ਹੀ ਨਹੀਂ, ਸਾਰਾ ਸੰਸਾਰ ਅਖਾੜਾ ਤੇਰਾ ਹੀ ਖੇਲੁ=ਰਚਿਆ ਹੋਇਆ ਹੈ॥ ੨ ॥

ਅਥਵਾ-ਸਾਰਾ ਜਗਤ ਤੇਰੇ ਖੇਲਣ ਦਾ ਅਖਾੜਾ=ਅਸਥਾਨ (ਗਰਾਊਂਡ) ਹੈ।

**ਜੀਅ ਜੰਤ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥**

ਸੂਖਮ ਸਥੂਲ ਜੀਅ ਜੰਤ ਸਾਰੇ ਤੁਸਾਂ ਨੇ ਹੀ ਪੈਦਾ ਕੀਤੇ ਹਨ। ਜਿੱਧਰ ਜਿੱਧਰ ਤੁਸਾਂ ਨੇ ਭਾਣਾ=ਚਾਹਿਆ ਹੈ ਉਧਰ ਉਧਰ ਹੀ ਤੁਸਾਂ ਨੇ ਇਨ੍ਹਾਂ ਨੂੰ ਲਾਇਆ ਹੋਇਆ ਹੈ।

**ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥ ੩ ॥**

ਆਪ ਜੀ ਦਾ ਕੀਤਾ ਹੋਇਆ ਸਭ ਕੁਝ ਹੁੰਦਾ ਹੈ। ਸਾਡਾ ਕੀਤਾ ਕੁਝ ਭੀ ਨਹੀਂ ਹੁੰਦਾ। ੩।

**ਨਾਮੁ ਧਿਆਇ ਮਹਾ ਸੁਖੁ ਪਾਇਆ ॥**
**ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ ॥**

ਆਪ ਜੀ ਦੇ ਨਾਮ ਨੂੰ ਧਿਆ ਕੇ ਮਹਾ=ਵੱਡਾ ਸੁਖ ਪਾਇਆ ਹੈ। ਹੇ ਹਰੀ ! ਆਪ ਜੀ ਦੇ ਜਸ ਰੂਪ ਗੁਣਾਂ ਨੂੰ ਗਾ ਕੇ ਮੇਰਾ ਮਨ ਠੰਢਾ ਹੋ ਗਿਆ ਹੈ।

**ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ ॥੪॥੨੪॥੩੧॥**

ਗੁਰੂ ਜੀ ਕਥਨ ਕਰਦੇ ਹਨ-ਪੂਰਿਆਂ ਗੁਰਾਂ ਦੀ ਕਿਰਪਾ ਨਾਲ ਅਨੰਦ ਦੀ ਵਧਾਈ ਵੀ=ਪ੍ਰਗਟ ਹੋਈ ਹੈ, ਅਤੇ ਕਾਮ ਆਦਿਕਾਂ ਦਾ ਵਾ ਸੰਸਾਰ ਰੂਪ ਬਿਖਾੜਾ=ਕਠਨ ਅਖਾੜਾ ਜਿੱਤ ਲੈਣਾ ਕੀਤਾ ਹੈ॥ ੪॥ ੨੪॥ ੩੧॥

## ਮਾਝ ਮਹਲਾ ੫ ॥

**ਜੀਅ ਪ੍ਰਾਣ ਪ੍ਰਭ ਮਨਹਿ ਅਧਾਰਾ ॥ ਭਗਤ ਜੀਵਹਿ ਗੁਣ ਗਾਇ ਅਪਾਰਾ ॥**

ਜੋ ਪ੍ਰਭੂ ਜੀਵਾਂ ਦੇ ਪ੍ਰਾਣਾਂ ਦਾ ਅਤੇ ਮਨ ਦਾ ਅਧਾਰਾ=ਆਸਰਾ ਰੂਪ ਹੈ। ਉਸ ਅਪਾਰ ਪ੍ਰਭੂ ਦੇ ਗੁਣਾਂ ਨੂੰ ਗਾ ਕੇ ਭਗਤ ਜੀਊਂਦੇ ਹਨ।

**ਗੁਣ ਨਿਧਾਨ ਅੰਮ੍ਰਿਤੁ ਹਰਿ ਨਾਮਾ**
**ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ ॥੧॥**

ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ ਜੋ ਹਰੀ ਨਾਮ ਅੰਮ੍ਰਿਤ ਹੈ, ਉਸ ਹਰੀ ਨਾਮ ਨੂੰ ਜਪ ਜਪ ਕੇ ਆਤਮ ਸੁਖ ਪਾਇਆ ਹੈ॥ ੧॥

**ਮਨਸਾ ਧਾਰਿ ਜੋ ਘਰ ਤੇ ਆਵੈ ॥ ਸਾਧਸੰਗਿ ਜਨਮੁ ਮਰਣੁ ਮਿਟਾਵੈ ॥**

ਘਰ ਵਿਚੋਂ ਜੋ ਭੀ ਵਾਸ਼ਨਾ ਧਾਰ ਕੇ ਆਉਂਦਾ ਹੈ-ਉਹ ਸਤਸੰਗ ਦੇ ਪ੍ਰਤਾਪ ਨਾਲ ਜਨਮ ਮਰਨ ਮਿਟਾ ਲੈਂਦਾ ਹੈ।

[ਪੰਨਾ ੧੦੪]

**ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ ॥੨॥**

ਗੁਰਾਂ ਦਾ ਦਰਸ਼ਨ ਕਰਦਿਆਂ ਹੀ ਸਾਰੀਆਂ ਆਸਾਂ ਤੇ ਮਨ ਦੇ ਮਨੋਰਥ ਪੂਰੇ ਹੋ ਜਾਂਦੇ ਹਨ॥ ੨॥

**ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ ॥**
**ਸਾਧਿਕ ਸਿਧ ਧਿਆਵਹਿ ਗਿਆਨੀ ॥**

ਜੋ ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ, ਉਸ ਦੀ ਕੁਝ ਮਰਯਾਦਾ ਨਹੀਂ ਜਾਣੀ ਜਾਂਦੀ। ਸਾਧਿਕ=ਸਾਧਨਾਂ ਕਰਨ ਵਾਲੇ ਜਗਿਆਸੂ, ਰਿੱਧੀਆਂ ਸਿੱਧੀਆਂ ਵਾਲੇ ਸਿੱਧ ਅਤੇ ਗਿਆਨੀ ਸਭ ਉਸਨੂੰ ਧਿਆਉਂਦੇ ਹਨ।

**ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥੩॥**

ਖੁਦੀ=ਹੰਗਤਾ ਵਾ ਇੱਛਿਆ ਮਿਟ ਗਈ ਹੈ, ਭਰਮ ਕਰਕੇ ਜੋ ਭੁਲੇਖਾ ਪਿਆ ਹੋਇਆ ਸੀ ਉਹ ਭੀ ਚੂਕਾ=ਦੂਰ ਹੋ ਗਿਆ ਹੈ, ਕਿਉਂਕਿ ਗੁਰਾਂ ਨੇ ਮਨ ਦੇ ਵਿਚ ਹੀ ਪ੍ਰਭੂ ਪ੍ਰਗਟ ਕਰ ਦਿੱਤਾ ਹੈ॥ ੩॥

**ਅਨਦ ਮੰਗਲ ਕਲਿਆਣ ਨਿਧਾਨਾ ॥ ਸੂਖ ਸਹਜ ਹਰਿ ਨਾਮੁ ਵਖਾਨਾ ॥**

ਅਨੰਦਦਾਇਕ ਮੰਗਲਾਂ ਦੇ ਕਰਨ ਵਾਲਾ, ਅਤੇ ਮੁਕਤੀ ਦਾ ਖਜ਼ਾਨਾ ਜੋ ਪ੍ਰਭੂ ਹੈ, ਅਚੁਤ ਸੁੱਖ ਦਾ ਦਾਤਾ ਉਸ ਹਰੀ ਨਾਮ ਨੂੰ ਕਥਨ ਕਰਦੇ ਹਾਂ।

**ਹੋਇ ਕ੍ਰਿਪਾਲੁ ਸੁਆਮੀ ਅਪਨਾ**
**ਨਾਉ ਨਾਨਕ ਘਰ ਮਹਿ ਆਇਆ ਜੀਉ ॥੪॥੨੫॥੩੨॥**

ਜਿਸ ਉੱਤੇ ਅਪੁਣਾ ਸੁਆਮੀ ਪ੍ਰਭੂ ਕਿਰਪਾਲੂ ਹੋਇਆ ਹੈ, ਗੁਰੂ ਜੀ ਕਥਨ ਕਰਦੇ ਹਨ, ਉਸ ਦੇ ਅੰਤਹ ਕਰਨ ਰੂਪ ਘਰ ਵਿਚ ਨਾਮ ਆ ਗਿਆ ਹੈ॥ ੪॥ ੨੫॥ ੩੨॥

**ਮਾਝ ਮਹਲਾ ੫ ॥**

**ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥**

ਹੇ ਪ੍ਰਭੂ ! ਮੈਂ ਆਪ ਜੀ ਦੀ ਸੋਇ=ਸੋਭਾ ਸੁਣ ਸੁਣ ਕੇ ਜਿਊਂਦਾ ਹਾਂ, ਹੇ ਠਾਕੁਰ ! ਤੂੰ ਮੇਰਾ ਵੱਡਾ ਭਾਰੀ ਪ੍ਰੀਤਮ ਹੈਂ।

**ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ ਗੋਪਾਲਾ ਜੀਉ ॥੧॥**

ਤੁਸੀਂ ਆਪਣੇ ਕਰਤਬਾਂ ਨੂੰ ਆਪ ਹੀ ਜਾਣਦੇ ਹੋ, ਹੇ ਗੋਪਾਲ ਜੀਉ ਸਾਨੂੰ ਆਪ ਜੀ ਦੀ ਓਟ ਹੈ॥ ੧॥

**ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥**

ਆਪ ਜੀ ਦੇ ਗੁਣ ਗਾਉਂਦਿਆਂ ਸਾਡਾ ਮਨ ਸ਼ੁਭ ਗੁਣਾਂ ਨਾਲ ਹਰਿਆ ਹੁੰਦਾ ਹੈ, ਅਤੇ ਆਪ ਜੀ ਦੀ ਕਥਾ ਸੁਣਦਿਆਂ ਪਾਪਾਂ ਦੀ ਸਾਰੀ ਮੈਲ ਖੋਵੈ=ਦੂਰ ਹੁੰਦੀ ਹੈ।

**ਭੇਟਤ ਸੰਗਿ ਸਾਧ ਸੰਤਨ ਕੈ ਸਦਾ ਜਪਉ ਦਇਆਲਾ ਜੀਉ ॥੨॥**

ਸਾਧ=ਸ੍ਰੇਸ਼ਟ ਸੰਤਾਂ ਨਾਲ ਮਿਲ ਕੇ ਹੇ ਦਿਆਲੂ ਜੀਉ! ਮੈਂ ਸਦਾ ਆਪ ਜੀ ਨੂੰ ਜਪਦਾ ਹਾਂ॥ ੨॥

**ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ ॥**
**ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ ॥**

ਹੇ ਪ੍ਰਭੂ ! ਮੈਂ ਆਪ ਜੀ ਨੂੰ ਆਪਣਾ ਸੁਆਮੀ ਸਮਝ ਕੇ ਸੁਾਸ ਸੁਾਸ ਸੰਭਾਲਦਾ ਹਾਂ, ਪਰ ਇਹ ਸਿੱਖਿਆ ਗੁਰਾਂ ਦੀ ਕਿਰਪਾ ਨਾਲ ਮਨ ਵਿਚ ਧਾਰਦਾ ਹਾਂ।

**ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ ॥੩॥**

ਆਪ ਜੀ ਦੀ ਕਿਰਪਾ ਨਾਲ ਹੀ ਪ੍ਰਗਾਸਾ=ਗਿਆਨ ਹੁੰਦਾ ਹੈ, ਆਪ ਹੀ ਮਇਆ=ਕਿਰਪਾ ਕਰਕੇ ਸਾਰਿਆਂ ਜੀਵਾਂ ਦੀ ਪਾਲਣਾ ਕਰਦੇ ਹੋ॥ ੩॥

**ਸਤਿ ਸਤਿ ਸਤਿ ਪ੍ਰਭੁ ਸੋਈ ॥ ਸਦਾ ਸਦਾ ਸਦ ਆਪੇ ਹੋਈ ॥**

ਹੇ ਪ੍ਰਭੂ ! ਤੂੰ ਪਿੱਛੇ ਵੀ ਸਦਾ ਸੱਤ ਸੀ, ਹੁਣ ਵੀ ਸਦਾ ਸੱਤ ਹੈਂ; ਅਤੇ ਅੱਗੇ ਨੂੰ ਭੀ ਸਦਾ ਤੂੰ ਆਪੇ ਸੱਤ ਹੋਵੇਂਗਾ।

**ਚਲਿਤ ਤੁਮਾਰੇ ਪ੍ਰਗਟ ਪਿਆਰੇ**
**ਦੇਖਿ ਨਾਨਕ ਭਏ ਨਿਹਾਲਾ ਜੀਉ ॥ ੪ ॥ ੨੬ ॥ ੩੩ ॥**

ਗੁਰੂ ਜੀ ਕਥਨ ਕਰਦੇ ਹਨ ਹੇ ਪਿਆਰੇ ਜੀਉ ! ਆਪ ਜੀ ਦੇ ਪਰਗਟ ਚਲਿਤ੍ਰਾਂ ਨੂੰ ਦੇਖ ਕੇ ਮੈਂ ਨਿਹਾਲ ਹੋਇਆ ਹਾਂ॥ ੪॥ ੨੬॥ ੩੩॥

## ਮਾਝ ਮਹਲਾ ੫ ॥

**ਹੁਕਮੀ ਵਰਸਣ ਲਾਗੇ ਮੇਹਾ ॥ ਸਾਜਨ ਸੰਤ ਮਿਲਿ ਨਾਮੁ ਜਪੇਹਾ ॥**

ਹੁਕਮੀ ਪ੍ਰਮਾਤਮਾ ਦੇ ਹੁਕਮ ਅਨੁਸਾਰ ਜਦ ਗੁਰੂ ਰੂਪ ਬੱਦਲ ਉਪਦੇਸ਼ ਜਲ ਦੀ ਵਰਖਾ ਕਰਨ ਲੱਗੇ। ਤਾਂ ਸੰਤ ਉਸ ਗੁਰੂ ਸੱਜਣ ਨਾਲ ਮਿਲ ਕੇ ਨਾਮ ਜਪਣ ਲੱਗੇ।

**ਸੀਤਲ ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ ॥ ੧ ॥**

ਮਨ ਨੂੰ ਸੀਤਲ ਕਰਨ ਵਾਲੀ ਸ਼ਾਂਤੀ ਤੇ ਆਤਮ ਸੁਖ ਪਾਣਾ ਕੀਤਾ, ਪਰ ਇਹ ਸਾਰੀ ਠੰਢ ਪ੍ਰਭੂ ਨੇ ਆਪ ਹੀ ਪਾਈ ਹੈ॥ ੧॥

**ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥**
**ਕਰਿ ਕਿਰਪਾ ਪ੍ਰਭਿ ਸਗਲ ਰਜਾਇਆ ॥**

ਬਹੁਤ ਸੇ ਬਹੁਤ ਸਭ ਕੁਝ ਸ਼ੁਭ ਗੁਣਾਂ ਦਾ ਸਮੁਦਾਇ ਪੈਦਾ ਕਰ ਦਿੱਤਾ, ਪ੍ਰਭੂ ਨੇ ਕਿਰਪਾ ਕਰਕੇ ਸਭ ਤਰ੍ਹਾਂ ਨਾਲ ਸਾਰਿਆਂ ਜਗਿਆਸੂਆਂ ਨੂੰ ਰਜਾਇਆ=ਤ੍ਰਿਪਤ ਕਰ ਦਿੱਤਾ।

**ਦਾਤਿ ਕਰਹੁ ਮੇਰੇ ਦਾਤਾਰਾ ਜੀਅ ਜੰਤ ਸਭਿ ਧ੍ਰਾਪੇ ਜੀਉ ॥ ੨ ॥**

ਹੇ ਮੇਰੇ ਦਾਤਾਰ ਪ੍ਰਭੂ ! ਜਦ ਆਪ ਦਾਤ ਦੇਣੀ ਕਰਦੇ ਹੋ, ਤਾਂ ਸੂਖਮ ਸਥੂਲ ਸਾਰੇ ਜੀਅ ਜੰਤ ਧ੍ਰਾਪੇ=ਤ੍ਰਿਪਤ ਹੋ ਜਾਂਦੇ ਹਨ॥ ੨॥

**ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦਿ ਤਿਸੁ ਸਦਾ ਧਿਆਈ ॥**

ਜੋ ਸਾਹਿਬ ਸੱਚਾ ਹੈ, ਅਤੇ ਨਾਈ=ਵਡਿਆਈ ਭੀ ਸੱਚੀ ਹੈ, ਗੁਰਾਂ ਦੀ ਕਿਰਪਾ ਨਾਲ ਮੈਂ ਸਦਾ ਉਸ ਨੂੰ ਧਿਆਉਂਦਾ ਹਾਂ।

**ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ ॥ ੩ ॥**

ਮੋਹ ਦੇ ਸਹਿਤ ਜਨਮ ਮਰਨ ਦਾ ਭੈ ਕੱਟਿਆ ਗਿਆ ਹੈ, ਅਤੇ ਜੀਅ ਦੇ ਸੋਗ=ਫਿਕਰ ਸੰਤਾਪ ਸਭ ਨਾਸ ਹੋ ਗਏ ਹਨ॥ ੩॥

**ਸਾਸਿ ਸਾਸਿ ਨਾਨਕੁ ਸਾਲਾਹੇ ॥ ਸਿਮਰਤ ਨਾਮੁ ਕਾਟੇ ਸਭਿ ਫਾਹੇ ॥**

ਗੁਰੂ ਜੀ ਕਥਨ ਕਰਦੇ ਹਨ, ਅਸੀਂ ਸ੍ਵਾਸ ਸ੍ਵਾਸ ਉਸਨੂੰ ਸਲਾਹੁੰਦੇ ਹਾਂ, ਨਾਮ ਦੇ ਸਿਮਰਨੇ ਕਰਕੇ ਸਾਰੇ ਫਾਹੇ ਕੱਟੇ ਗਏ ਹਨ।

**ਪੂਰਨ ਆਸ ਕਰੀ ਖਿਨ ਭੀਤਰਿ**
**ਹਰਿ ਹਰਿ ਹਰਿ ਗੁਣ ਜਾਪੇ ਜੀਉ ॥ ੪ ॥ ੨੭ ॥ ੩੪ ॥**

ਹਰੀ ਨੇ ਉਨ੍ਹਾਂ ਦੀ ਆਸਾ ਇੱਕ ਖਿਨ ਵਿਚ ਪੂਰੀ ਕੀਤੀ ਹੈ, ਜਿਸ ਜੀਵ ਨੇ ਹਰਿ ਹਰਿ ਦੇ ਗੁਣ ਜਪਣਾ ਕੀਤੇ ਹਨ॥ ੪ ॥ ੨੭॥ ੩੪ ॥

## ਮਾਝ ਮਹਲਾ ੫ ॥

**ਆਉ ਸਾਜਨ ਸੰਤ ਮੀਤ ਪਿਆਰੇ ॥ ਮਿਲਿ ਗਾਵਹ ਗੁਣ ਅਗਮ ਅਪਾਰੇ ॥**

ਪਿਆਰੇ ਪ੍ਰਭੂ ਦੇ ਮਿੱਤਰ ਹੇ ਸੱਜਣ ਸੰਤੋ ! ਤੁਸੀਂ ਮੇਰੇ ਪਾਸ ਆਓ। ਅਸੀਂ ਆਪਸ ਵਿਚ ਮਿਲ ਕੇ ਅਗਮ ਅਪਾਰ ਦੇ ਗੁਣ ਗਾਵਣਾ ਕਰੀਏ।

**ਗਾਵਤ ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ ॥ ੧ ॥**

ਕਿਉਂਕਿ ਗਾਵਣ ਤੇ ਸੁਣਨ ਵਾਲੇ ਸਾਰੇ ਹੀ ਮੁਕਤ ਹੁੰਦੇ ਹਨ, ਇਸ ਲਈ ਉਸ ਹਰੀ ਨੂੰ ਧਿਆਉਣਾ ਕਰੀਏ ਜਿਸ ਨੇ ਸਾਨੂੰ ਪੈਦਾ ਕੀਤਾ ਹੈ॥ ੧ ॥

**ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥**

ਨਾਮ ਦੇ ਪਰਤਾਪ ਕਰਕੇ ਜਨਮਾਂ ਜਨਮਾਂ ਦੇ ਸਾਰੇ ਪਾਪ ਨਵਿਰਤ ਹੋ ਜਾਂਦੇ ਹਨ। ਜੋ ਨਾਮ ਜਪਦੇ ਹਨ ਉਹ ਮਨ ਇੱਛਤ ਫਲ ਪਾਂਦੇ ਹਨ।

**ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥ ੨ ॥**

ਉਸ ਸੱਚੇ ਸੁਆਮੀ ਨੂੰ ਸਿਮਰਨਾ ਕਰ, ਜੋ ਸਾਹਿਬ ਸਾਰਿਆਂ ਜੀਵਾਂ ਨੂੰ ਰਿਜਕੁ=ਖਾਣ ਪਾਣ ਦੇਂਦਾ ਹੈ॥ ੨ ॥

**ਨਾਮੁ ਜਪਤ ਸਰਬ ਸੁਖੁ ਪਾਈਐ ॥**
**ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥**

ਨਾਮ ਜਪਣ ਕਰਕੇ ਸਾਰੇ ਸੁਖ ਪਾਈਦੇ ਹਨ, ਹਰਿ ਹਰਿ ਨਾਮ ਧਿਆਉਣ ਕਰਕੇ ਸਾਰੇ ਡਰ ਮਿਟ ਜਾਂਦੇ ਹਨ।

**ਜਿਨਿ ਸੇਵਿਆ ਸੋ ਪਾਰਗਿਰਾਮੀ ਕਾਰਜ ਸਗਲੇ ਥੀਏ ਜੀਉ ॥ ੩ ॥**

ਜਿਸ ਨੇ ਨਾਮ ਸੇਵਿਆ=ਜਪਿਆ ਹੈ ਉਹ ਸੰਸਾਰ ਗ੍ਰਾਮ ਤੋਂ ਪਾਰ ਹੋ ਜਾਂਦਾ ਹੈ, ਅਤੇ ਉਸ ਜੀਵ ਦੇ ਸਾਰੇ ਕੰਮ ਪੂਰੇ ਹੋ ਗਏ ਹਨ॥ ੩ ॥

**ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥**

ਹੇ ਪ੍ਰਭੂ ! ਮੈਂ ਆਪ ਜੀ ਦੀ ਸ਼ਰਨੀ ਆ ਪਿਆ ਹਾਂ, ਜਿਵੇਂ ਜਾਣੋ ਤਿਵੇਂ ਆਪਣੇ ਨਾਲ ਮਿਲਾ ਲਵੋ।

[ਪੰਨਾ ੧੦੫]

## ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ
## ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥ ੪ ॥ ੨੮ ॥ ੩੫ ॥

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਕਿਰਪਾ ਕਰਕੇ ਆਪਣੀ ਭਗਤੀ ਵਿਚ ਲਾਵੋ, ਜਿਸ ਕਰਕੇ ਅਸੀਂ ਸੱਚਾ ਨਾਮ ਅੰਮ੍ਰਿਤ ਪੀਂਦੇ ਰਹੀਏ॥ ੪ ॥ ੨੮ ॥ ੩੫ ॥

## ਮਾਝ ਮਹਲਾ ੫ ॥

## ਭਏ ਕ੍ਰਿਪਾਲ ਗੋਬਿੰਦ ਗੁਸਾਈ ॥ ਮੇਘੁ ਵਰਸੈ ਸਭਨੀ ਥਾਈ ॥

ਜਿਸ ਵੇਲੇ ਗੋਬਿੰਦ ਗੁਸਾਈ ਕ੍ਰਿਪਾਲੂ ਹੋਏ, ਤਾਂ ਗੁਰੂ ਰੂਪ ਬੱਦਲ ਸਭ ਜਗ੍ਹਾ ਤੇ ਉਪਦੇਸ਼ ਜਲ ਦੀ ਵਰਖਾ ਕਰਦੇ ਹੋਏ।

## ਦੀਨ ਦਇਆਲ ਸਦਾ ਕਿਰਪਾਲਾ ਠਾਢਿ ਪਾਈ ਕਰਤਾਰੇ ਜੀਉ ॥ ੧ ॥

ਜੋ ਦੀਨ ਦਿਆਲੂ ਸਦਾ ਕਿਰਪਾਲੂ ਸੁਭਾਅ ਵਾਲਾ ਹੈ, ਉਸ ਕਰਤਾਰ ਨੇ ਹੀ ਠੰਢ ਪਾਈ ਹੈ॥ ੧ ॥

## ਅਪੁਨੇ ਜੀਅ ਜੰਤ ਪ੍ਰਤਿਪਾਰੇ ॥ ਜਿਉ ਬਾਰਿਕ ਮਾਤਾ ਸੰਮਾਰੇ ॥

ਉਹ ਆਪਣੇ ਜੀਆਂ ਜੰਤਾਂ ਦੀ ਇਸ ਤਰ੍ਹਾਂ ਪਾਲਣਾ ਕਰਦਾ ਹੈ। ਜਿਵੇਂ ਬੱਚੇ ਨੂੰ ਮਾਂ ਸੰਭਾਲਦੀ ਹੈ।

## ਦੁਖ ਭੰਜਨ ਸੁਖ ਸਾਗਰ ਸੁਆਮੀ ਦੇਤ ਸਗਲ ਆਹਾਰੇ ਜੀਉ ॥ ੨ ॥

ਜੋ ਸੁਆਮੀ ਦੁਖਾਂ ਦੇ ਭੰਜਨੇ ਵਾਲਾ, ਤੇ ਸੁਖਾਂ ਦਾ ਸਮੁੰਦਰ ਹੈ, ਓਹੀ ਸਾਰਿਆਂ ਨੂੰ ਆਹਾਰੇ=ਭੋਜਨ ਦੇਂਦਾ ਹੈ॥ ੨ ॥

## ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥
## ਸਦ ਬਲਿਹਾਰਿ ਜਾਈਐ ਕੁਰਬਾਨਾ ॥

ਜੋ ਮਿਹਰਵਾਨ ਜਲਾਂ ਥਲਾਂ ਵਿਚ ਪੂਰਨ ਹੋ ਰਿਹਾ ਹੈ, ਅਸੀਂ ਸਦਾ ਹੀ ਉਸ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ।

## ਰੈਣਿ ਦਿਨਸੁ ਤਿਸੁ ਸਦਾ ਧਿਆਈ
## ਜਿ ਖਿਨ ਮਹਿ ਸਗਲ ਉਧਾਰੇ ਜੀਉ ॥ ੩ ॥

ਸਦਾ ਰਾਤ ਦਿਨ ਉਸ ਨੂੰ ਧਿਆਉਂਦੇ ਹਾਂ, ਜਿਹੜਾ ਇੱਕ ਖਿਨ ਵਿਚ ਸਾਰਿਆਂ ਜੀਵਾਂ ਨੂੰ ਉਧਾਰੇ=ਤਾਰ ਦੇਂਦਾ ਹੈ॥ ੩ ॥

## ਰਾਖਿ ਲੀਏ ਸਗਲੇ ਪ੍ਰਭਿ ਆਪੇ ॥ ਉਤਰਿ ਗਏ ਸਭ ਸੋਗ ਸੰਤਾਪੇ ॥

ਪ੍ਰਭੂ ਨੇ ਆਪ ਹੀ ਸਾਰਿਆਂ ਸੇਵਕਾਂ ਨੂੰ ਰੱਖ ਲਿਆ ਹੈ, ਸੇਵਕਾਂ ਦੇ ਸਾਰੇ ਸੋਗ ਸੰਤਾਪ ਉੱਤਰ ਗਏ ਹਨ।

**ਨਾਮੁ ਜਪਤ ਮਨੁ ਤਨੁ ਹਰੀਆਵਲੁ**
**ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥ ੪ ॥ ੨੯ ॥ ੩੬ ॥**

ਨਾਮ ਜਪਣ ਕਰਕੇ ਸੇਵਕਾਂ ਦਾ ਮਨ ਤਨ ਸ਼ੁਭ ਗੁਣਾਂ ਕਰਕੇ ਹਰੀਆਵਲੁ=ਅਨੰਦ ਵਾਲਾ ਹੋ ਰਿਹਾ ਹੈ, ਗੁਰੂ ਜੀ ਕਥਨ ਕਰਦੇ ਹਨ-ਉਹ ਪ੍ਰਭੂ ਆਪਣਿਆਂ ਸੇਵਕਾਂ ਨੂੰ ਕਿਰਪਾ ਦ੍ਰਿਸ਼ਟੀ ਨਾਲ ਨਿਹਾਰੇ=ਦੇਖਦਾ ਹੈ॥ ੪॥ ੨੯ ॥ ੩੬ ॥

## ਮਾਝ ਮਹਲਾ ੫ ॥

**ਉਥਾਨਕਾ:-** ਜਿਸ ਵੇਲੇ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਦੇ ਦਰਸ਼ਨਾਂ ਨੂੰ ਜਾ ਰਹੇ ਸਨ ਤੇ ਰਾਹ ਵਿਚ ਭਾਈ ਹੇਮਾ ਭਗਤ ਅਰਾਧ ਰਿਹਾ ਸੀ, ਉਸ ਦੀ ਇੱਛਾ ਪੂਰਨ ਕਰਨ ਲਈ ਜਦ ਉਸ ਦੇ ਪਾਸ ਗਏ ਤਾਂ ਉਸ ਨੇ ਉੱਠ ਕੇ ਮੱਥਾ ਟੇਕ ਕੇ ਬੜਾ ਸਤਿਕਾਰ ਕੀਤਾ ਉਸ ਦੇ ਸਿਮਰਨ ਨੂੰ ਵੇਖ ਕੇ ਹਜ਼ੂਰ ਨੇ ਇਹ ਸ਼ਬਦ ਉਚਾਰਿਆ-

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥**

ਹੇ ਭਾਈ ਹੇਮਾ ! ਜਿਸ ਜਗ੍ਹਾਂ ਪਿਆਰੇ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ।

ਸੇ ਅਸਥਲ=ਉਹ ਅਸਥਾਨ ਚੁਬਾਰਿਆਂ ਵਾਂਗੂੰ ਸੋਇਨ=ਸੋਭਦੇ ਹਨ।

ਵਾ ਸੋਨੇ ਦੇ ਚੁਬਾਰਿਆਂ ਵਾਂਗੂੰ ਹਨ।

**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥ ੧ ॥**

ਜਿਸ ਜਗ੍ਹਾਂ ਮੇਰੇ ਗੋਬਿੰਦ ਜੀ ਦਾ ਨਾਮ ਨਹੀਂ ਜਪਿਆ ਜਾਂਦਾ, ਉਹ ਨਗਰ ਭੀ ਉਜਾੜ ਦੇ ਸਮਾਨ ਹੈ॥ ੧ ॥

**ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥**

ਜਿਹੜਾ ਮਨੁੱਖ ਰੁਖੀ ਰੋਟੀ ਖਾ ਕੇ ਹਰੀ ਨੂੰ ਸਮਾਲੇ=ਚੇਤੇ ਕਰਦਾ ਹੈ। ਅਤੇ ਆਪਣੇ ਅੰਦਰ ਬਾਹਰ ਇੱਕ ਹਰੀ ਨੂੰ ਹੀ ਨਦਰਿ ਨਿਹਾਲੇ=ਅੱਖਾਂ ਨਾਲ ਵੇਖਦਾ ਹੈ, ਉਹ ਸੰਸਾਰ ਵਿਚ ਸੁਖੀ ਹੈ।

**ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ ॥ ੨ ॥**

ਜਿਹੜਾ ਮਨੁੱਖ ਚੰਗੇ ਚੰਗੇ ਖਾਣਿਆਂ ਨੂੰ ਖਾ ਖਾ ਕੇ ਬਦਫੈਲੀ=ਭੈੜਿਆਂ ਕਰਮਾਂ ਨੂੰ ਕਰਦਾ ਹੈ, ਜਾਨਣਾ ਕਰੋ ਉਸ ਦੀ ਸ਼ੁਭ ਗੁਣਾਂ ਰੂਪ ਵਾੜੀ=ਬਗੀਚੀ ਵਿ=ਵਿਸ਼ੇਸ਼ ਕਰਕੇ ਸੂਕੀ=ਸੁਕ ਜਾਂਦੀ ਹੈ। ਵਾ ਉਸ ਦੇ ਅੰਦਰ ਵਿਸੂ+ਕੀ=ਵਿਹੁ ਦੀ ਬਗੀਚੀ ਲਗੀ ਹੋਈ ਜਾਨਣਾ ਕਰੋ॥ ੨ ॥

**ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ ਵਿਕਰਮ ਕਮਾਏ ॥**

ਨਾਮ ਰਸੀਏ ਸੰਤਾਂ ਨਾਲ ਤਾਂ ਪ੍ਰੇਮ ਲਗਾਂਦਾ ਨਹੀਂ ਹੈ। ਅਤੇ ਸਾਕਤਾਂ ਨਾਲ ਮਿਲ ਕੇ ਵਿ+ਕਰਮ= ਖੋਟਿਆਂ ਕਰਮਾਂ ਨੂੰ ਕਮਾਉਂਦਾ ਹੈ।

**ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ ॥ ੩ ॥**

ਸਰੂਪ ਗਿਆਤ ਤੋਂ ਰਹਿਤ ਅਗਿਆਨੀ ਪੁਰਸ਼ ਨੇ ਆਪਣੀ ਦੁਰਲੱਭ ਮਨੁੱਖਾ ਦੇਹ ਨਾਸ ਕਰ ਲਈ ਹੈ, ਅਤੇ ਆਪਣੀ ਜੜ੍ਹ ਆਪ ਹੀ ਉਪਾੜੀ=ਪੁੱਟ ਲੀਤੀ ਹੈ॥ ੩॥

**ਤੇਰੀ ਸਰਣਿ ਮੇਰੇ ਦੀਨ ਦਇਆਲਾ॥ ਸੁਖ ਸਾਗਰ ਮੇਰੇ ਗੁਰ ਗੋਪਾਲਾ॥**

ਹੇ ਮੇਰੇ ਦੀਨ ਦਇਆਲ ਪ੍ਰਭੂ ! ਮੈਂ ਤੇਰੀ ਸ਼ਰਨ ਵਿਚ ਆਇਆ ਹਾਂ। ਹੇ ਮੇਰੇ ਗੁਰ=ਪੂਜਨੀਕ ਗੋਪਾਲ ! ਤੂੰ ਸੁਖਾਂ ਦਾ ਸਮੁੰਦਰ ਹੈਂ।

**ਕਰਿ ਕਿਰਪਾ ਨਾਨਕੁ ਗੁਣ ਗਾਵੈ**
**ਰਾਖਹੁ ਸਰਮ ਅਸਾੜੀ ਜੀਉ॥ ੪॥ ੩੦॥ ੩੭॥**

ਗੁਰੂ ਜੀ ਕਥਨ ਕਰਦੇ ਹਨ-ਮੇਰੇ ਤੇ ਅਜੇਹੀ ਕਿਰਪਾ ਕਰੋ ਜੋ ਮੈਂ ਤੇਰੇ ਹੀ ਗੁਣ ਗਾਉਂਦਾ ਰਹਾਂ, ਤੁਸੀਂ ਅਸਾੜੀ=ਸਾਡੀ ਸਰਮ=ਲੱਜਾ ਰੱਖਣਾ ਕਰੋ॥ ੪॥ ੩੦॥ ੩੭॥

## ਮਾਝ ਮਹਲਾ ੫॥

**ਚਰਣ ਠਾਕੁਰ ਕੇ ਰਿਦੈ ਸਮਾਣੇ॥ ਕਲਿ ਕਲੇਸ ਸਭ ਦੂਰਿ ਪਇਆਣੇ॥**

ਮੇਰੇ ਹਿਰਦੇ ਵਿਚ ਠਾਕੁਰ ਪ੍ਰਭੂ ਦੇ ਚਰਨ ਸਮਾਏ ਹਨ। ਜਿਸ ਦੇ ਪ੍ਰਤਾਪ ਕਰਕੇ ਕਲਪਣਾ ਤੇ ਕਲੇਸ਼ ਸਾਰੇ ਦੂਰ ਪਇਆਣੇ=ਚਲੇ ਗਏ ਹਨ।

**ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ॥ ੧॥**

ਜਿਨ੍ਹਾਂ ਨੇ ਸੰਤਾਂ ਦੇ ਸਤਸੰਗ ਵਿਚ ਨਿਵਾਸ ਕੀਤਾ ਹੈ, ਉਨ੍ਹਾਂ ਨੂੰ ਸ਼ਾਂਤੀ ਸੁਖ ਤੇ ਸਹਜ=ਗਿਆਨ ਦੇ ਅਨੁਭਵ ਕਰਨ ਵਾਲੀ ਧੁਨਿ=ਬਿਰਤੀ ਪੈਦਾ ਹੋਈ ਹੈ॥ ੧॥

**ਲਾਗੀ ਪ੍ਰੀਤਿ ਨ ਤੂਟੈ ਮੂਲੇ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ॥**

ਅਜਿਹੀ ਸੰਤਾਂ ਨਾਲ ਪ੍ਰੀਤ ਲਗੀ ਹੈ ਜੋ ਮੂਲੇ=ਕਦੇ ਭੀ ਟੁੱਟਦੀ ਨਹੀਂ। ਪ੍ਰੀਤੀ ਦੇ ਸਦਕੇ ਇਹ ਨਿਸਚੇ ਕੀਤਾ ਹੈ ਕਿ-ਹਰੀ ਅੰਦਰ ਬਾਹਰ ਸਾਰੇ ਪਰੀਪੂਰਨ ਹੋ ਰਿਹਾ ਹੈ।

**ਸਿਮਰਿ ਸਿਮਰਿ ਸਿਮਰਿ ਗੁਣ ਗਾਵਾ ਕਾਟੀ ਜਮ ਕੀ ਫਾਸਾ ਜੀਉ॥ ੨॥**

ਉਸ ਦਾ ਸਿਮਰਨ ਜੋ ਸਿਮਰਨੇ ਜੋਗ ਹੈ ਉਸਨੂੰ ਸਿਮਰ ਕੇ ਵਾ ਮਨ ਬਾਣੀ ਸਰੀਰ ਦੁਆਰਾ ਸਿਮਰ ਸਿਮਰ ਕੇ ਹੀ ਹਰੀ ਦੇ ਗੁਣਾਂ ਨੂੰ ਗਾ ਕੇ ਜਮਾਂ ਦੀ ਫਾਹੀ ਕੱਟ ਲਈ ਹੈ॥ ੨॥

**ਅੰਮ੍ਰਿਤੁ ਵਰਖੈ ਅਨਹਦ ਬਾਣੀ॥ ਮਨ ਤਨ ਅੰਤਰਿ ਸਾਂਤਿ ਸਮਾਣੀ॥**

ਗੁਰੂ ਸਾਹਿਬ ਜੀ ਉਪਦੇਸ਼ ਬਾਣੀ ਦੁਆਰੇ ਅਨਹਦ=ਇੱਕ ਰਸ ਨਾਮ ਅੰਮ੍ਰਿਤ ਦੀ ਵਰਖਾ ਕਰਦੇ ਹਨ। ਜਿਨ੍ਹਾਂ ਨੇ ਨਾਮ ਅੰਮ੍ਰਿਤ ਪੀਤਾ ਹੈ ਉਨ੍ਹਾਂ ਦੇ ਮਨ ਤਨ ਅੰਦਰ ਸ਼ਾਂਤੀ ਸਮਾਈ ਹੈ।

**ਤ੍ਰਿਪਤਿ ਅਘਾਇ ਰਹੇ ਜਨ ਤੇਰੇ ਸਤਿਗੁਰਿ ਕੀਆ ਦਿਲਾਸਾ ਜੀਉ॥ ੩॥**

ਹੇ ਪ੍ਰਭੂ ! ਉਹ ਤੇਰੇ ਸੇਵਕ ਜਨ ਤ੍ਰਿਪਤ ਹੋ ਕੇ ਅਘਾਇ=ਰੱਜ ਰਹੇ ਹਨ, ਜਿਨ੍ਹਾਂ ਨੂੰ ਸਤਿਗੁਰਾਂ ਨੇ ਦਿਲਾਸਾ=ਧੀਰਜ ਦਿੱਤਾ ਹੈ॥ ੩॥

**ਜਿਸ ਕਾ ਸਾ ਤਿਸ ਤੇ ਫਲੁ ਪਾਇਆ ॥**
**ਕਰਿ ਕਿਰਪਾ ਪ੍ਰਭ ਸੰਗਿ ਮਿਲਾਇਆ ॥**

ਜਿਸ ਗੁਰੂ ਦਾ ਮੈਂ ਦਾਸ ਸੀ, ਉਸ ਪਾਸੋਂ ਮੈਂਨੇ ਗਿਆਨ ਫਲ ਪਾਇਆ ਹੈ। ਗੁਰਾਂ ਨੇ ਕਿਰਪਾ ਕਰਕੇ ਮੈਨੂੰ ਪ੍ਰਭੂ ਦੇ ਨਾਲ ਮਿਲਾ ਦਿੱਤਾ ਹੈ।

**ਆਵਣ ਜਾਣ ਰਹੇ ਵਡਭਾਗੀ ਨਾਨਕ ਪੂਰਨ ਆਸਾ ਜੀਉ ॥੪ ॥੩੧ ॥੩੮ ॥**

ਹੁਣ ਮੈਂ ਵਡਭਾਗੀ ਦਾ ਆਉਣਾ ਜਾਣਾ ਜੰਮਣਾ ਮਰਣਾ ਰਹਿ ਗਿਆ ਹੈ,

ਗੁਰੂ ਜੀ ਕਥਨ ਕਰਦੇ ਹਨ, ਜਗਿਆਸੂ ਆਖਦਾ ਹੈ ਮੇਰੇ ਜੀਅ ਦੀਆਂ ਸਭ ਆਸਾਂ ਪੂਰਨ ਹੋ ਗਈਆਂ ਹਨ॥ ੪॥ ੩੧॥ ੩੮॥

## ਮਾਝ ਮਹਲਾ ੫ ॥

**ਮੀਹੁ ਪਇਆ ਪਰਮੇਸਰਿ ਪਾਇਆ ॥ ਜੀਅ ਜੰਤ ਸਭਿ ਸੁਖੀ ਵਸਾਇਆ ॥**

ਪਰਮੇਸ਼ਰ ਦਾ ਪਾਇਆ ਹੋਇਆ, ਗੁਰੂ ਰੂਪ ਬੱਦਲ ਤੋਂ ਉਪਦੇਸ਼ ਰੂਪ ਮੀਂਹ ਪਿਆ ਹੈ। ਜਿਸ ਨੇ ਸਾਰਿਆਂ ਸੂਖਮ ਸਥੂਲ ਜੀਆਂ ਜੰਤਾਂ ਨੂੰ ਸੁਖ ਸਹਿਤ ਵਸਾ ਦਿੱਤਾ ਹੈ।

**ਗਇਆ ਕਲੇਸੁ ਭਇਆ ਸੁਖੁ ਸਾਚਾ ਹਰਿ ਹਰਿ ਨਾਮੁ ਸਮਾਲੀ ਜੀਉ ॥ ੧ ॥**

ਹਰਿ ਹਰਿ ਨਾਮ ਦੇ ਸੰਭਾਲਣ ਕਰਕੇ ਸਾਰਾ ਕਲੇਸ਼ ਮਿਟ ਗਿਆ ਹੈ ਤੇ ਸੱਚਾ ਸੁੱਖ ਪਰਾਪਤ ਹੋਇਆ ਹੈ॥ ੧॥

**ਜਿਸ ਕੇ ਸੇ ਤਿਨ ਹੀ ਪ੍ਰਤਿਪਾਰੇ ॥ ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥**

ਜਿਸ ਦੇ ਪੈਦਾ ਕੀਤੇ ਹੋਏ ਸਾਂ, ਉਸੇ ਨੇ ਪਾਲਣਾ ਕੀਤੀ ਹੈ।

ਪ੍ਰਭੂ ਪਾਰਬ੍ਰਹਮ ਸਾਡੀ ਰੱਖਿਆ ਕਰਨ ਵਾਲੇ ਹੋਏ ਹਨ।

[ਪੰਨਾ ੧੦੬]

**ਸੁਣੀ ਬੇਨੰਤੀ ਠਾਕੁਰਿ ਮੇਰੈ ਪੂਰਨ ਹੋਈ ਘਾਲੀ ਜੀਉ ॥ ੨ ॥**

ਵਾਹਿਗੁਰੂ ਨੇ ਮੇਰੀ ਬੇਨਤੀ ਸੁਣ ਲਈ ਹੈ, ਇਸ ਕਰਕੇ ਮੇਰੇ ਜੀਅ ਦੀ ਸਾਰੀ ਕਮਾਈ ਸਫਲ ਹੋਈ ਹੈ॥ ੨॥

**ਸਰਬ ਜੀਆ ਕਉ ਦੇਵਣਹਾਰਾ ॥ ਗੁਰ ਪਰਸਾਦੀ ਨਦਰਿ ਨਿਹਾਰਾ ॥**

ਜੋ ਪ੍ਰਭੂ ਸਾਰਿਆਂ ਜੀਵਾਂ ਨੂੰ ਦਾਨ ਦੇਣ ਵਾਲਾ ਹੈ, ਗੁਰਾਂ ਦੀ ਕਿਰਪਾ ਨਾਲ ਉਸ ਨਦਰਿ ਨਿਹਾਰਾ=ਅੱਖਾਂ ਨਾਲ ਵੇਖ ਲਿਆ ਹੈ।

**ਜਲ ਥਲ ਮਹੀਅਲ ਸਭਿ ਤ੍ਰਿਪਤਾਣੇ ਸਾਧੂ ਚਰਨ ਪਖਾਲੀ ਜੀਉ ॥ ੩ ॥**

ਸੰਤਾਂ ਦੇ ਚਰਨ ਪਖਾਲੀ=ਧੋਣ ਨਾਲ ਇਹ ਜਾਣ ਲਿਆ ਹੈ ਕਿ ਉਹ ਪ੍ਰਭੂ ਜਲਾਂ ਥਲਾਂ ਮਹੀ=ਪ੍ਰਿਥਵੀ, ਅਲ=ਅਕਾਸ਼ ਵਿਚ ਪੂਰਨ ਹੈ ਅਤੇ ਸਭ ਪਦਾਰਥਾਂ ਵੱਲੋਂ ਤ੍ਰਿਪਤਾਣੇ=ਰੱਜ ਗਏ ਹਾਂ॥ ੩॥

**ਮਨ ਕੀ ਇਛ ਪੁਜਾਵਣਹਾਰਾ ॥ ਸਦਾ ਸਦਾ ਜਾਈ ਬਲਿਹਾਰਾ ॥**

ਜੋ ਪ੍ਰਭੂ ਮਨ ਦੀਆਂ ਇੱਛਾਂ ਪੂਰਨ ਕਰਨ ਵਾਲਾ ਹੈ। ਉਸ ਸਦਾ ਰੂਪ ਪ੍ਰਮਾਤਮਾ ਤੋਂ ਮੈਂ ਸਦਾ ਬਲਿਹਾਰ ਜਾਂਦਾ ਹਾਂ।

**ਨਾਨਕ ਦਾਨੁ ਕੀਆ ਦੁਖ ਭੰਜਨਿ ਰਤੇ ਰੰਗਿ ਰਸਾਲੀ ਜੀਉ ॥ ੪ ॥ ੩੨ ॥੩੯ ॥**

ਗੁਰੂ ਜੀ ਕਥਨ ਕਰਦੇ ਹਨ-ਦੁਖਾਂ ਦੇ ਨਾਸ ਕਰਨ ਵਾਲੇ ਪ੍ਰਭੂ ਦਾ ਨਾਮ ਦਾਨ ਗੁਰਾਂ ਨੇ ਸਾਨੂੰ ਦਿੱਤਾ ਹੈ, ਇਸ ਕਰਕੇ ਅਸੀਂ ਰਸਾਲੀ=ਰਸਾਂ ਦੇ ਘਰ ਪ੍ਰਭੂ ਦੇ ਰੰਗਿ=ਪ੍ਰੇਮ ਵਿਚ ਰੱਤੇ ਗਏ ਹਾਂ॥ ੪॥ ੩੨॥ ੩੯॥

## ਮਾਝ ਮਹਲਾ ੫ ॥

**ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥**

ਹੇ ਠਾਕੁਰ ! ਇਹ ਮਨ ਤਨ ਤੇਰਾ ਹੈ, ਅਤੇ ਧਨ ਵੀ ਆਪ ਜੀ ਦਾ ਦਿੱਤਾ ਹੋਇਆ ਹੈ। ਹੇ ਪ੍ਰਭੂ ! ਇੱਕ ਤੂੰਹੀਂ ਮੇਰਾ ਸੁਆਮੀ ਹੈਂ।

**ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥ ੧ ॥**

ਜੀਵ ਨੂੰ ਪਿੰਡੁ=ਸਰੀਰ ਆਦਿਕ ਸਭ ਰਾਸਿ-ਪੂੰਜੀ ਵਾ ਸ੍ਵਾਸਾਂ ਰੂਪ ਪੂੰਜੀ ਭੀ ਆਪ ਜੀ ਦੀ ਬਖਸ਼ੀ ਹੋਈ ਹੈ, ਹੇ ਗੋਪਾਲ ! ਮੈਨੂੰ ਤਾਂ ਤੇਰਾ ਹੀ ਜੋਰੁ=ਆਸਰਾ ਵਾ ਬਲ ਹੈ।

*ਅਥਵਾ:*-ਹੇ ਗੋਪਾਲ ! ਮੈਨੂੰ ਤੇਰਾ ਹੀ ਜੋਰੁ=ਗਿਆਨ ਹੈ॥ ੧॥

**ਸਦਾ ਸਦਾ ਤੂੰਹੈ ਸੁਖਦਾਈ ॥ ਨਿਵਿ ਨਿਵਿ ਲਾਗਾ ਤੇਰੀ ਪਾਈ ॥**

ਹੇ ਸਦਾ=ਨਿੱਤ ਰੂਪ ਪ੍ਰਮਾਤਮਾ ਤੂੰ ਸਦਾ ਹੀ ਸੁਖਾਂ ਦੇ ਦੇਣ ਵਾਲਾ ਹੈਂ, ਮੈਂ ਨਿਉਂ ਨਿਉਂ ਕੇ ਤੇਰੀ ਚਰਨੀਂ ਲਗਦਾ ਹਾਂ।

**ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ ॥ ੨ ॥**

ਹੇ ਦਿਆਲੂ ਪ੍ਰਭੂ ! ਜਾਂ ਤੂੰ ਕਿਰਪਾ ਕਰਕੇ ਦੇਵੇਂ ਤਾਂ ਮੈਂ ਉਹ ਭਜਨ ਸਿਮਰਨ ਰੂਪੀ ਕਾਰ ਕਮਾਵਾਂ ਜਿਹੜੀ ਤੈਨੂੰ ਭਾ ਜਾਵੇ॥ ੨॥

**ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ ॥**

ਹੇ ਪ੍ਰਭੂ ! ਅਸਾਂ ਨੇ ਤੇਰੇ ਪਾਸੋਂ ਹੀ ਸਭ ਕੁਝ ਲੈਣਾ ਹੈ ਕਿਉਂਕਿ ਤੂੰਹੀਂ ਮੇਰਾ ਗਹਣਾ=ਆਸਰਾ ਹੈਂ, ਜੋ ਤੂੰ ਦੇਵੇਂਗਾ ਓਹੀ ਮੈਂ ਸੁਖ ਕਰਕੇ ਸਹਣਾ=ਸਹਾਰਾਂਗਾ।

**ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥ ੩ ॥**

ਜਿੱਥੇ ਰੱਖੇਗਾ ਮੈਨੂੰ ਓਥੇ ਹੀ ਬੈਕੁੰਠ ਵਰਗਾ ਸੁਖ ਹੈ, ਤੂੰਹੀਂ ਸਾਰਿਆਂ ਦੇ ਪਾਲਣ ਵਾਲਾ ਹੈਂ॥ ੩॥

**ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥**

**ਆਠ ਪਹਰ ਤੇਰੇ ਗੁਣ ਗਾਇਆ ॥**

ਮੈਂ ਨਾਨਕ ਨੇ ਤੇਰੇ ਸਿਮਰਨ ਨੂੰ ਸਿਮਰ ਕੇ ਆਤਮ ਸੁਖ ਪਾਇਆ ਹੈ, ਅਤੇ ਅੱਠੇ ਪਹਿਰ ਤੇਰੇ ਹੀ ਗੁਣਾਂ ਨੂੰ ਗਾਂਵਦਾ ਹਾਂ।

**ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ ॥੪॥੩੩॥੪੦॥**

ਮੇਰੇ ਮਨ ਦੇ ਸਾਰੇ ਸੰਕਲਪ ਪੂਰੇ ਹੋ ਗਏ ਹਨ, ਹੁਣ ਮੈਂ ਕਦੇ ਭੀ ਦੁਖੀ ਨਹੀਂ ਹੁੰਦਾ॥ ੪ ॥ ੩੩ ॥ ੪੦ ॥

**ਮਾਝ ਮਹਲਾ ੫ ॥**

**ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥**

**ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ ॥**

ਜਿਸ ਵੇਲੇ ਪਾਰਬ੍ਰਹਮ ਪ੍ਰਭੂ ਨੇ ਗੁਰੂ ਰੂਪ ਮੇਘੁ=ਬੱਦਲ ਨੂੰ ਪਠਾਇਆ=ਭੇਜਿਆ, ਤਾਂ ਉਨ੍ਹਾਂ ਨੇ ਜਲਾਂ ਥਲਾਂ ਮਹੀ=ਪ੍ਰਿਥਵੀ ਅਲਿ=ਅਕਾਸ਼ ਆਦਿਕ ਦਸੋ ਦਿਸ਼ਾਂ ਵਿਚ ਨਾਮ ਦਾ ਮੀਂਹ ਵਸਾਉਣਾ ਕੀਤਾ।

**ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ ਠਾਈ ਜੀਉ ॥੧॥**

ਨਾਮ ਦੇ ਪ੍ਰਤਾਪ ਕਰਕੇ ਸਾਰੀ ਦੁਨੀਆਂ ਵਿਚ ਸ਼ਾਂਤੀ ਹੋ ਗਈ, ਸਭਨਾਂ ਦੀ ਤ੍ਰਿਸ਼ਨਾਂ ਰੂਪ ਅੱਗ ਬੁਝ ਗਈ, ਇਸ ਲਈ ਸਭ ਜਗ੍ਹਾਂ ਉਪਰ ਅਨੰਦ ਹੀ ਹੋ ਗਿਆ॥ ੧ ॥

**ਸੁਖਦਾਤਾ ਦੁਖ ਭੰਜਨਹਾਰਾ ॥ ਆਪੇ ਬਖਸਿ ਕਰੇ ਜੀਅ ਸਾਰਾ ॥**

ਉਹ ਪ੍ਰਭੂ ਸੁਖਾਂ ਦਾ ਦਾਤਾ ਹੈ ਤੇ ਦੁਖਾਂ ਦੇ ਨਾਸ ਕਰਨ ਵਾਲਾ ਹੈ। ਉਹ ਆਪ ਹੀ ਜੀਵਾਂ ਦੇ ਔਗੁਣਾਂ ਨੂੰ ਬਖਸ਼ ਕੇ ਉਨ੍ਹਾਂ ਦੀ ਸਾਰ ਸੰਭਾਲ ਕਰਦਾ ਹੈ।

**ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ ਪਇ ਪੈਰੀ ਤਿਸਹਿ ਮਨਾਈ ਜੀਉ ॥੨॥**

ਆਪਣੇ ਕੀਤੇ ਹੋਏ ਪ੍ਰਪੰਚ ਨੂੰ ਆਪ ਹੀ ਪਾਲਦਾ ਹੈ। ਮੈਂ ਚਰਨੀਂ ਪੈ ਕੇ ਉਸੇ ਨੂੰ ਮਨਾ ਰਿਹਾ ਹਾਂ॥ ੨ ॥

**ਜਾ ਕੀ ਸਰਣਿ ਪਇਆ ਗਤਿ ਪਾਈਐ ॥**

**ਸਾਸਿ ਸਾਸਿ ਹਰਿ ਨਾਮੁ ਧਿਆਈਐ ॥**

ਜਿਸ ਪ੍ਰਭੂ ਦੀ ਸ਼ਰਨ ਪੈਣ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਅੰਦਰ ਬਾਹਰ ਸੁਆਸ ਆਉਂਦਿਆਂ ਜਾਂਦਿਆਂ ਉਸ ਹਰੀ ਦੇ ਨਾਮ ਨੂੰ ਧਿਆਉਣਾ ਕਰੀਏ।

**ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ ਸਭ ਤਿਸੈ ਕੀਆ ਜਾਈ ਜੀਉ ॥੩॥**

ਉਸ ਤੋਂ ਬਿਨਾਂ ਦੂਜਾ ਹੋਰ ਕੋਈ ਮਾਲਕ ਨਹੀਂ ਹੈ। ਇਹ ਸਾਰੀਆਂ ਜਾਈ=ਜਗ੍ਹਾਂ ਉਸੇ ਪ੍ਰਭੂ ਦੀਆਂ ਹਨ॥ ੩ ॥

**ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥ ਤੂੰ ਸਚਾ ਸਾਹਿਬੁ ਗੁਣੀ ਗਹੇਰਾ ॥**

ਹੇ ਪ੍ਰਭੂ ! ਸਾਨੂੰ ਤੇਰਾ ਮਾਣ ਹੈ, ਅਤੇ ਤੇਰਾ ਹੀ ਤਾਣ ਹੈ, ਤੂੰ ਮੇਰਾ ਸੱਚਾ ਮਾਲਕ ਹੈਂ, ਤੇ ਸ਼ੁਭ ਗੁਣਾਂ ਦਾ ਗਹੇਰਾ=ਸਮੁੰਦਰ ਹੈਂ।

**ਨਾਨਕੁ ਦਾਸੁ ਕਹੈ ਬੇਨੰਤੀ**

**ਆਠ ਪਹਰ ਤੁਧੁ ਧਿਆਈ ਜੀਉ ॥ ੪ ॥ ੩੪ ॥ ੪੧ ॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਦਾਸ ਏਹੋ ਬੇਨਤੀ ਕਹਿੰਦਾ ਹਾਂ, ਇਹ ਕਿਰਪਾ ਕਰ ਮੈਂ ਅੱਠੇ ਪਹਿਰ ਆਪ ਜੀ ਨੂੰ ਧਿਆਉਂਦਾ ਰਹਾਂ॥ ੪॥ ੩੪॥ ੪੧॥

## ਮਾਝ ਮਹਲਾ ੫ ॥

**ਸਭੇ ਸੁਖ ਭਏ ਪ੍ਰਭ ਤੁਠੇ ॥ ਗੁਰ ਪੂਰੇ ਕੇ ਚਰਣ ਮਨਿ ਵੁਠੇ ॥**

ਮਨ ਵਿਚ ਪੂਰਿਆਂ ਗੁਰਾਂ ਦੇ ਚਰਨ ਵਸਣ ਕਰਕੇ, ਜਦ ਪ੍ਰਭੂ ਤੁਠੇ=ਪ੍ਰਸੰਨ ਹੋਏ ਤਾਂ ਸਾਰੇ ਸੁਖ ਪ੍ਰਾਪਤ ਹੋਏ।

**ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥ ੧ ॥**

ਹੁਣ ਸਹਜ ਸਮਾਧਿ=ਨਿਰ ਵਿਕਲਪ ਸਮਾਧੀ ਅੰਦਰ ਲਿਵ ਲਗ ਗਈ ਹੈ, ਸੋ ਰਸੁ=ਉਸ ਆਨੰਦ ਨੂੰ ਓਹੀ ਜਾਣਦਾ ਹੈ ਜਿਸ ਨੇ ਚੱਖਿਆ ਹੈ॥ ੧॥

**ਅਗਮ ਅਗੋਚਰੁ ਸਾਹਿਬੁ ਮੇਰਾ ॥ ਘਟ ਘਟ ਅੰਤਰਿ ਵਰਤੈ ਨੇਰਾ ॥**

ਉਹ ਮੇਰਾ ਸਾਹਿਬ ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰੁ ਹੈ। ਉਹ ਸਾਰਿਆਂ ਘਟਾਂ ਘਟਾਂ ਦੇ ਅੰਦਰ ਨੇੜੇ ਹੋ ਕੇ ਵਰਤ ਰਿਹਾ ਹੈ।

**ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ ॥ ੨ ॥**

ਉਹ ਸਦਾ ਨਿਰਲੇਪ ਰਹਿੰਦਾ ਹੈ, ਅਤੇ ਸਾਰਿਆਂ ਜੀਵਾਂ ਦਾ ਦਾਤਾ ਹੈ, ਉਸ ਪ੍ਰਭੂ ਨੂੰ ਕੋਈ ਵਿਰਲਾ ਹੀ ਮਨੁੱਖ ਗੁਰਾਂ ਦੀ ਕਿਰਪਾ ਨਾਲ ਆਪਣੇ ਅੰਦਰੋਂ ਆਪਣਾ ਰੂਪ ਪਛਾਣਦਾ ਹੈ॥ ੨॥

**ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥**

ਜੋ ਪ੍ਰਭੂ ਨਾਲ ਮਿਲ ਗਏ ਹਨ ਉਨ੍ਹਾਂ ਦੀ ਇਹ ਨਿਸ਼ਾਨੀ ਹੈ ਕਿ ਉਹ ਮਨ ਵਿਚ ਇੱਕ ਸੱਚੇ ਪ੍ਰਭੂ ਦੇ ਹੁਕਮ ਨੂੰ ਹੀ ਪਛਾਣਦੇ ਹਨ। ਅਤੇ-

**ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥ ੩ ॥**

ਸਹਜਿ=ਸੁਭਾਵਕ ਹੀ ਸੰਤੋਖੀ ਹੋ ਕੇ ਪਦਾਰਥਾਂ ਵਲੋਂ ਸਦਾ ਤ੍ਰਿਪਤ ਰਹਿੰਦੇ ਹਨ ਅਤੇ ਖਸਮ ਦੇ ਭਾਣੇ ਵਿਚ ਅਨੰਦ ਰਹਿੰਦੇ ਹਨ॥ ੩॥

**ਹਥੀ ਦਿਤੀ ਪ੍ਰਭਿ ਦੇਵਣਹਾਰੈ ॥ ਜਨਮ ਮਰਣ ਰੋਗ ਸਭਿ ਨਿਵਾਰੇ ॥**

ਦੇਵਣ ਵਾਲੇ ਪ੍ਰਭੂ ਨੇ ਕਿਰਪਾ ਰੂਪ ਹੱਥ ਦੇ ਕੇ ਵਾ ਪ੍ਰੀਤੀ ਰੂਪ ਹਥੀ ਚੱਪੀ ਦੇ ਕੇ, ਵਾ ਭਗਤੀ ਰੂਪ ਹਥੀ=ਨੌਕਾ ਦੇ ਕੇ, ਵਾ ਸ੍ਰਵਨ, ਮਨਨ, ਨਿਧਿਆਸਣ ਰੂਪ ਹਾਥੀ ਦੇ ਕੇ, ਜਨਮ ਮਰਨ ਆਦਿਕ ਰੋਗ ਸਭ ਨਵਿਰਤ ਕਰ ਦਿੱਤੇ ਹਨ।

*ਅਥਵਾ:*-ਦੇਵਣਹਾਰ ਪ੍ਰਭੂ ਨੇ ਨਾਮ ਰੂਪ ਹਥੀ=ਫੱਕੀ ਦਿੱਤੀ ਹੈ, ਜਿਸ ਫੱਕੀ ਨੇ ਜਨਮ ਮਰਨ ਆਦਿਕ

ਸਾਰੇ ਰੋਗ ਨਿਵਿਰਤ ਕਰ ਦਿੱਤੇ ਹਨ।

**ਨਾਨਕ ਦਾਸ ਕੀਏ ਪ੍ਰਭਿ ਅਪੁਨੇ**
**ਹਰਿ ਕੀਰਤਨਿ ਰੰਗ ਮਾਣੇ ਜੀਉ ॥ ੪ ॥ ੩੫ ॥ ੪੨ ॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੂੰ ਪ੍ਰਭੂ ਨੇ ਆਪਣਾ ਦਾਸ ਕੀਤਾ ਹੈ, ਉਹ ਹਰੀ ਕੀਰਤਨ ਦੇ ਰੰਗ=ਆਨੰਦ ਨੂੰ ਭੋਗਦੇ ਹਨ॥ ੪ ॥ ੩੫ ॥ ੪੨ ॥

[ਪੰਨਾ ੧੦੭]

## ਮਾਝ ਮਹਲਾ ੫ ॥

**ਕੀਨੀ ਦਇਆ ਗੋਪਾਲ ਗੁਸਾਈ ॥ ਗੁਰ ਕੇ ਚਰਣ ਵਸੇ ਮਨ ਮਾਹੀ ॥**

ਗੋ+ਪਾਲ=ਇੰਦ੍ਰੀਆਂ ਦੀ ਪਾਲਣਾ ਕਰਨ ਵਾਲੇ ਗੁਸਾਈ ਨੇ ਜਿਨ੍ਹਾਂ ਉੱਪਰ ਆਪਣੀ ਦਇਆ ਕੀਤੀ ਹੈ। ਉਨ੍ਹਾਂ ਦੇ ਮਨ ਵਿਚ ਗੁਰਾਂ ਦੇ ਚਰਨ ਵੱਸ ਗਏ ਹਨ।

**ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ ॥ ੧ ॥**

ਕਰਤੇ ਪੁਰਖ ਨੇ ਉਨ੍ਹਾਂ ਦਾ ਅੰਗੀਕਾਰੁ=ਪੱਖ ਕੀਤਾ ਹੈ, ਅਤੇ ਉਨ੍ਹਾਂ ਦੇ ਹਿਰਦੇ 'ਚੋਂ ਦੁਖਾਂ ਦਾ ਡੇਰਾ ਅਗਿਆਨ ਢਾਹ ਦਿੱਤਾ ਅਰਥਾਤ ਨਾਸ ਕਰ ਦਿੱਤਾ ਹੈ॥ ੧ ॥

**ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ ਥਾਨੁ ਨ ਦਿਸੈ ਕੋਈ ॥**

ਉਹ ਸੱਚਾ ਵਾਹਿਗੁਰੂ ਜਿਸ ਦੇ ਮਨ ਤਨ ਵਿਚ ਵਸਿਆ ਹੈ। ਉਸ ਨੂੰ ਕੋਈ ਭੀ ਅਸਥਾਨ ਕਠਨ ਨਹੀਂ ਦਿਸਦਾ।

**ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥ ੨ ॥**

ਜਿਸ ਨੇ ਇੱਕ ਸੁਆਮੀ ਪ੍ਰਮਾਤਮਾ ਨੂੰ ਆਹਿਆ=ਚਾਹਿਆ ਹੈ, ਉਸ ਦੇ ਦੁਸ਼ਮਣੀ ਦੇ ਕਰਨ ਵਾਲੇ ਪ੍ਰਤੱਖ ਸਾਰੇ ਦੂਤ ਸੱਜਣ ਹੋ ਗਏ ਹਨ।

ਅਥਵਾ:-ਜਿਤਨੇ ਕੁ ਕਾਮ ਆਦਿਕ ਦੂਤ ਦੁਸ਼ਮਣੀ ਦੇ ਕਰਨ ਵਾਲੇ ਸਨ ਉਹ ਸਾਰੇ ਸਜਣ=ਸ਼ੁਭ ਗੁਣ ਹੋ ਗਏ॥ ੨ ॥

**ਜੋ ਕਿਛੁ ਕਰੇ ਸੁ ਆਪੇ ਆਪੈ ॥ ਬੁਧਿ ਸਿਆਣਪ ਕਿਛੂ ਨ ਜਾਪੈ ॥**

ਜੋ ਕੁਝ ਆਪ ਕਰਦਾ ਹੈ ਉਸ ਨੂੰ ਆਪ ਹੀ ਜਾਣਦਾ ਹੈ। ਕਿਸੇ ਮਨੁੱਖ ਦੀ ਬੁੱਧੀ ਦੀ ਸਿਆਣਪ ਨਾਲ ਉਸ ਦਾ ਕੁਝ ਭੇਦ ਜਾਣਿਆ ਨਹੀਂ ਜਾਂਦਾ।

**ਆਪਣਿਆ ਸੰਤਾ ਨੋ ਆਪਿ ਸਹਾਈ**
**ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥ ੩ ॥**

ਉਹ ਪ੍ਰਭੂ ਆਪਣਿਆਂ ਸੰਤਾਂ ਦੀ ਆਪ ਹੀ ਸਹਾਇਤਾ ਕਰਨ ਵਾਲਾ ਹੈ। ਪ੍ਰਭੂ ਨੇ ਸਾਡੇ ਮਨ 'ਚੋਂ ਭਰਮ ਦਾ ਭੁਲੇਖਾ ਲਾਹ ਦਿੱਤਾ ਹੈ॥ ੩ ॥

**ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥**

ਸੰਤ ਜਨਾਂ ਨੂੰ ਪ੍ਰਭੂ ਦੇ ਚਰਨ ਕਵਲਾਂ ਦਾ ਹੀ ਆਧਾਰੋ=ਆਸਰਾ ਹੈ। ਸੰਤ ਅੱਠੇ ਪਹਿਰ ਰਾਮ ਨਾਮ ਦਾ ਹੀ ਵਪਾਰ ਕਰਦੇ ਹਨ।

**ਸਹਜ ਅਨੰਦ ਗਾਵਹਿ ਗੁਣ ਗੋਵਿੰਦ**

**ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥ ੪ ॥ ੩੬ ॥ ੪੩ ॥**

ਗੁਰੂ ਜੀ ਕਥਨ ਕਰਦੇ ਹਨ-ਜੋ ਪ੍ਰਭੂ ਸਾਰਿਆਂ ਵਿਚ ਸਮਾ ਰਿਹਾ ਹੈ।

*ਅਥਵਾ:*-ਜਿਸ ਪ੍ਰਭੂ ਦਾ ਸਾਰਿਆਂ ਨੂੰ ਸਮਾਹਿਆ=ਸਮਾਹੜਾ (ਅਨੰਦ) ਬਖਸ਼ਿਆ ਹੋਇਆ ਹੈ ਉਸ ਗੋਬਿੰਦ ਦੇ ਗੁਣ ਗਾਉਂਦੇ ਹੋਏ ਸੰਤ ਸਹਜੇ ਹੀ ਅਨੰਦ ਰਹਿੰਦੇ ਹਨ॥ ੪ ॥ ੩੬ ॥ ੪੩ ॥

## ਮਾਝ ਮਹਲਾ ੫ ॥

**ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥**

**ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥**

ਉਹ ਪ੍ਰਤੱਖ ਮੰਦਰ ਵਾ ਸਰੀਰ ਮੰਦਰ ਸਚੁ=ਸਫਲਾ ਹੈ, ਜਿਸ ਵਿਚ ਸੱਚ ਸਰੂਪ ਪ੍ਰਮਾਤਮਾ ਧਿਆਇਆ ਜਾਂਦਾ ਹੈ। ਉਹ ਹਿਰਦਾ ਸੁਹੇਲਾ=ਸੁਖੀ ਹੈ ਜਿਸ ਹਿਰਦੇ ਵਿਚ ਹਰੀ ਗੁਣ ਗਾਏ ਜਾਂਦੇ ਹਨ।

**ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ**

**ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥ ੧ ॥**

ਉਹ ਪ੍ਰਤੱਖ ਧਰਤੀ ਸੋਭਨੀਕ ਹੈ ਜਿੱਥੇ ਹਰੀ ਦੇ ਸੰਤ ਜਨ ਵਸਦੇ ਹਨ।

*ਅਥਵਾ:*-ਉਹ ਬੁੱਧੀ ਰੂਪ ਧਰਤੀ ਸੋਭਨੀਕ ਹੈ ਜਿੱਥੇ ਹਰੀ ਦੇ ਜਨਾਵਣ ਵਾਲੇ ਸ਼ੁਭ ਗੁਣ ਵਸਦੇ ਹਨ, ਸੱਚੇ ਨਾਮ ਜਪਣ ਵਾਲਿਆਂ ਤੋਂ ਮੈਂ ਕੁਰਬਾਨ ਜਾਂਦਾ ਹਾਂ॥ ੧ ॥

**ਸਚੁ ਵਡਾਈ ਕੀਮ ਨ ਪਾਈ ॥ ਕੁਦਰਤਿ ਕਰਮੁ ਨ ਕਹਣਾ ਜਾਈ ॥**

ਪ੍ਰਭੂ ਦੀ ਵਡਿਆਈ ਸੱਚੀ ਹੈ ਉਸ ਦੀ ਕੀਮਤ ਨਹੀਂ ਪੈਂਦੀ। ਉਸ ਕੁਦਰਤਿ=ਸ਼ਕਤੀ ਵਾਲੇ ਪ੍ਰਭੂ ਦਾ ਕਰਮੁ=ਕਰਤਬ ਵੀ ਨਹੀਂ ਕਿਹਾ ਜਾ ਸਕਦਾ।

**ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ ॥ ੨ ॥**

ਤਿਸ ਪ੍ਰਭੂ ਦੇ ਸੰਤ ਜਨ ਪ੍ਰਭੂ ਦੇ ਨਾਮਾਂ ਨੂੰ ਧਿਆ ਧਿਆ ਕੇ ਜੀਉਂਦੇ ਹਨ, ਸੱਚੇ ਗੁਰਾਂ ਦੇ ਸ਼ਬਦ ਦੁਆਰਾ ਮਨ ਵਿਚ ਸਚੁ ਸਬਦੁ=ਸੱਚੇ ਬ੍ਰਹਮ ਦੇ ਅਨੰਦ ਨੂੰ ਮਾਣੋ=ਭੋਗਦੇ ਹਨ॥ ੨ ॥

**ਸਚੁ ਸਾਲਾਹਣੁ ਵਡਭਾਗੀ ਪਾਈਐ ॥ ਗੁਰ ਪਰਸਾਦੀ ਹਰਿ ਗੁਣ ਗਾਈਐ ॥**

ਸੱਚੇ ਪ੍ਰਭੂ ਦਾ ਸਲਾਹਣਾ ਵਡਿਆਂ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ਗੁਰਾਂ ਦੀ ਪਰਸਾਦੀ=ਕਿਰਪਾ ਨਾਲ ਹਰੀ ਦੇ ਗੁਣ ਗਾਏ ਜਾਂਦੇ ਹਨ।

**ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ ॥ ੩ ॥**

ਸੱਚ ਨਾਮ ਰੂਪੀ ਨੀਸਾਣੋ=ਪ੍ਰਵਾਨੇ ਕਰਕੇ ਜੋ ਤਿਸ ਪ੍ਰਭੂ ਦੇ ਰੰਗਿ=ਪ੍ਰੇਮ ਵਿਚ ਰੱਤੇ ਹਨ, ਉਹ ਤਿਸ ਪ੍ਰਭੂ ਨੂੰ ਭਾਂਵਦੇ ਹਨ॥ ੩ ॥

**ਸਚੇ ਅੰਤੁ ਨ ਜਾਣੈ ਕੋਈ ॥ ਥਾਨਿ ਥਨੰਤਰਿ ਸਚਾ ਸੋਈ ॥**

ਸੱਚੇ ਪ੍ਰਭੂ ਦੇ ਅੰਤ ਨੂੰ ਕੋਈ ਭੀ ਨਹੀਂ ਜਾਣ ਸਕਦਾ। ਉਹ ਸੱਚਾ ਪ੍ਰਭੂ ਥਾਨਿ ਥਨੰਤਰਿ=ਜਗ੍ਹਾਂ ਜਗ੍ਹਾਂ ਅੰਦਰ ਵੱਸ ਰਿਹਾ ਹੈ।

*ਅਥਵਾ:*-ਥਾਨਾ ਅੰਦਰ ਤੇ ਥਨੰਤਰੀ ਜੀਵਾਂ ਅੰਦਰ ਵੱਸ ਰਿਹਾ ਹੈ।

**ਨਾਨਕ ਸਚੁ ਧਿਆਈਐ ਸਦ ਹੀ**
**ਅੰਤਰਜਾਮੀ ਜਾਣੋ ਜੀਉ ॥ ੪ ॥ ੩੭ ॥ ੪੪ ॥**

ਗੁਰੂ ਜੀ ਕਥਨ ਕਰਦੇ ਹਨ-ਸੱਚੇ ਨੂੰ ਸਦਾ ਹੀ ਧਿਆਉਣਾ ਕਰੋ, ਉਹ ਅੰਤਰਜਾਮੀ ਸਭ ਜੀਵਾਂ ਦੀਆਂ ਗੱਲਾਂ ਨੂੰ ਜਾਣਦਾ ਹੈ॥ ੪ ॥ ੩੭ ॥ ੪੪ ॥

**ਮਾਝ ਮਹਲਾ ੫ ॥**

**ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ ॥**

ਉਹ ਰੈਣਿ=ਰਾਤ ਭੀ ਸੋਭਨੀਕ ਹੈ, ਉਹ ਦਿਨ ਭੀ ਸੁਹੇਲਾ=ਸੁਖਦਾਈ ਹੈ। ਜਦ ਸੰਤਾਂ ਨਾਲ ਮਿਲ ਕੇ ਨਾਮ ਅੰਮ੍ਰਿਤ ਨੂੰ ਜਪਿਆ।

**ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥ ੧ ॥**

ਇੱਕ ਘੜੀ, ਮੂਰਤ=ਦੋ ਘੜੀਆਂ, ਜਾਂ ਪਲ ਮਾਤ੍ਰ ਸਮਾਂ ਜਿੱਥੇ ਪ੍ਰਭੂ ਦੇ ਸਿਮਰਨ ਵਿਚ ਵੰਞਹਿ=ਬਤੀਤ ਹੋਵੇ ਤਿਥਾਈ=ਉਥੋਂ ਦਾ ਜੀਊਣਾ ਸਫਲ ਹੈ॥ ੧ ॥

**ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥**

ਪ੍ਰਭੂ ਦਾ ਨਾਮ ਸਿਮਰਦਿਆਂ ਸਾਰੇ ਦੋਖਿ=ਪਾਪ ਲਹਿ ਜਾਂਦੇ ਹਨ ਅਤੇ ਅੰਦਰ ਬਾਹਰ ਜਾਂਦਿਆਂ ਹਰ ਥਾਂ ਤੇ ਪ੍ਰਭੂ ਨਾਲ ਰਹਿੰਦਾ ਹੈ।

**ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥ ੨ ॥**

ਜਿਸ ਭਰਮ ਕਰਕੇ ਜਮਾਂ ਦਾ ਭੈ ਤੇ ਮਰਨ ਦਾ ਭਉ=ਖੌਫ ਹੋ ਰਿਹਾ ਹੈ ਉਹ ਭਰਮ ਜਿਸ ਵੇਲੇ ਪੂਰਿਆਂ ਗੁਰਾਂ ਨੇ ਖੋਇਆ=ਨਾਸ ਕੀਤਾ, ਤਾਂ ਸਾਰੀਆਂ ਜਗ੍ਹਾਂ ਉੱਪਰ ਪ੍ਰਭੂ ਨੂੰ ਪੂਰਨ ਦੇਖਣਾ ਕੀਤਾ॥ ੨ ॥

**ਪ੍ਰਭੁ ਸਮਰਥੁ ਵਡ ਊਚ ਅਪਾਰਾ ॥ ਨਉ ਨਿਧਿ ਨਾਮੁ ਭਰੇ ਭੰਡਾਰਾ ॥**

ਉਹ ਅਪਾਰ ਪ੍ਰਭੂ ਬੜਾ ਸਮਰੱਥ, ਤੇ ਸਾਰਿਆਂ ਤੋਂ ਉੱਚਾ ਹੈ। ਉਸ ਦੇ ਪਾਸ ਨੌਂ ਨਿਧੀਆਂ ਤੇ ਨਾਮ ਦੇ ਭੰਡਾਰੇ ਭਰੇ ਹੋਏ ਹਨ।

**ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ ॥ ੩ ॥**

ਉਹ ਪ੍ਰਭੂ ! ਆਦ ਅੰਤ ਤੇ ਮੱਧ ਤਿੰਨਾਂ ਕਾਲਾਂ ਵਿਚ ਪੂਰਨ ਹੈ, ਉਸ ਪ੍ਰਭੂ ਦੇ ਲਵੈ=ਸਦ੍ਰਸ (ਬਰਾਬਰ) ਹੋਰ ਕੋਈ ਦੂਜਾ ਨਹੀਂ ਲਾਇਆ ਜਾਂਦਾ॥ ੩॥

**ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਜਾਚਿਕੁ ਜਾਚੈ ਸਾਧ ਰਵਾਲਾ ॥**

ਹੇ ਦੀਨ ਦਿਆਲ ਪ੍ਰਭੂ ! ਮੇਰੇ ਤੇ ਕਿਰਪਾ ਕਰ, ਮੈਂ ਜਾਚਿਕੁ=ਮੰਗਤਾ ਸੰਤਾਂ ਦੀ ਚਰਨ ਧੂੜੀ ਜਾਚੈ=ਮੰਗਦਾ ਹਾਂ।

**ਦੇਹਿ ਦਾਨੁ ਨਾਨਕੁ ਜਨੁ ਮਾਗੈ**
**ਸਦਾ ਸਦਾ ਹਰਿ ਧਿਆਈ ਜੀਉ ॥ ੪ ॥ ੩੮ ॥ ੪੫ ॥**

ਗੁਰੂ ਜੀ ਕਥਨ ਕਰਦੇ ਹਨ-ਜਗਿਆਸੂ ਆਖਦਾ ਹੈ ਹੇ ਪ੍ਰਭੂ ! ਦਾਸ ਮੰਗਦਾ ਹੈ ਆਪ ਇਹ ਦਾਨ ਦਿਓ ਜੋ ਸਦਾ=ਨਿੱਤ ਰੂਪੀ ਹਰੀ ਨੂੰ ਸਦੀਵ ਕਾਲ ਧਿਆਉਂਦਾ ਰਹਾਂ॥ ੪॥ ੩੮॥ ੪੫॥

**ਮਾਝ ਮਹਲਾ ੫ ॥**

**ਐਥੈ ਤੂੰਹੈ ਆਗੈ ਆਪੇ ॥ ਜੀਅ ਜੰਤ੍ਰ ਸਭਿ ਤੇਰੇ ਥਾਪੇ ॥**

ਐਥੈ=ਇਸ ਲੋਕ ਵਿਚ ਭੀ ਤੂੰ ਰਖਜਕ ਹੈਂ, ਆਗੈ=ਪ੍ਰਲੋਕ ਵਿਚ ਭੀ ਤੂੰ ਆਪ ਸਹਾਇਤਾ ਕਰਦਾ ਹੈਂ। ਜਿਤਨੇ ਕੁ ਜੀਅ ਜੰਤ ਹਨ ਇਹ ਸਭ ਆਪ ਜੀ ਦੇ ਥਾਪੇ=ਬਣਾਏ ਵਾ ਟਿਕਾਏ ਹੋਏ ਹਨ।

**ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ ਜੀਉ ॥ ੧ ॥**

ਹੇ ਕਰਤੇ ਪੁਰਖ ! ਆਪ ਜੀ ਤੋਂ ਬਿਨਾਂ ਹੋਰ ਕੋਈ ਨਹੀਂ ਦਿਸਦਾ, ਮੈਨੇ ਤਾਂ ਆਪ ਜੀ ਦੀ ਓਟ ਧਾਰਨ ਕੀਤੀ ਹੋਈ ਹੈ॥ ੧॥

**ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥**

ਹੇ ਸੁਆਮੀ ! ਮੈਂ ਤਾਂ ਰਸਨਾ=ਜੀਭ ਨਾਲ ਤੈਨੂੰ ਜਪ ਜਪ ਕੇ ਜੀਊਂਦਾ ਹਾਂ।

ਹੇ ਪ੍ਰਭੂ ਪਾਰਬ੍ਰਹਮ ! ਤੂੰਹੀਂ ਅੰਤਰਜਾਮੀ ਹੈਂ ਅਰਥਾਤ ਮੇਰੇ ਅੰਦਰ ਦੇ ਪ੍ਰੇਮ ਨੂੰ ਤੂੰਹੀਂ ਜਾਣਦਾ ਹੈਂ।

**ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥ ੨ ॥**

ਜਿਸ ਨੇ ਆਪ ਜੀ ਨੂੰ ਸੇਵਿਆ ਹੈ ਉਸ ਨੇ ਆਤਮ ਸੁਖ ਪਾਇਆ ਹੈ, ਉਹ ਆਪਣੇ ਮਨੁੱਖ ਜਨਮ ਰੂਪ ਬਾਜੀ ਨੂੰ ਸੰਸਾਰ ਜੂਏ ਵਿਚ ਹਾਰਦਾ ਨਹੀਂ ਹੈ॥ ੨॥

[ਪੰਨਾ ੧੦੮]

**ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥**
**ਜਨਮ ਜਨਮ ਕਾ ਰੋਗੁ ਗਵਾਇਆ ॥**

ਜਿਸ ਜਨ ਨੇ ਤਿਸ ਪ੍ਰਭੂ ਦੇ ਨਾਮ ਰੂਪ ਅਵਖਧੁ=ਦਾਰੂ ਨੂੰ ਪਾਇਆ ਹੈ, ਉਸ ਨੇ ਜਨਮਾਂ ਜਨਮਾਂਤਰਾਂ

ਦਾ ਅਗਿਆਨ ਵਾ ਹਉਮੈ ਰੂਪ ਰੋਗ ਗਵਾਉਣਾ ਕੀਤਾ ਹੈ।

**ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ ॥ ੩ ॥**

ਹੇ ਭਾਈ ! ਦਿਨ ਰਾਤ ਹਰੀ ਦੇ ਕੀਰਤਨੁ=ਜਸ ਨੂੰ ਗਾਣਾ ਕਰੋ। ਇਹ ਕਾਰ ਸਭ ਤੋਂ ਸਫਲ ਹੈ॥ ੩ ॥

**ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ ॥**
**ਘਟ ਘਟ ਅੰਤਰਿ ਪਾਰਬ੍ਰਹਮੁ ਨਮਸਕਾਰਿਆ ॥**

ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰ ਕੇ ਆਪਣੇ ਦਾਸ ਨੂੰ ਆਪ ਹੀ ਸਵਾਰ ਲਿਆ ਹੈ। ਉਸ ਦਾਸ ਨੇ ਸਭ ਘਟਾਂ ਘਟਾਂ ਅੰਤਰ ਪਾਰਬ੍ਰਹਮ ਨੂੰ ਪੂਰਨ ਜਾਣ ਕੇ ਮੱਥਾ ਟੇਕਿਆ ਹੈ।

**ਇਕਸੁ ਵਿਣੁ ਹੋਰੁ ਦੂਜਾ ਨਾਹੀ**
**ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥ ੪ ॥ ੩੯ ॥ ੪੬ ॥**

ਬਾਬਾ ਨਾਨਕ=ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸ਼ੁਭ ਸਿੱਖਿਆ ਸਾਰੀ=ਉਚਾਰਨਾ ਕੀਤੀ ਹੈ ਕਿ ਇੱਕ ਪ੍ਰਭੂ ਤੋਂ ਬਿਨਾਂ ਜਗਤ ਵਿਚ ਹੋਰ ਕੋਈ ਦੂਜਾ ਨਹੀਂ ਹੈ॥ ੪॥ ੩੯॥ ੪੬॥

## ਮਾਝ ਮਹਲਾ ੫ ॥

**ਮਨੁ ਤਨੁ ਰਤਾ ਰਾਮ ਪਿਆਰੇ ॥ ਸਰਬਸੁ ਦੀਜੈ ਅਪਨਾ ਵਾਰੇ ॥**

ਪਿਆਰੇ ਰਾਮ ਦੇ ਨਾਮ ਨਾਲ ਜਿਨ੍ਹਾਂ ਦਾ ਮਨ ਤਨ ਰੱਤਾ ਗਿਆ ਹੈ, ਉਸ ਨੂੰ ਆਪਣਾ ਸਰਬੰਸ ਵਾਰਨੇ ਕਰ ਦਿਓ।

**ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨ ਕੋਈ ਸਾਸਾ ਜੀਉ ॥ ੧ ॥**

ਉਨ੍ਹਾਂ ਨਾਲ ਮਿਲ ਕੇ ਅੱਠੇ ਪਹਿਰ ਗੋਬਿੰਦ ਦੇ ਗੁਣ ਗਾਉਣਾ ਕਰੋ, ਅਤੇ ਕੋਈ ਸ੍ਵਾਸ ਭੀ ਉਸ ਨੂੰ ਭੁਲਾਣਾ ਨਾ ਕਰੋ॥ ੧ ॥

**ਸੋਈ ਸਾਜਨ ਮੀਤੁ ਪਿਆਰਾ ॥ ਰਾਮ ਨਾਮੁ ਸਾਧਸੰਗਿ ਬੀਚਾਰਾ ॥**

ਓਹੀ ਮੇਰਾ ਸੱਜਣ ਤੇ ਪਿਆਰਾ ਮਿੱਤ੍ਰ ਹੈ। ਜਿਸ ਨੇ ਸੰਤਾਂ ਦੀ ਸੰਗਤ ਵਿਚ ਬੈਠ ਕੇ ਰਾਮ ਨਾਮ ਵਿਚਾਰਨਾ ਕੀਤਾ ਹੈ।

**ਸਾਧੂ ਸੰਗਿ ਤਰੀਜੈ ਸਾਗਰੁ ਕਟੀਐ ਜਮ ਕੀ ਫਾਸਾ ਜੀਉ ॥ ੨ ॥**

ਸਾਧੂਆਂ ਦੀ ਸੰਗਤ ਵਿਚ ਬੈਠ ਕੇ ਰਾਮ ਨਾਮ ਵਿਚਾਰਨ ਕਰਕੇ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ, ਅਤੇ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ॥ ੨ ॥

**ਚਾਰਿ ਪਦਾਰਥ ਹਰਿ ਕੀ ਸੇਵਾ ॥ ਪਾਰਜਾਤੁ ਜਪਿ ਅਲਖ ਅਭੇਵਾ ॥**

ਹਰੀ ਦੀ ਸੇਵਾ ਵਿਚ ਹੀ ਚਾਰ ਪਦਾਰਥਾਂ ਦੀ ਪ੍ਰਾਪਤੀ ਹੈ ਅਤੇ ਅਲਖ ਅਭੇਵ ਦੇ ਜਪਣੇ ਵਿਚ ਹੀ ਪਾਰਜਾਤੁ=ਕਲਪ ਬ੍ਰਿੱਛ ਵਾਂਗੂੰ ਮਨ ਬਾਂਛਤ ਪਦਾਰਥਾਂ ਦੀ ਪ੍ਰਾਪਤੀ ਹੈ।

ਯਥਾ-ਪਾਰਜਾਤੁ ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥

**ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ॥ ੩॥**

ਕਾਮ ਕ੍ਰੋਧ ਆਦਿਕਾਂ ਨੂੰ ਤੇ ਚਾਰੇ ਕਿਲਵਿਖਾਂ ਨੂੰ ਗੁਰਾਂ ਨੇ ਕੱਟ ਦਿੱਤਾ ਹੈ, ਇਸ ਲਈ ਸਾਡੀ ਆਸਾ ਪੂਰਨ ਹੋ ਗਈ ਹੈ॥ ੩॥

**ਪੂਰਨ ਭਾਗ ਭਏ ਜਿਸੁ ਪ੍ਰਾਣੀ॥ ਸਾਧਸੰਗਿ ਮਿਲੇ ਸਾਰੰਗਪਾਣੀ॥**

ਜਿਸ ਮਨੁੱਖ ਦੇ ਪੂਰਨ ਭਾਗ=ਉੱਤਮ ਭਾਗ ਪ੍ਰਗਟ ਹੋਏ ਹਨ। ਉਸ ਨੂੰ ਸਤਸੰਗਤ ਵਿਚੋਂ ਸਾਰੰਗ ਪਾਣੀ=ਪ੍ਰਮਾਤਮਾ ਮਿਲਿਆ ਹੈ।

**ਨਾਨਕ ਨਾਮੁ ਵਸਿਆ ਜਿਸੁ ਅੰਤਰਿ**
**ਪਰਵਾਣੁ ਗਿਰਸਤ ਉਦਾਸਾ ਜੀਉ॥ ੪॥ ੪੦॥ ੪੭॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਦੇ ਮਨ ਅੰਦਰ ਪ੍ਰਭੂ ਦਾ ਨਾਮ ਵਸਿਆ ਹੈ, ਭਾਵੇਂ ਉਹ ਗ੍ਰਿਹਸਤ ਵਿਚ ਹੈ ਭਾਵੇਂ ਊਹ ਉਦਾਸ਼ਾ=ਸਾਧੂਪਣੇ ਵਿਚ ਹੈ ਪਰ ਉਹ ਪ੍ਰਮਾਣੀਕ ਹੈ।

ਅਥਵਾ-ਗ੍ਰਿਹਸਤ ਵਿਚ ਰਹਿੰਦਾ ਹੋਇਆ ਉਹ ਉਦਾਸਾ=ਸਾਧੂਆਂ ਵਾਂਗੂੰ ਪ੍ਰਮਾਣੀਕ ਹੈ॥ ੪॥ ੪੦॥ ੪੭॥

## ਮਾਝ ਮਹਲਾ ੫॥

**ਸਿਮਰਤ ਨਾਮੁ ਰਿਦੈ ਸੁਖੁ ਪਾਇਆ॥ ਕਰਿ ਕਿਰਪਾ ਭਗਤੰੀ ਪ੍ਰਗਟਾਇਆ॥**

ਜਿਸ ਨੇ ਹਿਰਦੇ ਵਿਚ ਨਾਮ ਸਿਮਰਿਆ ਹੈ, ਉਸ ਨੇ ਸੁਖ ਪਾਇਆ ਹੈ। ਜਿਸ ਉੱਤੇ ਗੁਰੂ ਨੇ ਕਿਰਪਾ ਕੀਤੀ ਹੈ ਉਸ ਨੂੰ ਭਗਤੀ ਦਾ ਰਸ ਪ੍ਰਗਟ ਕੀਤਾ ਹੈ।

ਅਥਵਾ-ਪ੍ਰਭੂ ਨੇ ਕਿਰਪਾ ਕਰਕੇ ਭਗਤੰੀ=ਭਗਤਾਂ ਨੂੰ ਸੰਸਾਰ ਵਿਚ ਪ੍ਰਗਟ ਕੀਤਾ ਹੈ।

**ਸੰਤਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ॥ ੧॥**

ਜਿਸ ਨੇ ਸੰਤਾਂ ਨਾਲ ਮਿਲ ਕੇ ਹਰਿ ਹਰਿ ਨਾਮ ਜਪਿਆ ਹੈ। ਉਸ ਦੇ ਆਲਸ ਆਦਿਕ ਸਾਰੇ ਰੋਗ ਨਾਸ ਹੋ ਗਏ ਹਨ॥ ੧॥

**ਜਾ ਕੈ ਗ੍ਰਿਹਿ ਨਵ ਨਿਧਿ ਹਰਿ ਭਾਈ॥ ਤਿਸੁ ਮਿਲਿਆ ਜਿਸੁ ਪੁਰਬ ਕਮਾਈ॥**

ਹੇ ਭਾਈ! ਜਿਸ ਹਰੀ ਦੇ ਘਰ ਵਿਚ ਨੌਂ ਨਿਧੀਆਂ ਆਦਿਕ ਸਾਰੇ ਪਦਾਰਥ ਹਨ। ਉਹ ਪ੍ਰਭੂ ਤਿਸਨੂੰ ਮਿਲਿਆ ਹੈ ਜਿਸ ਦੀ ਪੁਰਬ ਕਮਾਈ=ਪਿਛਲੇ ਜਨਮ ਦੀ ਕਮਾਈ ਚੰਗੀ ਕੀਤੀ ਹੋਈ ਸੀ।

**ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ॥ ੨॥**

ਉਹ ਪ੍ਰਮੇਸ਼ਰ ਗਿਆਨ ਧਿਆਨ ਆਦਿਕ ਛੇ ਭਾਗਾਂ ਵਿਚ ਪੂਰਨ ਹੈ, ਅਤੇ ਉਹ ਪ੍ਰਭੂ ਸਾਰੀਆਂ ਗੱਲਾਂ ਦੇ ਕਰਨੇ ਜੋਗ ਹੈ॥ ੨॥

**ਖਿਨ ਮਹਿ ਥਾਪਿ ਉਥਾਪਨਹਾਰਾ॥ ਆਪਿ ਇਕੰਤੀ ਆਪਿ ਪਸਾਰਾ॥**

ਇੱਕ ਖਿਨ ਵਿਚ ਜਗਤ ਦੀ ਉਤਪਤੀ, ਪਾਲਣਾ, ਲੈਤਾ ਦੇ ਕਰਨ ਵਾਲਾ ਹੈ। ਆਪ ਹੀ ਇਕੰਤੀ=ਨਿਰਗੁਣ ਸਰੂਪ ਹੈ, ਆਪ ਹੀ ਪਸਾਰੇ ਵਾਲਾ ਸਰਗੁਣ ਸਰੂਪ ਹੈ।

ਅਥਵਾ-ਆਪ ਹੀ ਇਕਾਂਤ ਰਹਿਣ ਵਾਲਾ ਸੰਤ ਸਰੂਪ ਹੈ, ਆਪ ਹੀ ਪਸਾਰੇ ਵਾਲਾ ਗ੍ਰਿਹਸਤੀ ਰੂਪ ਹੈ।

## ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥ ੩ ॥

ਉਸ ਜਗਜੀਵਨ ਦਾਤੇ ਪ੍ਰਭੂ ਨੂੰ ਸੰਸਾਰ ਦਾ ਕੋਈ ਲੇਪੁ=ਚਿੰਨ ਨਹੀਂ ਲਗਦਾ, ਸਗੋਂ ਉਸ ਦੇ ਦਰਸ਼ਨ ਵੇਖਿਆਂ ਸਾਰੇ ਵਿਜੋਗਾ=ਦੁਖ ਲਹਿ ਜਾਂਦੇ ਹਨ॥ ੩ ॥

## ਅੰਚਲਿ ਲਾਇ ਸਭ ਸਿਸਟਿ ਤਰਾਈ ॥ ਆਪਣਾ ਨਾਉ ਆਪਿ ਜਪਾਈ ॥

ਉਸ ਪ੍ਰਭੂ ਨੇ ਆਪਣੇ ਨਾਮ ਰੂਪ ਅੰਚਲਿ=ਪੱਲੇ (ਲੜ) ਨਾਲ ਲਗਾ ਕੇ ਸਾਰੀ ਸ੍ਰਿਸ਼ਟੀ (ਦੁਨੀਆਂ) ਤਾਰ ਲਈ ਹੈ। ਉਹ ਆਪਣੇ ਨਾਮ ਨੂੰ ਆਪ ਹੀ ਜਪਵਾਂਦਾ ਹੈ।

## ਗੁਰ ਬੋਹਿਥੁ ਪਾਇਆ ਕਿਰਪਾ ਤੇ
## ਨਾਨਕ ਧੁਰਿ ਸੰਜੋਗਾ ਜੀਉ ॥ ੪ ॥ ੪੧ ॥ ੪੮ ॥

ਗੁਰੂ ਜੀ ਕਥਨ ਕਰਦੇ ਹਨ-ਮੁੱਢ ਤੋਂ ਹੀ ਕਰਮਾਂ ਦੇ ਸੰਜੋਗ ਕਰਕੇ ਪ੍ਰਭੂ ਦੀ ਕਿਰਪਾ ਤੇ ਗੁਰੂ ਰੂਪ ਜਹਾਜ਼, ਵਾ-ਗੁਰਾਂ ਤੋਂ ਨਾਮ ਰੂਪ ਜਹਾਜ਼ ਪਾਇਆ ਹੈ॥ ੪ ॥ ੪੧ ॥ ੪੮ ॥

## ਮਾਝ ਮਹਲਾ ੫ ॥

## ਸੋਈ ਕਰਣਾ ਜਿ ਆਪਿ ਕਰਾਏ ॥ ਜਿਥੈ ਰਖੈ ਸਾ ਭਲੀ ਜਾਏ ॥

ਅਸੀਂ ਤਾਂ ਉਹ ਕਰਤਬ ਕਰਦੇ ਹਾਂ, ਜਿਹੜਾ ਆਪ ਪ੍ਰਭੂ ਸਾਡੇ ਪਾਸੋਂ ਕਰਾਂਵਦਾ ਹੈ। ਸਾਨੂੰ ਜਿੱਥੇ ਪ੍ਰਭੂ ਰਖਦਾ ਹੈ, ਸਾਡੇ ਵਾਸਤੇ ਓਹੀ ਜਗ੍ਹਾ ਚੰਗੀ ਹੈ।

## ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ ॥ ੧ ॥

ਓਹੀ ਮਨੁੱਖ ਸਿਆਣਾ ਹੈ, ਓਹੀ ਪਤਿਵੰਤਾ=ਇੱਜ਼ਤ ਵਾਲਾ ਹੈ, ਜਿਸ ਨੂੰ ਪ੍ਰਭੂ ਦਾ ਭਾਣਾ ਮਿੱਠਾ ਲਗਦਾ ਹੈ॥ ੧ ॥

## ਸਭ ਪਰੋਈ ਇਕਤੁ ਧਾਗੈ ॥ ਜਿਸੁ ਲਾਇ ਲਏ ਸੋ ਚਰਣੀ ਲਾਗੈ ॥

ਉਸ ਪ੍ਰਭੂ ਨੇ ਸਾਰੀ ਦੁਨੀਆਂ ਇੱਕ ਹੁਕਮ ਰੂਪ ਸੂਤ੍ਰ ਵਿਚ, ਵਾ ਸੱਤਾ ਰੂਪ ਸੂਤ੍ਰ ਵਿਚ, ਵਾ ਪ੍ਰਾਣਾਂ ਰੂਪ ਸੂਤਰ ਵਿਚ ਪ੍ਰੋਤੀ ਹੋਈ ਹੈ। ਜਿਸ ਨੂੰ ਆਪਣੀ ਚਰਨੀਂ ਲਗਾ ਲੈਂਦਾ ਹੈ ਓਹੀ ਲਗਦਾ ਹੈ।

## ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥ ੨ ॥

ਜਿਸ ਦਾ ਊਂਧ=ਅਮੂਧਾ ਹਿਰਦਾ ਕੌਲ ਪ੍ਰਗਾਸਾ=ਸਿੱਧਾ ਹੋ ਗਿਆ ਹੈ।

ਅਥਵਾ-ਜਿਸ ਦੇ ਅਮੂਧੇ ਹਿਰਦੇ ਕੌਲ ਵਿਚ ਪ੍ਰਭੂ ਦਾ ਪ੍ਰਗਾਸਾ=ਗਿਆਨ ਹੋਇਆ ਹੈ, ਤਿਸ ਜੀਵ ਨੇ ਸਾਰਿਆਂ ਵਿਚ ਨਿਰੰਜਨ ਪ੍ਰਮਾਤਮਾ ਨੂੰ ਪਰੀਪੂਰਨ ਵੇਖਿਆ ਹੈ॥ ੨ ॥

## ਤੇਰੀ ਮਹਿਮਾ ਤੂੰਹੈ ਜਾਣਹਿ ॥ ਅਪਣਾ ਆਪੁ ਤੂੰ ਆਪਿ ਪਛਾਣਹਿ ॥

ਹੇ ਪ੍ਰਭੂ ! ਤੇਰੀ ਜੋ ਮਹਿਮਾ ਹੈ ਉਸ ਨੂੰ ਤੂੰ ਆਪ ਹੀ ਜਾਣਦਾ ਹੈਂ, ਅਤੇ ਆਪਣੇ ਆਪ ਨੂੰ ਤੂੰ ਆਪ ਹੀ ਪਛਾਣਦਾ ਹੈਂ।

## ਹਉ ਬਲਿਹਾਰੀ ਸੰਤਨ ਤੇਰੇ ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥ ੩ ॥

ਮੈਂ ਆਪ ਜੀ ਦੇ ਸੰਤਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਕਾਮ ਕ੍ਰੋਧ ਤੇ ਲੋਭ ਨੂੰ ਪੀਠਾ=ਪੀਹ ਸੁਟਿਆ ਹੈ॥ ੩ ॥

## ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥ ਜਿਨ ਦੇਖੇ ਸਭ ਉੱਤਰਹਿ ਕਲਮਲ ॥

ਹੇ ਪ੍ਰਭੂ ! ਤੂੰ ਆਪ ਨਿਰਵੈਰ ਸੁਭਾਅ ਵਾਲਾ ਹੈਂ, ਅਤੇ ਆਪ ਜੀ ਦੇ ਸੰਤ ਵੀ ਨਿਰਮਲ=ਸ਼ੁਧ ਮਨ ਵਾਲੇ ਹਨ। ਜਿਨ੍ਹਾਂ ਦੇ ਦਰਸ਼ਨ ਕੀਤਿਆਂ ਸਾਰੇ ਕਲਮਲ=ਪਾਪ ਲਹਿ ਜਾਂਦੇ ਹਨ।

## ਨਾਨਕ ਨਾਮੁ ਧਿਆਇ ਧਿਆਇ ਜੀਵੈ
## ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥ ੪ ॥ ੪੨ ॥ ੪੯ ॥

ਗੁਰੂ ਜੀ ਕਥਨ ਕਰਦੇ ਹਨ-ਮੈਂ ਭੀ ਆਪ ਜੀ ਦੇ ਨਾਮ ਨੂੰ ਧਿਆ ਧਿਆ ਕੇ ਭਾਵ ਜਪ ਜਪ ਕੇ ਜੀਊਂਦਾ ਹਾਂ, ਨਾਮ ਦੇ ਪ੍ਰਤਾਪ ਕਰਕੇ ਹੀ ਮੇਰੇ ਅੰਦਰੋਂ ਭਰਮ, ਭਉ=ਡਰ ਤੇ ਧੀਠਾ=ਕਠੋਰ ਸੁਭਾਵ ਨਾਸ ਹੋ ਗਿਆ ਹੈ॥ ੪ ॥ ੪੨ ॥ ੪੯ ॥

[ਪੰਨਾ ੧੦੯]

## ਮਾਝ ਮਹਲਾ ੫ ॥

## ਝੂਠਾ ਮੰਗਣੁ ਜੇ ਕੋਈ ਮਾਗੈ ॥ ਤਿਸ ਕਉ ਮਰਤੇ ਘੜੀ ਨ ਲਾਗੈ ॥

ਪ੍ਰਭੂ ਦੇ ਨਾਮ ਤੋਂ ਬਿਨਾਂ ਜਿਹੜਾ ਕੋਈ ਝੂਠਾ ਮੰਗਣੁ=ਸੰਸਾਰਕ ਪਦਾਰਥਾਂ ਨੂੰ ਮੰਗਦਾ ਹੈ ਉਸ ਨੂੰ ਮਰਦਿਆਂ ਘੜੀ ਵੀ ਨਹੀਂ ਲਗਦੀ। ਕਿਉਂਕਿ ਝੂਠੇ ਪਦਾਰਥਾਂ ਦੇ ਮੰਗਣ ਵਾਲਾ ਮਨੁੱਖ ਜੰਮਦਾ ਮਰਦਾ ਰਹਿੰਦਾ ਹੈ।

ਅਥਵਾ:-ਜਿਹੜਾ ਕੋਈ ਦੂਜਿਆਂ ਦੇ ਬੁਰੇ ਚਿਤਵਨ ਰੂਪ ਝੂਠੇ ਮੰਗਣ ਨੂੰ ਮੰਗਦਾ ਹੈ ਭਸਮਾਂਗਦ ਦੈਂਤ ਵਾਂਗੂੰ ਉਸ ਨੂੰ ਮਰਦਿਆਂ ਇੱਕ ਘੜੀ ਦੇਰ ਨਹੀਂ ਲਗਦੀ।

## ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ ॥ ੧ ॥

ਜੋ ਮਨੁੱਖ ਪੂਰਨ ਗੁਰਾਂ ਨਾਲ ਮਿਲ ਕੇ ਸਦਾ ਹੀ ਪਾਰਬ੍ਰਹਮ ਨੂੰ ਸੇਵੈ=ਆਰਾਧਦਾ ਹੈ, ਉਸ ਨੂੰ ਨਿਹਚਲੁ=ਅਚੱਲ ਕਹਿਣਾ ਚਾਹੀਦਾ ਹੈ॥ ੧ ॥

## ਪ੍ਰੇਮ ਭਗਤਿ ਜਿਸ ਕੈ ਮਨਿ ਲਾਗੀ ॥ ਗੁਣ ਗਾਵੈ ਅਨਦਿਨੁ ਨਿਤਿ ਜਾਗੀ ॥

ਜਿਸ ਦੇ ਮਨ ਵਿਚ ਵਾਹਿਗੁਰੂ ਦੀ ਪ੍ਰੇਮਾ ਭਗਤੀ ਲੱਗੀ ਹੋਈ ਹੈ; ਅਤੇ ਵਾਹਿਗੁਰੂ ਦੇ ਗੁਣ ਗਾਉਣ ਵਿਚ ਜਿਸ ਦੀ ਬੁੱਧੀ ਨਿਤਾਪ੍ਰਤੀ ਜਾਗਦੀ ਰਹਿੰਦੀ ਹੈ।

**ਬਾਹ ਪਕੜਿ ਤਿਸੁ ਸੁਆਮੀ ਮੇਲੈ ਜਿਸ ਕੈ ਮਸਤਕਿ ਲਹਣਾ ॥ ੨ ॥**

ਉਸ ਨੂੰ ਬਾਹੋਂ ਫੜ ਕੇ ਸੁਆਮੀ ਪ੍ਰਮਾਤਮਾ ਆਪਣੇ ਨਾਲ ਮੇਲ ਲੈਂਦਾ ਹੈ ਪਰ ਜਿਸ ਦੇ ਮੱਥੇ ਉੱਪਰ ਸ਼ੁਭ ਕਰਮਾਂ ਦਾ ਲਹਣਾ=ਲੇਖ ਲਿਖਿਆ ਹੁੰਦਾ ਹੈ॥ ੨ ॥

**ਚਰਨ ਕਮਲ ਭਗਤਾਂ ਮਨਿ ਵੁਠੇ ॥ ਵਿਣੁ ਪਰਮੇਸਰ ਸਗਲੇ ਮੁਠੇ ॥**

ਭਗਤ ਜਨਾਂ ਦੇ ਮਨ ਵਿਚ ਵਾਹਿਗੁਰੂ ਦੇ ਚਰਨ ਕਵਲ ਵੁਠੇ=ਵੱਸ ਰਹੇ ਹਨ। ਪ੍ਰਮੇਸ਼ਰ ਦੇ ਸਿਮਰਨ ਤੋਂ ਬਿਨਾਂ ਸਾਰੇ ਮਨੁੱਖ ਮੁਠੇ=ਠਗੇ ਗਏ ਹਨ।

**ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ ॥ ੩ ॥**

ਅਸੀਂ ਤਾਂ ਸੰਤ ਜਨਾਂ ਦੀ ਚਰਨ ਧੂੜੀ ਨੂੰ ਨਿਤਾਪ੍ਰਤੀ ਬਾਂਛਹਿ=ਚਾਹੁੰਦੇ ਹਾਂ, ਜੋ ਚਰਨ ਧੂੜੀ ਸੱਚੇ ਨਾਮ ਦਾ ਗਹਣਾ=ਸ਼ਿੰਗਾਰ ਰੂਪ ਹੈ।

ਅਥਵਾ-ਸਾਨੂੰ ਸੱਚੇ ਨਾਮ ਦਾ ਹੀ ਗਹਣਾ=ਆਸਰਾ ਹੈ॥ ੩ ॥

**ਊਠਤ ਬੈਠਤ ਹਰਿ ਹਰਿ ਗਾਈਐ ॥**
**ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥**

ਉਠਦਿਆਂ ਬਹਿੰਦਿਆਂ ਹਰਿ ਹਰਿ ਨਾਮ ਨੂੰ ਗਾਉਣਾ ਕਰੋ। ਜਿਸ ਨਾਮ ਦੇ ਸਿਮਰਦਿਆਂ ਨਿਹਚਲੁ ਵਰੁ=ਅਚੱਲ ਪਤੀ ਪ੍ਰਮਾਤਮਾ ਪਾਈਦਾ ਹੈ।

**ਨਾਨਕ ਕਉ ਪ੍ਰਭ ਹੋਇ ਦਇਆਲਾ ਤੇਰਾ ਕੀਤਾ ਸਹਣਾ ॥੪ ॥੪੩ ॥੫੦ ॥**

ਗੁਰੂ ਜੀ ਆਖਦੇ ਹਨ-ਇਸ ਤਰ੍ਹਾਂ ਬੇਨਤੀ ਕਰੋ, ਹੇ ਪ੍ਰਭੂ ! ਦਿਆਲੂ ਹੋ ਕੇ ਮੈਨੂੰ ਇਹ ਬਲ ਬਖਸ਼ੋ, ਜੋ ਆਪ ਜੀ ਦੇ ਕੀਤੇ ਹੋਏ ਨੂੰ ਖਿੜੇ ਮੱਥੇ ਸਹਣਾ=ਸਹਾਰਦਾ ਰਹਾਂ॥ ੪ ॥ ੪੩ ॥ ੫੦ ॥

## ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧

## ੧ੴ ਸਤਿਗੁਰ ਪ੍ਰਸਾਦਿ ॥

**ਸਬਦਿ ਰੰਗਾਏ ਹੁਕਮਿ ਸਬਾਏ ॥ ਸਚੀ ਦਰਗਹ ਮਹਲਿ ਬੁਲਾਏ ॥**

ਹੁਕਮੀ ਪ੍ਰਮਾਤਮਾ ਨੇ ਹੁਕਮ ਕਰਕੇ ਸਤਸੰਗਤ ਰੂਪ ਸੱਚੀ ਦਰਗਾਹ ਵਿਚ ਬੁਲਾ ਕੇ ਜਿਨ੍ਹਾਂ ਦੇ ਮਨ ਨੂੰ ਗੁਰ ਸ਼ਬਦ ਰੂਪ ਰੰਗ ਵਿਚ ਰੰਗ ਦਿੱਤਾ ਹੈ, ਉਨ੍ਹਾਂ ਸਬਾਏ=ਸਾਰਿਆਂ ਨੂੰ ਮਹਲਿ=ਮਹਲੀ ਪ੍ਰਮਾਤਮਾ ਨੇ ਸੱਚੀ ਦਰਗਾਹ ਵਿਚ ਬੁਲਾਇਆ ਹੈ।

**ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ॥ ੧ ॥**

ਹੇ ਮੇਰੇ ਸੱਚੇ ਸਾਹਿਬ ਦੀਨ=ਗਰੀਬਾਂ ਉੱਪਰ ਦਿਆਲੂ ! ਸੱਚੇ ਨਾਮ ਜਪਣ ਵਾਲਿਆਂ ਉੱਪਰ ਤੇਰਾ ਮਨ ਪਤੀਜਦਾ ਹੈ।

ਅਥਵਾ:-ਸੱਚੇ ਮਨ ਵਾਲਿਆਂ ਉੱਪਰ ਤੂੰ ਪਤੀਆਵਣਿਆ=ਭਰੋਸਾ ਕਰਦਾ ਹੈਂ॥ ੧ ॥

**ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥**

ਸੋਭਨੀਕ ਗੁਰਾਂ ਦੇ ਸ਼ਬਦ ਤੋਂ, ਵਾ ਗੁਰਾਂ ਦੇ ਸ਼ਬਦ ਕਰਕੇ ਜੋ ਸੋਭਾ ਵਾਲੇ ਹੋਏ ਉਨ੍ਹਾਂ ਤੋਂ ਮੈਂ ਤਨ ਕਰਕੇ ਬਲਿਹਾਰ ਤੇ ਜੀਉ=ਮਨ ਕਰਕੇ ਕੁਰਬਾਨ ਜਾਂਦਾ ਹਾਂ।

**ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥੧॥ ਰਹਾਉ ॥**

ਸੁਖਦਾਤੇ ਪ੍ਰਭੂ ਦਾ ਨਾਮ ਅੰਮ੍ਰਿਤ ਸਦਾ ਹੀ ਗੁਰਮਤੀਆਂ ਨੇ ਆਪਣੇ ਮੰਨ ਵਿਚ ਵਸਾਣਾ ਕੀਤਾ ਹੈ॥ ੧॥ ਰਹਾਉ॥

**ਨਾ ਕੋ ਮੇਰਾ ਹਉ ਕਿਸੁ ਕੇਰਾ ॥ ਸਾਚਾ ਠਾਕੁਰੁ ਤ੍ਰਿਭਵਣਿ ਮੇਰਾ ॥**

ਜਦ ਕਿ ਮੇਰਾ ਕੋਈ ਨਹੀਂ ਹੈ, ਤਾਂ ਹਉ=ਮੈਂ ਕਿਸੁ ਕੇਰਾ=ਕਿਸ ਦਾ ਹਾਂ। ਅਰਥਾਤ ਮੈਂ ਭੀ ਕਿਸੇ ਦਾ ਨਹੀਂ ਹਾਂ। ਤਿੰਨਾਂ ਲੋਕਾਂ ਦਾ ਸੱਚਾ ਮਾਲਕ ਮੇਰਾ ਸੁਆਮੀ ਹੈ।

**ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ ॥੨॥**

ਹੰਗਤਾ ਮਮਤਾ ਕਰ ਕਰ ਕੇ ਬਹੁਤੀ ਦੁਨੀਆਂ ਤੁਰੀ ਜਾਂਦੀ ਹੈ, ਅਤੇ ਔਗੁਣਾਂ ਨੂੰ ਕਰਕੇ ਪਸਚਾਤਾਪ ਕਰਦੀ ਹੈ॥ ੨॥

**ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ ॥ ਗੁਰ ਕੈ ਸਬਦਿ ਨਾਮਿ ਨੀਸਾਣੈ ॥**

ਜੋ ਵਾਹਿਗੁਰੂ ਦੇ ਹੁਕਮ ਨੂੰ ਪਛਾਣਦਾ ਹੈ, ਓਹੀ ਹਰੀ ਗੁਣਾਂ ਨੂੰ ਵਖਾਣੈ=ਕਥਨ ਕਰਦਾ ਹੈ। ਅਤੇ ਗੁਰਾਂ ਦੇ ਉਪਦੇਸ਼ ਕਰਕੇ ਨਾਮ ਰੂਪ ਨੀਸਾਣੈ=ਪ੍ਰਵਾਨਾ ਮਿਲਦਾ ਹੈ।

ਅਥਵਾ:-ਨਾਮਿ=ਨਾਮੀ ਪ੍ਰਮਾਤਮਾ ਨੀਸਾਣੈ=ਪ੍ਰਗਟ ਹੁੰਦਾ ਹੈ।

**ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ ॥੩॥**

ਸਾਰਿਆਂ ਦਾ ਲੇਖਾ=ਹਿਸਾਬ ਸੱਚੇ ਦਰਬਾਰ ਵਿਚ ਹੁੰਦਾ ਹੈ, ਸੋਭਨੀਕ ਨਾਮੀ ਦੇ ਨਾਮ ਜਪਣੇ ਕਰਕੇ ਛੁਟਕਾਰਾ ਹੁੰਦਾ ਹੈ॥ ੩॥

**ਮਨਮੁਖੁ ਭੂਲਾ ਠਉਰੁ ਨ ਪਾਏ ॥ ਜਮ ਦਰਿ ਬਧਾ ਚੋਟਾ ਖਾਏ ॥**

ਨਾਮ ਤੋਂ ਭੁੱਲਾ ਹੋਇਆ ਮਨਮੁਖ ਠਹਿਰਣਾ ਨਹੀਂ ਪਾਂਦਾ।

ਅਥਵਾ:-ਸਰੂਪ ਰੂਪੀ ਠਉਰ=ਜਗ੍ਹਾ ਨੂੰ ਨਹੀਂ ਪਾਂਦਾ। ਜਮਾਂ ਦੇ ਦਰਬਾਰ ਵਿਚ ਬੱਧਾ ਹੋਇਆ ਜਮਾਂ ਦੀਆਂ ਸੱਟਾਂ ਖਾਂਦਾ ਹੈ।

**ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ॥੪॥**

ਪ੍ਰਭੂ ਦੇ ਨਾਮ ਤੋਂ ਬਿਨਾਂ ਕੋਈ ਸੰਗ ਦਾ ਸਾਥੀ ਨਹੀਂ ਹੈ।

ਅਥਵਾ:-ਕੋਈ ਸੰਗੀ ਸਾਥੀ ਨਹੀਂ ਹੈ, ਨਾਮ ਧਿਆਵਣ ਵਾਲਾ ਹੀ ਜਮਾਂ ਦੇ ਦੁਖਾਂ ਤੋਂ ਮੁਕਤੇ=ਛੁਟਦਾ ਹੈ॥ ੪॥

**ਸਾਕਤ ਕੂੜੇ ਸਚੁ ਨ ਭਾਵੈ ॥ ਦੁਬਿਧਾ ਬਾਧਾ ਆਵੈ ਜਾਵੈ ॥**

ਕੂੜਿਆਂ ਪਦਾਰਥਾਂ ਵਿਚ ਲਗਣ ਕਰਕੇ ਸਾਕਤਾਂ ਨੂੰ ਸੱਚ ਨਾਮ ਜਪਣਾ ਭਾਂਵਦਾ ਨਹੀਂ ਹੈ। ਦੁਬਿਧਾ ਵਿਚ ਬੱਧਾ ਹੋਣ ਕਰਕੇ ਮੁੜ ਮੁੜ ਕੇ ਆਵੈ ਜਾਵੈ=ਜੰਮਦਾ ਮਰਦਾ ਹੈ।

**ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ ॥ ੫ ॥**

ਮੱਥੇ ਉੱਪਰ ਜੋ ਲੇਖ ਲਿਖਿਆ ਗਿਆ ਹੈ ਉਸਨੂੰ ਭੋਗੇ ਬਿਨਾਂ ਕੋਈ ਮੇਟ ਨਹੀਂ ਸਕਦਾ, ਗੁਰਮੁਖ ਜਗਿਆਸੂਆਂ ਨੂੰ ਗੁਰਾਂ ਦੁਆਰੇ ਮੁਕਤ ਕਰਵਾ ਦੇਂਦਾ ਹੈ॥ ੫॥

**ਪੇਈਅੜੈ ਪਿਰੁ ਜਾਤੋ ਨਾਹੀ॥ ਝੂਠਿ ਵਿਛੁੰਨੀ ਰੋਵੈ ਧਾਹੀ॥**

ਜਿਸ ਜੀਵ ਰੂਪ ਇਸਤ੍ਰੀ ਨੇ ਮਾਤ ਲੋਕ ਰੂਪ ਪੇਕੇ ਘਰ ਵਿਚ ਰਹਿੰਦਿਆਂ ਪਤੀ ਪ੍ਰਾਪਤੀ ਦੇ ਰਸਤੇ ਨੂੰ ਜਾਣਿਆ ਨਹੀਂ ਹੈ। ਉਹ ਝੂਠੀ ਪ੍ਰਮੇਸ਼ਰ ਪਤੀ ਤੋਂ ਵਿੱਛੁੜੀ ਹੋਈ ਧਾਂਹੀ ਮਾਰ ਕੇ ਰੋਂਦੀ ਹੈ।

**ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ ॥ ੬ ॥**

ਉਹ ਔਗੁਣਾਂ ਕਰਕੇ ਮੁੱਠੀ=ਲੁੱਟੀ ਹੋਈ ਮਹਲੁ=ਸਰੂਪ ਨੂੰ ਨਹੀਂ ਪਾਂਦੀ, ਜਿਹੜੇ ਔਗੁਣ ਹਨ ਉਹ ਸ਼ੁਭ ਗੁਣਾਂ ਕਰਕੇ ਹੀ ਬਖਸ਼ੇ ਜਾਂਦੇ ਹਨ॥ ੬॥

**ਪੇਈਅੜੈ ਜਿਨਿ ਜਾਤਾ ਪਿਆਰਾ॥ ਗੁਰਮੁਖਿ ਬੂਝੈ ਤਤੁ ਬੀਚਾਰਾ॥**

ਜਿਸ ਨੇ ਮਾਤ ਲੋਕ ਰੂਪੀ ਪੇਈਅੜੈ=ਪੇਕੇ ਘਰ ਵਿਚ ਰਹਿੰਦਿਆਂ ਪਿਆਰੇ ਪਤੀ ਪ੍ਰਮੇਸ਼ਰ ਨੂੰ ਜਾਣਿਆ ਹੈ। ਉਸ ਗੁਰਮੁਖ ਤੋਂ ਬੁੱਝ ਕੇ ਜਿਸ ਨੇ ਜੀਵ ਬ੍ਰਹਮ ਦੀ ਏਕਤਾ ਦੇ ਵਿਚਾਰ ਨੂੰ ਬੁੱਝ ਲਿਆ ਹੈ। ਉਸ ਨੇ-

**ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ ॥ ੭ ॥**

ਸੱਚੇ ਨਾਮੀ ਵਿਚ ਸਮਾਵਣਿਆ=ਅਭੇਦ ਹੋ ਕੇ ਆਵਣੁ ਜਾਣਾ=ਜਨਮ ਮਰਨ ਨੂੰ ਠਾਕਿ ਰਹਾਏ=ਰੋਕ ਰੱਖਿਆ ਹੈ॥ ੭॥

**ਗੁਰਮੁਖਿ ਬੂਝੈ ਅਕਥੁ ਕਹਾਵੈ॥ ਸਚੇ ਠਾਕੁਰ ਸਾਚੋ ਭਾਵੈ॥**

ਮੁਖੀ ਗੁਰਾਂ ਤੋਂ ਬੁੱਝ ਕੇ ਅਕਥ ਪ੍ਰਭੂ ਦੇ ਨਾਮ ਨੂੰ ਆਪ ਕਥਨ ਕਰੇ ਅਤੇ ਹੋਰਨਾਂ ਪਾਸੋਂ ਕਹਾਵੇ, ਕਿਉਂਕਿ ਸੱਚੇ ਠਾਕੁਰ ਨੂੰ ਸੱਚ ਨਾਮ ਜਪਣ ਵਾਲੇ ਗੁਰਮੁਖ ਹੀ ਭਾਂਵਦੇ ਹਨ।

**ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥ ੮ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਸੱਚ ਸਰੂਪ ਪ੍ਰਮਾਤਮਾ ਅੱਗੇ ਸੱਚੀ ਬੇਨਤੀ ਕਹਿ ਕੇ ਗੁਣਾਂ ਨੂੰ ਗਾਵਣਾ ਕਰੇ ਤਾਂਹੀ ਸੱਚਾ ਪ੍ਰਮਾਤਮਾ ਮਿਲਦਾ ਹੈ॥ ੮॥ ੧॥

[ਪੰਨਾ ੧੧੦]

**ਮਾਝ ਮਹਲਾ ੩ ਘਰੁ ੧ ॥**

**ਕਰਮੁ ਹੋਵੈ ਸਤਿਗੁਰੂ ਮਿਲਾਏ॥ ਸੇਵਾ ਸੁਰਤਿ ਸਬਦਿ ਚਿਤੁ ਲਾਏ॥**

ਪੂਰਬਲੇ ਸ੍ਰੇਸ਼ਟ ਕਰਮ ਹੋਵਣ ਤਾਂ ਪ੍ਰਭੂ ਕਰਮੁ=ਕ੍ਰਿਪਾ ਕਰਕੇ ਸਤਿਗੁਰਾਂ ਨਾਲ ਮਿਲਾਂਵਦਾ ਹੈ। ਤਾਂ ਫਿਰ ਜਗਿਆਸੂ ਗੁਰ ਸੇਵਾ ਵਿਚ ਸੁਰਤ ਜੋੜ ਕੇ ਵਾ ਸੁ+ਰਤਿ=ਸ੍ਰੇਸ਼ਟ ਪ੍ਰੀਤੀ ਕਰਕੇ ਗੁਰ ਸ਼ਬਦ

ਵਿਚ ਚਿੱਤ ਲਗਾਂਵਦਾ ਹੈ।

**ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ॥ ੧॥**

ਜਿਸ ਨੇ ਹਉਮੈ ਨੂੰ ਮਾਰਿਆ ਹੈ, ਅਤੇ ਮਨ 'ਚੋਂ ਮਾਇਆ ਦੇ ਮੋਹ ਨੂੰ ਚੁਕਾ ਦਿੱਤਾ ਹੈ ਉਸ ਨੇ ਸਦਾ=ਨਿੱਤ ਸੁਖ ਪਾਇਆ ਹੈ॥ ੧॥

**ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ॥**

ਮੈਂ ਸਤਿਗੁਰਾਂ ਤੋਂ ਤਨ ਕਰਕੇ ਵਾਰਨੇ ਜਾਂਦਾ ਹਾਂ, ਮਨ ਕਰਕੇ ਵਾਰਨੇ ਜਾਂਦਾ ਹਾਂ, ਬਾਣੀ ਕਰਕੇ ਭੀ ਬਲਿਹਾਰ ਜਾਂਦਾ ਹਾਂ।

**ਗੁਰਮਤੀ ਪਰਗਾਸੁ ਹੋਆ ਜੀ**
**ਅਨਦਿਨੁ ਹਰਿ ਗੁਣ ਗਾਵਣਿਆ॥ ੧॥ ਰਹਾਉ॥**

ਰਾਤ ਦਿਨ ਹਰੀ ਦੇ ਗੁਣ ਗਾਇਣ ਕਰਨ ਨਾਲ ਗੁਰਮਤੀਆਂ ਦੇ ਜੀ=ਮਨ ਵਿਚ ਪਰਗਾਸੁ=ਗਿਆਨ ਹੋਇਆ ਹੈ॥ ੧॥ ਰਹਾਉ॥

**ਤਨੁ ਮਨੁ ਖੋਜੇ ਤਾ ਨਾਉ ਪਾਏ॥ ਧਾਵਤੁ ਰਾਖੈ ਠਾਕਿ ਰਹਾਏ॥**

ਜਾਂ ਪ੍ਰਭੂ ਦਾ ਨਾਮ ਜਪਣਾ ਪਾਵੇ, ਤੇ ਵਿਸ਼ਿਆਂ ਵੱਲ ਧਾਵਤੁ=ਦੌੜਦੀਆਂ ਇੰਦ੍ਰੀਆਂ ਨੂੰ ਰੋਕ ਰੱਖੇ, ਸੰਕਲਪਾਂ ਵਿਚ ਦੌੜਦੇ ਹੋਏ ਮਨ ਨੂੰ ਠਾਕਿ ਰਹਾਏ=ਰੋਕ ਰੱਖੇ ਤਾਂ ਤਨ ਮਨ ਵਿਚ ਹੀ ਪ੍ਰਮੇਸ਼ਰ ਨੂੰ ਖੋਜ ਲੈਂਦਾ ਹੈ।

**ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ॥ ੨॥**

ਜੋ ਸ਼ਰਧਾ ਨਾਲ ਰਾਤ ਦਿਨ ਆਪ ਗੁਰਬਾਣੀ ਨੂੰ ਗਾਂਵਦਾ ਹੈ, ਉਹ ਹੋਰਨਾਂ ਪਾਸੋਂ ਭੀ ਸਹਜੇ ਪ੍ਰਭੂ ਦੀ ਭਗਤੀ ਕਰਾਉਂਦਾ ਹੈ॥ ੨॥

**ਇਸੁ ਕਾਇਆ ਅੰਦਰਿ ਵਸਤੁ ਅਸੰਖਾ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ॥**

ਸ਼ੁਭ ਗੁਣ ਵਾ ਪ੍ਰਤੱਖ ਬਿਅੰਤ ਵਸਤੂਆਂ ਦਾ ਮਾਲਕ ਪ੍ਰਭੂ ਇਸ ਕਾਇਆ=ਸਰੀਰ ਦੇ ਅੰਦਰ ਹੈ। ਗੁਰਾਂ ਦੁਆਰੇ ਸੱਚ ਨਾਮ ਮਿਲ ਜਾਵੇ ਤਦ ਉਸ ਦਾ ਵੇਖਣਾ ਹੁੰਦਾ ਹੈ।

**ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ॥ ੩॥**

ਜਿਸ ਨੇ ਨਉ ਦਰਵਾਜੇ=ਨੌਂ ਗੋਲਕਾਂ ਨੂੰ ਰੋਕ ਕੇ ਦਸਵੈ=ਦਸਮ ਦੁਆਰ ਵਿਚ ਪ੍ਰਾਨ ਚੜ੍ਹਾਏ ਹਨ ਉਹ ਮੁਕਤ ਰੂਪ ਹੋਇਆ ਹੈ।

ਉਸ ਨੂੰ ਅਨਹਦ=ਇਕ ਰਸ ਦਸਮ ਦੁਆਰ ਦੇ ਤਤ ਤੰਤੀ ਆਦਿਕ ਸਬਦੁ=ਵਾਜੇ ਵੱਜ ਆਏ ਹਨ।

ਅਥਵਾ:-ਜਿਸ ਨੇ ਅਨਹਦ=ਇਕਰਸ ਗੁਰਾਂ ਦੇ ਸ਼ਬਦ ਨੂੰ ਵਜਾਵਣਿਆ=ਉਚਾਰ ਕੇ ਨਉ ਦਰਵਾਜੇ=ਨੌਂ ਗੋਲਕਾਂ ਵਿਚ ਦਸ ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕਿਆ ਹੈ ਉਹ ਦਸਵੇਂ ਰੂਪ ਪ੍ਰਮੇਸ਼ਰ ਨੂੰ ਪਾ ਕੇ ਮੁਕਤ ਹੋਇਆ ਹੈ।

ਅਤੇ ਅਨਹਦ=ਹੱਦ ਤੋਂ ਰਹਿਤ ਜੋ ਸਬਦੁ=ਬ੍ਰਹਮ ਹੈ ਉਹ ਉਸ ਨੂੰ ਵਜਾਵਣਿਆ=ਪ੍ਰਗਟ ਹੋਇਆ ਹੈ॥ ੩॥

**ਸਚਾ ਸਾਹਿਬੁ ਸਚੀ ਨਾਈ॥ ਗੁਰ ਪਰਸਾਦੀ ਮੰਨਿ ਵਸਾਈ॥**

ਉਹ ਸਾਹਿਬ ਸੱਚਾ ਹੈ, ਉਸ ਦੀ ਨਾਈ=ਵਡਿਆਈ ਭੀ ਸੱਚੀ ਹੈ।

ਗੁਰਾਂ ਦੀ ਕਿਰਪਾ ਨਾਲ ਉਹ ਵਡਿਆਈ ਮੰਨ ਵਿਚ ਆ ਵਸਦੀ ਹੈ।

**ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ॥ ੪॥**

ਜੋ ਰਾਤ ਦਿਨ ਸਦਾ ਰੰਗਿ=ਪ੍ਰੇਮ ਵਿਚ ਰੱਤਾ ਰਹਿੰਦਾ ਹੈ, ਉਹ ਆਪਣੇ ਦਰਿ=ਅੰਦਰੋਂ ਹੀ ਸੱਚੇ ਦੀ ਸੋਝੀ ਪਾ ਲੈਂਦਾ ਹੈ।

ਅਥਵਾ:-ਸੱਚੇ ਦਰ ਸਤਸੰਗ ਦੁਆਰਾ ਸੱਚੇ ਦੀ ਗਿਆਤ ਪਾ ਲੈਂਦਾ ਹੈ॥ ੪॥

**ਪਾਪ ਪੁੰਨ ਕੀ ਸਾਰ ਨ ਜਾਣੀ॥ ਦੂਜੈ ਲਾਗੀ ਭਰਮਿ ਭੁਲਾਣੀ॥**

ਮਨਮੁਖਾਂ ਨੇ ਪਾਪ ਪੁੰਨ ਦੀ ਸਾਰ=ਖਬਰ ਨਹੀਂ ਜਾਣੀ। ਕਿਉਂਕਿ ਉਨ੍ਹਾਂ ਦੀ ਬੁੱਧੀ ਭਰਮ ਵਿਚ ਭੁੱਲੀ ਹੋਈ ਦ੍ਵੈਤ ਭਾ ਵਿਚ ਲੱਗ ਰਹੀ ਹੈ।

**ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ॥ ੫॥**

ਉਹ ਅੰਧਾ ਅਗਿਆਨੀ ਪ੍ਰਭੂ ਦੀ ਪ੍ਰਾਪਤੀ ਦਾ ਰਸਤਾ ਨਹੀਂ ਜਾਣਦਾ, ਇਸ ਲਈ ਮੁੜ ਮੁੜ ਕੇ ਜੰਮਦਾ ਮਰਦਾ ਹੈ॥ ੫॥

**ਗੁਰ ਸੇਵਾ ਤੇ ਸਦਾ ਸੁਖੁ ਪਾਇਆ॥ ਹਉਮੈ ਮੇਰਾ ਠਾਕਿ ਰਹਾਇਆ॥**

ਜਿਨ੍ਹਾਂ ਨੇ ਗੁਰ ਸੇਵਾ ਕਰਕੇ ਹੰਗਤਾ ਮਮਤਾ ਤੇ ਮੇਰ ਤੇਰ ਨੂੰ ਠਾਕਿ ਰਹਾਇਆ=ਰੋਕ ਰੱਖਿਆ ਹੈ ਤਿਨ੍ਹਾਂ ਨੇ ਸਦਾ ਸੁਖੁ=ਨਿੱਤ ਸੁਖ ਅਰਥਾਤ ਆਤਮ ਸੁਖ ਪਾਇਆ ਹੈ।

**ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ॥ ੬॥**

ਗੁਰਾਂ ਦੀ ਸਿੱਖਿਆ ਕਰਕੇ ਉਨ੍ਹਾਂ ਦਾ ਅਗਿਆਨ ਰੂਪ ਹਨੇਰਾ ਮਿਟ ਗਿਆ ਹੈ, ਅਤੇ ਬੱਜਰ ਵਾਂਗ ਜੜੇ ਹੋਏ ਪੰਜਾਂ ਕੋਸ਼ਾਂ ਰੂਪ ਕਪਾਟ=ਤਖਤੇ ਖੁਲ੍ਹ ਗਏ ਹਨ॥ ੬॥

**ਹਉਮੈ ਮਾਰਿ ਮੰਨਿ ਵਸਾਇਆ॥ ਗੁਰ ਚਰਣੀ ਸਦਾ ਚਿਤੁ ਲਾਇਆ॥**

ਗੁਰਮੁਖਾਂ ਨੇ ਹੰਗਤਾ ਮਮਤਾ ਨੂੰ ਮਾਰ ਕੇ ਨਾਮ ਨੂੰ ਮਨ ਵਿਚ ਵਸਾਇਆ ਹੈ, ਵਾ ਮਨ ਨੂੰ ਵਸੀਕਾਰ ਕੀਤਾ ਹੈ। ਅਤੇ ਗੁਰਾਂ ਦੇ ਚਰਨਾਂ ਨਾਲ ਸਦਾ ਹੀ ਚਿੱਤ ਨੂੰ ਲਗਾ ਰੱਖਿਆ ਹੈ।

**ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ॥ ੭॥**

ਗੁਰਾਂ ਦੀ ਕਿਰਪਾ ਨਾਲ ਉਨ੍ਹਾਂ ਦਾ ਮਨ ਤਨ ਸ਼ੁੱਧ ਹੋ ਗਿਆ ਹੈ, ਉਹ ਹਰ ਵੇਲੇ ਨਿਰਮਲ ਨਾਮ ਨੂੰ ਹੀ ਧਿਆਉਣਾ ਕਰਦੇ ਹਨ॥ ੭॥

**ਜੀਵਣੁ ਮਰਣਾ ਸਭੁ ਤੁਧੈ ਤਾਈ॥ ਜਿਸੁ ਬਖਸੇ ਤਿਸੁ ਦੇ ਵਡਿਆਈ॥**

ਹੇ ਪ੍ਰਭੂ ! ਗੁਰਮੁਖਾਂ ਦਾ ਜਿਊਣਾ ਤੇ ਮਰਣਾ ਸਾਰਾ ਤੇਰੇ ਤਾਈਂ ਅਰਥਾਤ ਤੇਰੇ ਗੋਚਰੇ ਹੈ।

*ਯਥਾ:-* ਆਖਾ ਜੀਵਾ ਵਿਸਰੈ ਮਰਿ ਜਾਉ ॥

ਜੇਕਰ ਤੇਰੇ ਨਾਮ ਨੂੰ ਜਪਦੇ ਰਹਿਣ ਤਾਂ ਜਿਊਂਦੇ ਹਨ।

ਜੇਕਰ ਤੇਰਾ ਨਾਮ ਭੁੱਲ ਜਾਵੇ ਤਾਂ ਗੁਰਮੁਖਾਂ ਦਾ ਮਰਨਾ ਹੁੰਦਾ ਹੈ।

*ਅਥਵਾ:-* ਜਿਨ੍ਹਾਂ ਨੇ ਜੀਵਤ ਭਾ ਤੋਂ ਮਰਨਾ ਕੀਤਾ ਹੈ ਉਹ ਸਾਰੇ 'ਤੁਧੈ ਤਾਈ'=ਤੇਰੇ ਤਾਈਂ ਪ੍ਰਾਪਤ ਹੋਏ ਹਨ।

ਜਿਸ ਨੂੰ ਆਪ ਬਖਸ਼ਦੇ ਹੋ ਉਸ ਨੂੰ ਆਪ ਨਾਮ ਦੀ ਵਡਿਆਈ ਵਾ ਪ੍ਰਤੱਖ ਵਡਿਆਈ ਦੇਂਦੇ ਹੋ।

**ਨਾਨਕ ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ ਸਵਾਰਣਿਆ ॥੮॥੧॥੨॥**

ਗੁਰੂ ਜੀ ਕਥਨ ਕਰਦੇ ਹਨ-ਹੇ ਪੁਰਸ਼ਾ ਤੂੰ ਸਦਾ ਪ੍ਰਭੂ ਦੇ ਨਾਮ ਨੂੰ ਧਿਆਉਣਾ ਕਰ, ਤਦ ਤੂੰ ਆਪਣੇ ਜਨਮ ਮਰਨ ਨੂੰ ਸਵਾਰ ਲਵੇਂਗਾ॥ ੮॥ ੧॥ ੨॥

## ਮਾਝ ਮਹਲਾ ੩ ॥

**ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ ॥ ਬਿਨੁ ਤਕੜੀ ਤੋਲੈ ਸੰਸਾਰਾ ॥**

ਮੇਰਾ ਪ੍ਰਭੂ ਪ੍ਰਮਾਤਮਾ ਨਿਰਮਲੁ=ਸ਼ੁੱਧ ਸਰੂਪ ਹੈ, ਅਗਮ=ਖੌਫ ਤੋਂ ਰਹਿਤ ਤੇ ਅਪਾਰਾ=ਬਿਅੰਤ ਗੁਣਾਂ ਵਾਲਾ ਹੈ। ਉਹ ਪ੍ਰਤੱਖ ਤੱਕੜੀ ਤੋਂ ਬਿਨਾਂ ਹੀ ਸਾਰੇ ਸੰਸਾਰ ਨੂੰ ਤੋਲ ਰਿਹਾ ਹੈ। ਅਰਥਾਤ ਹੋਰਨਾਂ ਦੀ ਅਪੇਖਿਆ ਤੋਂ ਬਿਨਾਂ ਹੀ ਜਿਥੇ ਕੋਈ ਹੈ ਉਥੇ ਸਭਨਾਂ ਨੂੰ ਜਾਣ ਰਿਹਾ ਹੈ।

*ਅਥਵਾ:-* ਜੋ ਮਨੁੱਖ ਸ਼ਰਧਾ ਨਾਲ ਉਸ ਪ੍ਰਭੂ ਅੱਗੇ ਬਿਨੁਤ+ਕੜੀ=ਬੇਨਤੀ ਕਰਦਾ ਹੈ, ਉਹ ਸਾਰੇ ਸੰਸਾਰ ਨੂੰ ਮਿਥਿਆ ਰੂਪ ਕਰਕੇ ਤੋਲੈ=ਵਿਚਾਰਦਾ ਹੈ।

**ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ ॥੧॥**

ਜਿਹੜਾ ਮਨੁੱਖ ਗੁਰਮੁਖ ਹੁੰਦਾ ਹੈ ਓਹੀ ਉਸ ਪ੍ਰਭੂ ਨੂੰ ਜਾਣਦਾ ਹੈ, ਉਹ ਗੁਣਾਂ ਨੂੰ ਕਹਿ ਕੇ ਗੁਣੀ=ਪ੍ਰਮਾਤਮਾ ਵਿਚ ਅਭੇਦ ਹੁੰਦਾ ਹੈ॥ ੧॥

**ਹਉ ਵਾਰੀ ਜੀਉ ਵਾਰੀ ਹਰਿ ਕਾ ਨਾਮੁ ਮੰਨਿ ਵਸਾਵਣਿਆ ॥**

ਉਸ ਗੁਰਮੁਖ ਤੋਂ ਮੈਂ ਤਨ ਕਰਕੇ ਵਾਰਨੇ ਜਾਂਦਾ ਹਾਂ, ਜੀਉ ਵਾਰੀ=ਮਨ ਕਰਕੇ ਵਾਰਨੇ ਜਾਂਦਾ ਹਾਂ ਜਿਸ ਗੁਰਮੁਖ ਨੇ ਹਰੀ ਦਾ ਨਾਮ ਮਨ ਵਿਚ ਵਸਾਣਾ ਕੀਤਾ ਹੈ।

**ਜੋ ਸਚਿ ਲਾਗੇ ਸੇ ਅਨਦਿਨੁ ਜਾਗੇ**
**ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥**

ਜੋ ਸੱਚ ਨਾਮ ਵਿਚ ਲਗੇ ਹਨ ਉਹ ਰਾਤ ਦਿਨ ਗਿਆਨ ਜਾਗ੍ਰਤ ਵਿਚ ਜਾਗੇ ਹਨ, ਅਤੇ ਉਸ ਸੱਚੇ ਦਰਬਾਰ ਵਿਚ ਜਾ ਕੇ ਸੋਭਾ ਪਾਂਦੇ ਹਨ॥ ੧॥ ਰਹਾਉ॥

**ਆਪਿ ਸੁਣੈ ਤੈ ਆਪੇ ਵੇਖੈ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ॥**

ਉਹ ਪ੍ਰਭੂ ਆਪ ਹੀ ਜੀਵਾਂ ਦੀਆਂ ਗੱਲਾਂ ਸੁਣਦਾ ਹੈ, ਅਤੇ ਆਪ ਹੀ ਜੀਵਾਂ ਦੇ ਕਰਤੱਬ ਵੇਖਦਾ ਹੈ।

*ਅਥਵਾ:*-ਆਪ ਹੀ ਜਗਿਆਸੂ ਰੂਪ ਹੋ ਕੇ ਨਾਮ ਸੁਣਦਾ ਹੈ, ਅਤੇ ਆਪ ਸ੍ਵੈ-ਸਰੂਪ ਨੂੰ ਵੇਖਦਾ ਹੈ। ਜਿਸ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ, ਓਹੀ ਜਨ ਲੇਖੇ ਵਿਚ ਪੈਂਦਾ ਹੈ।

**ਆਪੇ ਲਾਇ ਲਏ ਸੋ ਲਾਗੈ ਗੁਰਮੁਖਿ ਸਚੁ ਕਮਾਵਣਿਆ॥ ੨॥**

ਜਿਸ ਨੂੰ ਆਪਣੀ ਤਰਫ ਲਗਾ ਲੈਂਦਾ ਹੈ ਓਹੀ ਲਗਦਾ ਹੈ, ਅਤੇ ਓਹੀ ਗੁਰਮੁਖ ਗੁਰਾਂ ਦੁਆਰੇ ਸੱਚ ਨਾਮ ਨੂੰ ਕਮਾਂਵਦਾ ਹੈ॥ ੨॥

**ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ॥**
**ਪੂਰਬਿ ਲਿਖਿਆ ਸੁ ਮੇਟਣਾ ਨ ਜਾਏ॥**

ਜਿਸ ਨੂੰ ਪ੍ਰਭੂ ਆਪ ਆਪਣੇ ਵੱਲੋਂ ਭੁਲਾਂਵਦਾ ਹੈ ਉਹ ਪੁਰਸ਼ ਕਿਥੇ ਹੱਥ ਪਾ ਸਕਦਾ ਹੈ?

ਜੋ ਪੂਰਬਿ=ਪਿਛਲੇ ਕਰਮਾਂ ਦਾ ਲੇਖ ਲਿਖਿਆ ਗਿਆ ਹੈ ਉਹ ਭੋਗੇ ਤੋਂ ਬਗੈਰ ਮੇਟਿਆ ਨਹੀਂ ਜਾਂਦਾ।

**ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ॥ ੩॥**

ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ ਉਹ ਵਡਭਾਗੀ ਪੁਰਸ਼ ਹਨ, ਪਰ ਪੂਰਿਆਂ ਕਰਮਾਂ ਨਾਲ ਹੀ ਸਤਿਗੁਰਾਂ ਦਾ ਮਿਲਾਪ ਹੁੰਦਾ ਹੈ।

*ਅਥਵਾ:*-ਪੂਰਿਆਂ ਗੁਰਾਂ ਦੀ ਕਰਮਿ=ਕਿਰਪਾ ਨਾਲ ਪ੍ਰਭੂ ਦਾ ਮਿਲਾਪ ਹੁੰਦਾ ਹੈ॥ ੩॥

**ਪੇਈਅੜੈ ਧਨ ਅਨਦਿਨੁ ਸੁਤੀ॥ ਕੰਤਿ ਵਿਸਾਰੀ ਅਵਗਣਿ ਮੁਤੀ॥**

ਜੋ ਜੀਵ ਰੂਪ ਇਸਤ੍ਰੀ ਮਾਤ ਲੋਕ ਰੂਪ ਪੇਕੇ ਘਰ ਵਿਚ ਰਾਤ ਦਿਨ ਮੋਹ ਰੂਪ ਨੀਂਦ ਵਿਚ ਸੁੱਤੀ ਹੋਈ ਹੈ। ਉਸ ਨੂੰ ਕੰਤ ਨੇ ਭੁਲਾ ਦਿੱਤਾ ਹੈ, ਕਿਉਂਕਿ ਉਹ ਔਗੁਣਾਂ ਕਰਕੇ ਮੁਤੀ=ਛੁੱਟੜ ਹੋਈ ਹੈ।

**ਅਨਦਿਨੁ ਸਦਾ ਫਿਰੈ ਬਿਲਲਾਦੀ ਬਿਨੁ ਪਿਰ ਨੀਦ ਨ ਪਾਵਣਿਆ॥ ੪॥**

ਉਹ ਰਾਤ ਦਿਨ ਸਦਾ ਵਿਰਲਾਪ ਕਰਦੀ ਫਿਰਦੀ ਹੈ, ਪਤੀ ਤੋਂ ਬਿਨਾ ਹੋਣ ਕਰਕੇ ਉਹ ਸ਼ਾਂਤੀ ਰੂਪ ਨੀਂਦ ਨੂੰ ਨਹੀਂ ਪਾਂਦੀ॥ ੪॥

**ਪੇਈਅੜੈ ਸੁਖਦਾਤਾ ਜਾਤਾ॥ ਹਉਮੈ ਮਾਰਿ ਗੁਰ ਸਬਦਿ ਪਛਾਤਾ॥**

ਮਾਤ ਲੋਕ ਰੂਪੀ ਪੇਕੇ ਘਰ ਵਿਚ ਰਹਿੰਦਿਆਂ ਜਿਸ ਨੇ ਗੁਰ ਸ਼ਬਦ ਨੂੰ ਪਛਾਣ ਕੇ ਹੰਗਤਾ ਮਮਤਾ ਨੂੰ ਮਾਰਿਆ ਹੈ ਤੇ ਸੁਖਦਾਤੇ ਪ੍ਰਭੂ ਦਾ ਸਿਮਰਨ ਕਰਨਾ ਜਾਤਾ=ਜਾਣਿਆ ਹੈ।

**ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ॥ ੫॥**

ਉਸ ਦੀ ਅੰਤਹਕਰਨ ਰੂਪੀ ਸਿਹਜਾ ਸੋਭਨੀਕ ਹੋਈ ਹੈ, ਉਹ ਸਦਾ ਹੀ ਪਤੀ ਦੇ ਆਨੰਦ ਨੂੰ ਰਾਵੇ=ਭੋਗਦੀ ਹੈ। ਉਸ ਦਾ ਸਾਧਨਾ ਰੂਪ ਸ਼ਿੰਗਾਰ ਬਣਾਇਆ ਹੋਇਆ ਸਚੁ=ਸਫਲਾ ਹੈ॥ ੫॥

[ਪੰਨਾ ੧੧੧]

**ਲਖ ਚਉਰਾਸੀਹ ਜੀਅ ਉਪਾਏ ॥ ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ ॥**

ਜਿਸ ਪ੍ਰਭੂ ਨੇ ਚੌਰਾਸੀ ਲੱਖ ਜੀਵ ਪੈਦਾ ਕੀਤੇ ਹਨ, ਉਹ ਪ੍ਰਭੂ ਜਿਸ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ ਤਿਸ ਨੂੰ ਗੁਰਾਂ ਨਾਲ ਮਿਲਾਂਵਦਾ ਹੈ।

**ਕਿਲਵਿਖ ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ ॥੬॥**

ਉਹ ਪੁਰਸ਼ ਪਾਪਾਂ ਨੂੰ ਕੱਟ ਕੇ ਸਦਾ ਹੀ ਨਿਰਮਲ ਹੋਇਆ ਹੈ, ਤੇ ਸੱਚੇ ਨਾਮ ਦੇ ਨਾਮ ਕਰਕੇ ਦਰਗਾਹ ਵਿਚ ਸੋਭਾ ਵਾਲਾ ਹੁੰਦਾ ਹੈ॥ ੬॥

**ਲੇਖਾ ਮਾਗੈ ਤਾ ਕਿਨਿ ਦੀਐ ॥ ਸੁਖੁ ਨਾਹੀ ਫੁਨਿ ਦੂਐ ਤੀਐ ॥**

ਜਿਸ ਵੇਲੇ ਪ੍ਰਭੂ ਕਰਮਾਂ ਦਾ ਲੇਖਾ ਮੰਗੇਗਾ, ਤਾਂ ਦੱਸੋ ਕਿਸ ਪਾਸੋਂ ਦਿੱਤਾ ਜਾਏਗਾ?

ਵਾ ਇਸ ਦੀ ਜਗ੍ਹਾਂ ਕਿਸ ਨੇ ਦੇਣਾ ਹੈ?

ਉੱਤਰ-ਇਸ ਨੇ ਆਪ ਹੀ ਦੇਣਾ ਹੈ ਹੋਰ ਕਿਸ ਨੇ ਦੇਣਾ ਹੈ।

ਦੂਐ=ਦ੍ਵੈਤ, ਤੀਐ=ਤਿੰਨਾਂ ਗੁਣਾਂ ਵਿਚ ਵਾ ਮਾਇਆ ਵਿਚ ਲਗਣੇ ਕਰਕੇ।

*ਅਥਵਾ:*-ਇਕ ਯੱਗ, ਦੂਜੇ ਵਰਤ, ਤੀਜੇ ਤੀਰਥ ਯਾਤਰਾ ਇਨ੍ਹਾਂ ਦੇ ਕਰਨੇ ਕਰਕੇ ਸੁਖ ਕਦੇ ਭੀ ਨਹੀਂ ਹੋਣਾ।

**ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥ ੭ ॥**

ਸੱਚਾ ਪ੍ਰਭੂ ਆਪ ਹੀ ਔਗੁਣਾਂ ਨੂੰ ਬਖਸ਼ ਲੈਂਦਾ ਹੈ, ਬਖਸ਼ ਕੇ ਫਿਰ ਆਪਣੇ ਨਾਲ ਮਿਲਾ ਲੈਂਦਾ ਹੈ॥ ੭॥

**ਆਪਿ ਕਰੇ ਤੈ ਆਪਿ ਕਰਾਏ ॥ ਪੂਰੇ ਗੁਰ ਕੈ ਸਬਦਿ ਮਿਲਾਏ ॥**

ਪ੍ਰਭੂ ਆਪ ਹੀ ਜੀਵਾਂ ਨੂੰ ਉਤਪੰਨ ਕਰਦਾ ਹੈ ਤੇ ਆਪ ਹੀ ਜੀਵਾਂ ਤੋਂ ਕਰਮ ਕਰਾਉਂਦਾ ਹੈ ਫਿਰ ਆਪ ਹੀ ਫਲ ਦੇਣਾ ਕਰਦਾ ਹੈ। ਪੂਰਿਆਂ ਗੁਰਾਂ ਦੇ ਸਬਦਿ=ਉਪਦੇਸ਼ ਗ੍ਰਹਿਣ ਕਰਨ ਵਾਲਿਆਂ ਨੂੰ ਆਪਣੇ ਨਾਲ ਮਿਲਾਂਵਦਾ ਹੈ।

**ਨਾਨਕ ਨਾਮੁ ਮਿਲੈ ਵਡਿਆਈ ਆਪੇ ਮੇਲਿ ਮਿਲਾਵਣਿਆ ॥ ੮ ॥੨॥੩॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੂੰ ਪ੍ਰਭੂ ਆਪ ਗੁਰਾਂ ਦੇ ਮੇਲ ਨਾਲ ਮਿਲਾਂਵਦਾ ਹੈ, ਉਨ੍ਹਾਂ ਨੂੰ ਨਾਮ ਦੀ ਵਡਿਆਈ ਮਿਲਦੀ ਹੈ॥ ੮॥ ੨॥ ੩॥

## ਮਾਝ ਮਹਲਾ ੩ ॥

**ਇਕੋ ਆਪਿ ਫਿਰੈ ਪਰਛੰਨਾ ॥ ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ ॥**

ਇਕ ਪ੍ਰਭੂ ਆਪ ਹੀ ਜੀਵ ਰੂਪ ਹੋ ਕੇ ਪਰਛੰਨਾ=ਭਿੰਨ ਭਿੰਨ ਸਾਰੇ ਫਿਰ ਰਿਹਾ ਹੈ। ਗੁਰਮੁਖਿ=ਗੁਰਾਂ ਦੁਆਰੇ ਉਸ ਨੂੰ ਵੇਖਾਂ ਤਾਂ ਉਸ ਦੇ ਵਿਚ ਹੀ ਇਹ ਮਨ ਭਿੱਜ ਜਾਂਦਾ ਹੈ।

*ਅਥਵਾ:*-ਮੁਖੀ ਗੁਰਾਂ ਦਾ ਦਰਸ਼ਨ ਵੇਖਣਾ ਕਰੇ ਤਾਂ ਇਹ ਮਨ ਨਾਮ ਸਿਮਰਨ ਵਿਚ ਭਿੱਜ ਜਾਂਦਾ ਹੈ।

**ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨਿ ਵਸਾਵਣਿਆ ॥ ੧ ॥**

ਜਦ ਪਦਾਰਥਾਂ ਦੀ ਤ੍ਰਿਸ਼ਨਾ ਤਿਆਗ ਕੇ ਇਕ ਵਾਹਿਗੁਰੂ ਨੂੰ ਮਨ ਵਿਚ ਵਸਾ ਲਿਆ ਤਾਂ ਸਹਜ ਸੁਖ=ਆਤਮ ਸੁਖ ਪਾਇਆ ਹੈ॥ ੧॥

**ਹਉ ਵਾਰੀ ਜੀਉ ਵਾਰੀ ਇਕਸੁ ਸਿਉ ਚਿਤੁ ਲਾਵਣਿਆ ॥**

ਜਿਨ੍ਹਾਂ ਨੇ ਇਕ ਵਾਹਿਗੁਰੂ ਨਾਲ ਚਿੱਤ ਲਗਾਣਾ ਕੀਤਾ ਹੈ, ਮੈਂ ਤਨ ਕਰਕੇ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ, ਜੀਉ=ਮਨ ਕਰਕੇ ਵੀ ਵਾਰਨੇ ਜਾਂਦਾ ਹਾਂ।

**ਗੁਰਮਤੀ ਮਨੁ ਇਕਤੁ ਘਰਿ ਆਇਆ**
**ਸਚੈ ਰੰਗਿ ਰੰਗਾਵਣਿਆ ॥ ੧ ॥ ਰਹਾਉ ॥**

ਗੁਰਮਤੀਆਂ ਦਾ ਮਨ ਏਕਤਾ ਰੂਪੀ ਘਰ ਵਿਚ ਆਇਆ ਹੈ, ਅਤੇ ਸੱਚੇ ਰੰਗ ਵਿਚ ਉਨ੍ਹਾਂ ਨੇ ਆਪਣੇ ਮਨ ਰੂਪ ਬਸਤ੍ਰ ਨੂੰ ਰੰਗਾਣਾ ਕੀਤਾ ਹੈ॥ ੧॥ ਰਹਾਉ॥

**ਇਹੁ ਜਗੁ ਭੂਲਾ ਤੈਂ ਆਪਿ ਭੁਲਾਇਆ ॥**
**ਇਕੁ ਵਿਸਾਰਿ ਦੂਜੈ ਲੋਭਾਇਆ ॥**

ਹੇ ਗੁਰੋ ! ਇਹ ਜਗ=ਜੀਵ ਇਕ ਪ੍ਰਮਾਤਮਾ ਨੂੰ ਭੁਲਾ ਕੇ ਜੋ ਦ੍ਵੈਤ ਭਾ ਵਿਚ ਲੁਭਾਇਮਾਨ ਹੋ ਰਿਹਾ ਹੈ, ਇਹ ਆਪ ਹੀ ਭੁੱਲਾ ਹੈ ਕਿ ਤਿਸ ਪ੍ਰਮਾਤਮਾ ਨੇ ਆਪ ਭੁਲਾਇਆ ਹੈ? *ਗੁਰ ਉੱਤਰ-* ਜੇਕਰ ਆਪ ਭੁੱਲਾ ਹੈ ਤਾਂ ਭੀ ਕਰਮਾਂ ਅਨੁਸਾਰ। ਜੇਕਰ ਪ੍ਰਭੂ ਨੇ ਭੁਲਾਇਆ ਹੈ ਤਾਂ ਭੀ ਕਰਮਾਂ ਅਨੁਸਾਰ।

**ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ ਬਿਨੁ ਨਾਵੈ ਦੁਖੁ ਪਾਵਣਿਆ ॥ ੨ ॥**

ਇਹ ਜੀਵ ਰਾਤ ਦਿਨ ਸਦਾ ਭਰਮ ਵਿਚ ਭੁੱਲਿਆ ਫਿਰਦਾ ਹੈ ਵਾਹਿਗੁਰੂ ਨਾਮ ਤੋਂ ਬਿਨਾਂ ਦੁੱਖ ਪਾਂਦਾ ਹੈ॥ ੨॥

**ਜੋ ਰੰਗਿ ਰਾਤੇ ਕਰਮ ਬਿਧਾਤੇ ॥ ਗੁਰ ਸੇਵਾ ਤੇ ਜੁਗ ਚਾਰੇ ਜਾਤੇ ॥**

ਜੋ ਪੁਰਸ਼ ਗੁਰ ਸੇਵਾ ਕਰਕੇ ਕਰਮ ਬਿਧਾਤੇ=ਫਲ ਬਰਦਾਤੇ ਪ੍ਰਭੂ ਦੇ ਪ੍ਰੇਮ ਵਿਚ ਰੱਤੇ ਹਨ ਤੇ=ਉਹ ਪੁਰਸ਼ ਚਾਰੇ ਜੁਗਾਂ ਵਿਚ ਪ੍ਰਗਟ ਜਾਣੇ ਜਾਂਦੇ ਹਨ।

**ਜਿਸ ਨੋ ਆਪਿ ਦੇਇ ਵਡਿਆਈ ਹਰਿ ਕੈ ਨਾਮਿ ਸਮਾਵਣਿਆ ॥ ੩ ॥**

ਜਿਸ ਨੂੰ ਪ੍ਰਭੂ ਆਪ ਵਡਿਆਈ ਦੇਂਦਾ ਹੈ, ਉਹ ਹਰੀ ਦੇ ਨਾਮ ਵਿਚ ਸਮਾ ਜਾਂਦਾ ਹੈ॥ ੩॥

**ਮਾਇਆ ਮੋਹਿ ਹਰਿ ਚੇਤੈ ਨਾਹੀ ॥ ਜਮਪੁਰਿ ਬਧਾ ਦੁਖ ਸਹਾਹੀ ॥**

ਜੋ ਮਾਇਆ ਦੇ ਮੋਹ ਵਿਚ ਲੱਗਾ ਹੋਇਆ ਵਾਹਿਗੁਰੂ ਨੂੰ ਯਾਦ ਨਹੀਂ ਕਰਦਾ, ਉਹ ਜਮਪੁਰੀ ਵਿਚ ਬੱਧਾ ਹੋਇਆ ਦੁਖ ਸਹਾਰਦਾ ਹੈ।

**ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ ॥ ੪ ॥**

ਗਿਆਨ ਵੈਰਾਗ ਰੂਪ ਅੱਖਾਂ ਤੋਂ ਬਿਨਾਂ ਹੋਣ ਕਰਕੇ ਅੰਨ੍ਹਾ ਹੈ, ਨਿਸਚਾ ਵਿਚਾਰ ਰੂਪ ਕੰਨਾਂ ਤੋਂ ਬਿਨਾਂ ਹੋਣ

ਕਰਕੇ ਬੋਲਾ ਹੈ, ਇਸ ਕਰਕੇ ਇਸ ਨੂੰ ਭਲਾ ਬੁਰਾ ਕੁਝ ਨਿਗਾਹ ਨਹੀਂ ਆਉਂਦਾ, ਅੱਠੇ ਪਹਿਰ ਮਨਮੁਖ ਪਾਪਾਂ ਵਿਚ ਪਚਾਵਣਿਆ=ਸੜਦਾ ਹੈ॥ ੪॥

**ਇਕਿ ਰੰਗਿ ਰਾਤੇ ਜੋ ਤੁਧੁ ਆਪਿ ਲਿਵ ਲਾਏ॥**
**ਭਾਇ ਭਗਤਿ ਤੇਰੈ ਮਨਿ ਭਾਏ॥**

ਉਹ ਇਕ ਗੁਰਮੁਖ ਰੰਗਿ=ਪ੍ਰੇਮ ਵਿਚ ਰੱਤੇ ਹੋਏ ਹਨ, ਜੋ ਤੁਸਾਂ ਨੇ ਆਪ ਪ੍ਰੇਰ ਕੇ ਲਿਵ ਵਿਚ ਲਗਾਏ ਹਨ। ਭਾਇ ਭਗਤਿ=ਪ੍ਰੇਮਾ ਭਗਤੀ ਕਰਨੇ ਤੇ ਉਹ ਤੇਰੇ ਮਨ ਵਿਚ ਭਾਏ=ਚੰਗੇ ਲਗੇ ਹਨ।

**ਸਤਿਗੁਰੁ ਸੇਵਨਿ ਸਦਾ ਸੁਖਦਾਤਾ**
**ਸਭ ਇਛਾ ਆਪਿ ਪੁਜਾਵਣਿਆ॥ ੫॥**

ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ, ਸਦਾ ਸੁਖ ਦੇਣ ਵਾਲਾ ਪ੍ਰਭੂ ਉਨ੍ਹਾਂ ਦੀਆਂ ਸਾਰੀਆਂ ਇੱਛਾ ਆਪ ਪੂਰੀਆਂ ਕਰਦਾ ਹੈ॥ ੫॥

**ਹਰਿ ਜੀਉ ਤੇਰੀ ਸਦਾ ਸਰਣਾਈ॥ ਆਪੇ ਬਖਸਿਹਿ ਦੇ ਵਡਿਆਈ॥**

ਹੇ ਹਰਿ ਜੀਉ ! ਜੋ ਸਦਾ ਤੇਰੀ ਆਪ ਜੀ ਦੀ ਸ਼ਰਨ ਪਿਆ ਰਹਿੰਦਾ ਹੈ, ਉਸ ਨੂੰ ਤੂੰ ਆਪ ਹੀ ਵਡਿਆਈ ਬਖਸ਼ ਦੇਂਦਾ ਹੈਂ।

*ਅਥਵਾ:-* ਉਸ ਦੇ ਔਗੁਣਾਂ ਨੂੰ ਬਖਸ਼ ਕੇ ਉਸ ਨੂੰ ਤੂੰ ਆਪ ਹੀ ਵਡਿਆਈ ਦੇਂਦਾ ਹੈਂ।

**ਜਮਕਾਲੁ ਤਿਸੁ ਨੇੜਿ ਨ ਆਵੈ**
**ਜੋ ਹਰਿ ਹਰਿ ਨਾਮੁ ਧਿਆਵਣਿਆ॥ ੬॥**

ਜੋ ਮਨੁੱਖ ਹਰਿ ਹਰਿ ਨਾਮ ਨੂੰ ਧਿਆਉਂਦਾ ਹੈ ਉਸ ਦੇ ਨੇੜੇ ਜਮਕਾਲ, ਵਾ ਜੰਮਣਾ ਤੇ ਮਰਨਾ ਨਹੀਂ ਆਉਂਦਾ॥ ੬॥

**ਅਨਦਿਨੁ ਰਾਤੇ ਜੋ ਹਰਿ ਭਾਏ॥ ਮੇਰੈ ਪ੍ਰਭਿ ਮੇਲੇ ਮੇਲਿ ਮਿਲਾਏ॥**

ਰਾਤ ਦਿਨ ਪ੍ਰੇਮ ਵਿਚ ਰੱਤੇ ਹੋਏ ਜੋ ਹਰੀ ਦੇ ਭਾਣੇ ਵਿਚ ਤੁਰੇ ਹਨ, ਉਨ੍ਹਾਂ ਨੂੰ ਗੁਰਾਂ ਦੇ ਮੇਲ ਨਾਲ ਮਿਲਾ ਕੇ ਮੇਰੇ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ।

**ਸਦਾ ਸਦਾ ਸਚੇ ਤੇਰੀ ਸਰਣਾਈ ਤੂੰ ਆਪੇ ਸਚੁ ਬੁਝਾਵਣਿਆ॥ ੭॥**

ਹੇ ਸਦਾ ਰੂਪ ਸੱਚੇ ! ਅਸੀਂ ਸਦਾ ਹੀ ਤੇਰੀ ਸ਼ਰਨ ਪਏ ਹਾਂ। ਤੂੰ ਆਪ ਹੀ ਸੱਚਨਾਮ ਦਾ ਸਿਮਰਨ ਬੁਝਾਉਂਦਾ ਹੈਂ॥ ੭॥

**ਜਿਨ ਸਚੁ ਜਾਤਾ ਸੇ ਸਚਿ ਸਮਾਣੇ॥ ਹਰਿ ਗੁਣ ਗਾਵਹਿ ਸਚੁ ਵਖਾਣੇ॥**

ਜਿਨ੍ਹਾਂ ਨੇ ਸੱਚ ਨਾਮ ਦਾ ਸਿਮਰਨ ਜਾਣਿਆ ਹੈ ਉਹ ਸੱਚ ਸਰੂਪ ਵਿਚ ਅਭੇਦ ਹੋਏ ਹਨ। ਉਹ ਜੀਵਨ ਮੁਕਤ ਅਨੰਦ ਲਈ ਹਰੀ ਗੁਣਾਂ ਨੂੰ ਗਾਉਣੇ ਹਨ, ਤੇ ਸੱਚ ਨੂੰ ਹੀ ਵਖਾਣੇ=ਬੋਲਦੇ ਹਨ।

**ਨਾਨਕ ਨਾਮਿ ਰਤੇ ਬੈਰਾਗੀ**
**ਨਿਜ ਘਰਿ ਤਾੜੀ ਲਾਵਣਿਆ॥ ੮॥ ੩॥ ੪॥**

ਗੁਰੂ ਜੀ ਕਥਨ ਕਰਦੇ ਹਨ-ਜੋ ਸੰਸਾਰ ਵੱਲੋਂ ਵੈਰਾਗਵਾਨ ਹੋ ਕੇ ਵਾ ਪ੍ਰੇਮੀ ਹੋ ਕੇ ਨਾਮ ਵਿਚ ਰੱਤੇ ਹਨ, ਉਨ੍ਹਾਂ ਦੇ ਸਰੂਪ ਰੂਪ ਨਿਜ ਘਰ ਵਿਚ ਤਾੜੀ=ਸਮਾਧੀ ਵਾ ਬਿਰਤੀ ਲਗਾਣਾ ਕੀਤੀ ਹੈ॥ ੮॥ ੩॥ ੪॥

## ਮਾਝ ਮਹਲਾ ੩॥

**ਸਬਦਿ ਮਰੈ ਸੋ ਮੁਆ ਜਾਪੈ॥ ਕਾਲੁ ਨ ਚਾਪੈ ਦੂਖੁ ਨ ਸੰਤਾਪੈ॥**

ਜੋ ਗੁਰਾਂ ਦੇ ਉਪਦੇਸ਼ ਦੁਆਰਾ ਜੀਵਤ ਭਾ ਤੋਂ ਮਰਿਆ ਹੈ ਓਹੀ ਮਰਿਆ ਜਾਣੀਦਾ ਹੈ।

ਪ੍ਰਸ਼ਨ-ਜੀਵਤ ਭਾ ਤੋਂ ਮਰਨ ਦਾ ਕੀ ਫਲ ਹੈ?

ਉੱਤਰ-ਜੋ ਜੀਵਤ ਭਾ ਤੋਂ ਮਰਦਾ ਹੈ ਨਾ ਉਸ ਨੂੰ ਕਾਲ ਦਬਾਂਵਦਾ ਹੈ, ਨਾ ਹੀ ਕੋਈ ਦੁੱਖ ਸਤਾਂਵਦਾ ਹੈ।

**ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਚਿ ਸਮਾਵਣਿਆ॥ ੧॥**

ਜੋਤੀ=ਪ੍ਰਮਾਤਮਾ ਵਿਚ ਮਿਲ ਕੇ ਉਸ ਦੀ ਜੋਤ ਸਮਾ ਗਈ ਹੈ ਕਿਉਂਕਿ ਉਸ ਨੇ ਸੱਚ ਨਾਮ ਨੂੰ ਸੁਣ ਕੇ ਮਨ ਮਨਣ ਕੀਤਾ ਹੈ ਤੇ ਸਮਾਵਣਿਆ=ਨਿਧਿਆਸਣ ਕੀਤਾ ਹੈ॥ ੧॥

**ਹਉ ਵਾਰੀ ਜੀਉ ਵਾਰੀ ਹਰਿ ਕੈ ਨਾਇ ਸੋਭਾ ਪਾਵਣਿਆ॥**

ਹਰੀ ਦੇ ਨਾਮ ਨੂੰ ਜਪ ਕੇ ਸ਼ੋਭਾ ਪਾਣ ਵਾਲਿਆਂ ਤੋਂ ਮੈਂ ਤਨ ਕਰਕੇ ਵਾਰਨੇ, ਮਨ ਕਰਕੇ ਵੀ ਵਾਰਨੇ ਜਾਂਦਾ ਹਾਂ।

**ਸਤਿਗੁਰੁ ਸੇਵਿ ਸਚਿ ਚਿਤੁ ਲਾਇਆ**
**ਗੁਰਮਤੀ ਸਹਜਿ ਸਮਾਵਣਿਆ॥ ੧॥ ਰਹਾਉ॥**

ਸਤਿਗੁਰਾਂ ਦੀ ਸੇਵਾ ਕਰਕੇ ਜਿਨ੍ਹਾਂ ਨੇ ਸੱਚ ਵਿਚ ਚਿੱਤ ਲਗਾਇਆ ਹੈ, ਉਹ ਗੁਰ ਸਿੱਖਿਆ ਵਾਲਾ ਸਹਜਿ=ਸ਼ਾਂਤੀ ਵਿਚ ਸਮਾਇਆ ਹੈ॥ ੧॥ ਰਹਾਉ॥

**ਕਾਇਆ ਕਚੀ ਕਚਾ ਚੀਰੁ ਹੰਢਾਏ॥ ਦੂਜੈ ਲਾਗੀ ਮਹਲੁ ਨ ਪਾਏ॥**

ਇਹ ਪ੍ਰਤੱਖ ਕਾਇਆ=ਅਸਥੂਲ ਦੇਹ ਕੱਚੀ ਹੈ, ਤੇ ਕੱਚੇ ਹੀ ਚੀਰੁ=ਕੱਪੜਿਆਂ ਨੂੰ ਹੰਢਾ ਰਹੀ ਹੈ।

ਅਥਵਾ:-ਸੂਖਮ ਦੇਹ ਰੂਪ ਕਾਇਆ ਕੱਚੀ ਹੈ, ਤੇ ਸਥੂਲ ਦੇਹ ਰੂਪ ਕੱਚੇ ਹੀ ਚੀਰੁ=ਬਸਤ੍ਰ ਨੂੰ ਹੰਢਾ ਰਹੀ ਹੈ। ਇਹ ਦ੍ਵੈਤ ਭਾ ਵਿਚ ਲਗੀ ਹੋਈ ਕਦੇ ਭੀ ਮਹਲੁ=ਸਰੂਪ ਨੂੰ ਨਹੀਂ ਪਾਂਵਦੀ।

[ਪੰਨਾ ੧੧੨]

**ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ॥੨॥**

ਦਿਨ ਰਾਤ ਅਨਦਿਨੁ=ਇਕ ਰਸ (ਇਕਸਾਰ) ਤ੍ਰਿਸ਼ਨਾਂ ਦੀ ਅੱਗ ਵਿਚ ਸੜਦੀ ਫਿਰਦੀ ਹੈ, ਪਤੀ ਤੋਂ

ਬਿਨਾਂ ਹੋ ਕੇ ਬਹੁਤ ਸਾਰਾ ਦੁਖ ਪਾਣਾ ਕਰਦੀ ਹੈਂ॥ ੨॥

**ਦੇਹੀ ਜਾਤਿ ਨ ਆਗੈ ਜਾਏ॥ ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ॥**

ਦੇਹ ਨੇ ਅਤੇ ਜਾਤੀ ਨੇ ਆਗੈ=ਪ੍ਰਲੋਕ ਵਿਚ ਨਹੀਂ ਜਾਣਾ। ਜਿੱਥੇ ਕਰਮਾਂ ਦਾ ਲੇਖਾ=ਹਿਸਾਬ ਮੰਗਿਆ ਜਾਣਾ ਹੈ ਤਿੱਥੇ ਸੱਚ ਦੀ ਕਮਾਈ ਨਾਲ ਹੀ ਛੁਟਕਾਰਾ ਹੋਣਾ ਹੈ।

**ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ ਨਾਮਿ ਸਮਾਵਣਿਆ॥ ੩॥**

ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ, ਉਹ ਐਥੈ=ਇਸ ਲੋਕ ਵਿਚ ਧਨਵੰਤੇ=ਧਨਾਢ ਹਨ, ਅਤੇ ਓਥੈ=ਪ੍ਰਲੋਕ ਵਿਚ ਜਾ ਕੇ ਨਾਮਿ=ਪ੍ਰਮਾਤਮਾ ਵਿਚ ਅਭੇਦ ਹੁੰਦੇ ਹਨ॥ ੩॥

**ਭੈ ਭਾਇ ਸੀਗਾਰੁ ਬਣਾਏ॥ ਗੁਰ ਪਰਸਾਦੀ ਮਹਲੁ ਘਰੁ ਪਾਏ॥**

ਜਿਸ ਨੇ ਪ੍ਰਭੂ ਦੇ ਭੈ=ਡਰ ਤੇ ਭਾਇ=ਪ੍ਰੇਮ ਦਾ ਸ਼ਿੰਗਾਰ ਬਨਾਣਾ ਕੀਤਾ ਹੈ, ਉਸ ਨੇ ਗੁਰਾਂ ਦੀ ਕਿਰਪਾ ਨਾਲ ਹੀ ਘਰੁ=ਹਿਰਦੇ ਵਿਚ ਮਹਲੁ=ਸਰੂਪ ਨੂੰ ਪਾਇਆ ਹੈ।

**ਅਨਦਿਨੁ ਸਦਾ ਰਵੈ ਦਿਨੁ ਰਾਤੀ ਮਜੀਠੈ ਰੰਗੁ ਬਣਾਵਣਿਆ॥ ੪॥**

ਜੋ ਦਿਨ ਰਾਤ ਅਨਦਿਨੁ=ਇਕ ਰਸ ਸਦਾ ਹੀ ਨਾਮਾ ਨੂੰ ਰਵੈ=ਉਚਾਰਦਾ ਹੈ ਉਸ ਨੂੰ ਮਜੀਠੇ ਰੰਗ ਵਾਂਗੂੰ ਪੱਕਾ ਵਾਹਿਗੁਰੂ ਦਾ ਆਨੰਦ ਬਣ ਆਉਂਦਾ ਹੈ॥ ੪॥

**ਸਭਨਾ ਪਿਰੁ ਵਸੈ ਸਦਾ ਨਾਲੇ॥ ਗੁਰ ਪਰਸਾਦੀ ਕੋ ਨਦਰਿ ਨਿਹਾਲੇ॥**

ਪਤੀ ਪ੍ਰਮਾਤਮਾ ਸਦਾ ਹੀ ਸਾਰਿਆਂ ਦੇ ਕੋਲ ਵਸਦਾ ਹੈ। ਪਰ ਗੁਰਾਂ ਦੀ ਕਿਰਪਾ ਨਾਲ ਕੋਈ ਵਿਰਲਾ ਹੀ ਨਦਰਿ ਨਿਹਾਲੇ=ਗਿਆਨ ਦ੍ਰਿਸ਼ਟੀ ਨਾਲ ਵੇਖਦਾ ਹੈ।

**ਮੇਰਾ ਪ੍ਰਭੁ ਅਤਿ ਊਚੋ ਊਚਾ ਕਰਿ ਕਿਰਪਾ ਆਪਿ ਮਿਲਾਵਣਿਆ॥ ੫॥**

ਮੇਰਾ ਪ੍ਰਭੂ ਪ੍ਰਮਾਤਮਾ ਅਤਿ=ਬਹੁਤ ਹੀ ਉਚਿਆਂ ਤੋਂ ਭੀ ਉੱਚਾ ਹੈ, ਆਪ ਹੀ ਕਿਰਪਾ ਕਰਕੇ ਸੇਵਕਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ॥ ੫॥

**ਮਾਇਆ ਮੋਹਿ ਇਹੁ ਜਗੁ ਸੁਤਾ॥ ਨਾਮੁ ਵਿਸਾਰਿ ਅੰਤਿ ਵਿਗੁਤਾ॥**

ਇਹ ਸਾਰਾ ਜਗਤ ਮਾਇਆ ਦੇ ਮੋਹ ਵਿਚ ਸੁੱਤਾ ਹੋਇਆ ਹੈ। ਨਾਮ ਨੂੰ ਭੁਲਾਉਣ ਕਰਕੇ ਅੰਤ ਨੂੰ ਵਿਗੁਤਾ=ਖਰਾਬ ਹੁੰਦਾ ਹੈ।

**ਜਿਸ ਤੇ ਸੁਤਾ ਸੋ ਜਾਗਾਏ ਗੁਰਮਤਿ ਸੋਝੀ ਪਾਵਣਿਆ॥ ੬॥**

ਜਿਸ ਪ੍ਰਭੂ ਦੇ ਸੰਕਲਪ ਨਾਲ ਇਹ ਜੀਵ ਮੋਹ ਵਾ ਅਵਿੱਦਿਆ ਦੀ ਨੀਂਦ ਵਿਚ ਸੁੱਤਾ ਹੈ, ਜੇਕਰ ਉਹ ਪ੍ਰਭੂ ਜਗਾਵੇ ਤਾਂ ਇਹ ਜੀਵ ਗੁਰ ਸਿੱਖਿਆ ਲੈ ਕੇ ਸੋਝੀ=ਗਿਆਤ ਪਾਣਾ ਕਰਦਾ ਹੈ॥ ੬॥

**ਅਪਿਉ ਪੀਐ ਸੋ ਭਰਮੁ ਗਵਾਏ॥ ਗੁਰ ਪਰਸਾਦਿ ਮੁਕਤਿ ਗਤਿ ਪਾਏ॥**

ਜੋ ਨਾਮ ਅੰਮ੍ਰਿਤ ਨੂੰ ਪੀਂਦਾ ਹੈ, ਉਹ ਭਰਮ ਨੂੰ ਗੁਆ ਦੇਂਦਾ ਹੈ। ਅਤੇ ਉਹ ਗੁਰਾਂ ਦੀ ਕਿਰਪਾ ਨਾਲ ਮੁਕਤੀ ਦੀ ਪ੍ਰਾਪਤੀ ਪਾਂਦਾ ਹੈ।

**ਭਗਤੀ ਰਾਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ ॥ ੭ ॥**

ਜੋ ਸਦਾ ਵੈਰਾਗਵਾਨ ਹੋ ਕੇ ਭਗਤੀ ਵਿਚ ਰੱਤਾ ਰਹਿੰਦਾ ਹੈ, ਉਸ ਨੇ ਆਪਾ ਭਾ ਹੰਕਾਰ ਮਾਰ ਕੇ ਆਪਣੇ ਆਪ ਨੂੰ ਵਾਹਿਗੁਰੂ ਨਾਲ ਮਿਲਾਇਆ ਹੈ॥ ੭ ॥ ਅਤੇ ਇਹ ਨਿਸਚੇ ਕੀਤਾ ਹੈ ਕਿ-

**ਆਪਿ ਉਪਾਏ ਧੰਧੈ ਲਾਏ ॥ ਲਖ ਚਉਰਾਸੀ ਰਿਜਕੁ ਆਪਿ ਅਪੜਾਏ ॥**

ਉਹ ਪ੍ਰਭੂ ਆਪੇ ਜੀਵਾਂ ਨੂੰ ਪੈਦਾ ਕਰਦਾ ਹੈ, ਆਪ ਹੀ ਧੰਧਿਆਂ ਵਿਚ ਲਗਾਂਦਾ ਹੈ, ਅਤੇ ਆਪ ਹੀ ਚੁਰਾਸੀ ਲੱਖ ਜੀਵਾਂ ਨੂੰ ਰਿਜ਼ਕ ਪਹੁੰਚਾਂਦਾ ਹੈ।

**ਨਾਨਕ ਨਾਮੁ ਧਿਆਇ ਸਚਿ ਰਾਤੇ**
**ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥ ੮ ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ-ਜੋ ਕਾਰ ਤਿਸ ਪ੍ਰਮੇਸ਼ਰ ਨੂੰ ਭਾਂਵਦੀ ਹੈ ਓਹੀ ਜੀਵਾਂ ਤੋਂ ਕਰਾਂਵਦਾ ਹੈ। ਇਹ ਨਿਸਚੇ ਕਰਕੇ ਜੋ ਨਾਮ ਨੂੰ ਧਿਆਂਵਦੇ ਹਨ, ਉਹ ਸੱਚ ਸਰੂਪ ਵਿਚ ਰੱਤੇ ਰਹਿੰਦੇ ਹਨ॥ ੮ ॥ ੪ ॥ ੫ ॥

## ਮਾਝ ਮਹਲਾ ੩ ॥

**ਅੰਦਰਿ ਹੀਰਾ ਲਾਲੁ ਬਣਾਇਆ ॥ ਗੁਰ ਕੈ ਸਬਦਿ ਪਰਖਿ ਪਰਖਾਇਆ ॥**

ਹੀਰੇ ਵਾਂਗੂੰ ਸ਼ੁੱਧ ਲਾਲੁ=ਪਿਆਰੇ ਪ੍ਰਭੂ ਨੇ ਅੰਤਹਕਰਨ ਦੇ ਅੰਦਰ ਆਪਣਾ ਟਿਕਾਣਾ ਬਣਾਇਆ ਹੋਇਆ ਹੈ।

ਅਥਵਾ:-ਹੀਰੇ ਲਾਲਾਂ ਦੀ ਨਿਆਈਂ ਅਮੋਲਕ ਪ੍ਰਭੂ ਨੇ ਅੰਤਹਕਰਨ ਦੇ ਅੰਦਰ ਹੀ ਟਿਕਾਣਾ ਬਣਾਇਆ ਹੋਇਆ ਹੈ। ਗੁਰਾਂ ਦੇ ਸ਼ਬਦ ਕਰਕੇ ਉੱਤਮ ਜਗਿਆਸੂ ਹੀ ਉਸ ਦੀ ਪਰਖ ਦੇ ਪਰਖਣੇ ਵਿਚ ਆਇਆ ਹੈ।

**ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ ॥ ੧ ॥**

ਜਿਨ੍ਹਾਂ ਦੇ ਬੁੱਧੀ ਰੂਪ ਪੱਲੇ ਵਿਚ ਸੱਚ ਨਾਮ ਹੈ, ਉਹ ਸੱਚ ਨੂੰ ਹੀ ਕਥਨ ਕਰਦੇ ਹਨ, ਅਤੇ ਆਪਣੇ ਆਪ ਨੂੰ ਸੱਚੀ ਭਗਤੀ ਵਾ ਤਤਿੱਖਿਆ ਰੂਪ ਕਸਵੱਟੀ ਉੱਪਰ ਲਾਉਣਾ ਕਰਦੇ ਹਨ॥ ੧ ॥

**ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥**

ਮੈਂ ਤਨ ਕਰਕੇ ਵਾਰਨੇ ਜਾਂਦਾ ਹਾਂ, ਮਨ ਕਰਕੇ ਘੋਲੀ ਜਾਂਦਾ ਹਾਂ, ਜਿਨ੍ਹਾਂ ਨੇ ਗੁਰਾਂ ਦੀ ਬਾਣੀ ਨੂੰ ਮਨ ਵਿਚ ਵਸਾਣਾ ਕੀਤਾ ਹੈ।

**ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ ॥ ੧ ॥ ਰਹਾਉ ॥**

ਉਨ੍ਹਾਂ ਨੇ ਅੰਜਨ=ਮਾਇਆ ਵਿਚ ਰਹਿ ਕੇ ਨਿਰੰਜਨੁ=ਮਾਇਆ ਮਲ ਤੋਂ ਰਹਿਤ ਪ੍ਰਮੇਸ਼ਰ ਨੂੰ ਪਾਇਆ ਹੈ, ਅਤੇ ਉਨ੍ਹਾਂ ਦੀ ਜੋਤ ਨੂੰ ਜੋਤੀ=ਪ੍ਰਮੇਸ਼ਰ ਨੇ ਆਪਣੇ ਨਾਲ ਮਿਲਾ ਲਿਆ ਹੈ॥ ੧ ॥ ਰਹਾਉ ॥

**ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥**
**ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥**

ਇਸ ਸਰੀਰ ਦੇ ਅੰਦਰ ਬਹੁਤ ਹੀ ਸ਼ੁਭ ਗੁਣਾਂ ਦਾ ਪਸਾਰਾ ਹੈ। ਜਿਸ ਦਾ ਨਾਮ ਨਿਰੰਜਨ ਹੈ ਤੇ ਸਾਰਿਆਂ ਤੋਂ ਅਤਿ=ਵੱਡਾ ਹੈ, ਅਗਮ=ਖੌਫ ਤੋਂ ਰਹਿਤ ਤੇ ਅਪਾਰਾ=ਪਾਰਾਵਾਰ ਤੋਂ ਰਹਿਤ ਹੈ ਉਹ ਪ੍ਰਭੂ ਵੀ ਇਸੇ ਕਾਂਇਆਂ ਦੇ ਵਿਚ ਹੈ।

## ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥ ੨ ॥

ਜਿਹੜਾ ਗੁਰਮੁਖ ਹੁੰਦਾ ਹੈ ਓਹੀ ਪ੍ਰਭੂ ਨੂੰ ਪਾਂਦਾ ਹੈ, ਉਹ ਆਪ ਹੀ ਗੁਰਮੁਖਾਂ ਨੂੰ ਬਖਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈ॥ ੨ ॥

## ਮੇਰਾ ਠਾਕੁਰੁ ਸਚੁ ਦ੍ਰਿੜਾਏ ॥ ਗੁਰ ਪਰਸਾਦੀ ਸਚਿ ਚਿਤੁ ਲਾਏ ॥

ਮੇਰਾ ਸੁਆਮੀ ਪ੍ਰਮਾਤਮਾ ਜਿਨ੍ਹਾਂ ਨੂੰ ਸੱਚ ਨਾਮ ਦ੍ਰਿੜਾਉਂਦਾ ਹੈ, ਉਹ ਗੁਰੂ ਦੀ ਕਿਰਪਾ ਕਰਕੇ ਸੱਚ ਸਰੂਪ ਵਿਚ ਚਿੱਤ ਲਾਉਂਦਾ ਹੈ।

## ਸਚੋ ਸਚੁ ਵਰਤੈ ਸਭਨੀ ਥਾਈ ਸਚੇ ਸਚਿ ਸਮਾਵਣਿਆ ॥ ੩ ॥

ਉਨ੍ਹਾਂ ਦੀ ਨਿਗਾਹ ਵਿਚ ਸਾਰੀਆਂ ਜਗ੍ਹਾ ਉੱਪਰ ਸੱਚ ਹੀ ਸੱਚ ਵਰਤ ਰਿਹਾ ਹੈ, ਉਹ ਸੱਚੇ ਗੁਰਮੁਖ ਸੱਚ ਵਿਚ ਹੀ ਸਮਾ ਜਾਂਦੇ ਹਨ॥ ੩ ॥

## ਵੇਪਰਵਾਹੁ ਸਚੁ ਮੇਰਾ ਪਿਆਰਾ ॥ ਕਿਲਵਿਖ ਅਵਗਣ ਕਾਟਣਹਾਰਾ ॥

ਮੇਰਾ ਪਿਆਰਾ ਸੱਚਾ ਪ੍ਰਭੂ ਬੇ-ਪ੍ਰਵਾਹ ਹੈ। ਸਾਰਿਆਂ ਕਿਲਵਿਖ=ਪਾਪਾਂ ਤੇ ਔਗੁਣਾਂ ਦੇ ਕੱਟਣ ਵਾਲਾ ਹੈ।

## ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ ॥ ੪ ॥

ਪ੍ਰੇਮੀਆਂ ਵਿਚ ਜਿਸ ਦੀ ਪ੍ਰੀਤੀ ਹੈ, ਉਸ ਨੂੰ ਸਦਾ ਧਿਆਉਣਾ ਕਰੀਏ।

*ਅਥਵਾ:-*ਮਨ ਕਰਕੇ ਪ੍ਰੇਮ ਤੇ ਤਨ ਕਰਕੇ ਪ੍ਰੀਤੀ ਧਾਰਕੇ, ਬਾਣੀ ਦੁਆਰਾ ਉਸ ਨੂੰ ਸਦਾ ਧਿਆਉਣਾ ਕਰੀਏ, ਅਤੇ ਹੋਰਨਾਂ ਦੇ ਮਨ ਨੂੰ ਭੀ ਪ੍ਰਭੂ ਦੇ ਭੈ=ਡਰ ਤੇ ਪ੍ਰੇਮਾ ਭਗਤੀ ਵਿਚ ਦ੍ਰਿੜ੍ਹ ਕਰਨਾ ਚਾਹੀਦਾ ਹੈ॥ ੪ ॥

## ਤੇਰੀ ਭਗਤਿ ਸਚੀ ਜੇ ਸਚੇ ਭਾਵੈ ॥ ਆਪੇ ਦੇਇ ਨ ਪਛੋਤਾਵੈ ॥

ਹੇ ਸੱਚੇ ! ਜੇਕਰ ਆਪ ਜੀ ਨੂੰ ਭਾ ਜਾਵੇ ਤਾਂ ਤੇਰੀ ਭਗਤੀ ਕੀਤੀ ਹੋਈ ਸਚੀ=ਸਫਲੀ ਹੈ। ਜਿਸ ਨੂੰ ਆਪ ਭਗਤੀ ਕਰਨੀ ਦੇਂਦਾ ਹੈਂ ਉਹ ਫਿਰ ਪਛਤਾਂਦਾ ਨਹੀਂ ਹੈ।

## ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ ॥ ੫ ॥

ਸਾਰਿਆਂ ਜੀਵਾਂ ਦਾ ਇਕ ਤੂੰ ਹੀਂ ਦਾਤਾ ਹੈਂ, ਜਿਨ੍ਹਾਂ ਨੇ ਗੁਰ ਸ਼ਬਦ ਦੁਆਰਾ ਆਪਣੇ ਮਨ ਨੂੰ ਸਬਦੇ=ਸੰਸਾਰ ਵੱਲੋਂ ਮਾਰਿਆ ਹੈ ਉਨ੍ਹਾਂ ਨੂੰ ਤੂੰ ਆਪਣੀ ਤਰਫ ਜੀਵਾਉਂਦਾ ਹੈਂ॥ ੫ ॥

## ਹਰਿ ਤੁਧ ਬਾਝਹੁ ਮੈ ਕੋਈ ਨਾਹੀ ॥ ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ ॥

ਹੇ ਹਰੀ! ਤੈਥੋਂ ਬਿਨਾਂ ਮੈਨੂੰ ਹੋਰ ਕੋਈ ਨਹੀਂ ਦਿਸਦਾ, ਇਸ ਲਈ ਹੇ ਹਰੀ ਮੈਂ ਤੈਨੂੰ ਹੀ ਸੇਂਵਦਾ ਹਾਂ ਅਤੇ ਤੈਨੂੰ ਹੀ ਸਲਾਂਵਦਾ ਹਾਂ।

**ਆਪੇ ਮੇਲਿ ਲੈਹੁ ਪ੍ਰਭ ਸਾਚੇ ਪੂਰੈ ਕਰਮਿ ਤੂੰ ਪਾਵਣਿਆ ॥ ੬ ॥**

ਹੇ ਸੱਚੇ ਪ੍ਰਭੂ ! ਆਪ ਹੀ ਕਿਰਪਾ ਕਰਕੇ ਮਿਲਾ ਲਓ, ਪੂਰਿਆਂ ਕਰਮਾਂ ਵਾਲਿਆਂ ਨੇ ਤੈਨੂੰ ਪਾਇਆ ਹੈ॥ ੬ ॥

**ਮੈ ਹੋਰੁ ਨ ਕੋਈ ਤੁਧੈ ਜੇਹਾ ॥ ਤੇਰੀ ਨਦਰੀ ਸੀਝਸਿ ਦੇਹਾ ॥**

ਮੈਨੂੰ ਤੇਰੇ ਜੇਹਾ ਹੋਰ ਕੋਈ ਨਹੀਂ ਦਿਸਦਾ, ਤੇਰੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਮੈਂ ਦੇਹ ਵਿਚ ਸੀਝਸਿ=ਮੁਕਤ ਹੋ ਜਾਵਾਂਗਾ।

**ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ ਗੁਰਮੁਖਿ ਸਹਜਿ ਸਮਾਵਣਿਆ ॥੭ ॥**

ਹੇ ਹਰੀ ! ਤੂੰ ਰਾਤ ਦਿਨ ਸਾਰਿਆਂ ਨੂੰ ਸੰਭਾਲ ਰੱਖਦਾ ਹੈਂ, ਗੁਰਮੁਖਾਂ ਨੇ ਸਹਜਿ=ਗਿਆਨ ਪ੍ਰਾਪਤ ਕਰਕੇ ਸਹਜ ਪਦ ਵਿਚ ਸਮਾਣਾ ਕੀਤਾ ਹੈ॥ ੭ ॥

**ਤੁਧੁ ਜੇਵਡੁ ਮੈ ਹੋਰੁ ਨ ਕੋਈ ॥ ਤੁਧੁ ਆਪੇ ਸਿਰਜੀ ਆਪੇ ਗੋਈ ॥**

ਤੁਹਾਡੇ ਜੇਡਾ ਮੈਨੂੰ ਹੋਰ ਕੋਈ ਨਹੀਂ ਦਿਸਦਾ, ਤੁਸਾਂ ਨੇ ਆਪ ਹੀ ਸਾਰੀ ਦੁਨੀਆਂ ਸਿਰਜੀ=ਬਣਾਈ ਹੈ, ਅਤੇ ਆਪ ਹੀ ਗੋਈ=ਬੁਲਾਈ ਮਿਲਾਈ ਛਪਾਈ ਹੈ।

[ਪੰਨਾ ੧੧੩]

**ਤੂੰ ਆਪੇ ਹੀ ਘੜਿ ਭੰਨਿ ਸਵਾਰਹਿ**
**ਨਾਨਕ ਨਾਮਿ ਸੁਹਾਵਣਿਆ ॥ ੮ ॥ ੫ ॥ ੬ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਸੋਭਨੀਕ ਨਾਮੀ ਪ੍ਰਮਾਤਮਾ ਤੂੰ ਆਪ ਹੀ ਸੰਸਾਰ ਨੂੰ ਘੜਦਾ ਤੇ ਸਵਾਰਹਿ=ਪਾਲਦਾ ਹੈਂ, ਫਿਰ ਆਪ ਭੰਨ ਦੇਂਦਾ ਅਰਥਾਤ ਸਾਰੇ ਸੰਸਾਰ ਦੀ ਪਰਲੋ ਕਰ ਦੇਂਦਾ ਹੈਂ॥ ੮ ॥ ੫ ॥ ੬ ॥

## ਮਾਝ ਮਹਲਾ ੩ ॥

**ਸਭ ਘਟ ਆਪੇ ਭੋਗਣਹਾਰਾ ॥ ਅਲਖੁ ਵਰਤੈ ਅਗਮ ਅਪਾਰਾ ॥**

ਸਾਰਿਆਂ ਸਰੀਰਾਂ ਵਿਚ ਉਹ ਪ੍ਰਭੂ ਆਪ ਹੀ ਪਦਾਰਥਾਂ ਦੇ ਭੋਗਣ ਵਾਲਾ ਹੈ, ਅਲਖੁ=ਜਾਨਣੇ ਤੋਂ ਰਹਿਤ ਅਗਮ ਅਪਾਰ ਪ੍ਰਭੂ ਸਾਰੇ ਵਰਤ ਰਿਹਾ ਹੈ।

**ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਈਐ ਸਹਜੇ ਸਚਿ ਸਮਾਵਣਿਆ ॥੧ ॥**

ਗੁਰਾਂ ਦੇ ਉਪਦੇਸ਼ ਨੂੰ ਲੈ ਕੇ ਮੇਰੇ ਹਰੀ ਪ੍ਰਭੂ ਨੂੰ ਧਿਆਉਣਾ ਕਰੋ, ਤਾਂ ਸੁੱਤੇ ਸਿੱਧ ਸੱਚ ਸਰੂਪ ਵਿਚ ਅਭੇਦ ਹੋਈਦਾ ਹੈ॥ ੧ ॥

**ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ ॥**

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਮਨ ਕਰਕੇ ਘੋਲੀ ਜਾਂਦਾ ਹਾਂ, ਜਿਨ੍ਹਾਂ ਨੇ ਗੁਰ ਉਪਦੇਸ਼ ਨੂੰ ਮਨ ਵਿਚ ਵਸਾਣਾ ਕੀਤਾ ਹੈ।

**ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ ॥੧॥ ਰਹਾਉ ॥**

ਗੁਰ ਸ਼ਬਦ ਦੀ ਸੂਝੈ=ਗਿਆਤ ਪ੍ਰਾਪਤ ਹੋਵੇ ਤਾਂ ਮਨ ਨਾਲ ਲੜਦਾ ਹੈ, ਫਿਰ ਮਨਸਾ=ਵਾਸ਼ਨਾਂ ਮਾਰ ਕੇ ਪ੍ਰਭੂ ਵਿਚ ਅਭੇਦ ਹੁੰਦਾ ਹੈ॥ ੧ ॥ ਰਹਾਉ ॥

**ਪੰਚ ਦੂਤ ਮੁਹਹਿ ਸੰਸਾਰਾ ॥ ਮਨਮੁਖ ਅੰਧੇ ਸੁਧਿ ਨ ਸਾਰਾ ॥**

ਕਾਮ ਆਦਿਕ ਪੰਜ ਦੂਤ ਸੰਸਾਰ ਨੂੰ ਠਗ ਰਹੇ ਹਨ, ਪਰ ਅੰਨ੍ਹੇ ਮਨਮੁਖ ਨੂੰ ਸਾਰ ਅਸਾਰ ਦੀ ਕੋਈ ਖਬਰ ਨਹੀਂ।

**ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ ॥੨॥**

ਜੋ ਗੁਰਮੁਖ ਹੁੰਦਾ ਹੈ ਉਹ ਆਪਣਾ ਅੰਤਹਕਰਨ ਰੂਪੀ ਘਰ ਸੰਭਾਲ ਕੇ ਰੱਖਦਾ ਹੈ ਅੰਤਹਕਰਨ 'ਚੋਂ ਸ਼ੁਭ ਗੁਣਾਂ ਰੂਪ ਧਨ ਨੂੰ ਲੁੱਟਣ ਨਹੀਂ ਦੇਂਦਾ। ਗੁਰ ਸ਼ਬਦ ਦੁਆਰਾ ਪੰਜ ਕਾਮ ਆਦਿਕ ਦੂਤਾਂ ਨੂੰ ਪਚਾਵਣਿਆ=ਖਰਾਬ ਕਰਦਾ ਹੈ॥ ੨ ॥

**ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ ॥ ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ ॥**

ਇਕ ਗੁਰਮੁਖ ਹਮੇਸ਼ਾਂ ਹੀ ਸੱਚੇ ਪ੍ਰੇਮ ਵਿਚ ਰੱਤੇ ਰਹਿੰਦੇ ਹਨ, ਸਹਜੇ ਹੀ ਪ੍ਰਭੂ ਦੇ ਸੇਵਨ ਵਿਚ ਰਾਤ ਦਿਨ ਮਸਤ ਰਹਿੰਦੇ ਹਨ।

**ਮਿਲਿ ਪ੍ਰੀਤਮ ਸਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ ॥੩॥**

ਪ੍ਰੀਤਮ ਗੁਰਾਂ ਨਾਲ ਮਿਲ ਕੇ ਸੱਚੇ ਦੇ ਗੁਣਾਂ ਨੂੰ ਗਾਉਂਦੇ ਹਨ, ਇਸ ਕਰਕੇ ਉਹ ਹਰੀ ਦੇ ਦਰਬਾਰ ਵਿਚ ਸੋਭਾ ਪਾਂਦੇ ਹਨ॥ ੩ ॥

**ਏਕਮ ਏਕੈ ਆਪੁ ਉਪਾਇਆ ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥**

ਏਕਮ ਥਿਤ ਦੁਆਰਾ ਕਥਨ ਕਰਦੇ ਹਨ, ਇਕ ਪ੍ਰਮੇਸ਼ਰ ਨੇ ਆਪ ਸੰਸਾਰ ਨੂੰ ਪੈਦਾ ਕੀਤਾ ਹੈ।

ਦੂਜ ਥਿਤ ਦੁਆਰਾ ਕਥਨ ਕਰਦੇ ਹਨ, ਫਿਰ ਦੁਬਿਧਾ ਨੂੰ ਪੈਦਾ ਕੀਤਾ।

ਤੀਜ ਥਿਤ ਦੁਆਰਾ ਕਥਨ ਕਰਦੇ ਹਨ, ਫਿਰ ਮਾਇਆ ਸਾਰੇ ਵਰਤਾ ਦਿੱਤੀ।

ਅੱਗੇ ਕੋਈ ਥਿਤਾਂ ਦਾ ਪ੍ਰਸੰਗ ਨਹੀਂ ਇਸ ਕਰਕੇ **ਦੂਜਾ ਅਰਥ** ਕਰਨਾ-

ਏਕਮ ਏਕੈ=ਇਕ ਇਕ ਪ੍ਰਮਾਤਮਾ ਨੇ ਆਪ ਹੀ ਰਾਜਸੀ ਸਾਤਕੀ ਤਾਮਸੀ ਰੂਪ ਤ੍ਰਿਬਿਧਿ ਮਾਇਆ=ਤਿੰਨ ਪ੍ਰਕਾਰ ਦੀ ਮਾਇਆ ਨੂੰ ਉਤਪੰਨ ਕੀਤਾ ਹੈ, *ਪ੍ਰਸ਼ਨ:*-ਇਹ ਤ੍ਰਿਬਿਧਿ ਮਾਇਆ ਕੈਸੀ ਹੈ?

*ਉੱਤਰ:*-ਦੁਬਿਧਾ ਰੂਪ ਹੈ, ਜੋ ਇਸ ਮਾਇਆ ਵਿਚ ਲੱਗਾ ਹੈ ਉਹ ਦੂਜਾ=ਜਮਾਂ ਦਾ ਹੁੰਦਾ ਹੈ।

**ਤੀਜਾ ਅਰਥ:**-ਏਕੈ ਆਪੁ ਉਪਾਇਆ=ਇਕ ਪ੍ਰਮਾਤਮਾ ਨੇ ਆਪ ਹੀ ਜਗਤ ਨੂੰ ਉਤਪੰਨ ਕੀਤਾ ਹੈ, *ਪ੍ਰਸ਼ਨ:*-ਇਸ ਜਗਤ ਵਿਚ ਕੀ ਹੈ? *ਉੱਤਰ:*-ਦੁ+ਬਿਧਾ=ਦੋਵਿਧਾਂ ਹਨ ਨਾਮ ਰੂਪ ਆਤਮਕ,

ਪੁਨਾ ਇਸ ਸੰਸਾਰ ਵਿਚ ਦੂ+ਜਾ=ਦੋ ਰਾਗ ਦ੍ਵੈਸ਼, ਹਰਖ ਸ਼ੋਕ ਪੈਦਾ ਕੀਤੇ ਹਨ।

ਪੁਨਾ ਇਹ ਸੰਸਾਰ ਤ੍ਰਿਬਿਧਿ=ਤਿੰਨ ਰੂਪ ਹੈ ਰਾਜਸੀ ਸਾਤਕੀ ਤਾਮਸੀ ਕਰਕੇ।

ਫਿਰ ਇਹ ਸੰਸਾਰ ਮਾਇਆ=ਮਾਇਆ ਮਾਤ੍ਰ ਅਰਥਾਤ ਮਿਥਿਆ ਹੈ।

ਏ+ਕਮ=ਇਸ ਸੰਸਾਰ ਵਿਚ ਜੋ ਲੱਗਾ ਹੈ ਉਸ ਨੂੰ ਘਾਟਾ ਹੀ ਹੈ।

**ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ ॥ ੪ ॥**

ਜੋ ਗੁਰਮੁਖ ਗੁਰਾਂ ਦੁਆਰੇ ਸੱਚ ਹੀ ਸੱਚ ਨੂੰ ਕਮਾਵਣਾ ਕਰਦਾ ਹੈ, ਉਸ ਨੂੰ ਸਾਰਿਆਂ ਸਾਧਨਾਂ ਤੋਂ ਉਚੀ ਚਤੁਰਥ ਭੂਮਿਕਾ (ਤੁਰੀਆ ਪਦ) ਰੂਪੀ ਚੌਥੀ ਪੌੜੀ ਪ੍ਰਾਪਤ ਹੋਈ ਹੈ॥ ੪॥

**ਸਭੁ ਹੈ ਸਚਾ ਜੇ ਸਚੇ ਭਾਵੈ ॥ ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ ॥**

ਜੇਕਰ ਸੱਚੇ ਪ੍ਰਭੂ ਨੂੰ ਭਾ ਜਾਵੇ ਤਾਂ ਉਸ ਦਾ ਸਾਰਾ ਕਰਤਬ ਕੀਤਾ ਹੋਇਆ ਸਚਾ ਸਫਲਾ ਹੈ, ਜਿਸ ਨੇ ਸੱਚ ਨੂੰ ਜਾਣਿਆ ਹੈ ਉਹ ਸਹਜਿ=ਸ਼ਾਂਤੀ ਵਾ ਸਹਜ ਪਦ ਵਿਚ ਸਮਾਂਵਦਾ ਹੈ।

**ਗੁਰਮੁਖਿ ਕਰਣੀ ਸਚੇ ਸੇਵਹਿ ਸਾਚੇ ਜਾਇ ਸਮਾਵਣਿਆ ॥ ੫ ॥**

ਗੁਰਮੁਖਾਂ ਦੀ ਇਹ ਕਰਣੀ ਸ੍ਰੇਸ਼ਟ ਹੈ ਜੋ ਸੱਚੇ ਨੂੰ ਸੇਂਵਦੇ ਹਨ, ਇਸ ਤੇ ਗੁਰਮੁਖ ਸੱਚੇ ਵਿਚ ਸਮਾ ਜਾਂਦੇ ਹਨ॥ ੫॥

**ਸਚੇ ਬਾਝਹੁ ਕੋ ਅਵਰੁ ਨ ਦੂਆ ॥ ਦੂਜੈ ਲਾਗਿ ਜਗੁ ਖਪਿ ਖਪਿ ਮੂਆ ॥**

ਸੱਚੇ ਨਾਮ ਤੋਂ ਬਿਨਾਂ ਹੋਰ ਕੋਈ ਦੂਜਾ ਕਰਮ ਮੁਕਤੀ ਦੇਣ ਵਾਲਾ ਨਹੀਂ ਹੈ, ਦੂਜੇ ਕੰਮਾਂ ਵਿਚ ਲਗ ਕੇ ਜਗੁ=ਜੀਵ ਖਪ ਖਪ ਕੇ ਮਰ ਰਿਹਾ ਹੈ।

**ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ ॥ ੬ ॥**

ਜੋ ਗੁਰਮੁਖ ਹੁੰਦਾ ਹੈ ਉਹ ਇਕ ਦਾ ਸਿਮਰਨ ਕਰਨਾ ਜਾਣਦਾ ਹੈ, ਅਤੇ ਇਕ ਪ੍ਰਭੂ ਨੂੰ ਸੇਵ ਕੇ ਆਤਮ ਸੁਖ ਪਾਂਦਾ ਹੈ॥ ੬॥

**ਜੀਅ ਜੰਤ ਸਭਿ ਸਰਣਿ ਤੁਮਾਰੀ ॥ ਆਪੇ ਧਰਿ ਦੇਖਹਿ ਕਚੀ ਪਕੀ ਸਾਰੀ ॥**

ਸਾਰੇ ਸੂਖਮ ਸਥੂਲ ਜੀਆ ਜੰਤ ਆਪ ਜੀ ਦੀ ਸ਼ਰਨ ਵਿਚ ਹਨ, ਤੂੰ ਆਪ ਹੀ ਜੀਵਾਂ ਰੂਪ ਸਾਰੀ=ਨਰਦਾਂ ਨੂੰ ਧਰਿ=ਫੜ ਕੇ ਵਾ ਸੰਸਾਰ ਰੂਪ ਚੌਪੜ ਉੱਤੇ ਧਰਿ=ਰੱਖਕੇ ਵੇਖਦਾ ਹੈਂ ਕਿ ਕੱਚੀ ਕਿਹੜੀ ਹੈ ਤੇ ਪੱਕੀ ਕਿਹੜੀ ਹੈ, ਅਰਥਾਤ ਸਾਧਨਾ ਤੋਂ ਰਹਿਤ ਕਿਹੜੀ ਹੈ, ਸਾਧਨਾ ਦੇ ਸਹਿਤ ਕਿਹੜੀ ਹੈ।

**ਅਨਦਿਨੁ ਆਪੇ ਕਾਰ ਕਰਾਏ ਆਪੇ ਮੇਲਿ ਮਿਲਾਵਣਿਆ ॥ ੭ ॥**

ਰਾਤ ਦਿਨ ਆਪ ਹੀ ਗੁਰਮੁਖਾਂ ਤੋਂ ਭਗਤੀ ਰੂਪ ਕਾਰ ਕਰਾ ਕੇ ਆਪਣੇ ਮੇਲ ਵਿਚ ਮਿਲਾਂਵਦਾ ਹੈਂ॥ ੭॥

**ਤੂੰ ਆਪੇ ਮੇਲਹਿ ਵੇਖਹਿ ਹਦੂਰਿ ॥ ਸਭ ਮਹਿ ਆਪਿ ਰਹਿਆ ਭਰਪੂਰਿ ॥**

ਜਿਨ੍ਹਾਂ ਨੂੰ ਤੂੰ ਆਪ ਸਤਸੰਗ ਨਾਲ ਮੇਲਦਾ ਹੈਂ, ਉਹ ਤੈਨੂੰ ਆਪਣੇ ਪਾਸ ਵੇਖਦੇ ਹਨ, ਤੂੰ ਸਭਨਾਂ ਵਿਚ ਆਪ ਹੀ ਪੂਰਨ ਹੋ ਰਿਹਾ ਹੈਂ।

**ਨਾਨਕ ਆਪੇ ਆਪਿ ਵਰਤੈ ਗੁਰਮੁਖਿ ਸੋਝੀ ਪਾਵਣਿਆ ॥ ੮ ॥ ੬ ॥ ੭ ॥**

ਗੁਰੂ ਜੀ ਕਥਨ ਕਰਦੇ ਹਨ-ਸਰਬ ਰੂਪ ਹੋ ਕੇ ਤੂੰ ਆਪੇ ਆਪ ਸਾਰੇ ਵਰਤ ਰਿਹਾ ਹੈਂ, ਇਸ ਗੱਲ ਦੀ ਸੋਝੀ ਗੁਰਮੁਖਾਂ ਨੇ ਪਾਈ ਹੈ॥ ੮ ॥ ੬ ॥ ੭ ॥

## ਮਾਝ ਮਹਲਾ ੩ ॥

**ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥**

ਗੁਰਾਂ ਦੀ ਬਾਣੀ ਅੰਮ੍ਰਿਤ ਵਰਗੀ ਮਿੱਠੀ ਹੈ, ਪਰ ਕਿਸੇ ਵਿਰਲੇ ਮਨੁੱਖ ਨੇ ਚੱਖ ਕੇ ਵੇਖੀ ਹੈ।

**ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥ ੧ ॥**

ਜੋ ਸੱਚੇ ਦਰਿ=ਸਤਸੰਗ ਵਿਚ ਗੁਰ ਸ਼ਬਦ ਨੂੰ ਵਜਾਵਣਿਆ=ਉਚਾਰਨ ਕਰਦਾ ਹੈ, ਉਸ ਦੇ ਅੰਤਰਿ=ਅੰਤਹਕਰਨ ਵਿਚ ਪਰਗਾਸੁ=ਗਿਆਨ ਹੁੰਦਾ ਹੈ, ਗਿਆਨ ਕਰਕੇ ਬ੍ਰਹਮਾਨੰਦ ਰੂਪੀ ਮਹਾਰਸ ਨੂੰ ਪੀਂਦਾ ਹੈ॥ ੧ ॥

**ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥**

ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਗੁਰ ਚਰਨਾਂ ਵਿਚ ਚਿੱਤ ਲਗਾਉਣਾ ਕੀਤਾ ਹੈ।

**ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥੧ ॥ਰਹਾਉ ॥**

ਸਤਿਗੁਰਾਂ ਦਾ ਰਚਿਆ ਹੋਇਆ ਇਹ ਅੰਮ੍ਰਿਤ ਸਰੋਵਰ ਸੱਚਾ ਹੈ ਜੋ ਸ਼ਰਧਾ ਨਾਲ ਮਨੁ=ਤਨ ਕਰਕੇ ਇਸ਼ਨਾਨ ਕਰਦਾ ਹੈ ਉਹ ਪਾਪਾਂ ਦੀ ਮੈਲ ਦੂਰ ਕਰਦਾ ਹੈ।

*ਯਥਾ:- ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥*

*ਅਥਵਾ:*-ਸਤਿਗੁਰੂ ਹੀ ਇਕ ਨਾਮ ਅੰਮ੍ਰਿਤ ਦੇ ਸੱਚੇ ਸਰੋਵਰ ਹਨ, ਜੋ ਮਨ ਕਰਕੇ ਉਸ ਵਿਚ ਇਸ਼ਨਾਨ ਕਰਦਾ ਹੈ ਉਹ ਰਾਗ ਦ੍ਵੈਸ਼ ਈਰਖਾ ਬਖੀਲੀ ਰੂਪੀ ਮੈਲ ਨੂੰ ਦੂਰ ਕਰਦਾ ਹੈ॥ ੧ ॥ ਰਹਾਉ ॥

**ਤੇਰਾ ਸਚੇ ਕਿਨੈ ਅੰਤੁ ਨ ਪਾਇਆ ॥**

**ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥**

ਹੇ ਸੱਚੇ ਪ੍ਰਭੂ ! ਤੇਰਾ ਅੰਤ ਕਿਸੇ ਨਹੀਂ ਪਾਇਆ, ਗੁਰਾਂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ ਤੇਰੇ ਵਿਚ ਚਿੱਤ ਜੋੜਿਆ ਹੈ।

**ਤੁਧੁ ਸਾਲਾਹਿ ਨ ਰਜਾ ਕਬਹੂੰ ਸਚੇ ਨਾਵੈ ਕੀ ਭੁਖ ਲਾਵਣਿਆ ॥ ੨ ॥**

ਮੈਂ ਤੈਨੂੰ ਸਲ੍ਹਾਂਵਦਾ ਹੋਇਆ ਕਦੇ ਭੀ ਰੱਜਦਾ ਨਹੀਂ ਹਾਂ, ਮੈਨੂੰ ਸੱਚੇ ਨਾਮ ਜਪਣ ਦੀ ਭੁੱਖ ਲੱਗ ਰਹੀ ਹੈ॥ ੨ ॥

**ਏਕੋ ਵੇਖਾ ਅਵਰੁ ਨ ਬੀਆ ॥ ਗੁਰ ਪਰਸਾਦੀ ਅੰਮ੍ਰਿਤੁ ਪੀਆ ॥**

ਮੈਂ ਇਕ ਪ੍ਰਭੂ ਨੂੰ ਵੇਖਦਾ ਹਾਂ, ਉਸ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ। ਗੁਰਾਂ ਦੀ ਕਿਰਪਾ ਨਾਲ ਮੈਂਨੇ ਨਾਮ ਅੰਮ੍ਰਿਤ ਪੀਤਾ ਹੈ।

## ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ ॥ ੩ ॥

ਗੁਰਾਂ ਦੇ ਸ਼ਬਦ ਕਰਕੇ ਮੈਂਨੇ ਪਦਾਰਥਾਂ ਦੀ ਤ੍ਰੇਹ ਨਵਿਰਤ ਕੀਤੀ ਹੈ, ਇਸ ਲਈ ਮੇਰਾ ਮਨ ਅਚੁਤ ਸੁਖ ਵਿਚ ਸਮਾ ਗਿਆ ਹੈ॥ ੩ ॥

## ਰਤਨੁ ਪਦਾਰਥੁ ਪਲਰਿ ਤਿਆਗੈ ॥ ਮਨਮੁਖੁ ਅੰਧਾ ਦੂਜੈ ਭਾਇ ਲਾਗੈ ॥

ਅੰਨਵੇਂ-ਜੋ ਮਨਮੁਖ ਅੰਨ੍ਹਾਂ ਦ੍ਵੈਤ ਭਾ ਵਿਚ ਲੱਗਾ ਹੋਇਆ ਹੈ, ਉਸ ਨੇ ਰਤਨ ਵਰਗੇ ਅਮੋਲਕ ਨਾਮ ਪਦਾਰਥ ਨੂੰ ਬੁੱਧੀ ਰੂਪ ਪੱਲੇ 'ਚੋਂ ਪਲਰਿ=ਖਾਲੀ ਜਾਣ ਕੇ ਤਿਆਗ ਦਿੱਤਾ ਹੈ।

## ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ ॥ ੪ ॥

ਜੋ ਬੀਜ ਬੀਜਦਾ ਹੈ ਓਹੀ ਫਲ ਪਾਂਦਾ ਹੈ, ਨਿਕੰਮੇ ਕੰਮਾਂ ਵਿਚ ਲਗਣ ਕਰ ਕੇ ਸੁਪਨੇ ਵਿਚ ਭੀ ਸੁਪਨੈ=ਕਦਾਚਿਤ ਸੰਸਾਰ ਸੁਪਨੇ-ਵਿਚ ਸੁਖ ਨਹੀਂ ਪਾਂਦਾ॥ ੪ ॥

## ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ ਸਬਦੁ ਮੰਨਿ ਵਸਾਏ ॥

ਜਿਸ ਉਤੇ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਓਹੀ ਪੁਰਸ਼ ਗੁਰਾਂ ਨੂੰ ਪਾਂਦਾ ਹੈ, ਅਤੇ ਗੁਰਾਂ ਦਾ ਉਪਦੇਸ਼ ਮਨ ਵਿਚ ਵਸਾਂਦਾ ਹੈ।

[ਪੰਨਾ ੧੧੪]

## ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ ॥ ੫ ॥

ਉਹ ਰਾਤ ਦਿਨ ਸਦਾ ਹੀ ਵਾਹਿਗੁਰੂ ਦੇ ਡਰ ਅੰਦਰ ਰਹਿੰਦਾ ਹੈ, ਅਤੇ ਭਰਮ ਨੂੰ ਦੂਰ ਕਰਕੇ ਜਮਾਂ ਦੇ ਭੈ ਨੂੰ ਮਾਰ ਦੇਂਦਾ ਹੈ॥ ੫ ॥

## ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥
## ਗੁਰ ਪਰਸਾਦਿ ਪਰਮ ਪਦੁ ਪਾਇਆ ॥

ਜਿਸ ਨੇ ਭਰਮ ਨੂੰ ਦੂਰ ਕੀਤਾ ਹੈ ਉਸ ਨੇ ਸਦਾ ਸੁਖ ਪਾਇਆ ਹੈ, ਅਤੇ ਗੁਰਾਂ ਦੀ ਕਿਰਪਾ ਨਾਲ ਉਸ ਨੇ ਪਰਮ ਪਦੁ=ਆਤਮ ਪਦ ਪਾਇਆ ਹੈ।

## ਅੰਤਰੁ ਨਿਰਮਲੁ ਨਿਰਮਲ ਬਾਣੀ ਹਰਿ ਗੁਣ ਸਹਜੇ ਗਾਵਣਿਆ ॥ ੬ ॥

ਗੁਰਾਂ ਦੀ ਨਿਰਮਲ ਬਾਣੀ ਨਾਲ ਉਸ ਦਾ ਅੰਤਹਕਰਨ ਨਿਰਮਲ ਹੋਇਆ ਹੈ, ਅਤੇ ਉਹ ਸੁੱਤੇ ਸਿੱਧ ਹਰੀ ਗੁਣਾਂ ਨੂੰ ਗਾਉਂਦਾ ਰਹਿੰਦਾ ਹੈ॥ ੬ ॥

## ਸਿਮ੍ਰਿਤਿ ਸਾਸਤ ਬੇਦ ਵਖਾਣੈ ॥ ਭਰਮੇ ਭੂਲਾ ਤਤੁ ਨ ਜਾਣੈ ॥

ਮਨਮੁਖ ਸਿੰਮ੍ਰਤੀਆਂ ਸ਼ਾਸਤ੍ਰਾਂ ਤੇ ਬੇਦਾਂ ਨੂੰ ਕਥਨ ਤਾਂ ਕਰਦਾ ਹੈ, ਪਰ ਭਰਮ ਵਿਚ ਭੁੱਲਾ ਹੋਇਆ ਤਤੁ=ਸਿਧਾਂਤ ਰੂਪ ਪ੍ਰਮਾਤਮਾ ਨੂੰ ਨਹੀਂ ਜਾਣਦਾ।

## ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੂਖੋ ਦੂਖੁ ਕਮਾਵਣਿਆ ॥ ੭ ॥

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਕਿਤੋਂ ਸੁਖ ਨਹੀਂ ਪਾਂਦਾ, ਦੁੱਖ ਹੀ ਦੁੱਖ ਭੋਗਦਾ ਹੈ।

ਅਥਵਾ:-ਦੁਖ ਹੀ ਦੁਖ ਦੇਣ ਵਾਲੇ ਕਰਮਾਂ ਨੂੰ ਕਮਾਂਵਦਾ ਹੈ॥ ੭॥

**ਆਪਿ ਕਰੇ ਕਿਸੁ ਆਖੈ ਕੋਈ॥ ਆਖਣਿ ਜਾਈਐ ਜੇ ਭੂਲਾ ਹੋਈ॥**

ਸਭ ਕੁਝ ਵਾਹਿਗੁਰੂ ਆਪ ਹੀ ਕਰਦਾ ਹੈ, ਕਿਸੇ ਨੂੰ ਕੋਈ ਕੀ ਆਖੇ? ਉਸ ਨੂੰ ਆਖਣ ਵਾਸਤੇ ਤਾਂ ਜਾਈਏ ਜੇ ਉਹ ਭੁੱਲਿਆ ਹੋਵੇ।

**ਨਾਨਕ ਆਪੇ ਕਰੇ ਕਰਾਏ ਨਾਮੇ ਨਾਮਿ ਸਮਾਵਣਿਆ॥ ੮॥ ੭॥ ੮॥**

ਗੁਰੂ ਜੀ ਕਥਨ ਕਰਦੇ ਹਨ-ਆਪ ਹੀ ਜੀਵਾਂ ਨੂੰ ਉਤਪੰਨ ਕਰਦਾ ਹੈ, ਆਪ ਹੀ ਜੀਵਾਂ ਤੋਂ ਕਰਮ ਕਰਾਂਦਾ ਹੈ, ਜੋ ਨਾਮ ਜਪਦਾ ਹੈ ਉਹ ਨਾਮਿ=ਨਾਮੀ ਪ੍ਰਮਾਤਮਾ ਵਿਚ ਅਭੇਦ ਹੁੰਦਾ ਹੈ॥ ੮॥ ੭॥ ੮॥

## ਮਾਝ ਮਹਲਾ ੩॥

**ਆਪੇ ਰੰਗੇ ਸਹਜਿ ਸੁਭਾਏ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ॥**

ਉੱਤਮ ਜਗਿਆਸੂਆਂ ਦੇ ਮਨ ਰੂਪ ਬਸਤ੍ਰ ਹਰੀ ਨੇ ਆਪ ਹੀ ਸੁੱਤੇ ਸਿੱਧ ਨਾਮ ਰੰਗ ਵਿਚ ਰੰਗੇ ਹਨ। ਪਰ ਗੁਰਾਂ ਦੇ ਸ਼ਬਦ ਦੁਆਰਾ ਹਰੀ ਆਪਣੇ ਨਾਮ ਰੰਗ ਨੂੰ ਚੜ੍ਹਾਂਦਾ ਹੈ।

**ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ॥ ੧॥**

ਗੁਰਮੁਖਾਂ ਦਾ ਮਨ ਤਨ ਉਸ ਵਿਚ ਰੱਤਾ ਗਿਆ ਹੈ, ਅਤੇ ਰਸਨਾ ਵੀ ਚਲੂਲੀ=ਗਾਹੜੇ ਰੰਗ ਵਾਲੀ ਹੋਈ ਹੈ, ਗੁਰਮੁਖਾਂ ਨੇ ਪ੍ਰਭੂ ਦੇ ਭੈ=ਡਰ ਨੂੰ ਧਾਰ ਕੇ ਭਾਇ=ਪ੍ਰੇਮ ਰੂਪੀ ਰੰਗ ਚੜ੍ਹਾਣਾ ਕੀਤਾ ਹੈ॥ ੧॥

**ਹਉ ਵਾਰੀ ਜੀਉ ਵਾਰੀ ਨਿਰਭਉ ਮੰਨਿ ਵਸਾਵਣਿਆ॥**

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਘੋਲੀ ਜਾਂਦਾ ਹਾਂ, ਜਿਨ੍ਹਾਂ ਨੇ ਨਿਰਭਉ ਪ੍ਰਭੂ ਨੂੰ ਮਨ ਵਿਚ ਵਸਾਉਣਾ ਕੀਤਾ ਹੈ।

**ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ**
**ਬਿਖੁ ਭਉਜਲੁ ਸਬਦਿ ਤਰਾਵਣਿਆ॥ ੧॥ ਰਹਾਉ॥**

ਗੁਰਮੁਖਾਂ ਨੇ ਗੁਰਾਂ ਦੀ ਕਿਰਪਾ ਨਾਲ ਹੀ ਨਿਰਭਉ ਹਰੀ ਨੂੰ ਧਿਆਉਣਾ ਕੀਤਾ ਹੈ, ਅਤੇ ਗੁਰ ਸਬਦ ਦੁਆਰਾ ਵਿਖ ਰੂਪ ਸੰਸਾਰ ਸਮੁੰਦਰ ਤੋਂ ਆਪ ਨੂੰ ਤਰਾਣਾ ਕੀਤਾ ਹੈ॥ ੧॥ ਰਹਾਉ॥

**ਮਨਮੁਖ ਮੁਗਧ ਕਰਹਿ ਚਤੁਰਾਈ॥ ਨਾਤਾ ਧੋਤਾ ਥਾਇ ਨ ਪਾਈ॥**

ਮਨਮੁਖ ਮੂਰਖ ਆਪਣੀ ਮੂਰਖਾਂ ਵਾਲੀ ਚਤੁਰਾਈ ਕਰਦਾ ਹੈ, ਇਸ ਲਈ ਉਸ ਦਾ ਨਹਾਉਣਾ ਧੋਣਾ ਥਾਇ ਨ ਪਾਈ=ਕਬੂਲ ਨਹੀਂ ਪੈਂਦਾ।

ਅਥਵਾ:-ਨਾਤਾ ਧੋਤਾ=ਨੇਤੀ ਧੋਤੀ ਆਦਿਕ ਕੀਤਾ ਕਰਮ ਥਾਂ ਵਿਚ ਨਹੀਂ ਪੈਂਦਾ।

**ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ॥ ੨॥**

ਜਿਸ ਤਰ੍ਹਾਂ ਖਾਲੀ ਆਇਆ ਹੈ, ਤਿਵੇਂ ਖਾਲੀ ਚਲਾ ਜਾਂਦਾ ਹੈ। ਕੀਤੇ ਔਗੁਣਾਂ ਦਾ ਫਲ ਭੋਗਣ ਲਗਿਆਂ

ਪਛਤਾਂਦਾ ਹੈ॥ ੨॥

## ਮਨਮੁਖ ਅੰਧੇ ਕਿਛੂ ਨ ਸੂਝੈ॥ ਮਰਣੁ ਲਿਖਾਇ ਆਏ ਨਹੀ ਬੂਝੈ॥

ਮਨਮੁਖ ਅੰਨ੍ਹੇ ਨੂੰ ਕੁਝ ਨਹੀਂ ਸੁੱਝਦਾ। ਧੁਰ ਤੋਂ ਮਰਨਾ ਲਿਖਾ ਕੇ ਆਏ ਹਨ ਪਰ ਇਥੇ ਆ ਕੇ ਮਰਨੇ ਨੂੰ ਬੁੱਝਦੇ ਨਹੀਂ, ਵਾ ਇਥੇ ਆ ਕੇ ਨਾਮ ਨੂੰ ਨਹੀਂ ਬੁੱਝਦੇ।

## ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ॥ ੩॥

ਮਨਮੁਖ ਪੁਰਸ਼ ਨਾਮ ਤੋਂ ਬਿਨਾਂ ਹੋਰ ਕਰਮਾਂ ਨੂੰ ਕਰਦਾ ਹੈ ਇਸ ਕਰਕੇ ਪ੍ਰਮੇਸ਼ਰ ਨੂੰ ਨਹੀਂ ਪਾਂਦਾ, ਨਾਮ ਤੋਂ ਬਿਨਾਂ ਮਨੁੱਖਾ ਜਨਮ ਨੂੰ ਨਿਸਫਲ ਗੁਆਣਾ ਕੀਤਾ ਹੈ॥ ੩॥

## ਸਚੁ ਕਰਣੀ ਸਬਦੁ ਹੈ ਸਾਰੁ॥ ਪੂਰੈ ਗੁਰਿ ਪਾਈਐ ਮੋਖ ਦੁਆਰੁ॥

ਗੁਰ ਉਪਦੇਸ਼ ਰੂਪ ਸੱਚੀ ਕਰਨੀ ਸਭ ਤੋਂ ਸਾਰੁ=ਸ੍ਰੇਸ਼ਟ ਹੈ। ਪੂਰਿਆਂ ਗੁਰਾਂ ਤੋਂ ਮੋਖ ਦਾ ਦਰਵਾਜ਼ਾ ਗਿਆਨ ਪਾਈਦਾ ਹੈ।

## ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ॥ ੪॥

ਅੰਨਵੈਂ:-ਜੋ ਸੱਚੇ ਪ੍ਰੇਮ ਰੰਗ ਵਿਚ ਆਪ ਰੱਤੇ ਹਨ ਹੋਰਨਾਂ ਨੂੰ ਰੰਗਾਂਵਦੇ ਹਨ, ਉਹ ਰਾਤ ਦਿਨੇ ਉਪਦੇਸ਼ ਬਾਣੀ ਨੂੰ ਸੁਣਾਂਦੇ ਹਨ॥ ੪॥

## ਰਸਨਾ ਹਰਿ ਰਸਿ ਰਾਤੀ ਰੰਗੁ ਲਾਏ॥ ਮਨੁ ਤਨੁ ਮੋਹਿਆ ਸਹਜਿ ਸੁਭਾਏ॥

ਉਨ੍ਹਾਂ ਦੀ ਰਸਨਾਂ ਹਰੀ ਰਸ ਵਿਚ ਰੱਤੀ ਹੋਈ ਹੋਰਨਾਂ ਨੂੰ ਰੰਗੁ=ਪ੍ਰੇਮ ਲਗਾਂਦੀ ਹੈ, ਜੋ ਉਨ੍ਹਾਂ ਦੇ ਉਪਦੇਸ਼ ਨੂੰ ਸੁਣਦਾ ਹੈ ਉਨ੍ਹਾਂ ਦਾ ਮਨ ਤਨ ਸੁਤੇ ਸਿੱਧ ਮੋਹਿਆ ਜਾਂਦਾ ਹੈ।

## ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ॥ ੫॥

ਅਸਾਂ ਨੇ ਸੁਭਾਵਕ ਹੀ ਪਿਆਰੇ ਪ੍ਰੀਤਮ ਗੁਰੂ ਅੰਗਦ ਦੇਵ ਜੀ ਨੂੰ ਪਾਇਆ ਹੈ ਅਤੇ ਉਨ੍ਹਾਂ ਨੇ ਸਹਜੇ=ਗਿਆਨ ਦੇ ਕੇ ਸਹਜਿ=ਸ਼ਾਂਤੀ ਸਰੂਪ ਬ੍ਰਹਮ ਨਾਲ ਮਿਲਾਇਆ ਹੈ॥ ੫॥

## ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ॥ ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ॥

ਜਿਸ ਦੇ ਅੰਦਰ ਰੰਗੁ=ਪ੍ਰੇਮ ਹੈ ਓਹੀ ਪ੍ਰਭੂ ਦੇ ਗੁਣ ਗਾਉਂਦਾ ਹੈ। ਅਤੇ ਗੁਰਾਂ ਦੇ ਸ਼ਬਦ ਕਰਕੇ ਸੁੱਤੇ ਆਤਮ ਸੁਖ ਵਿਚ ਸਮਾਂਦਾ ਹੈ।

## ਹਉ ਬਲਿਹਾਰੀ ਸਦਾ ਤਿਨ ਵਿਟਹੁ ਗੁਰ ਸੇਵਾ ਚਿਤੁ ਲਾਵਣਿਆ॥ ੬॥

ਮੈਂ ਸਦਾ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਗੁਰ ਸੇਵਾ ਵਿਚ ਚਿੱਤ ਬਿਰਤੀ ਨੂੰ ਲਗਾਣਾ ਕੀਤਾ ਹੈ॥ ੬॥

## ਸਚਾ ਸਚੋ ਸਚਿ ਪਤੀਜੈ॥ ਗੁਰ ਪਰਸਾਦੀ ਅੰਦਰੁ ਭੀਜੈ॥

ਸੱਚਾ ਪ੍ਰਮੇਸ਼ਰ ਸਚਿ=ਨਿਸਚੇ ਕਰਕੇ ਸੱਚ ਨਾਮ ਜਪਣ ਵਾਲਿਆਂ ਉੱਤੇ ਪਤੀਜੈ=ਭਰੋਸਾ ਕਰਦਾ ਹੈ। ਗੁਰਾਂ ਦੀ ਕਿਰਪਾ ਕਰਕੇ ਨਾਮ ਅੰਦਰ ਮਨ ਭਿੱਜਦਾ ਹੈ।

**ਬੈਸਿ ਸੁਥਾਨਿ ਹਰਿ ਗੁਣ ਗਾਵਹਿ ਆਪੇ ਕਰਿ ਸਤਿ ਮਨਾਵਣਿਆ ॥੭॥**

ਸਤਸੰਗਤ ਰੂਪ ਸ੍ਰੇਸ਼ਟ ਅਸਥਾਨ ਤੇ ਬੈਠ ਕੇ ਜੋ ਹਰੀ ਗੁਣਾਂ ਨੂੰ ਗਾਂਵਦਾ ਹੈ, ਉਹ ਆਪ ਹੀ ਸਤਿ=ਤ੍ਰੈਕਾਲ ਅਬਾਧ ਰੂਪ ਪ੍ਰਮਾਤਮਾ ਨੂੰ ਮਨਾਵਣਾ ਕਰਦਾ ਹੈ॥ ੭॥

**ਜਿਸ ਨੋ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਹਉਮੈ ਜਾਏ ॥**

ਜਿਸ ਉੱਤੇ ਵਾਹਿਗੁਰੂ ਕਿਰਪਾ ਕਰਦਾ ਹੈ ਉਹ ਸਤਸੰਗਤ ਨੂੰ ਪਾਂਦਾ ਹੈ, ਅਤੇ ਗੁਰਾਂ ਦੀ ਕਿਰਪਾ ਕਰਕੇ ਉਸ ਦੀ ਹਉਮੈ ਨਵਿਰਤ ਹੋ ਜਾਂਦੀ ਹੈ।

**ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ ॥੮॥੮॥੯॥**

ਗੁਰੂ ਜੀ ਕਥਨ ਕਰਦੇ ਹਨ ਉਸ ਦੇ ਮਨ ਅੰਦਰ ਪ੍ਰਭੂ ਦਾ ਨਾਮ ਵਸਦਾ ਹੈ, ਇਸ ਲਈ ਉਹ ਸੱਚੇ ਦਰਬਾਰ ਵਿਚ ਸੋਭਾ ਪਾਂਦਾ ਹੈ॥ ੮॥ ੮॥ ੯॥

## ਮਾਝ ਮਹਲਾ ੩ ॥

**ਸਤਿਗੁਰੁ ਸੇਵਿਐ ਵਡੀ ਵਡਿਆਈ ॥ ਹਰਿ ਜੀ ਅਚਿੰਤੁ ਵਸੈ ਮਨਿ ਆਈ ॥**

ਸਤਿਗੁਰਾਂ ਦੀ ਸੇਵਾ ਕਰਨ ਨਾਲ ਇਕ ਤਾਂ ਵਡੀ ਵਡਿਆਈ ਹੁੰਦੀ ਹੈ, ਅਤੇ ਹਰਿ ਜੀ ਪ੍ਰਭੂ ਅਚਿੰਤੁ=ਅਚਾਨਕ ਹੀ ਮਨ ਵਿਚ ਆ ਕੇ ਵਸਦਾ ਹੈ।

**ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ**
**ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥੧॥**

ਹਰਿ ਜੀ ਦੇ ਸਰੂਪ ਸਤਿਗੁਰ ਦੇਵ ਜੀ ਗਿਆਨ ਫਲ ਦੇ ਸਹਿਤ ਬ੍ਰਿੱਛ ਹਨ, ਜਿਵੇਂ ਆਮ ਫਲਾਂ ਵਿਚ ਰਸ ਹੁੰਦਾ ਹੈ, ਤਿਵੇਂ ਗਿਆਨ ਰੂਪ ਫਲ ਵਿਚ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਹੈ, ਜਿਸ ਮਨੁੱਖ ਨੇ ਉਸ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਪੀਤਾ ਹੈ ਤਿਸ ਦੀ ਸਾਰੀ ਤਿਖਾ=ਤ੍ਰੇਹ ਲਹਿ ਗਈ ਭਾਵ ਮਿਟ ਗਈ ਹੈ॥ ੧॥

**ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥**

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ ਤੇ ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਸੱਚੀ ਸਤਸੰਗਤ ਦੇ ਮੇਲ ਨਾਲ ਆਪਣੇ ਆਪ ਨੂੰ ਮਿਲਾਣਾ ਕੀਤਾ ਹੈ।

**ਹਰਿ ਸਤਸੰਗਤਿ ਆਪੇ ਮੇਲੈ**
**ਗੁਰ ਸਬਦੀ ਹਰਿ ਗੁਣ ਗਾਵਣਿਆ ॥੧॥ ਰਹਾਉ ॥**

ਹਰੀ ਆਪ ਹੀ ਕਿਰਪਾ ਕਰਕੇ ਜਿਨ੍ਹਾਂ ਨੂੰ ਸਤਸੰਗਤ ਨਾਲ ਮੇਲਦਾ ਹੈ, ਉਹ ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ॥ ੧॥ ਰਹਾਉ॥

[ਪੰਨਾ ੧੧੫]

## ਸਤਿਗੁਰੁ ਸੇਵੀ ਸਬਦਿ ਸੁਹਾਇਆ ॥
## ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ ॥

ਉਨ੍ਹਾਂ ਸਤਿਗੁਰਾਂ ਨੂੰ ਸੇਵਣਾ ਕਰੇ ਜਿਨ੍ਹਾਂ ਦਾ ਉਪਦੇਸ਼ ਸੋਭਨੀਕ ਹੈ, ਅਤੇ ਜਿਨ੍ਹਾਂ ਗੁਰਾਂ ਨੇ ਹਰੀ ਦਾ ਨਾਮ ਮਨ ਵਿਚ ਵਸਾਣਾ ਕੀਤਾ ਹੈ।

## ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥ ੨ ॥

ਨਿਰਮਲ ਹਰੀ ਦੇ ਨਾਮ ਨੂੰ ਜਪ ਕੇ ਹਉਮੈ ਰੂਪੀ ਮੈਲ ਨੂੰ ਗੁਆਣਾ ਕਰੇ, ਤਾਂ ਫਿਰ ਸੱਚੇ ਦਰਬਾਰ ਵਿਚ ਜਾ ਕੇ ਸੋਭਾ ਪਾਣਾ ਕਰਦਾ ਹੈ॥ ੨ ॥

## ਬਿਨੁ ਗੁਰ ਨਾਮੁ ਨ ਪਾਇਆ ਜਾਇ ॥ ਸਿਧ ਸਾਧਕ ਰਹੇ ਬਿਲਲਾਇ ॥

ਗੁਰਾਂ ਤੋਂ ਬਿਨਾਂ ਹੋਰ ਕਿਸੇ ਪ੍ਰਕਾਰ ਪ੍ਰਭੂ ਦਾ ਨਾਮ ਪਾਇਆ ਨਹੀਂ ਜਾਂਦਾ, ਬਹੁਤੇਰੇ ਸਿੱਧ ਤੇ ਸਾਧਕ=ਸਾਧਨਾ ਕਰਨ ਵਾਲੇ ਜਗਿਆਸੂ ਨਾਮ ਪ੍ਰਾਪਤੀ ਲਈ ਵਿਰਲਾਪ ਕਰ ਰਹੇ ਹਨ।

## ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥ ੩ ॥

ਗੁਰੂ ਦੀ ਸੇਵਾ ਕੀਤੇ ਤੋਂ ਬਿਨਾਂ ਕਿਸੇ ਨੂੰ ਭੀ ਸੁਖ ਪ੍ਰਾਪਤ ਨਹੀਂ ਹੁੰਦਾ, ਅਤੇ ਗੁਰੂ ਪੂਰਿਆਂ ਭਾਗਾਂ ਨਾਲ ਪ੍ਰਾਪਤ ਹੁੰਦੇ ਹਨ॥ ੩ ॥

## ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥

ਇਸ ਮਨ ਨੂੰ ਆਰਸੀ=ਸ਼ੀਸ਼ੇ ਵਾਂਗੂੰ ਸ਼ੁੱਧ ਕਰਕੇ ਕੋਈ ਵਿਰਲਾ ਗੁਰਮੁਖ ਹੀ ਪ੍ਰਮੇਸ਼ਰ ਨੂੰ ਵੇਖਦਾ ਹੈ।

ਅਥਵਾ:-ਇਸ ਮਨ ਰੂਪ ਸ਼ੀਸ਼ੇ ਵਿਚੋਂ ਕੋਈ ਵਿਰਲਾ ਗੁਰਮੁਖ ਹੀ ਆਤਮਾ ਰੂਪ ਮੂੰਹ ਨੂੰ ਵੇਖਦਾ ਹੈ। ਜਾਂ ਹਉਮੈ ਨੂੰ ਸੋਖੈ=ਸੁਕਾ ਦੇਵੇ ਤਾਂ ਅਵਿੱਦਿਆ ਰੂਪ ਮੋਰਚਾ=ਜੰਗਾਲ ਨਹੀਂ ਲੱਗਦਾ।

ਅਥਵਾ:-ਕਾਮ ਆਦਿਕ ਦੁਸ਼ਮਨਾਂ ਨਾਲ ਮੋਰਚਾ=ਜੰਗ ਨਹੀਂ ਲੱਗਦਾ।

## ਅਨਹਤ ਬਾਣੀ ਨਿਰਮਲ ਸਬਦੁ ਵਜਾਏ
## ਗੁਰ ਸਬਦੀ ਸਚਿ ਸਮਾਵਣਿਆ ॥ ੪ ॥

ਜੋ ਪੁਰਸ਼ ਨਿਰਮਲ ਗੁਰਾਂ ਦੀ ਉਪਦੇਸ਼ ਬਾਣੀ ਨੂੰ ਅਨਹਤ ਵਜਾਏ=ਇਕ ਰਸ ਉਚਾਰਦਾ ਹੈ, ਉਹ ਗੁਰ ਸਬਦੀਆ ਸੱਚੇ ਪ੍ਰਮੇਸ਼ਰ ਵਿਚ ਸਮਾਂ ਜਾਂਦਾ ਹੈ॥ ੪ ॥

## ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ ॥
## ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥

ਸਤਿਗੁਰਾਂ ਤੋਂ ਬਿਨਾ ਹੋਰ ਕਿਸੇ ਪ੍ਰਕਾਰ ਉਸ ਦਾ ਦਰਸ਼ਨ ਦੇਖਿਆ ਨਹੀਂ ਜਾਂਦਾ। ਗੁਰਾਂ ਨੇ ਕਿਰਪਾ ਕਰਕੇ ਆਪ ਹੀ ਉਸ ਦਾ ਦਰਸ਼ਨ ਕਰਾ ਦਿੱਤਾ ਹੈ।

**ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ ॥ ੫ ॥**

ਆਪੇ ਆਪਿ=ਸੁਤੰਤ੍ਰ ਜੋ ਪ੍ਰਮੇਸ਼ਰ ਹੈ ਉਹ ਆਪ ਹੀ ਸਾਰਿਆਂ ਨਾਲ ਮਿਲ ਰਿਹਾ ਹੈ।

ਅਥਵਾ:-ਉਹ ਪ੍ਰਭੂ ਆਪ ਹੀ ਆਪਣੇ ਤੋਂ ਜਗਤ ਬਣਾ ਕੇ ਆਪੇ ਇਸ ਵਿਚ ਮਿਲ ਰਿਹਾ ਹੈ, ਉਹ ਸਹਜਿ=ਸ਼ਾਂਤਿ ਸਰੂਪ ਪ੍ਰਮਾਤਮਾ ਵਿਚ ਸਹਜੇ=ਗਿਆਨ ਕਰਕੇ ਸਮਾਂਵਦਾ ਹੈ॥ ੫॥

**ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥**
**ਦੂਜਾ ਭਰਮੁ ਗੁਰ ਸਬਦਿ ਜਲਾਏ ॥**

ਜਿਹੜਾ ਮਨੁੱਖ ਗੁਰਮੁਖ ਹੁੰਦਾ ਹੈ ਉਹ ਇਕ ਪ੍ਰਭੂ ਨਾਲ ਬਿਰਤੀ ਜੋੜਦਾ ਹੈ, ਅਤੇ ਗੁਰ ਉਪਦੇਸ਼ ਦੁਆਰਾ ਦ੍ਵੈਤ ਭਾ ਤੇ ਭਰਮ ਨੂੰ ਸਾੜਦਾ ਹੈ।

**ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ ॥੬॥**

ਇਸ ਕਾਇਆਂ ਦੇ ਅੰਦਰ ਹੀ ਜੋ ਵਪਾਰੀ ਹੋ ਕੇ ਸ਼ੁਭ ਗੁਣਾਂ ਦਾ ਵਣਜੁ=ਵਪਾਰ ਕਰਦਾ ਹੈ, ਉਹ ਸੱਚੇ ਨਾਮ ਖਜ਼ਾਨੇ ਨੂੰ ਪਾ ਲੈਂਦਾ ਹੈ॥ ੬॥

**ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ ॥ ਗੁਰਮੁਖਿ ਪਾਏ ਮੋਖ ਦੁਆਰੁ ॥**

ਗੁਰਮੁਖ ਜਨ ਹਰੀ ਦੀ ਕੀਰਤੀ ਰੂਪ ਸਾਰੁ=ਸ੍ਰੇਸ਼ਟ ਕਰਨੀ ਨੂੰ ਕਰਦੇ ਹਨ, ਗੁਰਮੁਖ ਹੀ ਮੁਕਤੀ ਦੇ ਦੁਆਰੇ ਗਿਆਨ ਨੂੰ ਪਾਂਦੇ ਹਨ।

**ਅਨਦਿਨੁ ਰੰਗਿ ਰਤਾ ਗੁਣ ਗਾਵੈ ਅੰਦਰਿ ਮਹਲਿ ਬੁਲਾਵਣਿਆ ॥ ੭ ॥**

ਜੋ ਰਾਤ ਦਿਨ ਰੰਗਿ=ਪ੍ਰੇਮ ਵਿਚ ਰੱਤਾ ਹੋਇਆ ਹਰੀ ਦੇ ਗੁਣ ਗਾਉਂਦਾ ਹੈ, ਉਸ ਨੂੰ ਹਰੀ ਮਹਲਿ=ਸਰੂਪ ਅੰਦਰ ਬੁਲਾ ਲੈਂਦਾ ਹੈ॥ ੭॥

**ਸਤਿਗੁਰੁ ਦਾਤਾ ਮਿਲੈ ਮਿਲਾਇਆ ॥ ਪੂਰੈ ਭਾਗਿ ਮਨਿ ਸਬਦੁ ਵਸਾਇਆ ॥**

ਸਤਿਗੁਰਾਂ ਦਾ ਮਿਲਾਇਆ ਹੋਇਆ ਦਾਤਾ ਪ੍ਰਭੂ ਮਿਲਦਾ ਹੈ। ਪੂਰਿਆਂ ਭਾਗਾਂ ਵਾਲੇ ਨੇ ਮਨ ਵਿਚ ਗੁਰ ਸ਼ਬਦ ਨੂੰ ਵਸਾਇਆ ਹੈ।

**ਨਾਨਕ ਨਾਮੁ ਮਿਲੈ ਵਡਿਆਈ**
**ਹਰਿ ਸਚੇ ਕੇ ਗੁਣ ਗਾਵਣਿਆ ॥ ੮ ॥ ੯ ॥ ੧੦ ॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਜਪਣ ਕਰਕੇ ਅਤੇ ਸੱਚੇ ਹਰੀ ਦੇ ਗੁਣ ਗਾਉਣ ਕਰਕੇ ਦਰਗਾਹ ਵਿਚ ਮਨੁੱਖ ਨੂੰ ਵਡਿਆਈ ਮਿਲਦੀ ਹੈ॥ ੮॥ ੯॥ ੧੦॥

## ਮਾਝ ਮਹਲਾ ੩ ॥

**ਆਪੁ ਵੰਞਾਏ ਤਾ ਸਭ ਕਿਛੁ ਪਾਏ ॥ ਗੁਰ ਸਬਦੀ ਸਚੀ ਲਿਵ ਲਾਏ ॥**

ਜਿਵੇਂ ਗੁਰ ਸਬਦੀਏ ਸਬਦ ਦੁਆਰਾ ਸੱਚੀ ਲਿਵ ਲਗਾਂਦੇ ਹਨ, ਤਿਵੇਂ ਗੁਰ ਸਬਦ ਦੁਆਰਾ ਆਪਾ ਭਾ ਹੰਕਾਰ ਨੂੰ ਵੰਞਾਏ=ਗਵਾਏ (ਦੂਰ) ਕਰੇ ਤਾਂ ਸਭ ਕੁਝ ਸ਼ੁਭ ਗੁਣਾਂ ਨੂੰ ਪਾ ਲੈਂਦਾ ਹੈ।

## ਸਚੁ ਵਣੰਜਹਿ ਸਚੁ ਸੰਘਰਹਿ ਸਚੁ ਵਾਪਾਰੁ ਕਰਾਵਣਿਆ ॥ ੧ ॥

ਜੋ ਆਪ ਗੁਰਾਂ ਪਾਸੋਂ ਸੱਚ ਨਾਮ ਨੂੰ ਵਣੰਜਹਿ=ਖਰੀਦਦਾ ਹੈ, ਤੇ ਹਿਰਦੇ ਵਿਚ ਸੱਚ ਨੂੰ ਹੀ ਸੰਘਰਹਿ=ਇਕਤ੍ਰ ਕਰਦਾ ਹੈ, ਉਹ ਹੋਰਨਾਂ ਪਾਸੋਂ ਭੀ ਸੱਚ ਨਾਮ ਦਾ ਵਪਾਰ ਕਰਾਉਂਦਾ ਹੈ॥ ੧॥

## ਹਉ ਵਾਰੀ ਜੀਉ ਵਾਰੀ ਹਰਿ ਗੁਣ ਅਨਦਿਨੁ ਗਾਵਣਿਆ ॥

ਹਉ=ਮੈਂ ਉਨ੍ਹਾਂ ਤੋਂ ਤਨ ਕਰ ਕੇ ਵਾਰਨੇ ਤੇ ਜੀਅ ਕਰਕੇ ਬਲਿਹਾਰ ਜਾਂਦਾ ਹਾਂ ਜੋ ਰਾਤ ਦਿਨ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ।

## ਹਉ ਤੇਰਾ ਤੂੰ ਠਾਕੁਰੁ ਮੇਰਾ
## ਸਬਦਿ ਵਡਿਆਈ ਦੇਵਣਿਆ ॥ ੧ ॥ ਰਹਾਉ ॥

ਹੇ ਪ੍ਰਭੂ ! ਮੈਂ ਆਪ ਜੀ ਦਾ ਦਾਸ ਹਾਂ, ਤੂੰ ਮੇਰਾ ਸੁਆਮੀ ਹੈਂ, ਜੋ ਗੁਰ ਉਪਦੇਸ਼ ਵਿਚ ਲਗੇ ਹਨ ਤੂੰ ਉਨ੍ਹਾਂ ਨੂੰ ਵਡਿਆਈ ਦੇਂਦਾ ਹੈ॥ ੧ ॥ ਰਹਾਉ ॥

## ਵੇਲਾ ਵਖਤ ਸਭਿ ਸੁਹਾਇਆ ॥ ਜਿਤੁ ਸਚਾ ਮੇਰੇ ਮਨਿ ਭਾਇਆ ॥

ਉਹ ਵੇਲਾ ਦਿਨ ਦਾ ਤੇ ਵਖਤ ਰਾਤ ਦਾ ਸਾਰਾ ਹੀ ਸੁਹਾਇਆ=ਸੋਭਨੀਕ ਭਾਵ ਸਫਲਾ ਹੈ, ਜਿਸ ਵੇਲੇ ਸੱਚਾ ਪ੍ਰਭੂ ਮੇਰੇ ਮਨ ਵਿਚ ਭਾ ਗਿਆ ਹੈ।

## ਸਚੇ ਸੇਵਿਐ ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ ॥ ੨ ॥

ਸਚੇ ਸੇਵਿਐ=ਸੱਚ ਨਾਮ ਜਪਣ ਕਰਕੇ ਸੱਚੀ ਵਡਿਆਈ ਹੁੰਦੀ ਹੈ ਪਰ ਗੁਰਾਂ ਦੀ ਕਿਰਪਾ ਨਾਲ ਹੀ ਸੱਚ ਨਾਮ ਪਾਇਆ ਜਾਂਦਾ ਹੈ॥ ੨ ॥

## ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥ ਅਨ ਰਸੁ ਚੂਕੈ ਹਰਿ ਰਸ ਮੰਨਿ ਵਸਾਏ ॥

ਭਾਉ=ਗਿਆਨ ਰੂਪ ਭੋਜਨ ਸਤਿਗੁਰਾਂ ਦੀ ਤੁਠੈ=ਪ੍ਰਸੰਨਤਾ ਤੋਂ ਪ੍ਰਾਪਤ ਹੁੰਦਾ ਹੈ, ਮਨ ਵਿਚ ਹਰੀ ਰਸ ਵਸਾਣ ਕਰਕੇ ਅਨ=ਹੋਰ ਦੁਨੀਆਂ ਦੇ ਰਸ ਚੂਕੈ=ਦੂਰ ਹੋ ਜਾਂਦੇ ਹਨ।

## ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥ ੩ ॥

ਪੂਰਿਆਂ ਗੁਰਾਂ ਦੀ ਬਾਣੀ ਤੋਂ ਹੀ ਸੱਚ, ਸੰਤੋਖ, ਤੇ ਅਚੁਤ ਸੁਖ ਪਾਇਆ ਜਾਂਦਾ ਹੈ।

ਅਥਵਾ:-ਸਚੁ ਬਾਣੀ=ਸੱਚ ਨਾਮ ਬਾਣੀ ਨਾਲ ਸੰਤੋਖ ਦੇ ਸਹਿਤ ਸਹਜ=ਆਤਮ ਸੁਖ ਹੁੰਦਾ ਹੈ, ਅਤੇ ਨਾਮ ਪੂਰਿਆਂ ਗੁਰਾਂ ਤੋਂ ਪਾਇਆ ਜਾਂਦਾ ਹੈ॥ ੩ ॥

## ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ ॥
## ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ ॥

ਜੋ ਅੰਧੇ ਅਗਿਆਨੀ ਮੂਰਖ ਗਵਾਰਾ=ਚੰਡਾਲ ਸਤਿਗੁਰਾਂ ਦੀ ਸੇਵਾ ਨਹੀਂ ਕਰਦੇ, ਉਹ ਫਿਰ ਕਿਸ ਤਰ੍ਹਾਂ ਵਾ ਕਿਸ ਜਗ੍ਹਾ ਤੋਂ ਮੁਕਤੀ ਦਾ ਦਰਵਾਜ਼ਾ ਬ੍ਰਹਮ ਗਿਆਨ ਪਾਉਣਗੇ।

**ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ ॥੪॥**

ਇਕ ਵਾਰ ਮਰ ਕੇ, ਮੁੜ ਮੁੜ ਕੇ ਜੰਮਣ ਮਰਨ ਵਿਚ ਆਉਣਗੇ, ਅਤੇ ਜਮਾਂ ਦੇ ਦਰਬਾਰ ਵਿਚ ਚੋਟਾ=ਸੱਟਾਂ ਭਾਵ ਮਾਰਾਂ ਖਾਣਗੇ॥ ੪॥

**ਸਬਦੈ ਸਾਦੁ ਜਾਣਹਿ ਤਾ ਆਪੁ ਪਛਾਣਹਿ॥**
**ਨਿਰਮਲ ਬਾਣੀ ਸਬਦਿ ਵਖਾਣਹਿ॥**

ਗੁਰ ਸ਼ਬਦ ਦੇ ਸ੍ਵਾਦ ਨੂੰ ਜਾਣੇ ਤਾਂ ਆਪਣੇ ਸਰੂਪ ਨੂੰ ਪਛਾਣਦਾ ਹੈ, ਸ਼ਬਦ ਬਾਣੀ ਨੂੰ ਕਥਨ ਕਰੇ ਤਾਂ ਮਨ ਸ਼ੁੱਧ ਹੁੰਦਾ ਹੈ।

**ਸਚੇ ਸੇਵਿ ਸਦਾ ਸੁਖੁ ਪਾਇਨਿ ਨਉ ਨਿਧਿ ਨਾਮੁ ਮੰਨਿ ਵਸਾਵਣਿਆ ॥੫॥**

ਸੱਚੇ ਗੁਰਾਂ ਨੂੰ ਸੇਵ ਕੇ ਜੋ ਨੌਂ ਨਿਧਾਂ ਰੂਪ ਨਾਮ ਨੂੰ ਮਨ ਵਿਚ ਵਸਾਂਦੇ ਹਨ, ਉਹ ਸਦਾ ਆਤਮ ਸੁੱਖ ਨੂੰ ਪਾਂਦੇ ਹਨ॥ ੫॥

**ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ॥**
**ਸਤਸੰਗਤਿ ਬਹਿ ਹਰਿ ਗੁਣ ਗਾਇਆ॥**

ਉਹ ਸਰੀਰ ਥਾਨ ਸ਼ੋਭਨੀਕ ਭਾਵ ਸਫਲਾ ਹੈ ਜੋ ਮਨਿ=ਸ਼ਰੋਮਣੀ ਹਰੀ ਨੂੰ ਭਾਇਆ=ਚੰਗਾ ਲੱਗਾ ਹੈ, ਜਿਸ ਨੇ ਸਤਿਸੰਗਤ ਵਿਚ ਬੈਠ ਕੇ ਹਰੀ ਗੁਣਾਂ ਨੂੰ ਗਾਇਣ ਕੀਤਾ ਹੈ ਓਹੀ ਸ਼ਰੋਮਣੀ ਹਰੀ ਨੂੰ ਭਾਉਂਦਾ ਹੈ।

**ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ ਨਾਦੁ ਵਜਾਵਣਿਆ ॥੬॥**

ਜੋ ਰਾਤ ਦਿਨ ਹਰੀ ਸੱਚੇ ਨੂੰ ਸਲਾਹੁੰਦਾ ਹੈ ਉਸ ਨੂੰ ਨਿਰਮਲੁ ਨਾਦੁ=ਬ੍ਰਹਮ ਵਜਾਵਣਿਆ=ਪ੍ਰਗਟ ਹੋ ਆਇਆ ਹੈ॥ ੬॥

[ਪੰਨਾ ੧੧੬]

**ਮਨਮੁਖ ਖੋਟੀ ਰਾਸਿ ਖੋਟਾ ਪਾਸਾਰਾ॥ ਕੂੜੁ ਕਮਾਵਨਿ ਦੁਖੁ ਲਾਗੈ ਭਾਰਾ॥**

ਮਨਮੁਖਾਂ ਪਾਸ ਅਸ਼ਰਧਾ ਰੂਪ ਖੋਟੀ ਰਾਸਿ=ਪੂੰਜੀ ਹੈ, ਅਤੇ ਜੋ ਕਰਮਾਂ ਦਾ ਪਸਾਰਾ ਖਿਲਾਰਦੇ ਹਨ ਉਹ ਭੀ ਖੋਟਾ ਹੈ। ਝੂਠ ਨੂੰ ਕਮਾਂਦੇ ਹਨ ਵਾ ਕੂੜਾ ਧਨ ਕਮਾਉਂਦੇ ਹਨ ਇਸ ਲਈ ਭਾਰਾ=ਵੱਡਾ ਦੁੱਖ ਲੱਗਦਾ ਹੈ।

**ਭਰਮੇ ਭੂਲੇ ਫਿਰਨਿ ਦਿਨ ਰਾਤੀ ਮਰਿ ਜਨਮਹਿ ਜਨਮੁ ਗਵਾਵਣਿਆ ॥੭॥**

ਉਹ ਦਿਨ ਰਾਤ ਭਰਮ ਵਿਚ ਭੁੱਲੇ ਫਿਰਦੇ ਹਨ, ਅਤੇ ਜਨਮ ਮਰਨ ਦੇ ਗੇੜ ਵਿਚ ਪੈ ਕੇ ਉਨ੍ਹਾਂ ਨੇ ਆਪਣੇ ਜਨਮ ਨੂੰ ਨਿਸਫਲ ਗਵਾ ਲਿਆ ਹੈ॥ ੭॥

**ਸਚਾ ਸਾਹਿਬੁ ਮੈ ਅਤਿ ਪਿਆਰਾ॥ ਪੂਰੇ ਗੁਰ ਕੈ ਸਬਦਿ ਅਧਾਰਾ॥**

ਉਹ ਸੱਚਾ ਸਾਹਿਬ ਮੈਨੂੰ ਅਤਿ=ਬੜਾ ਪਿਆਰਾ ਲਗ ਰਿਹਾ ਹੈ, ਪੂਰਿਆਂ ਗੁਰਾਂ ਦੇ ਉਪਦੇਸ਼ ਦੁਆਰਾ ਮੈਨੂੰ ਉਸ ਦਾ ਅਧਾਰਾ=ਆਸਰਾ ਮਿਲਿਆ ਹੈ।

## ਨਾਨਕ ਨਾਮਿ ਮਿਲੈ ਵਡਿਆਈ
## ਦੂਖੁ ਸੁਖੁ ਸਮ ਕਰਿ ਜਾਨਣਿਆ ॥ ੮ ॥ ੧੦ ॥ ੧੧ ॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੇ ਦੁੱਖ ਸੁਖ ਨੂੰ ਇਕ ਸਮਾਨ ਜਾਨਣਾ ਕੀਤਾ ਹੈ, ਉਸ ਨੂੰ ਨਾਮੀ ਪ੍ਰਭੂ ਦੇ ਦਰਬਾਰ ਵਿਚ ਵਡਿਆਈ ਮਿਲਦੀ ਹੈ॥ ੮॥ ੧੦॥ ੧੧॥

## ਮਾਝ ਮਹਲਾ ੩ ॥
## ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥

ਹੇ ਪ੍ਰਭੂ ! ਅੰਡਜ, ਜੇਰਜ, ਸੇਤਜ, ਉਤਭੁਜ ਰੂਪ ਚਾਰ ਖਾਣੀਆਂ ਭੀ ਤੇਰੀਆਂ ਰਚੀਆਂ ਹੋਈਆਂ ਹਨ। ਅਤੇ ਪਰਾ, ਪਸੰਤੀ, ਮਧੁਮਾ, ਤੇ ਬੈਖਰੀ ਰੂਪ ਚਾਰ ਬਾਣੀਆਂ ਭੀ ਤੇਰੀਆਂ ਰਚੀਆਂ ਹੋਈਆਂ ਹਨ। ਨਾਮ ਸਿਮਰਨ ਤੋਂ ਬਿਨਾਂ ਸਾਰੀ ਦੁਨੀਆਂ ਭਰਮ ਵਿਚ ਭੁੱਲੀ ਹੋਈ ਹੈ।

## ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥੧ ॥

ਗੁਰਾਂ ਦੀ ਸੇਵਾ ਤੋਂ ਹਰੀ ਨਾਮ ਪਾਇਆ ਜਾਂਦਾ ਹੈ, ਸਤਿਗੁਰਾਂ ਤੋਂ ਬਿਨਾਂ ਪ੍ਰਭੂ ਦੇ ਪਾਉਣ ਦਾ ਹੋਰ ਕੋਈ ਰਸਤਾ ਨਹੀਂ ਹੈ॥ ੧ ॥

## ਹਉ ਵਾਰੀ ਜੀਉ ਵਾਰੀ ਹਰਿ ਸੇਤੀ ਚਿਤੁ ਲਾਵਣਿਆ ॥

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ ਤੇ ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਹਰੀ ਨਾਲ ਚਿੱਤ ਨੂੰ ਲਗਾਣਾ ਕੀਤਾ ਹੈ।

## ਹਰਿ ਸਚਾ ਗੁਰ ਭਗਤੀ ਪਾਈਐ ਸਹਜੇ ਮੰਨਿ ਵਸਾਵਣਿਆ ॥ ੧ ॥ ਰਹਾਉ ॥

ਗੁਰਾਂ ਦੁਆਰੇ ਭਗਤੀ ਕਰਨ ਨਾਲ ਹਰੀ ਸੱਚਾ ਪ੍ਰਾਪਤ ਹੁੰਦਾ ਹੈ, ਜਿਸ ਨੇ ਭਗਤੀ ਕੀਤੀ ਹੈ ਉਸ ਨੇ ਸਹਜੇ ਹੀ ਮਨ ਵਿਚ ਹਰੀ ਨੂੰ ਵਸਾਣਾ ਕੀਤਾ ਹੈ॥ ੧॥ ਰਹਾਉ॥

## ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ ॥
## ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ ॥

ਸਤਿਗੁਰਾਂ ਦੀ ਸੇਵਾ ਕਰੇ ਤਾਂ ਸਭ ਕੁਝ ਪਾ ਲੈਂਦਾ ਹੈ। ਜੇਹੋ ਜੇਹੀ ਮਨਸਾ=ਵਾਸ਼ਨਾ (ਇੱਛਾ) ਕਰਕੇ ਸੇਵਾ ਵਿਚ ਲਗਦਾ ਹੈ ਤੇਹੋ ਜੇਹਾ ਫਲ ਪਾ ਲੈਂਦਾ ਹੈ।

## ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ ॥ ੨ ॥

ਸਤਿਗੁਰ ਦੇਵ ਜੀ ਸਭ ਵਸਤੂਆਂ ਦੇ ਦਾਤੇ ਹਨ, ਪਰ ਪੂਰਿਆਂ ਭਾਗਾਂ ਨਾਲ ਸਤਿਗੁਰਾਂ ਦਾ ਮਿਲਾਪ ਹੁੰਦਾ ਹੈ॥ ੨॥

## ਇਹੁ ਮਨੁ ਮੈਲਾ ਇਕੁ ਨ ਧਿਆਏ ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ ॥

ਇਹ ਮੈਲਾ ਮਨ ਇਕ ਪ੍ਰਭੂ ਨੂੰ ਧਿਆਉਂਦਾ ਨਹੀਂ ਹੈ, ਕਿਉਂਕਿ ਇਸ ਦੇ ਅੰਦਰ ਦ੍ਵੈਤ ਭਾ ਦੀ ਬਹੁਤ ਮੈਲ ਲਗੀ ਹੋਈ ਹੈ।

**ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ**
**ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥ ੩ ॥**

ਹੰਕਾਰੀ ਪੁਰਸ਼ ਤੀਰਥਾਂ ਦੇ ਕਿਨਾਰੇ ਕਿਨਾਰੇ ਅਤੇ ਦੇਸਾਂਤਰਾਂ ਵਿਚ ਭਵੈ=ਫਿਰ ਕੇ ਸਗੋਂ ਹੋਰ ਵਧੇਰੇ ਹਉਮੈ ਦੀ ਮੈਲ ਲਗਾਈ ਜਾਂਦਾ ਹੈ॥ ੩ ॥

**ਸਤਿਗੁਰੁ ਸੇਵੇ ਤਾ ਮਲੁ ਜਾਏ ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ ॥**

ਸਤਿਗੁਰਾਂ ਦੀ ਸੇਵਾ ਕਰਕੇ ਤੇ ਜੀਵਤ ਭਾ ਤੋਂ ਮਰ ਕੇ ਹਰੀ ਨਾਲ ਚਿੱਤ ਬਿਰਤੀ ਲਗਾਵੇ ਤਾਂ ਹਉਮੈ ਦੀ ਮੈਲ ਨਵਿਰਤ ਹੁੰਦੀ ਹੈ।

**ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ ॥ ੪ ॥**

ਹਰੀ ਸੱਚਾ ਨਿਰਮਲ ਹੈ, ਉਸ ਨੂੰ ਕੋਈ ਮੈਲ ਨਹੀਂ ਲਗਦੀ, ਜੋ ਉਸ ਦੇ ਸੱਚ ਨਾਮ ਵਿਚ ਲਗਦਾ ਹੈ ਉਹ ਰਾਗ ਦ੍ਵੈਸ਼ ਰੂਪੀ ਮੈਲ ਨੂੰ ਗੁਆ ਲੈਂਦਾ ਹੈ॥ ੪ ॥

**ਬਾਝੁ ਗੁਰੂ ਹੈ ਅੰਧ ਗੁਬਾਰਾ ॥ ਅਗਿਆਨੀ ਅੰਧਾ ਅੰਧੁ ਅੰਧਾਰਾ ॥**

ਸੱਚੇ ਗੁਰਾਂ ਤੋਂ ਬਿਨਾ ਅੰਧ ਗੁਬਾਰਾ=ਘੋਰ ਹਨੇਰਾ ਬਣਿਆ ਰਹਿੰਦਾ ਹੈ। ਅੰਨ੍ਹੇ ਅਗਿਆਨੀ ਨੂੰ ਮਨਮੁਖਤਾ ਰੂਪ ਹਨੇਰੇ ਕਰਕੇ ਅੰਧਕਾਰ ਹੀ ਰਹਿੰਦਾ ਹੈ।

**ਬਿਸਟਾ ਕੇ ਕੀੜੇ ਬਿਸਟਾ ਕਮਾਵਹਿ**
**ਫਿਰਿ ਬਿਸਟਾ ਮਾਹਿ ਪਚਾਵਣਿਆ ॥ ੫ ॥**

ਪਹਿਲੇ ਭੀ ਮਾਂ ਦੇ ਉਦਰ ਵਿਚ ਗੰਦਗੀ ਦੇ ਕੀੜੇ ਸਨ, ਹੁਣ ਵਿਸ਼ੇ ਵਿਕਾਰਾਂ ਰੂਪ ਗੰਦਗੀ ਨੂੰ ਭੋਗਦੇ ਹਨ, ਅੰਤ ਨੂੰ ਮਰ ਕੇ ਫਿਰ ਕੁੰਭੀ ਨਰਕ ਰੂਪ ਗੰਦਗੀ ਵਿਚ ਪੈ ਕੇ ਪਚਾਵਣਿਆ=ਖਰਾਬ ਹੁੰਦੇ ਹਨ॥ ੫॥

**ਮੁਕਤੇ ਸੇਵੇ ਮੁਕਤਾ ਹੋਵੈ ॥ ਹਉਮੈ ਮਮਤਾ ਸਬਦੇ ਖੋਵੈ ॥**

ਜੋ ਮੁਕਤ ਰੂਪ ਗੁਰਾਂ ਨੂੰ ਸੇਂਵਦਾ ਹੈ, ਉਹ ਮੁਕਤ ਰੂਪ ਹੁੰਦਾ ਹੈ, ਗੁਰ ਸ਼ਬਦ ਦੁਆਰੇ ਹੰਗਤਾ ਮਮਤਾ ਨੂੰ ਖੋਵੈ=ਦੂਰ ਕਰੇ।

**ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ ॥ ੬ ॥**

ਪੂਰਿਆਂ ਭਾਗਾਂ ਦੁਆਰੇ ਗੁਰਾਂ ਨੂੰ ਪਾ ਕੇ ਰਾਤ ਦਿਨ ਸੱਚੇ ਹਰਿ ਜੀ ਨੂੰ ਸੇਵਣਾ ਕਰੇ॥ ੬॥

**ਆਪੇ ਬਖਸੇ ਮੇਲਿ ਮਿਲਾਏ ॥ ਪੂਰੇ ਗੁਰ ਤੇ ਨਾਮੁ ਨਿਧਿ ਪਾਏ ॥**

ਜਿਸ ਨੂੰ ਆਪ ਪ੍ਰਭੂ ਬਖਸ਼ਦਾ ਹੈ ਉਸ ਨੂੰ ਗੁਰਾਂ ਦੇ ਮੇਲ ਨਾਲ ਮਿਲਾਂਦਾ ਹੈ, ਫਿਰ ਉਹ ਪੂਰੇ ਗੁਰਾਂ ਪਾਸੋਂ ਨਾਮ ਰੂਪ ਨਿਧੀ ਨੂੰ ਪਾਂਦਾ ਹੈ।

**ਸਚੈ ਨਾਮਿ ਸਦਾ ਮਨੁ ਸਚਾ ਸਚੁ ਸੇਵੇ ਦੁਖੁ ਗਵਾਵਣਿਆ ॥ ੭ ॥**

ਸੱਚੇ ਨਾਮ ਵਿਚ ਲਗ ਕੇ, ਵਾ ਸੱਚੇ ਨਾਮੀ ਨੂੰ ਪਾ ਕੇ ਮਨ ਸਦਾ ਹੀ ਸੱਚਾ ਰਹਿੰਦਾ ਹੈ, ਅਤੇ ਸੱਚ ਨੂੰ ਸੇਵਕੇ ਉਹ ਦੁਖਾਂ ਨੂੰ ਗੁਆ ਦੇਂਦਾ ਹੈ।

ਅਥਵਾ:-ਸੱਚ ਦੀ ਸੇਵਾ ਸਾਰੇ ਦੁਖਾਂ ਨੂੰ ਗੁਆ ਦੇਂਦੀ ਹੈ॥ ੭॥

**ਸਦਾ ਹਜੂਰਿ ਦੂਰਿ ਨ ਜਾਣਹੁ॥ ਗੁਰ ਸਬਦੀ ਹਰਿ ਅੰਤਰਿ ਪਛਾਣਹੁ॥**

ਪ੍ਰਭੂ ਸਦਾ ਹਾਜ਼ਰਾ ਹਜ਼ੂਰ ਹੈ ਉਸ ਨੂੰ ਦੂਰ ਨਾ ਜਾਣੋ। ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਨੂੰ ਅੰਦਰ ਹੀ ਪਛਾਨਣਾ ਕਰੋ।

**ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ॥੮॥੧੧॥੧੨॥**

ਗੁਰੂ ਜੀ ਕਥਨ ਕਰਦੇ ਹਨ-ਨਾਮੀ ਦੇ ਨਾਮ ਜਪਣ ਵਾਲੇ ਨੂੰ ਵਡਿਆਈ ਮਿਲਦੀ ਹੈ, ਪਰ ਨਾਮ ਪੂਰਿਆਂ ਗੁਰਾਂ ਪਾਸੋਂ ਪਾਇਆ ਜਾਂਦਾ ਹੈ॥ ੮॥ ੧੧॥ ੧੨॥

## ਮਾਝ ਮਹਲਾ ੩॥

**ਐਥੈ ਸਾਚੇ ਸੁ ਆਗੈ ਸਾਚੇ॥ ਮਨੁ ਸਚਾ ਸਚੈ ਸਬਦਿ ਰਾਚੇ॥**

ਜੋ ਪੁਰਸ਼ ਐਥੈ=ਇਸ ਲੋਕ ਵਿਚ ਸੱਚੇ ਨਾਮ ਨੂੰ ਜਪਦੇ ਹਨ, ਉਹ ਆਗੈ=ਪ੍ਰਲੋਕ ਵਿਚ ਸੱਚੇ ਹੁੰਦੇ ਹਨ। ਉਹ ਮਨ ਸੱਚਾ ਹੈ ਜੋ ਸੱਚੇ ਗੁਰਾਂ ਦੇ ਉਪਦੇਸ਼ ਵਿਚ ਰਚ ਜਾਂਦਾ ਹੈ।

**ਸਚਾ ਸੇਵਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ॥੧॥**

ਉਹ ਤਨ ਕਰਕੇ ਸੱਚ ਨੂੰ ਸੇਂਵਦੇ ਹਨ, ਬਾਣੀ ਕਰਕੇ ਸੱਚ ਨੂੰ ਕਮਾਉਂਦੇ ਹਨ, ਅਤੇ ਮਨ ਕਰਕੇ ਸੱਚ ਹੀ ਸੱਚ ਨੂੰ ਕਮਾਉਂਦੇ ਹਨ।

**ਹਉ ਵਾਰੀ ਜੀਉ ਵਾਰੀ ਸਚਾ ਨਾਮੁ ਮੰਨਿ ਵਸਾਵਣਿਆ॥**

ਮੈਂ ਉਨ੍ਹਾ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਮਨ ਵਿਚ ਸੱਚਾ ਨਾਮ ਵਸਾਣਾ ਕੀਤਾ ਹੈ।

**ਸਚੇ ਸੇਵਹਿ ਸਚਿ ਸਮਾਵਹਿ ਸਚੇ ਕੇ ਗੁਣ ਗਾਵਣਿਆ॥੧॥ ਰਹਾਉ॥**

ਜੋ ਮਨੁੱਖ ਸੱਚੇ ਗੁਰਾਂ ਨੂੰ ਸੇਵ ਕੇ ਸੱਚੇ ਪ੍ਰਭੂ ਦੇ ਗੁਣਾਂ ਨੂੰ ਗਾਂਵਦੇ ਹਨ ਉਹ ਸੱਚ ਸਰੂਪ ਵਿਚ ਅਭੇਦ ਹੁੰਦੇ ਹਨ॥ ੧॥ ਰਹਾਉ॥

**ਪੰਡਿਤ ਪੜਹਿ ਸਾਦੁ ਨ ਪਾਵਹਿ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ॥**

ਪੰਡਿਤ ਲੋਕ ਸ਼ਾਸਤ੍ਰਾਂ ਨੂੰ ਪੜ੍ਹਦੇ ਹਨ, ਪਰ ਉਨ੍ਹਾਂ ਦਾ ਸਾਦੁ=ਰਸ ਨਹੀਂ ਪਾਂਦੇ।

ਅਥਵਾ:-ਨਾਮ ਦਾ ਸੁਆਦ ਨਹੀਂ ਪਾਂਦੇ। ਦ੍ਵੈਤ ਭਾ ਕਰਕੇ ਮਾਇਆ ਵਿਚ ਮਨ ਨੂੰ ਭਰਮਾਂਦੇ ਹਨ।

**ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ॥੨॥**

ਮਾਇਆ ਦੇ ਮੋਹ ਨੇ ਉਨ੍ਹਾਂ ਦੀ ਸਾਰੀ ਸੁਰਤ ਗੁਆ ਦਿੱਤੀ ਹੈ, ਹੁਣ ਤਾਂ ਔਗੁਣ ਕਰਦੇ ਹਨ ਪਰ ਅੰਤ ਨੂੰ ਪਸਚਾਤਾਪ ਕਰਨਗੇ॥ ੨॥

**ਸਤਿਗੁਰੁ ਮਿਲੈ ਤਾ ਤਤੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥**

ਸਤਿਗੁਰਾਂ ਨਾਲ ਮਿਲ ਕੇ ਹਰੀ ਦਾ ਨਾਮ ਮਨ ਵਿਚ ਵਸਾਉਣਾ ਕਰੇ ਤਾਂ ਤਤੁ=ਸਿਧਾਂਤ ਰੂਪ ਪ੍ਰਭੂ ਨੂੰ ਪਾਂਦਾ ਹੈ।

[ਪੰਨਾ ੧੧੭]

## ਸਬਦਿ ਮਰੈ ਮਨੁ ਮਾਰੈ ਅਪੁਨਾ ਮੁਕਤੀ ਕਾ ਦਰੁ ਪਾਵਣਿਆ ॥ ੩ ॥

ਮਾਰਨ ਵਾਲੇ ਗੁਰਾਂ ਦੇ ਉਪਦੇਸ਼ ਦੁਆਰਾ ਆਪਣੇ ਮਨ ਨੂੰ ਮਾਰਨਾ ਕਰੇ, ਤਾਂ ਹੀ ਮੁਕਤੀ ਦਾ ਦਰਵਾਜ਼ਾ ਗਿਆਨ ਪਾਂਵਦਾ ਹੈ।

ਅਥਵਾ:-ਗੁਰ ਸ਼ਬਦ ਦੁਆਰਾ ਜੋ ਆਪਣੇ ਮਨ ਨੂੰ ਮਾਰ ਕੇ ਮੋਏ ਹਨ ਉਹ ਮੁਕਤੀ ਦੇ ਦਰਵਾਜ਼ੇ ਗਿਆਨ ਨੂੰ ਪਾਂਵਦੇ ਹਨ॥ ੩ ॥

## ਕਿਲਵਿਖ ਕਾਟੈ ਕ੍ਰੋਧੁ ਨਿਵਾਰੇ ॥ ਗੁਰ ਕਾ ਸਬਦੁ ਰਖੈ ਉਰ ਧਾਰੇ ॥

ਗੁਰਾਂ ਦੇ ਉਪਦੇਸ਼ ਨੂੰ ਆਪਣੇ ਹਿਰਦੇ ਵਿਚ ਧਾਰਨ ਕਰ ਰੱਖੇ, ਤੇ ਕ੍ਰੋਧ ਨੂੰ ਨਵਿਰਤ ਕਰੇ ਤਾਂ ਸਾਰੇ ਕਿਲਵਿਖ (ਪਾਪ) ਕੱਟੇ ਜਾਂਦੇ ਹਨ।

## ਸਚਿ ਰਤੇ ਸਦਾ ਬੈਰਾਗੀ ਹਉਮੈ ਮਾਰਿ ਮਿਲਾਵਣਿਆ ॥ ੪ ॥

ਜੋ ਵੈਰਾਗੀ ਪੁਰਸ਼ ਸੰਸਾਰ ਤੋਂ ਵੈਰਾਗਵਾਨ ਹੋ ਕੇ ਸਦਾ ਸੱਚ ਵਿਚ ਰੱਤੇ ਰਹਿੰਦੇ ਹਨ, ਉਨ੍ਹਾਂ ਨੇ ਹੰਗਤਾ ਨੂੰ ਮਾਰ ਕੇ ਆਪਣੇ ਆਪ ਨੂੰ ਪ੍ਰਭੂ ਨਾਲ ਮਿਲਾਣਾ ਕੀਤਾ ਹੈ॥ ੪ ॥

## ਅੰਤਰਿ ਰਤਨੁ ਮਿਲੈ ਮਿਲਾਇਆ ॥ ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ ॥

ਰਤਨ ਰੂਪ ਪ੍ਰਮਾਤਮਾ ਅੰਤਹਕਰਨ ਵਿਚ ਹੈ ਪਰ ਗੁਰਾਂ ਦਾ ਮਿਲਾਇਆ ਹੋਇਆ ਮਿਲਦਾ ਹੈ। ਕਿਉਂਕਿ ਗੁਰਾਂ ਤੋਂ ਬਿਨਾਂ ਰਾਜਸੀ ਸ਼ਾਤਕੀ ਤਾਮਸੀ ਰੂਪ ਜੋ ਤਿੰਨ ਪ੍ਰਕਾਰ ਦੀ ਮਾਇਆ ਹੈ ਉਸ ਦੀ ਮਨਸਾ=ਵਾਸ਼ਨਾ ਭੀ ਤਿੰਨ ਪ੍ਰਕਾਰ ਦੀ ਲਗ ਰਹੀ ਹੈ।

## ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ ॥ ੫ ॥

ਪੰਡਿਤ ਲੋਕ ਪੋਥੀਆਂ ਨੂੰ ਪੜ੍ਹ ਪੜ੍ਹ ਕੇ ਮੋਨੀ ਮੋਨ ਨੂੰ ਧਾਰ ਕੇ ਥੱਕ ਗਏ ਹਨ। ਪਰ ਚਉਥੇ ਪਦ=ਤੁਰੀਆ ਪਦ ਦੀ ਖਬਰ ਕਿਸੇ ਨੇ ਭੀ ਨਹੀਂ ਪਾਣਾ ਕੀਤੀ॥ ੫ ॥

## ਆਪੇ ਰੰਗੇ ਰੰਗੁ ਚੜਾਏ ॥ ਸੇ ਜਨ ਰਾਤੇ ਗੁਰ ਸਬਦਿ ਰੰਗਾਏ ॥

ਜਿਨ੍ਹਾਂ ਨੂੰ ਆਪ ਰੰਗਿਆ ਚਾਹੁੰਦਾ ਹੈ ਉਨ੍ਹਾਂ ਨੂੰ ਨਾਮ ਭਗਤੀ ਰੂਪੀ ਰੰਗ ਚੜ੍ਹਾਂਦਾ ਹੈ। ਜੋ ਗੁਰ ਉਪਦੇਸ਼ ਰੂਪ ਰੰਗ ਵਿਚ ਰੰਗਾਏ ਹਨ ਉਹ ਜਨ ਪ੍ਰਭੂ ਵਿਚ ਰੱਤੇ ਹਨ।

## ਹਰਿ ਰੰਗੁ ਚੜਿਆ ਅਤਿ ਅਪਾਰਾ ਹਰਿ ਰਸਿ ਰਸਿ ਗੁਣ ਗਾਵਣਿਆ ॥ ੬ ॥

ਉਨ੍ਹਾਂ ਨੂੰ ਅਪਾਰ ਹਰੀ ਦਾ ਅਤਿ=ਬਹੁਤਾ ਰੰਗ ਚੜ੍ਹਿਆ ਹੈ, ਜੋ ਰਸਿ=ਪ੍ਰੇਮ ਵਿਚ ਰਸਿ=ਤਦਾਕਾਰ ਹੋ ਕੇ ਹਰੀ ਦੇ ਗੁਣ ਗਾਉਂਦੇ ਹਨ॥ ੬ ॥

## ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ ॥
## ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥

ਗੁਰਮੁਖਾਂ ਨੇ ਸੋਈ=ਸੋਭਨੀਕ ਸੱਚੇ ਨਾਮ ਨੂੰ ਹੀ ਰਿੱਧੀ ਸਿੱਧੀ ਤੇ ਸੰਜਮ ਨਿਸਚੇ ਕੀਤਾ ਹੈ। ਗੁਰਮੁਖਾਂ ਨੂੰ

ਨਾਮੀ ਦੇ ਗਿਆਨ ਕਰਕੇ ਮੁਕਤੀ ਦੀ ਪ੍ਰਾਪਤੀ ਹੋਈ ਹੈ।

## ਗੁਰਮੁਖਿ ਕਾਰ ਸਚੁ ਕਮਾਵਹਿ ਸਚੇ ਸਚਿ ਸਮਾਵਣਿਆ ॥ ੭ ॥

ਗੁਰਮੁਖ ਸੱਚੀ ਭਗਤੀ ਰੂਪ ਕਾਰ ਨੂੰ ਕਮਾਂਦੇ ਹਨ, ਪ੍ਰਭੂ ਤੋਂ ਸੱਚੇ ਹੋ ਕੇ ਸੱਚ ਸਰੂਪ ਵਿਚ ਅਭੇਦ ਹੁੰਦੇ ਹਨ॥ ੭॥

## ਗੁਰਮੁਖਿ ਥਾਪੇ ਥਾਪਿ ਉਥਾਪੇ ॥ ਗੁਰਮੁਖਿ ਜਾਤਿ ਪਤਿ ਸਭੁ ਆਪੇ ॥

ਗੁਰਮੁਖਾਂ ਨੇ ਇਹ ਜਾਣਿਆ ਹੈ ਕਿ ਪ੍ਰਭੂ ਆਪ ਹੀ ਜਗਤ ਨੂੰ ਥਾਪੇ=ਰਚਦਾ ਹੈ, ਆਪ ਹੀ ਥਾਪਿ=ਪਾਲਦਾ ਹੈ, ਆਪ ਹੀ ਉਥਾਪੇ=ਲਯ ਕਰਦਾ ਹੈ।

*ਅਥਵਾ:*-ਗੁਰਮੁਖ ਥਾਪੇ ਹੋਏ ਕਾਮ ਆਦਿਕਾਂ ਨੂੰ ਉਥਾਪੇ=ਪੱਟ ਦੇਂਦੇ ਹਨ, ਤੇ ਉਥਾਪੇ ਹੋਏ ਸ਼ੁਭ ਗੁਣਾਂ ਨੂੰ ਥਾਪਦੇ ਹਨ। ਗੁਰਮੁਖਾਂ ਦੀ ਜਾਤੀ ਤੇ ਪੰਗਤੀ ਸਭ ਕੁਝ ਉਹ ਹਰੀ ਆਪ ਹੀ ਹੈ।

## ਨਾਨਕ ਗੁਰਮੁਖਿ ਨਾਮੁ ਧਿਆਏ
## ਨਾਮੇ ਨਾਮਿ ਸਮਾਵਣਿਆ ॥ ੮ ॥ ੧੨ ॥ ੧੩ ॥

ਗੁਰੂ ਜੀ ਕਥਨ ਕਰਦੇ ਹਨ-ਗੁਰਮੁਖ ਜਨ ਗੁਰਾਂ ਦੁਆਰੇ ਨਾਮ ਨੂੰ ਧਿਆਉਂਦੇ ਹਨ, ਅਤੇ ਨਾਮ ਦੇ ਪ੍ਰਤਾਪ ਕਰਕੇ ਨਾਮੀ ਪ੍ਰਭੂ ਵਿਚ ਅਭੇਦ ਹੁੰਦੇ ਹਨ॥ ੮॥ ੧੨॥ ੧੩॥

## ਮਾਝ ਮਹਲਾ ੩ ॥

## ਉਤਪਤਿ ਪਰਲਉ ਸਬਦੇ ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥

ਸੰਸਾਰ ਦੀ ਉਤਪਤੀ ਤੇ ਪਰਲੌ,

*ਅਥਵਾ*-ਪਰਲੌ ਦੀ ਉਤਪਤੀ ਸਬਦੇ=ਬ੍ਰਹਮ ਤੋਂ ਹੁੰਦੀ ਹੈ। ਮਹਾਂ ਪਰਲੌ ਤੋਂ ਬਾਅਦ ਫਿਰ ਭੀ ਸੰਸਾਰ ਦੀ ਉਤਪਤੀ ਸਬਦੇ=ਬ੍ਰਹਮ ਤੋਂ ਹੁੰਦੀ ਹੈ।

*ਅਥਵਾ:*-ਸ਼ੁਭ ਗੁਣਾਂ ਦੀ ਉਤਪਤੀ ਤੇ ਕਾਮ ਆਦਿਕਾਂ ਦੀ ਪਰਲੌ ਦੀ ਉਤਪਤੀ ਗੁਰ ਸ਼ਬਦ ਕਰਕੇ ਹੁੰਦੀ ਹੈ। ਗੁਰਾਂ ਦੇ ਸ਼ਬਦ ਕਰਕੇ ਹੀ ਫਿਰ ਸ਼ੁਭ ਗੁਣਾਂ ਦੀ ਉਤਪਤੀ ਹੁੰਦੀ ਹੈ।

## ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ ॥ ੧ ॥

ਗੁਰਮੁਖ ਜਾਣਦੇ ਹਨ ਕਿ ਸੱਚਾ ਆਪ ਹੀ ਸਰਬ ਰੂਪ ਹੋ ਕੇ ਸਾਰੇ ਵਰਤ ਰਿਹਾ ਹੈ, ਇਸ ਕਰਕੇ ਗੁਰਮੁਖ ਆਪ ਹੀ ਸ਼ੁਭ ਗੁਣਾਂ ਦੀ ਉਤਪਤੀ ਤੇ ਕਾਮ ਆਦਿਕਾਂ ਦਾ ਸਮਾਵਣਿਆ=ਅਭਾਵ ਕਰਦੇ ਹਨ॥ ੧॥

## ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ ॥

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ ਤੇ ਜੀਅ ਕਰਕੇ ਬਲਿਹਾਰ ਜਾਂਦਾ ਹਾਂ ਜਿਸ ਨੇ ਮਨ ਵਿਚ ਪੂਰਿਆਂ ਗੁਰਾਂ ਦੇ ਉਪਦੇਸ਼ ਨੂੰ ਵਸਾਣਾ ਕੀਤਾ ਹੈ।

## ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ
## ਗੁਣ ਕਹਿ ਗੁਣੀ ਸਮਾਵਣਿਆ ॥ ੧ ॥ ਰਹਾਉ ॥

ਗੁਰ ਉਪਦੇਸ਼ ਨਾਲ ਮਨ ਨੂੰ ਸ਼ਾਂਤ ਕਰਕੇ ਜੋ ਦਿਨ ਰਾਤ ਭਗਤੀ ਕਰਦਾ ਹੈ, ਉਹ ਗੁਣਾਂ ਨੂੰ ਕਹਿੰਦਾ ਹੋਇਆ ਗੁਣੀ=ਪ੍ਰਮਾਤਮਾ ਵਿਚ ਅਭੇਦ ਹੁੰਦਾ ਹੈ॥ ੧ ॥ ਰਹਾਉ॥

**ਗੁਰਮੁਖਿ ਧਰਤੀ ਗੁਰਮੁਖਿ ਪਾਣੀ॥**
**ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ॥**

ਗੁਰਮੁਖ ਜਨ ਗੁਰਮੁਖਿ=ਗੁਰਾਂ ਦੁਆਰੇ ਜਾਣਦੇ ਹਨ, ਕਿ ਗੁਰ+ਮੁਖਿ=ਅਧਿਸਟਾਨ ਰੂਪ ਚੇਤਨ ਧਰਤੀ ਪਾਣੀ ਪੌਣ ਅਗਨੀ ਆਦਿਕ ਤੱਤਾਂ ਦੁਆਰੇ ਵਿਡਾਣੀ=ਅਸਚਰਜ ਖੇਡਾਂ ਖੇਡ ਰਿਹਾ ਹੈ।

*ਅਥਵਾ:*-ਗੁਰਮੁਖ ਧਰਤੀ ਵਾਂਗੂੰ ਖਿਮਾਂ ਵਾ ਧੀਰਜਤਾ, ਪੁਨਾ ਗੁਰਮੁਖ ਪਾਣੀ ਵਾਂਗੂੰ ਸੀਤਲਤਾ ਗੁਣ ਨੂੰ ਧਾਰਦੇ ਹਨ। ਪੁਨਾ ਗੁਰਮੁਖ ਪੌਣ ਵਾਂਗੂੰ ਸਮਤਾ, ਅਗਨੀ ਵਾਂਗੂੰ ਕਾਮ ਆਦਿਕਾਂ ਦਾ ਖੈ ਕਰਦੇ ਹਨ। ਅਤੇ ਵਿਡਾਣੀ=ਅਸਚਰਜ ਰੂਪ ਪ੍ਰਮਾਤਮਾ ਵਿਚ ਖੇਡਦੇ ਹਨ।

**ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ॥ ੨ ॥**

ਜੋ ਨਿਗੁਰਾ ਪੁਰਸ਼ ਹੈ ਉਹ ਵਾਰੰਵਾਰ ਮਰ ਕੇ ਜੰਮਦਾ ਹੈ, ਨਿਗੁਰੇ ਪੁਰਸ਼ ਦਾ ਆਉਣਾ ਜਾਣਾ ਸੰਸਾਰ ਵਿਚ ਬਣਿਆ ਰਹਿੰਦਾ ਹੈ।

**ਤਿਨਿ ਕਰਤੈ ਇਕੁ ਖੇਲੁ ਰਚਾਇਆ॥**
**ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ॥**

ਤਿਸ ਕਰਤੇ ਪੁਰਖ ਨੇ ਇਕ ਅਜਿਹਾ ਖੇਲ ਬਣਾਇਆ ਹੈ, ਕਾਇਆ=ਬੁੱਧੀ ਅਤੇ ਸਥੂਲ ਸਰੀਰ ਵਿਚ ਸਭ ਕੁਝ ਪਾ ਦਿੱਤਾ ਹੈ।

**ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ॥ ੩ ॥**

ਜਿਹੜਾ ਕੋਈ ਗੁਰ ਉਪਦੇਸ਼ ਨੂੰ ਭੇਦਿ=ਜਾਣਦਾ ਹੈ ਉਹ ਮਹਲੁ=ਸਰੂਪ ਨੂੰ ਪਾਂਦਾ ਹੈ। ਅਤੇ ਉਹ ਮਹਲੇ=ਸਰੂਪ ਵਾਲਾ ਗਿਆਨਵਾਨ ਹੋਰਨਾਂ ਉੱਤਮ ਅਧਿਕਾਰੀਆਂ ਨੂੰ ਭੀ ਮਹਲਿ=ਸਰੂਪ ਵਿਚ ਬੁਲਾਂਦਾ ਹੈ॥ ੩ ॥

**ਸਚਾ ਸਾਹੁ ਸਚੇ ਵਣਜਾਰੇ॥ ਸਚੁ ਵਣੰਜਹਿ ਗੁਰ ਹੇਤਿ ਅਪਾਰੇ॥**

ਗੁਰੂ ਸਾਹਿਬ ਜੀ ਸੱਚੇ ਸ਼ਾਹ ਹਨ, ਜਗਿਆਸੂ ਸੱਚੇ ਵਣਜਾਰੇ ਹਨ, ਉਹ ਜਗਿਆਸੂ ਗੁਰਾਂ ਨਾਲ ਅਪਾਰ ਹੇਤਿ=ਪ੍ਰੇਮ ਕਰਕੇ ਸੱਚ ਨਾਮ ਰੂਪ ਸੌਦੇ ਨੂੰ ਵਣੰਜਹਿ=ਖਰੀਦਦੇ ਹਨ।

**ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ॥ ੪ ॥**

ਸੱਚ ਨਾਮ ਨੂੰ ਵਿਹਾਝਹਿ=ਖਰੀਦਦੇ ਹਨ, ਸੱਚ ਨਾਮ ਨੂੰ ਹੀ ਕਮਾਂਦੇ ਹਨ, ਸਚੁ=ਨਿਸਚੇ ਕਰਕੇ ਸੱਚ ਨਾਮ ਹੀ ਉਨ੍ਹਾਂ ਦੇ ਕੰਮ ਆਉਂਦਾ ਹੈ॥ ੪ ॥

**ਬਿਨੁ ਰਾਸੀ ਕੋ ਵਥੁ ਕਿਉ ਪਾਏ॥ ਮਨਮੁਖ ਭੂਲੇ ਲੋਕ ਸਬਾਏ॥**

ਸ਼ਰਧਾ ਰੂਪ ਰਾਸ=ਪੂੰਜੀ ਤੋਂ ਬਿਨਾ ਨਾਮ, ਵਾ ਆਤਮ ਵਸਤੂ ਨੂੰ ਕੋਈ ਕਿਵੇਂ ਪਾ ਸਕਦਾ ਹੈ, ਸਾਰੇ ਮਨਮੁਖ

ਲੋਕ ਇਸ ਵਸਤੂ ਤੋਂ ਭੁੱਲੇ ਫਿਰਦੇ ਹਨ।

**ਬਿਨੁ ਰਾਸੀ ਸਭ ਖਾਲੀ ਚਲੇ ਖਾਲੀ ਜਾਇ ਦੁਖੁ ਪਾਵਣਿਆ ॥ ੫ ॥**

ਸ਼ਰਧਾ ਰੂਪ ਰਾਸ ਤੋਂ ਬਿਨਾਂ ਸਾਰੇ ਖਾਲੀ ਚਲਦੇ ਹਨ, ਖਾਲੀ ਜਾ ਕੇ ਨਰਕਾਂ ਦਾ ਦੁਖ ਪਾਣਾ ਕਰਦੇ ਹਨ॥ ੫॥

**ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ ॥**
**ਆਪਿ ਤਰਹਿ ਸਗਲੇ ਕੁਲ ਤਾਰੇ ॥**

ਉਹ ਇਕ ਗੁਰਮੁਖ ਸੱਚ ਨਾਮ ਨੂੰ ਖਰੀਦਦੇ ਹਨ ਜਿਨ੍ਹਾਂ ਦਾ ਗੁਰ ਸ਼ਬਦ ਵਿਚ ਪਿਆਰ ਹੈ, ਉਹ ਆਪ ਤਰ ਕੇ ਕੁੱਲ ਦੇ ਸਾਰਿਆਂ ਜੀਵਾਂ ਨੂੰ ਤਾਰ ਲੈਂਦੇ ਹਨ।

**ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੬ ॥**

ਉਹ ਜਗਤ ਵਿਚ ਆਏ ਹੋਏ ਪ੍ਰਮਾਣੀਕ ਹੋਏ ਹਨ, ਜਿਨ੍ਹਾਂ ਨੇ ਪ੍ਰੀਤਮ=ਗੁਰਾਂ ਨਾਲ ਮਿਲ ਕੇ ਆਤਮ ਸੁੱਖ ਪਾਇਆ ਹੈ॥ ੬॥

**ਅੰਤਰਿ ਵਸਤੁ ਮੂੜਾ ਬਾਹਰੁ ਭਾਲੇ ॥ ਮਨਮੁਖ ਅੰਧੇ ਫਿਰਹਿ ਬੇਤਾਲੇ ॥**

ਆਤਮ ਵਸਤੂ ਅੰਦਰ ਹੈ, ਪਰ ਮੂਰਖ ਪੁਰਸ਼ ਬਾਹਰ ਜੰਗਲਾਂ ਵਿਚ ਢੂੰਡਦਾ ਹੈ, ਅੰਨ੍ਹੇ ਮਨਮੁਖ ਬੇਤਾਲੇ=ਭੂਤਨੇ ਹੋਏ ਫਿਰਦੇ ਹਨ।

**ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ ॥ ੭ ॥**

ਜਿਸ ਜਗ੍ਹਾ ਸਤਸੰਗ ਵਿਚ ਆਤਮ ਵਸਤੂ ਹੁੰਦੀ ਹੈ, ਤਿਸ ਜਗ੍ਹਾ ਜਾ ਕੇ ਕੋਈ ਪਾਂਦਾ ਨਹੀਂ ਹੈ, ਮਨਮੁਖ ਪੁਰਸ਼ ਭਰਮ ਵਿਚ ਭੁੱਲੇ ਫਿਰਦੇ ਹਨ॥ ੭॥

**ਆਪੇ ਦੇਵੈ ਸਬਦਿ ਬੁਲਾਏ ॥ ਮਹਲੀ ਮਹਲਿ ਸਹਜ ਸੁਖੁ ਪਾਏ ॥**

ਜਿਸ ਨੂੰ ਪ੍ਰਭੂ ਆਪ ਬੁਲਾ ਕੇ ਗੁਰ ਉਪਦੇਸ਼ ਦੇਂਦਾ ਹੈ, ਉਹ ਮਹਲੀ=ਜਗਿਆਸੂ ਸਹਜ=ਨਿਰਜਤਨ ਹੀ ਮਹਲਿ=ਸਰੂਪ ਸੁੱਖ ਨੂੰ ਪਾਂਦਾ ਹੈ।

**ਨਾਨਕ ਨਾਮਿ ਮਿਲੈ ਵਡਿਆਈ**
**ਆਪੇ ਸੁਣਿ ਸੁਣਿ ਧਿਆਵਣਿਆ ॥ ੮ ॥ ੧੩ ॥ ੧੪ ॥**

ਗੁਰੂ ਜੀ ਕਥਨ ਕਰਦੇ ਹਨ-ਨਾਮੀ ਦੇ ਨਾਮ ਜਪਣ ਵਾਲਿਆਂ ਨੂੰ ਵਡਿਆਈ ਮਿਲਦੀ ਹੈ, ਉਹ ਪ੍ਰਭੂ ਆਪ ਹੀ ਜਗਿਆਸੂ ਰੂਪ ਹੋ ਕੇ ਸੁਣਿ=ਕੰਨਾਂ ਦੁਆਰੇ ਨਾਮ ਨੂੰ ਸੁਣ ਸੁਣ ਕੇ ਧਿਆਉਣਾ ਕਰਦਾ ਹੈ॥ ੮॥ ੧੩॥ ੧੪॥

[ਪੰਨਾ ੧੧੮]

**ਮਾਝ ਮਹਲਾ ੩ ॥**

**ਸਤਿਗੁਰ ਸਾਚੀ ਸਿਖ ਸੁਣਾਈ ॥ ਹਰਿ ਚੇਤਹੁ ਅੰਤਿ ਹੋਇ ਸਖਾਈ ॥**

ਇਹ ਸੱਚੀ ਸਿੱਖਿਆ ਸਤਿਗੁਰਾਂ ਨੇ ਸੁਣਾਈ ਹੈ ਕਿ ਹੇ ਭਾਈ ! ਹਰੀ ਨਾਮ ਨੂੰ ਚੇਤਨਾ ਕਰੋ ਜੋ ਅੰਤਮ

ਵੇਲੇ ਤੁਹਾਡਾ ਸਹਾਈ ਹੋਵੇਗਾ।

## ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ ॥੧॥

ਜੋ ਹਰੀ ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ ਅਰਥਾਤ ਇੰਦ੍ਰੇ ਉਸ ਨੂੰ ਵਿਸ਼ੇ ਨਹੀਂ ਕਰ ਸਕਦੇ, ਪੁਨਾ ਜੋ ਅਨਾਥ ਹੈ ਉਸ ਦਾ ਸੁਆਮੀ ਕੋਈ ਨਹੀਂ, ਅਜੋਨੀ=ਜੂਨੀਆਂ ਤੋਂ ਰਹਿਤ ਹੈ ਉਹ ਸਤਿਗੁਰਾਂ ਨਾਲ ਭਾਇ=ਪ੍ਰੇਮ ਕਰਨ ਨਾਲ ਪਾਇਆ ਜਾਂਦਾ ਹੈ॥ ੧ ॥

## ਹਉ ਵਾਰੀ ਜੀਉ ਵਾਰੀ ਆਪੁ ਨਿਵਾਰਣਿਆ ॥

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਆਪਾ ਭਾ ਹੰਕਾਰ ਨੂੰ ਨਵਿਰਤ ਕੀਤਾ ਹੈ।

## ਆਪੁ ਗਵਾਏ ਤਾ ਹਰਿ ਪਾਏ
## ਹਰਿ ਸਿਉ ਸਹਜਿ ਸਮਾਵਣਿਆ ॥ ੧ ॥ ਰਹਾਉ ॥

ਜਾਂ ਆਪਾ ਭਾ ਹੰਕਾਰ ਨੂੰ ਗਵਾਵੇ ਤਾਂ ਹੀ ਹਰੀ ਨੂੰ ਪਾਂਦਾ ਹੈ, ਅਤੇ ਸਹਜੇ ਹਰੀ ਨਾਲ ਸਮਾਵਣਿਆ =ਅਭੇਦ ਹੁੰਦਾ ਹੈ॥ ੧॥ ਰਹਾਉ॥

## ਪੂਰਬਿ ਲਿਖਿਆ ਸੁ ਕਰਮੁ ਕਮਾਇਆ ॥
## ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥

ਪੂਰਬਿ=ਪਹਿਲੇ ਜਨਮ ਕਾਲ ਤੋਂ ਜੋ ਲੇਖ ਲਿਖਿਆ ਗਿਆ ਹੈ ਓਹੀ ਕਰਮ ਜੀਵ ਨੇ ਕਮਾਣਾ ਕੀਤਾ, ਅਤੇ ਸਤਿਗੁਰਾਂ ਦੀ ਸੇਵਾ ਕਰਕੇ ਨਿੱਤ ਸੁੱਖ ਨੂੰ ਪਾਣਾ ਕੀਤਾ ਹੈ।

## ਬਿਨੁ ਭਾਗਾ ਗੁਰੁ ਪਾਈਐ ਨਾਹੀ ਸਬਦੈ ਮੇਲਿ ਮਿਲਾਵਣਿਆ ॥ ੨ ॥

ਭਾਗਾਂ ਤੋਂ ਬਿਨਾ ਗੁਰੂ ਪ੍ਰਾਪਤ ਨਹੀਂ ਹੁੰਦੇ, ਗੁਰਾਂ ਦੇ ਸਬਦੈ=ਉਪਦੇਸ਼ ਕਰਕੇ ਹੀ ਪ੍ਰਭੂ ਦੇ ਮੇਲ ਨਾਲ ਮਿਲਾਪ ਹੁੰਦਾ ਹੈ॥ ੨॥

## ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥ ਗੁਰ ਕੈ ਤਕੀਐ ਨਾਮਿ ਅਧਾਰੇ ॥

ਗੁਰਾਂ ਦੇ ਤਕੀਐ=ਆਸਰੇ, ਤੇ ਨਾਮੀ ਦੇ ਨਾਮ ਆਧਾਰੇ=ਆਸਰੇ ਕਰਕੇ,

*ਅਥਵਾ:*-ਗੁਰਾਂ ਦੇ ਉਪਦੇਸ਼ ਕਰਕੇ ਨਾਮਿ=ਨਾਮੀ ਪ੍ਰਮਾਤਮਾ ਦੇ ਆਧਾਰੇ=ਆਸਰੇ ਨੂੰ ਤਕੀਐ=ਤੱਕ ਕੇ (ਵੇਖ ਕੇ) ਗੁਰਮੁਖ ਸੰਸਾਰ ਤੋਂ ਅਲਿਪਤੁ=ਅਸੰਗ ਰਹਿੰਦੇ ਹਨ।

## ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ ॥ ੩ ॥

ਸਿਮਰਨ ਵਾਲੇ ਜੋ ਗੁਰਮਖ ਹਨ-ਤਿਸ ਨੋ=ਤਿਸ ਉਪਰ ਮਨਮੁਖ ਆਪਣਾ ਕੀ ਜੋਰੁ=ਬਲ ਕਰ ਸਕਦਾ ਹੈ, ਮਨੁਮਖ ਆਪ ਹੀ ਖਪ ਕੇ ਦੁਖ ਪਾਣਾ ਕਰਦਾ ਹੈ॥ ੩॥

## ਮਨਮੁਖਿ ਅੰਧੇ ਸੁਧਿ ਨ ਕਾਈ ॥ ਆਤਮ ਘਾਤੀ ਹੈ ਜਗਤ ਕਸਾਈ ॥

ਮਨਮੁਖ ਅੰਨ੍ਹੇ ਨੂੰ ਆਪਣੇ ਭਲੇ ਬੁਰੇ ਦੀ ਕੋਈ ਖਬਰ ਨਹੀਂ ਹੈ, ਉਹ ਤਾਂ ਜਗਤ ਵਿਚ ਆਤਮ ਘਾਤੀ=

ਆਪਣੇ ਆਪ ਨੂੰ ਮਾਰਨ ਵਾਲਾ ਕਸਾਈ ਹੈ। ਪ੍ਰਤੱਖ ਕਸਾਈ ਤਾਂ ਬੱਕਰਿਆਂ ਦੇ ਗਲ ਤੇ ਛੁਰੀ ਚਲਾਂਦਾ ਹੈ, ਮਨਮੁਖ ਆਪਣੇ ਗਲ ਤੇ ਆਪ ਹੀ ਛੁਰੀ ਮਾਰਦਾ ਹੈ।

ਅਥਵਾ:-ਜੋ ਪੁਰਸ਼ ਆਪਣੇ ਆਪ ਦਾ ਘਾਤ ਕਰਨ ਵਾਲਾ ਹੈ ਉਹ ਸਾਰੇ ਜਗਤ ਦਾ ਕਸਾਈ ਹੈ।

ਅਥਵਾ:-ਜੋ ਪੁਰਸ਼ ਆਤਮਘਾਤੀ ਹੈ ਅਰਥਾਤ ਆਪਣੇ ਸਰੂਪ ਨੂੰ ਨਹੀਂ ਜਾਣਦਾ ਉਹ ਸਾਰੇ ਜਗਤ ਦਾ ਕਸਾਈ ਹੈ।

**ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ**
**ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥ ੪ ॥**

ਸਗੋਂ ਨਿੰਦਿਆ ਕਰ ਕਰਕੇ ਬਹੁਤਾ ਪਾਪਾਂ ਦਾ ਭਾਰ ਉਠਾਂਦਾ ਹੈ, ਅਤੇ ਮਜੂਰੀ ਲਏ ਤੋਂ ਬਿਨਾਂ ਹੀ ਲੋਕਾਂ ਦੇ ਪਾਪਾਂ ਰੂਪੀ ਭਾਰ ਨੂੰ ਪਹੁੰਚਾਂਦਾ (ਢੋਂਦਾ) ਹੈ॥ ੪॥

**ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥ ਸਦਾ ਸਮਾਲੇ ਕੋ ਨਾਹੀ ਖਾਲੀ ॥**

ਇਹ ਜਗਤ ਵਾੜੀ=ਬਗੀਚੀ ਹੈ ਮੇਰਾ ਪ੍ਰਭੂ ਇਸ ਦਾ ਮਾਲੀ ਹੈ। ਉਹ ਸਦਾ ਹੀ ਸਭਨਾਂ ਦੀ ਸੰਭਾਲ ਕਰਦਾ ਹੈ ਉਸ ਦੀ ਦਾਤ ਤੋਂ ਕੋਈ ਖਾਲੀ ਨਹੀਂ।

**ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ ॥ ੫ ॥**

ਕਰਮਾਂ ਅਨੁਸਾਰ ਜੇਹੋ ਜੇਹੀ ਵਾਸ਼ਨਾ ਜੀਵ ਦੇ ਹਿਰਦੇ ਵਿਚ ਪਾਂਦਾ ਹੈ, ਤੇਹੋ ਜੇਹੀ ਵਾਸ਼ਨਾ ਸਾਰੇ ਜਗਤ ਵਿਚ ਵਰਤੈ=ਵਰਤ ਜਾਂਦੀ (ਫੈਲ ਜਾਂਦੀ) ਹੈ, ਵਾ ਤਿਸੀ ਵਾਸ਼ਨਾ ਅਨੁਸਾਰ ਜੀਵ ਵਰਤਦਾ ਹੈ ਕਿਉਂਕਿ ਵਾਸੂ=ਵਾਸ਼ਨਾ ਵਾਲੀ ਚੀਜ਼ ਆਪਣੀ ਵਾਸ਼ਨਾ ਤੋਂ ਹੀ ਆਪਣਾ ਆਪ ਜਣਾ ਦੇਂਦੀ ਹੈ। ਜਿਵੇਂ ਚੰਦਨ ਕਸਤੂਰੀ ਆਦਿਕ ਆਪਣੀ ਵਾਸ਼ਨਾ ਤੋਂ ਆਪਣੇ ਨੂੰ ਚੰਗਾ ਪ੍ਰਸਿੱਧ ਕਰਦੇ ਹਨ, ਅਤੇ ਥੋਮ ਆਦਿਕ ਆਪਣੀ ਵਾਸ਼ਨਾ ਤੋਂ ਆਪਣੇ ਨੂੰ ਬੁਰਾ ਜ਼ਾਹਰ ਕਰਦੇ ਹਨ, ਤਿਵੇਂ ਮਨੁੱਖ ਆਪਣੇ ਕਰਮਾਂ ਤੋਂ ਜਗਤ ਵਿਚ ਆਪਣੇ ਆਪ ਨੂੰ ਗੁਰਮੁਖ ਤੇ ਮਨਮੁਖ ਪ੍ਰਸਿੱਧ ਪ੍ਰਗਟ ਕਰਦੇ ਹਨ।

ਅਥਵਾ:-ਜਿਵੇਂ ਵਾਸੂ=ਡੱਬਾ ਵਾਸ਼ਨਾ ਦੁਆਰੇ ਜਾਣਿਆ ਜਾਂਦਾ ਹੈ, ਤਿਵੇਂ ਸੰਸਾਰ ਵਿਚ ਜੀਵ ਭੀ ਵਾਸ਼ਨਾ ਦੁਆਰੇ ਚੰਗੇ ਮੰਦੇ ਜਾਣੇ ਜਾਂਦੇ ਹਨ॥ ੫॥

**ਮਨਮੁਖੁ ਰੋਗੀ ਹੈ ਸੰਸਾਰਾ ॥ ਸੁਖਦਾਤਾ ਵਿਸਰਿਆ ਅਗਮ ਅਪਾਰਾ ॥**

ਮਨਮੁਖ ਪੁਰਸ਼ ਸੰਸਾਰ ਵਿਚ ਰੋਗੀ ਹੈ, ਕਿਉਂਕਿ ਉਸ ਨੂੰ ਸੁੱਖ ਦੇਣ ਵਾਲਾ ਅਗਮ ਅਪਾਰ ਪ੍ਰਭੂ ਵਿਸਰਿਆ=ਭੁੱਲ ਗਿਆ ਹੈ।

**ਦੁਖੀਏ ਨਿਤਿ ਫਿਰਹਿ ਬਿਲਲਾਦੇ ਬਿਨੁ ਗੁਰ ਸਾਂਤਿ ਨ ਪਾਵਣਿਆ ॥ ੬ ॥**

ਉਹ ਨਿਤਾਪ੍ਰਤੀ ਦੁਖੀ ਹੋ ਕੇ ਵਿਰਲਾਪ ਕਰਦੇ ਫਿਰਦੇ ਹਨ, ਗੁਰੂ ਦੀ ਕਿਰਪਾ ਤੋਂ ਬਿਨਾਂ ਕਦੇ ਭੀ ਸ਼ਾਂਤੀ ਨੂੰ ਨਹੀਂ ਪਾਉਂਦੇ॥ ੬॥

**ਜਿਨਿ ਕੀਤੇ ਸੋਈ ਬਿਧਿ ਜਾਣੈ ॥ ਆਪਿ ਕਰੇ ਤਾ ਹੁਕਮਿ ਪਛਾਣੈ ॥**

ਜਿਸ ਪ੍ਰਭੂ ਨੇ ਇਹ ਜੀਵ ਪੈਦਾ ਕੀਤੇ ਹਨ, ਓਹੀ ਇਨ੍ਹਾਂ ਦੀ ਵਿਧੀ ਨੂੰ ਜਾਣਦਾ ਹੈ, ਜੇ ਉਹ ਪ੍ਰਭੂ ਆਪ

ਕਿਰਪਾ ਕਰੇ ਤਾਂ ਜੀਵ ਉਸ ਹੁਕਮੀ ਦੇ ਹੁਕਮ ਨੂੰ ਪਛਾਣਦੇ ਹਨ।

**ਜੇਹਾ ਅੰਦਰਿ ਪਾਏ ਤੇਹਾ ਵਰਤੈ ਆਪੇ ਬਾਹਰਿ ਪਾਵਣਿਆ ॥੭॥**

ਜੀਵ ਦੇ ਅੰਦਰ ਜੇਹੋ ਜੇਹਾ ਸੁਭਾਵ ਪਾਂਦਾ ਹੈ, ਤਿਸੈ ਸੁਭਾਵ ਅਨੁਸਾਰ ਜੀਵ ਵਰਤਦਾ ਹੈ, ਫੇਰ ਆਪ ਹੀ ਉਸ ਸੁਭਾਵ ਨੂੰ ਬਾਹਰ=ਸਾਰੇ ਸੰਸਾਰ ਵਿਚ ਪ੍ਰਗਟ ਕਰਦਾ ਹੈ॥ ੭॥

**ਤਿਸੁ ਬਾਝਹੁ ਸਚੇ ਮੈ ਹੋਰੁ ਨ ਕੋਈ ॥ ਜਿਸੁ ਲਾਇ ਲਏ ਸੋ ਨਿਰਮਲੁ ਹੋਈ ॥**

ਉਸ ਸੱਚੇ ਤੋਂ ਬਿਨਾ ਮੈਨੂੰ ਹੋਰ ਕੋਈ ਨਹੀਂ ਦਿਸਦਾ, ਜਿਸ ਨੂੰ ਆਪਣੀ ਨਾਮ ਭਗਤੀ ਵਿਚ ਲਗਾ ਲੈਂਦਾ ਹੈ ਓਹੀ ਪਵਿੱਤ੍ਰ ਆਤਮਾ ਹੁੰਦਾ ਹੈ।

**ਨਾਨਕ ਨਾਮੁ ਵਸੈ ਘਟ ਅੰਤਰਿ ਜਿਸੁ ਦੇਵੈ ਸੋ ਪਾਵਣਿਆ ॥੮॥੧੪॥੧੫॥**

ਗੁਰੂ ਜੀ ਕਥਨ ਕਰਦੇ ਹਨ-ਨਾਮ ਤਾਂ ਘਟ ਘਟ ਦੇ ਅੰਦਰ ਹੀ ਵੱਸਦਾ ਹੈ, ਪਰ ਜਿਸ ਨੂੰ ਜਣਾ ਦੇਂਦਾ ਹੈ ਓਹੀ ਪੁਰਸ਼ ਨਾਮ ਗਿਆਨ ਨੂੰ ਪਾਂਦਾ ਹੈ॥ ੮॥ ੧੪॥ ੧੫॥

## ਮਾਝ ਮਹਲਾ ੩ ॥

**ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥**

ਜੋ ਗੁਰਮੁਖ ਨਾਮ ਅੰਮ੍ਰਿਤ ਨੂੰ ਮਨ ਵਿਚ ਵਸਾਂਦੇ ਹਨ। ਉਹ ਹੰਗਤਾ ਮਮਤਾ ਮੇਰਾ ਤੇਰਾ ਆਦਿਕ ਵਿਕਾਰਾਂ ਨੂੰ ਤੇ ਸਾਰਿਆਂ ਦੁਖਾਂ ਨੂੰ ਗਵਾ ਲੈਂਦੇ ਹਨ।

**ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥੧॥**

ਨਾਮ ਅੰਮ੍ਰਿਤ ਬਾਣੀ ਨੂੰ ਸਦਾ ਸਲਾਹਣਾ ਕਰੇ, ਕਿਉਂਕਿ ਨਾਮ ਅੰਮ੍ਰਿਤ ਕਰਕੇ ਅਮਿਰਤੂ ਹੋਣਾ ਪਾਂਦਾ ਹੈ। ਅਰਥਾਤ ਮੌਤ ਤੋਂ ਰਹਿਤ ਹੋਣਾ ਪਾਉਂਦਾ ਹੈ॥ ੧॥

**ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥**

ਮੈਂ ਉਨ੍ਹਾਂ ਤੋਂ ਤਨ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਆਪਣੇ ਮਨ ਵਿਚ ਨਾਮ ਅੰਮ੍ਰਿਤ ਬਾਣੀ ਨੂੰ ਵਸਾਣਾ ਕੀਤਾ ਹੈ।

**ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥੧॥ ਰਹਾਉ ॥**

ਜੋ ਗੁਰ ਉਪਦੇਸ਼ ਰੂਪ ਅੰਮ੍ਰਿਤ ਬਾਣੀ ਨੂੰ ਮਨ ਵਿਚ ਵਸਾਂਦਾ ਹੈ, ਉਹ ਨਾਮ ਅੰਮ੍ਰਿਤ ਨੂੰ ਧਿਆਉਣਾ ਕਰਦਾ ਹੈ॥ ੧॥ ਰਹਾਉ॥

**ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥**

ਜੋ ਮੂੰਹ ਨਾਲ ਅੰਮ੍ਰਿਤ ਰੂਪ ਮਿੱਠੇ ਵੈਣੀ=ਬਚਨਾਂ ਨੂੰ ਸਦਾ ਬੋਲਦਾ ਹੈ। ਉਹ ਨਾਮ ਨੂੰ ਪਰਖ ਕੇ ਸਦੀਵ ਕਾਲ ਅੱਖਾਂ ਨਾਲ ਅੰਮ੍ਰਿਤ ਰੂਪ ਪ੍ਰਮਾਤਮਾ ਨੂੰ ਵੇਖਣਾ ਕਰਦਾ ਹੈ।

**ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥੨॥**

ਗੁਰਮੁਖ ਸਦੀਵਕਾਲ ਦਿਨ ਰਾਤ ਅੰਮ੍ਰਿਤ ਰੂਪ ਕਥਾ ਨੂੰ ਕਹਿੰਦਾ ਹੈ, ਅਤੇ ਕਹਿ ਕੇ ਹੋਰਨਾਂ ਨੂੰ ਸੁਨਾਵਣਾ

ਕਰਦਾ ਹੈ॥ ੨॥

**ਅੰਮ੍ਰਿਤ ਰੰਗਿ ਰਤਾ ਲਿਵ ਲਾਏ॥ ਅੰਮ੍ਰਿਤੁ ਗੁਰ ਪਰਸਾਦੀ ਪਾਏ॥**

ਜੋ ਲਿਵ ਲਗਾ ਕੇ ਨਾਮ ਅੰਮ੍ਰਿਤ ਦੇ ਰੰਗ ਵਿਚ ਰੱਤਾ ਰਹਿੰਦਾ ਹੈ, ਉਹ ਗੁਰਾਂ ਦੀ ਕਿਰਪਾ ਨਾਲ ਅਮਰਤਾਈ ਨੂੰ ਪਾਂਦਾ ਹੈ।

**ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤੁ ਪੀਆਵਣਿਆ॥ ੩॥**

ਉਹ ਦਿਨ ਰਾਤ ਜਿਹਵਾ ਨਾਲ ਨਾਮ ਅੰਮ੍ਰਿਤ ਨੂੰ ਬੋਲਦਾ ਰਹਿੰਦਾ ਹੈ, ਅਤੇ ਮਨੋ ਤਨੋ ਹੋ ਕੇ ਹੋਰਨਾਂ ਨੂੰ ਨਾਮ ਅੰਮ੍ਰਿਤ ਪਿਲਾਂਦਾ ਹੈ॥ ੩॥

**ਸੋ ਕਿਛੁ ਕਰੈ ਜੁ ਚਿਤਿ ਨ ਹੋਈ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ॥**

ਪ੍ਰਭੂ ! ਉਹ ਕੁਝ ਕਰਦਾ ਹੈ ਜੋ ਅਸਾਡੇ ਚਿੱਤ ਚੇਤੇ ਹੀ ਨਹੀਂ ਹੁੰਦਾ, ਉਸ ਪ੍ਰਭੂ ਦਾ ਹੁਕਮ ਕੋਈ ਭੀ ਨਹੀਂ ਮੇਟ ਸਕਦਾ।

**ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ॥ ੪॥**

ਉਸ ਦੇ ਹੁਕਮ ਵਿਚ ਹੀ ਨਾਮ ਅੰਮ੍ਰਿਤ ਬਾਣੀ ਵਰਤ ਰਹੀ ਹੈ, ਅਤੇ ਹੁਕਮ ਵਿਚ ਹੀ ਨਾਮ ਅੰਮ੍ਰਿਤ ਪਿਲਾਂਦਾ ਹੈ॥ ੪॥

**ਅਜਬ ਕੰਮ ਕਰਤੇ ਹਰਿ ਕੇਰੇ॥ ਇਹੁ ਮਨੁ ਭੂਲਾ ਜਾਂਦਾ ਫੇਰੇ॥**

ਹਰੀ ਕਰਤੇ ਦੇ ਕੰਮ ਅਜਬ=ਅਸਚਰਜ ਹਨ, ਇਹ ਚੰਚਲ ਮਨ ਉਸ ਤੋਂ ਭੁੱਲਾ ਹੋਇਆ ਚੁਰਾਸੀ ਦੇ ਫੇਰੇ ਵਿਚ ਜਾਂਦਾ ਹੈ।

ਅਥਵਾ:-ਇਸ ਭੁੱਲੇ ਜਾਂਦੇ ਹੋਏ ਮਨ ਨੂੰ ਵਾਹਿਗੁਰੂ ਵਲ ਫੇਰਨਾ ਕਰੇ।

**ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ॥ ੫॥**

ਉਪਦੇਸ਼, ਵਾ ਨਾਮ ਰੂਪ ਅੰਮ੍ਰਿਤ ਬਾਣੀ ਨਾਲ ਚਿੱਤ ਬਿਰਤੀ ਨੂੰ ਲਗਾਵੇ ਤਾਂ ਅੰਮ੍ਰਿਤ ਅਮਿਰਤੂ ਜੋ ਸਬਦਿ=ਬ੍ਰਹਮ ਹੈ ਉਹ ਆਪੇ ਵਜਾਵਣਿਆ=ਪ੍ਰਗਟ ਹੁੰਦਾ ਹੈ॥ ੫॥

[ਪੰਨਾ ੧੧੯]

**ਖੋਟੇ ਖਰੇ ਤੁਧੁ ਆਪਿ ਉਪਾਏ॥ ਤੁਧੁ ਆਪੇ ਪਰਖੇ ਲੋਕ ਸਬਾਏ॥**

ਹੇ ਪ੍ਰਭੂ ! ਤੈਂਨੇ ਆਪ ਹੀ ਖੋਟਿਆਂ, ਖਰਿਆਂ ਨੂੰ ਅਰਥਾਤ ਬੁਰਿਆਂ ਭਲਿਆਂ ਨੂੰ ਪੈਦਾ ਕੀਤਾ ਹੈ। ਅਤੇ ਤੁਸਾਂ ਨੇ ਆਪ ਹੀ ਸਾਰੇ ਲੋਕ ਪਰਖਣਾ ਕੀਤੇ ਹਨ।

**ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ॥ ੬॥**

ਖਰਿਆਂ ਨੂੰ ਪਰਖ ਕੇ ਤੁਸਾਂ ਨੇ ਸਰੂਪ ਰੂਪ ਖਜ਼ਾਨੇ ਵਿਚ ਪਾਇਆ ਹੈ, ਅਤੇ ਖੋਟਿਆ ਨੂੰ ਭਰਮ ਵਿਚ ਭੁਲਾ ਦਿੱਤਾ ਹੈ॥ ੬॥

**ਕਿਉ ਕਰਿ ਵੇਖਾ ਕਿਉ ਸਾਲਾਹੀ॥ ਗੁਰ ਪਰਸਾਦੀ ਸਬਦਿ ਸਲਾਹੀ॥**

ਹੇ ਪ੍ਰਭੂ! ਮੈਂ ਤੈਨੂੰ ਕਿਸ ਵਜ੍ਹਾ ਨਾਲ ਵੇਖਾ? ਅਤੇ ਕਿਸ ਪ੍ਰਕਾਰ ਸਲਾਹਵਾ?

*ਉੱਤਰ:-*ਗੁਰਾਂ ਦੀ ਕਿਰਪਾ ਦੁਆਰੇ ਉਪਦੇਸ਼ ਦਾ, ਵਾ ਬ੍ਰਹਮ ਦਾ ਸਲਾਹਣਾ ਕਰ ਤਾਂ ਉਸ ਨੂੰ ਵੇਖੇਂਗਾ।

**ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥ ੭ ॥**

ਹੇ ਪ੍ਰਭੂ! ਤੇਰੇ ਭਾਣੇ ਵਿਚ ਹੀ ਗੁਰੂ ਰੂਪ ਬੱਦਲ ਨਾਮ ਅੰਮ੍ਰਿਤ ਦੀ ਵਰਖਾ ਕਰਦੇ ਹਨ, ਤੂੰ ਆਪਣੇ ਭਾਣੇ ਵਿਚ ਹੀ ਜਗਿਆਸੂ ਨੂੰ ਨਾਮ ਅੰਮ੍ਰਿਤ ਪਿਲਾਂਦਾ ਹੈਂ ॥ ੭ ॥

**ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥**

ਸਬਦੁ=ਬ੍ਰਹਮ ਅੰਮ੍ਰਿਤ ਰੂਪ ਹੈ, ਤੇ ਹਰੀ ਦੀ ਨਾਮ ਬਾਣੀ ਭੀ ਅੰਮ੍ਰਿਤ ਰੂਪ ਹੈ।

*ਅਥਵਾ:-* ਗੁਰਾਂ ਦਾ ਸਬਦੁ=ਉਪਦੇਸ਼ ਅੰਮ੍ਰਿਤ ਰੂਪ ਹੈ, ਹਰੀ ਦੀ ਪ੍ਰਾਪਤੀ ਕਰਨ ਵਾਲੀ ਉਪਦੇਸ਼ ਬਾਣੀ ਵੀ ਅੰਮ੍ਰਿਤ ਰੂਪ ਹੈ। ਸਤਿਗੁਰਾਂ ਦੀ ਸੇਵਾ ਕਰਨ ਨਾਲ ਉਹ ਬਾਣੀ ਰਿਦੇ ਵਿਚ ਸਮਾਂਦੀ ਹੈ।

**ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ**
**ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥ ੮ ॥ ੧੫ ॥ ੧੬ ॥**

ਗੁਰੂ ਜੀ ਕਥਨ ਕਰਦੇ ਹਨ, ਪ੍ਰਭੂ ਦਾ ਨਾਮ ਅੰਮ੍ਰਿਤ ਸਦਾ ਸੁਖਾਂ ਦੇ ਦੇਣ ਵਾਲਾ ਹੈ, ਜੋ ਇਸ ਨਾਮ ਅੰਮ੍ਰਿਤ ਨੂੰ ਪੀਂਦਾ ਹੈ ਉਸ ਦੀ ਸਾਰੀ ਭੁੱਖ ਲਹਿ ਜਾਂਦੀ ਹੈ॥ ੮ ॥ ੧੫ ॥ ੧੬ ॥

## ਮਾਝ ਮਹਲਾ ੩ ॥

**ਅੰਮ੍ਰਿਤੁ ਵਰਸੈ ਸਹਜਿ ਸੁਭਾਏ ॥ ਗੁਰਮੁਖਿ ਵਿਰਲਾ ਕੋਈ ਜਨੁ ਪਾਏ ॥**

ਗੁਰੂ ਰੂਪ ਬੱਦਲ ਸਹਜਿ ਸੁਭਾਏ=ਸੁਤੇ ਸਿੱਧ ਨਾਮ ਅੰਮ੍ਰਿਤ ਦੀ ਵਰਖਾ ਕਰਦੇ ਹਨ, ਪਰ ਕੋਈ ਵਿਰਲਾ ਗੁਰਮੁਖ ਜਨ ਹੀ ਗੁਰਾਂ ਪਾਸੋਂ ਉਸ ਨਾਮ ਅੰਮ੍ਰਿਤ ਨੂੰ ਪਾਂਦਾ ਹੈ।

**ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥ ੧ ॥**

ਜਿਨ੍ਹਾਂ ਨੇ ਨਾਮ ਅੰਮ੍ਰਿਤ ਪੀਤਾ ਹੈ ਉਹ ਸਦਾ ਲਈ ਆਪ ਤ੍ਰਿਪਤਾਸੇ=ਰੱਜ ਗਏ ਹਨ, ਅਤੇ ਕਿਰਪਾ ਕਰਕੇ ਹੋਰਨਾਂ ਦੀ ਤ੍ਰਿਸ਼ਨਾ ਨੂੰ ਬੁਝਾਂਦੇ ਹਨ॥ ੧ ॥

**ਹਉ ਵਾਰੀ ਜੀਉ ਵਾਰੀ ਗੁਰਮੁਖਿ ਅੰਮ੍ਰਿਤੁ ਪੀਆਵਣਿਆ ॥**

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਤੇ ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜੋ ਗੁਰਮੁਖ ਮਹਾਤਮਾ ਨਾਮ ਅੰਮ੍ਰਿਤ ਨੂੰ ਪਿਆਉਂਦੇ ਹਨ।

**ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ**
**ਸਹਜੇ ਹਰਿ ਗੁਣ ਗਾਵਣਿਆ ॥ ੧ ॥ ਰਹਾਉ ॥**

ਉਨ੍ਹਾਂ ਦੀ ਰਸਨਾ ਨਾਮ ਰਸ ਨੂੰ ਚੱਖ ਕੇ ਸਦਾ ਹੀ ਰੰਗਿ=ਅਨੰਦ ਵਿਚ ਰੱਤੀ ਰਹਿੰਦੀ ਹੈ, ਅਤੇ ਉਹ ਸਹਜੇ=ਸੁਭਾਵਕ ਹੀ ਹਰੀ ਗੁਣਾਂ ਨੂੰ ਗਾਉਂਦੇ ਰਹਿੰਦੇ ਹਨ।

**ਗੁਰ ਪਰਸਾਦੀ ਸਹਜੁ ਕੋ ਪਾਏ ॥ ਦੁਬਿਧਾ ਮਾਰੇ ਇਕਸੁ ਸਿਉ ਲਿਵ ਲਾਏ ॥**

ਗੁਰਾਂ ਦੀ ਕਿਰਪਾ ਨਾਲ ਉਹ ਕੋਈ ਵਿਰਲਾ ਹੀ ਸਹਜੁ=ਗਿਆਨ ਨੂੰ ਪਾਂਦਾ ਹੈ, ਜੋ ਦੁਬਿਧਾ=ਦ੍ਵੈਤ ਨੂੰ ਮਾਰ ਕੇ ਇਕ ਪ੍ਰਭੂ ਨਾਲ ਬਿਰਤੀ ਜੋੜਦਾ ਹੈ।

**ਨਦਰਿ ਕਰੇ ਤਾ ਹਰਿ ਗੁਣ ਗਾਵੈ ਨਦਰੀ ਸਚਿ ਸਮਾਵਣਿਆ ॥ ੨ ॥**

ਪ੍ਰਭੂ ਕਿਰਪਾ ਦ੍ਰਿਸ਼ਟੀ ਕਰੇ ਤਾਂ ਜੀਵ ਹਰੀ ਗੁਣਾਂ ਨੂੰ ਗਾਉਂਦਾ ਹੈ, ਅਤੇ ਸਚਿ=ਨਿਸਚੇ ਕਰਕੇ ਨਦਰੀ=ਪ੍ਰਮਾਤਮਾ ਵਿਚ ਅਭੇਦ ਹੁੰਦਾ ਹੈ॥ ੨ ॥

**ਸਭਨਾ ਉਪਰਿ ਨਦਰਿ ਪ੍ਰਭ ਤੇਰੀ॥ ਕਿਸੈ ਥੋੜੀ ਕਿਸੈ ਹੈ ਘਣੇਰੀ॥**

ਹੇ ਪ੍ਰਭੂ! ਸਾਰਿਆਂ ਉਪਰ ਆਪ ਦੀ ਕ੍ਰਿਪਾ ਦ੍ਰਿਸ਼ਟੀ ਹੈ, ਕਿਸੇ ਉਤੇ ਥੋੜੀ ਹੈ ਅਤੇ ਕਿਸੇ ਉਤੇ ਘਣੇਰੀ=ਬਹੁਤੀ ਹੈ।

**ਤੁਝਤੇ ਬਾਹਰਿ ਕਿਛੁ ਨ ਹੋਵੈ ਗੁਰਮੁਖਿ ਸੋਝੀ ਪਾਵਣਿਆ ॥ ੩ ॥**

ਕਿਉਂਕਿ ਆਪ ਜੀ ਦੇ ਹੁਕਮ ਤੋਂ ਬਾਹਰਿ=ਬਗੈਰ ਕਿਸੇ ਪਾਸੋਂ ਕੁਝ ਵੀ ਹੁੰਦਾ ਨਹੀਂ, ਇਸ ਗੱਲ ਦੀ ਸੋਝੀ ਗੁਰਮੁਖਾਂ ਨੇ ਪਾਈ ਹੈ॥ ੩ ॥

**ਗੁਰਮੁਖਿ ਤਤੁ ਹੈ ਬੀਚਾਰਾ॥ ਅੰਮ੍ਰਿਤਿ ਭਰੇ ਤੇਰੇ ਭੰਡਾਰਾ॥**

ਗੁਰਮੁਖਾਂ ਨੇ ਹੇ ਤਤੁ=ਸਿਧਾਂਤ ਰੂਪ ਪ੍ਰਭੂ ਆਪ ਜੀ ਨੂੰ ਵਿਚਾਰਨਾ ਕੀਤਾ ਹੈ। ਗੁਰਮੁਖਾਂ ਦੇ ਅੰਤਹਕਰਨ ਰੂਪ ਭੰਡਾਰੇ ਤੇਰੇ ਨਾਮ ਅੰਮ੍ਰਿਤ ਨਾਲ ਭਰੇ ਪਏ ਹਨ।

**ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ ਗੁਰ ਕਿਰਪਾ ਤੇ ਪਾਵਣਿਆ ॥ ੪ ॥**

ਸਤਿਗੁਰਾਂ ਦੀ ਸੇਵਾ ਤੋਂ ਬਿਨਾਂ ਉਸ ਅੰਮ੍ਰਿਤ ਨੂੰ ਕੋਈ ਨਹੀਂ ਪਾਂਦਾ, ਕਿਉਂਕਿ ਗੁਰਾਂ ਦੀ ਕਿਰਪਾ ਨਾਲ ਹੀ ਉਹ ਨਾਮ ਅੰਮ੍ਰਿਤ ਪਾਇਆ ਜਾਂਦਾ ਹੈ॥ ੪ ॥

**ਸਤਿਗੁਰੁ ਸੇਵੈ ਸੋ ਜਨੁ ਸੋਹੈ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ॥**

ਜੋ ਪੁਰਸ਼ ਸਤਿਗੁਰਾਂ ਦੀ ਸੇਵਾ ਕਰਦਾ ਹੈ ਉਹ ਜਨ ਸੋਹੈ=ਸੋਭਨੀਕ ਹੁੰਦਾ ਹੈ। ਜਿਸ ਦੇ ਅੰਦਰ ਨਾਮ ਅੰਮ੍ਰਿਤ ਹੈ ਉਹ ਸਭਨਾਂ ਦੇ ਮਨ ਨੂੰ ਮੋਹੈ=ਮੋਹ ਲੈਂਦਾ ਹੈ।

**ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ ਸੁਣਾਵਣਿਆ ॥ ੫ ॥**

ਜੋ ਮਨ ਬਾਣੀ ਸਰੀਰ ਕਰਕੇ ਨਾਮ ਅੰਮ੍ਰਿਤ ਵਿਚ ਰੱਤਾ ਹੋਇਆ ਹੈ ਉਹ ਸਹਜੇ ਹੋਰਨਾਂ ਨੂੰ ਭੀ ਨਾਮ ਅੰਮ੍ਰਿਤ ਦਾ ਉਪਦੇਸ਼ ਸੁਣਾਂਦਾ ਹੈ॥ ੫ ॥

**ਮਨਮੁਖੁ ਭੂਲਾ ਦੂਜੈ ਭਾਇ ਖੁਆਏ॥ ਨਾਮੁ ਨ ਲੇਵੈ ਮਰੈ ਬਿਖੁ ਖਾਏ॥**

ਨਾਮ ਤੋਂ ਭੁੱਲਾ ਹੋਇਆ ਮਨਮੁਖ ਦ੍ਵੈਤ ਭਾ ਵਿਖੇ ਖੁਆਏ=ਭੁੱਲ ਰਿਹਾ ਹੈ। ਨਾਮ ਨੂੰ ਨਹੀਂ ਜਪਦਾ, ਵਿਸ਼ਿਆਂ ਰੂਪੀ ਜ਼ਹਿਰ ਦੇ ਖਾਣ ਵਿਚ ਮਰਦਾ ਹੈ।

**ਅਨਦਿਨੁ ਸਦਾ ਵਿਸਟਾ ਮਹਿ ਵਾਸਾ ਬਿਨੁ ਸੇਵਾ ਜਨਮੁ ਗਵਾਵਣਿਆ ॥੬ ॥**

ਉਸ ਦਾ ਰਾਤ ਦਿਨ ਸਦਾ ਵਿਸ਼ਿਆਂ ਰੂਪ ਗੰਦਗੀ ਵਿਚ ਨਿਵਾਸ ਰਹਿੰਦਾ ਹੈ, ਉਸ ਨੇ ਗੁਰ ਸੇਵਾ ਤੋਂ

ਬਿਨਾ ਹੋ ਕੇ ਆਪਣਾ ਮਨੁੱਖਾਂ ਜਨਮ ਨਿਸਫਲ ਗੁਆਣਾ ਕੀਤਾ ਹੈ॥ ੬॥

## ਅੰਮ੍ਰਿਤੁ ਪੀਵੈ ਜਿਸ ਨੋ ਆਪਿ ਪੀਆਏ ॥ ਗੁਰ ਪਰਸਾਦਿ ਸਹਜਿ ਲਿਵ ਲਾਏ ॥

ਜਿਸ ਨੂੰ ਪ੍ਰਭੂ ਆਪ ਪਿਲਾਂਦਾ ਹੈ ਉਹੀ ਨਾਮ ਅੰਮ੍ਰਿਤ ਨੂੰ ਪੀਂਦਾ ਹੈ। ਅਤੇ ਗੁਰਾਂ ਦੀ ਕਿਰਪਾ ਨਾਲ ਸਹਜਿ=ਨਿਰ ਵਿਕਲਪ ਸਮਾਧੀ ਵਿਚ ਬਿਰਤੀ ਜੋੜਦਾ ਹੈ।

## ਪੂਰਨ ਪੂਰਿ ਰਹਿਆ ਸਭ ਆਪੇ ਗੁਰਮਤਿ ਨਦਰੀ ਆਵਣਿਆ ॥ ੭ ॥

ਪੂਰਨ ਪ੍ਰਮਾਤਮਾ ਸਭ ਜਗ੍ਹਾ ਉਪਰ ਆਪ ਪੂਰਨ ਹੋ ਰਿਹਾ ਹੈ, ਗੁਰਮਤੀਆਂ ਨੂੰ ਉਹ ਨਦਰੀ=ਪ੍ਰਮਾਤਮਾ ਸਾਰੇ ਨਿਗਾਹ ਆਇਆ ਹੈ॥ ੭॥

## ਆਪੇ ਆਪਿ ਨਿਰੰਜਨੁ ਸੋਈ ॥ ਜਿਨਿ ਸਿਰਜੀ ਤਿਨਿ ਆਪੇ ਗੋਈ ॥

ਉਹ ਨਿਰੰਜਨ ਪ੍ਰਮਾਤਮਾ ਆਪੇ ਆਪਿ=ਸੁਤੰਤ੍ਰ ਹੈ। ਜਿਸ ਪ੍ਰਭੂ ਨੇ ਸ੍ਰਿਸ਼ਟੀ ਸਿਰਜੀ=ਬਣਾਈ ਹੈ ਉਸ ਨੇ ਆਪ ਹੀ ਗੋਈ=ਬੁਲਾਈ ਮਿਲਾਈ ਛਪਾਈ ਹੈ।

## ਨਾਨਕ ਨਾਮੁ ਸਮਾਲਿ ਸਦਾ ਤੂੰ
## ਸਹਜੇ ਸਚਿ ਸਮਾਵਣਿਆ ॥ ੮ ॥ ੧੬ ॥ ੧੭ ॥

ਗੁਰੂ ਜੀ ਕਥਨ ਕਰਦੇ ਹਨ-ਹੇ ਪੁਰਸ਼ਾ! ਤੂੰ ਸਦਾ ਨਾਮ ਨੂੰ ਸੰਭਾਲਣਾ ਕਰ, ਤਾਂ ਸੁਭਾਵਕ ਹੀ ਸੱਚ ਸਰੂਪ ਵਿਚ ਸਮਾ ਜਾਵੇਂਗਾ॥ ੮॥ ੧੬ ॥੧੭॥

## ਮਾਝ ਮਹਲਾ ੩ ॥

## ਸੇ ਸਚਿ ਲਾਗੇ ਜੋ ਤੁਧੁ ਭਾਏ ॥ ਸਦਾ ਸਚੁ ਸੇਵਹਿ ਸਹਜ ਸੁਭਾਏ ॥

ਹੇ ਪ੍ਰਭੂ ! ਜੋ ਤੈਨੂੰ ਭਾਏ ਹਨ ਉਹ ਪੁਰਸ਼ ਸੱਚ ਨਾਮ ਵਿਚ ਲੱਗੇ ਹਨ। ਉਹ ਸਹਜ ਸੁਭਾਏ=ਸ਼ਾਂਤੀ ਸੁਭਾਅ ਨਾਲ ਸਦਾ ਸੱਚ ਨੂੰ ਸੇਂਵਦੇ ਹਨ।

## ਸਚੈ ਸਬਦਿ ਸਚਾ ਸਾਲਾਹੀ ਸਚੈ ਮੇਲਿ ਮਿਲਾਵਣਿਆ ॥ ੧ ॥

ਸੱਚੇ ਸਤਸੰਗ ਦੇ ਮੇਲ ਵਿਚ ਆਪਣੇ ਆਪ ਨੂੰ ਮਿਲਾ ਕੇ, ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਸੱਚ ਨੂੰ ਸਲਾਹਣਾ ਕਰੇ ਤਾਂ ਸੱਚਾ ਪ੍ਰਭੂ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ॥ ੧॥

## ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ ॥

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜੋ ਸੱਚ ਨੂੰ ਸਲਾਹਣਾ ਕਰਦੇ ਹਨ।

## ਸਚੁ ਧਿਆਇਨਿ ਸੇ ਸਚਿ ਰਾਤੇ ਸਚੇ ਸਚਿ ਸਮਾਵਣਿਆ ॥ ੧ ॥ ਰਹਾਉ ॥

ਜੋ ਸੱਚ ਨਾਮ ਨੂੰ ਧਿਆਉਂਦੇ ਹਨ ਉਹ ਸੱਚ ਵਿਚ ਮਿਲ ਗਏ ਹਨ, ਅੰਤ ਨੂੰ ਸਚ=ਨਿਸਚੇ ਕਰਕੇ ਸੱਚੇ ਪ੍ਰਮੇਸ਼ਰ ਵਿਚ ਅਭੇਦ ਹੁੰਦੇ ਹਨ।

## ਜਹ ਦੇਖਾ ਸਚੁ ਸਭਨੀ ਥਾਈ ॥ ਗੁਰ ਪਰਸਾਦੀ ਮੰਨਿ ਵਸਾਈ ॥

ਜਿੱਥੇ ਦੇਖਦਾ ਹਾਂ, ਸਭਨਾਂ ਜਗ੍ਹਾਂ ਤੇ ਸੱਚਾ ਪ੍ਰਭੂ ਹੀ ਦਿਸਦਾ ਹੈ, ਪਰ ਗੁਰਾਂ ਦੀ ਕਿਰਪਾ ਨਾਲ ਮਨ ਵਿਚ ਵੱਸਦਾ ਹੈ।

ਅਥਵਾ:-ਗੁਰਾਂ ਦੀ ਕਿਰਪਾ ਨਾਲ ਇਹ ਦ੍ਰਿਸ਼ਟੀ ਜਨ ਵਿਚ ਆ ਵੱਸਦੀ ਹੈ।

**ਤਨੁ ਸਚਾ ਰਸਨਾ ਸਚਿ ਰਾਤੀ ਸਚੁ ਸੁਣਿ ਆਖਿ ਵਖਾਨਣਿਆ ॥ ੨ ॥**

ਜਿਸ ਦੀ ਰਸਨਾ ਸੱਚ ਵਿਚ ਰੱਤੀ ਹੋਈ ਹੈ, ਤੇ ਜੋ ਕੰਨਾਂ ਵਿਚ ਸੱਚ ਨਾਮ ਨੂੰ ਸੁਣਦਾ ਹੈ, ਅਤੇ ਆਖਿ=ਮੂੰਹੋਂ ਭੀ ਸੱਚ ਨੂੰ ਵਖਾਨਣਿਆ=ਕਥਨ ਕਰਦਾ ਹੈ ਉਸ ਦਾ ਤਨੁ ਸਚਾ=ਸਰੀਰ ਸਫਲਾ ਹੈ॥ ੨ ॥

[ਪੰਨਾ ੧੨੦]

**ਮਨਸਾ ਮਾਰਿ ਸਚਿ ਸਮਾਣੀ ॥ ਇਨਿ ਮਨਿ ਡੀਠੀ ਸਭ ਆਵਣ ਜਾਣੀ ॥**

ਜਦ ਮਨਸਾ=ਵਾਸ਼ਨਾ ਨੂੰ ਮਾਰ ਕੇ ਬਿਰਤੀ ਸੱਚ ਵਿਚ ਸਮਾ ਗਈ, ਤਦ ਮਨ ਕਰਕੇ ਇਸ ਜੀਵ ਨੇ ਇਹ ਗੱਲ ਵੇਖ ਲਈ ਕਿ ਸਾਰੀ ਦੁਨੀਆਂ ਆਉਣ ਜਾਣ ਵਾਲੀ ਹੈ।

**ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ ਨਿਜ ਘਰਿ ਵਾਸਾ ਪਾਵਣਿਆ ॥ ੩ ॥**

ਸਤਿਗੁਰਾਂ ਦੀ ਸੇਵਾ ਕਰਨ ਨਾਲ ਸਦਾ ਹੀ ਮਨ ਇਸਥਿਤ ਰਹਿੰਦਾ ਹੈ, ਅਤੇ ਸਰੂਪ ਰੂਪੀ ਘਰ ਵਿਚ ਨਿਵਾਸ ਪਾਂਦਾ ਹੈ॥ ੩ ॥

**ਗੁਰ ਕੈ ਸਬਦਿ ਰਿਦੈ ਦਿਖਾਇਆ ॥ ਮਾਇਆ ਮੋਹੁ ਸਬਦਿ ਜਲਾਇਆ ॥**

ਗੁਰਾਂ ਦੇ ਉਪਦੇਸ਼ ਕਰਕੇ ਉਹ ਪ੍ਰਮਾਤਮਾ ਹਿਰਦੇ ਵਿਚ ਹੀ ਦਿਸ ਆਇਆ ਹੈ, ਕਿਉਂਕਿ ਮਾਇਆ ਦੇ ਮੋਹ ਨੂੰ ਗੁਰ ਉਪਦੇਸ਼ ਨੇ ਹਿਰਦੇ ਵਿਚੋਂ ਜਲਾਇਆ=ਸਾੜ ਦਿੱਤਾ ਹੈ।

**ਸਚੋ ਸਚਾ ਵੇਖਿ ਸਾਲਾਹੀ ਗੁਰ ਸਬਦੀ ਸਚੁ ਪਾਵਣਿਆ ॥ ੪ ॥**

ਜਿਸ ਨੇ ਗੁਰ ਉਪਦੇਸ਼ ਦੁਆਰਾ ਸੱਚ ਨੂੰ ਪਾਣਾ ਕੀਤਾ ਹੈ, ਉਹ ਸਭ ਜਗ੍ਹਾ ਸੱਚ ਨੂੰ ਵੇਖਦਾ ਹੈ ਤੇ ਸੱਚ ਨੂੰ ਹੀ ਸਦਾ ਸਲਾਹੁੰਦਾ ਹੈ॥ ੪ ॥

**ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ ॥**
**ਹਰਿ ਨਾਮੁ ਸਮਾਲਹਿ ਸੇ ਵਡਭਾਗੀ ॥**

ਜੋ ਪੁਰਸ਼ ਸੱਚ ਨਾਮ ਵਿਚ ਰੱਤੇ ਹਨ ਉਨ੍ਹਾਂ ਦੀ ਸੱਚੀ ਲਿਵ ਲੱਗੀ ਹੈ, ਜੋ ਹਰੀ ਨਾਮ ਨੂੰ ਸਿਮਰਦੇ ਹਨ ਉਹ ਪੁਰਸ਼ ਵੱਡਿਆਂ ਭਾਗਾਂ ਵਾਲੇ ਹਨ।

**ਸਚੈ ਸਬਦਿ ਆਪਿ ਮਿਲਾਏ ਸਤਸੰਗਤਿ ਸਚੁ ਗੁਣ ਗਾਵਣਿਆ ॥ ੫ ॥**

ਜੋ ਸਤਸੰਗਤ ਵਿਚ ਬੈਠ ਕੇ ਸੱਚ ਸਰੂਪ ਦੇ ਗੁਣਾਂ ਨੂੰ ਗਾਉਂਦੇ ਹਨ, ਉਨ੍ਹਾਂ ਨੂੰ ਸੱਚੇ ਸਬਦਿ=ਬ੍ਰਹਮ ਨੇ ਆਪਣੇ ਨਾਲ ਮਿਲਾ ਲਿਆ ਹੈ।

**ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ ॥**
**ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ ॥**

ਹਿਸਾਬ ਤਾਂ ਪੜ੍ਹੀਏ ਜੇਕਰ ਉਹ ਪ੍ਰਭੂ ਹਿਸਾਬ ਵਿਚ ਆ ਸਕਦਾ ਹੋਵੇ। ਉਹ ਤਾਂ ਮਨ ਕਰਕੇ ਅਗਮ, ਤੇ ਇੰਦ੍ਰੀਆਂ ਕਰਕੇ ਅਗੋਚਰ ਹੈ, ਗੁਰਾਂ ਦੇ ਉਪਦੇਸ਼ ਕਰਕੇ ਉਸ ਦੀ ਸੁਧਿ=ਸੋਝੀ (ਖਬਰ) ਹੁੰਦੀ ਹੈ।

**ਅਨਦਿਨੁ ਸਚ ਸਬਦਿ ਸਾਲਾਹੀ ਹੋਰੁ ਕੋਇ ਨ ਕੀਮਤਿ ਪਾਵਣਿਆ ॥ ੬ ॥**

ਸਚ ਸਬਦਿ=ਸੱਚੇ ਬ੍ਰਹਮ ਨੂੰ ਰਾਤ ਦਿਨ ਗੁਰਾਂ ਦੇ ਉਪਦੇਸ਼ ਦੁਆਰਾ ਸਲਾਹੁਣਾ ਕਰੇ, ਉਸਦੀ ਕੀਮਤ ਪਾਣ ਦਾ ਹੋਰ ਕੋਈ ਸਾਧਨ ਨਹੀਂ ਹੈ॥ ੬ ॥

**ਪੜਿ ਪੜਿ ਥਾਕੇ ਸਾਂਤਿ ਨ ਆਈ॥ ਤ੍ਰਿਸਨਾ ਜਾਲੇ ਸੁਧਿ ਨ ਕਾਈ॥**

ਪੰਡਿਤ ਲੋਕ ਪੁਰਾਣਾਂ ਨੂੰ ਪੜ੍ਹ ਪੜ੍ਹ ਕੇ ਥੱਕ ਗਏ ਹਨ ਪਰ ਸ਼ਾਂਤੀ ਨਹੀਂ ਆਈ। ਤ੍ਰਿਸ਼ਨਾ ਦੀ ਅੱਗ ਵਿਚ ਜਾਲੇ=ਸੜ ਰਹੇ ਹਨ ਇਸ ਕਰਕੇ ਉਨ੍ਹਾਂ ਨੂੰ ਪ੍ਰਭੂ ਦੀ ਕੋਈ ਸੋਝੀ ਨਹੀਂ ਹੈ॥

**ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ ॥ ੭ ॥**

ਬਿਖੁ ਬਿਹਾਝਹਿ=ਮਾਇਆ ਇਕੱਠੀ ਕਰਦੇ ਹਨ, ਬਿਖੁ=ਮਾਇਆ ਦੇ ਮੋਹ ਦੇ ਹੀ ਪਿਆਸੇ=ਚਾਹਵਾਨ ਹਨ, ਝੂਠ ਬੋਲ ਕੇ ਮਾਇਆ ਹੀ ਖਾਂਦੇ ਹਨ। ਅਰਥਾਤ ਝੂਠ ਬੋਲ ਕੇ ਮਾਇਆ ਲੈਣ ਦਾ ਯਤਨ ਕਰਦੇ ਹਨ॥ ੭ ॥

**ਗੁਰ ਪਰਸਾਦੀ ਏਕੋ ਜਾਣਾ॥ ਦੂਜਾ ਮਾਰਿ ਮਨੁ ਸਚਿ ਸਮਾਣਾ॥**

ਜਿਨ੍ਹਾਂ ਨੇ ਗੁਰਾਂ ਦੀ ਕਿਰਪਾ ਨਾਲ ਇਕ ਪ੍ਰਭੂ ਨੂੰ ਜਾਣਿਆ ਹੈ, ਉਨ੍ਹਾਂ ਦਾ ਮਨ ਦ੍ਵੈਤ ਭਾ ਨੂੰ ਮਾਰ ਕੇ ਸੱਚ ਵਿਚ ਸਮਾਇਆ ਹੈ।

**ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ**
**ਗੁਰ ਪਰਸਾਦੀ ਪਾਵਣਿਆ ॥ ੮ ॥ ੧੭ ॥ ੧੮ ॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਦੇ ਮਨ ਵਿਚ ਗੁਰਾਂ ਦੀ ਕਿਰਪਾ ਕਰਕੇ ਨਾਮ ਵਰਤਦਾ ਹੈ ਉਹ ਇਕ ਪ੍ਰਭੂ ਨੂੰ ਪਾ ਲੈਂਦਾ ਹੈ॥ ੮ ॥ ੧੭ ॥ ੧੮ ॥

## ਮਾਝ ਮਹਲਾ ੩ ॥

**ਵਰਨ ਰੂਪ ਵਰਤਹਿ ਸਭ ਤੇਰੇ॥ ਮਰਿ ਮਰਿ ਜੰਮਹਿ ਫੇਰ ਪਵਹਿ ਘਣੇਰੇ॥**

ਹੇ ਪ੍ਰਭੂ ! ਬ੍ਰਾਹਮਣ ਖਤ੍ਰੀ ਸ਼ੂਦ੍ਰ ਵੈਸ਼ ਇਹ ਚਾਰੇ ਵਰਨ,

*ਅਥਵਾ:*-ਵਰਨ=ਰੰਗ ਤੇ ਰੂਪ ਸਾਰੇ ਤੇਰੇ ਹੀ ਵਰਤ ਰਹੇ ਹਨ। ਜੋ ਇਸ ਤਰ੍ਹਾਂ ਨਿਸਚੇ ਨਹੀਂ ਕਰਦੇ ਉਹ ਵਾਰੰਵਾਰ ਮਰ ਮਰ ਕੇ ਜੰਮਦੇ ਹਨ ਅਤੇ ਉਨ੍ਹਾਂ ਨੂੰ ਚੁਰਾਸੀ ਲੱਖ ਜੂਨ ਦੇ ਘਣੇਰੇ=ਬਹੁਤੇ ਫੇਰੇ ਪੈਂਦੇ ਹਨ।

**ਤੂੰ ਏਕੋ ਨਿਹਚਲੁ ਅਗਮ ਅਪਾਰਾ ਗੁਰਮਤੀ ਬੂਝ ਬੁਝਾਵਣਿਆ ॥ ੧ ॥**

ਹੇ ਅਗਮ ਅਪਾਰ ਪ੍ਰਭੂ ਇਕ ਤੂੰਹੀਂ ਅਚੱਲ ਹੈਂ, ਇਹ ਬੂਝ=ਗਿਆਨ ਗੁਰਮਤੀਆਂ ਨੂੰ ਸਮਝਾਣਾ ਕੀਤਾ ਹੈ॥ ੧ ॥

**ਹਉ ਵਾਰੀ ਜੀਉ ਵਾਰੀ ਰਾਮ ਨਾਮੁ ਮੰਨਿ ਵਸਾਵਣਿਆ॥**

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ ਤੇ ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਮਨ ਵਿਚ ਰਾਮ ਨਾਮ ਵਸਾਉਣਾ ਕੀਤਾ ਹੈ।

**ਤਿਸੁ ਰੂਪੁ ਨ ਰੇਖਿਆ ਵਰਨੁ ਨ ਕੋਈ**
**ਗੁਰਮਤੀ ਆਪਿ ਬੁਝਾਵਣਿਆ ॥ ੧ ॥ ਰਹਾਉ ॥**

ਉਸ ਦਾ ਕੋਈ ਰੂਪ ਰੇਖ ਨਹੀਂ ਹੈ, ਤੇ ਨਾ ਹੀ ਕੋਈ ਵਰਨ ਹੈ, ਉਸ ਨੇ ਗੁਰਮਤੀਆਂ ਨੂੰ ਆਪਣਾ ਆਪ ਸਮਝਾਣਾ ਕੀਤਾ ਹੈ॥ ੧ ॥ ਰਹਾਉ॥

**ਸਭ ਏਕਾ ਜੋਤਿ ਜਾਣੈ ਜੇ ਕੋਈ ॥ ਸਤਿਗੁਰੁ ਸੇਵਿਐ ਪਰਗਟੁ ਹੋਈ ॥**

ਜੇ ਕੋਈ ਜਾਨਣਾ ਕਰੇ ਤਾਂ ਸਾਰਿਆਂ ਵਿਚ ਇਕ ਪ੍ਰਭੂ ਦੀ ਜੋਤ ਹੈ। ਸਤਿਗੁਰਾਂ ਦੀ ਸੇਵਾ ਕਰਨ ਕਰਕੇ ਉਹ ਜੋਤਿ ਪ੍ਰਗਟ ਹੁੰਦੀ ਹੈ।

**ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ ॥ ੨ ॥**

ਜਿਨ੍ਹਾਂ ਨੇ ਇੰਞ ਨਿਸਚੇ ਕੀਤਾ ਹੈ ਕਿ ਗੁਪਤ ਅਤੇ ਪਰਗਟ ਸਭ ਜਗ੍ਹਾਂ ਉਪਰ ਉਹ ਵਰਤ ਰਿਹਾ ਹੈ, ਜੋਤੀ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ॥ ੨ ॥

**ਤਿਸਨਾ ਅਗਨਿ ਜਲੈ ਸੰਸਾਰਾ ॥ ਲੋਭੁ ਅਭਿਮਾਨੁ ਬਹੁਤੁ ਅਹੰਕਾਰਾ ॥**

ਸਾਰਾ ਸੰਸਾਰ ਤ੍ਰਿਸ਼ਨਾ ਦੀ ਅੱਗ ਵਿਚ ਜਲੈ=ਸੜ ਰਿਹਾ ਹੈ। ਅਤੇ ਬਹੁਤਿਆਂ ਨੂੰ ਲੋਭ, ਵਿੱਦਿਆ ਦਾ ਅਭਿਮਾਨ ਤੇ ਜਾਤੀ ਦਾ ਹੰਕਾਰ ਰੂਪ ਰੋਗ ਲੱਗਾ ਹੋਇਆ ਹੈ।

**ਮਰਿ ਮਰਿ ਜਨਮੈ ਪਤਿ ਗਵਾਏ ਅਪਣੀ ਬਿਰਥਾ ਜਨਮੁ ਗਵਾਵਣਿਆ ॥ ੩ ॥**

ਉਹ ਵਾਰੰਵਾਰ ਮਰ ਮਰ ਕੇ ਜਨਮਦੇ ਹਨ, ਅਤੇ ਆਪਣੀ ਪੱਤ ਅਬਰੋ ਨੂੰ ਗੁਆ ਲੈਂਦੇ ਹਨ, ਉਨ੍ਹਾਂ ਨੇ ਆਪਣੇ ਮਨੁੱਖ ਜਨਮ ਨੂੰ ਵਿਅਰਥ ਗੁਆਣਾ ਕੀਤਾ ਹੈ॥ ੩ ॥

**ਗੁਰ ਕਾ ਸਬਦੁ ਕੋ ਵਿਰਲਾ ਬੂਝੈ ॥ ਆਪੁ ਮਾਰੇ ਤਾ ਤ੍ਰਿਭਵਣੁ ਸੂਝੈ ॥**

ਗੁਰਾਂ ਦੇ ਉਪਦੇਸ਼ ਨੂੰ ਕੋਈ ਵਿਰਲਾ ਜਾਣਦਾ ਹੈ, ਗੁਰ ਉਪਦੇਸ਼ ਲੈ ਕੇ ਆਪਾ ਭਾ ਹੰਕਾਰ ਨੂੰ ਮਾਰੇ ਤਾਂ ਤਿੰਨੇ ਭਵਨ ਮਿੱਥਿਆ ਰੂਪ ਸੁੱਝਦੇ ਹਨ।

**ਫਿਰਿ ਉਹ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ ॥ ੪ ॥**

ਜਿਸ ਦਾ ਜੀਵਤ ਭਾ ਤੋਂ ਮਰਨਾ ਹੁੰਦਾ ਹੈ, ਉਹ ਫਿਰ ਮਰਦਾ ਨਹੀਂ ਹੈ, ਉਹ ਸਹਜੇ ਸੱਚ ਵਿਚ ਸਮਾ ਜਾਂਦਾ ਹੈ॥ ੪ ॥

**ਮਾਇਆ ਮਹਿ ਫਿਰਿ ਚਿਤੁ ਨ ਲਾਏ ॥ ਗੁਰ ਕੈ ਸਬਦਿ ਸਦ ਰਹੈ ਸਮਾਏ ॥**

ਉਹ ਫਿਰ ਮਾਇਆ ਵਿਚ ਚਿੱਤ ਬਿਰਤੀ ਨੂੰ ਨਹੀਂ ਲਗਾਂਦਾ, ਗੁਰਾਂ ਦੇ ਉਪਦੇਸ਼ ਵਿਚ ਸਦਾ ਸਮਾਇਆ ਰਹਿੰਦਾ ਹੈ।

**ਸਚੁ ਸਲਾਹੇ ਸਭ ਘਟ ਅੰਤਰਿ ਸਚੋ ਸਚੁ ਸੁਹਾਵਣਿਆ ॥ ੫ ॥**

ਉਹ ਉਸ ਸੱਚੇ ਨੂੰ ਸਲਾਹੁੰਦਾ ਰਹਿੰਦਾ ਹੈ, ਜੋ ਸੱਚਾ ਪ੍ਰਭੂ ਸਚ=ਨਿਸਚੇ ਕਰਕੇ ਸਾਰਿਆਂ ਘਟਾਂ ਵਿਚ ਸੋਭਾ ਪਾ ਰਿਹਾ ਹੈ॥ ੫ ॥

**ਸਚੁ ਸਾਲਾਹੀ ਸਦਾ ਹਜੂਰੇ॥ ਗੁਰ ਕੈ ਸਬਦਿ ਰਹਿਆ ਭਰਪੂਰੇ॥**

ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਕਰਕੇ ਪ੍ਰਭੂ ਨੂੰ ਸਾਰੇ ਭਰਪੂਰ ਹੋ ਰਿਹਾ ਨਿਸਚੇ ਕੀਤਾ ਹੈ, ਉਨ੍ਹਾਂ ਨੇ ਹਾਜ਼ਰਾ ਹਜ਼ੂਰੇ=ਨੇੜੇ ਤੋਂ ਨੇੜੇ ਜਾਣ ਕੇ ਸੱਚ ਨੂੰ ਸਲਾਹੁਣਾ ਕੀਤਾ ਹੈ।

**ਗੁਰ ਪਰਸਾਦੀ ਸਚੁ ਨਦਰੀ ਆਵੈ ਸਚੇ ਹੀ ਸੁਖੁ ਪਾਵਣਿਆ॥ ੬॥**

ਜਿਨ੍ਹਾਂ ਨੂੰ ਗੁਰਾਂ ਦੀ ਕਿਰਪਾ ਨਾਲ ਸਭ ਵਿਚ ਸੱਚਾ ਪ੍ਰਭੂ ਨਿਗਾਹ ਆਉਂਦਾ ਹੈ, ਉਸ ਨੇ ਸੱਚੇ ਆਤਮ ਸੁਖ ਨੂੰ ਹੀ ਪਾਣਾ ਕੀਤਾ ਹੈ॥ ੬॥

**ਸਚੁ ਮਨ ਅੰਦਰਿ ਰਹਿਆ ਸਮਾਇ॥ ਸਦਾ ਸਚੁ ਨਿਹਚਲੁ ਆਵੈ ਨ ਜਾਇ॥**

ਸੱਚ ਸਰੂਪ ਪ੍ਰਮਾਤਮਾ ਮਨ ਵਿਚ ਸਮਾ ਰਿਹਾ ਹੈ। ਉਹ ਸੱਚਾ ਪ੍ਰਭੂ ਸਦਾ ਨਿਹਚਲੁ=ਅਚੱਲ ਹੈ, ਕਿਧਰੇ ਆਉਂਦਾ ਜਾਂਦਾ ਨਹੀਂ ਹੈ।

**ਸਚੇ ਲਾਗੈ ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ॥ ੭॥**

ਜੋ ਗੁਰਮਤੀਏ ਸੱਚ ਵਿਚ ਲੱਗੇ ਹਨ, ਉਹ ਨਿਰਮਲ ਮਨ ਵਾਲੇ ਸੱਚ ਸਰੂਪ ਵਿਚ ਸਮਾਵਣਿਆ=ਅਭੇਦ ਹੁੰਦੇ ਹਨ॥ ੭॥

**ਸਚੁ ਸਾਲਾਹੀ ਅਵਰੁ ਨ ਕੋਈ॥ ਜਿਤੁ ਸੇਵਿਐ ਸਦਾ ਸੁਖੁ ਹੋਈ॥**

ਉਸ ਸੱਚ ਨੂੰ ਸਲਾਹੁਣਾ ਚਾਹੀਦਾ ਹੈ ਜਿਸ ਵਰਗਾ ਹੋਰ ਕੋਈ ਨਹੀਂ ਹੈ, ਅਤੇ ਜਿਸ ਦੇ ਸੇਵਨ ਕਰਕੇ ਹਮੇਸ਼ਾਂ ਹੀ ਸੁੱਖ ਪ੍ਰਾਪਤ ਹੁੰਦਾ ਹੈ।

[ਪੰਨਾ ੧੨੧]

**ਨਾਨਕ ਨਾਮਿ ਰਤੇ ਵੀਚਾਰੀ ਸਚੋ ਸਚੁ ਕਮਾਵਣਿਆ॥ ੮॥ ੧੮॥ ੧੯॥**

ਗੁਰੂ ਜੀ ਕਥਨ ਕਰਦੇ ਹਨ-ਜੋ ਵਿਚਾਰਵਾਨ ਨਾਮੀ ਦੇ ਨਾਮ ਵਿਚ ਰੱਤੇ ਹਨ, ਉਹ ਸੱਚ ਹੀ ਸੱਚ ਨੂੰ ਕਮਾਉਣਾ ਕਰਦੇ ਹਨ॥ ੮॥ ੧੮॥ ੧੯॥

**ਮਾਝ ਮਹਲਾ ੩॥ ਨਿਰਮਲ ਸਬਦੁ ਨਿਰਮਲ ਹੈ ਬਾਣੀ॥**
**ਨਿਰਮਲ ਜੋਤਿ ਸਭ ਮਾਹਿ ਸਮਾਣੀ॥**

ਗੁਰਾਂ ਦਾ ਸਬਦੁ=ਉਪਦੇਸ਼ ਨਿਰਮਲ ਹੈ, ਗੁਰਾਂ ਦੀ ਸੁਭਾਵਕ ਬੋਲੀ ਹੋਈ ਬਾਣੀ ਵੀ ਨਿਰਮਲ ਹੈ। *ਅਥਵਾ:*-ਉਹ ਸਬਦੁ=ਬ੍ਰਹਮ ਨਿਰਮਲ ਹੈ ਉਸਦੀ ਵੇਦ ਬਾਣੀ ਵੀ ਨਿਰਮਲ ਹੈ, ਉਸਦੀ ਜੋਤਿ=ਸੱਤਾ ਵੀ ਨਿਰਮਲ ਹੈ ਜੋ ਸਾਰਿਆਂ ਵਿਚ ਸਮਾ ਰਹੀ ਹੈ।

**ਨਿਰਮਲ ਬਾਣੀ ਹਰਿ ਸਾਲਾਹੀ**
**ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ॥ ੧॥**

ਹਰੀ ਨਾਮ ਰੂਪ ਨਿਰਮਲ ਬਾਣੀ ਨੂੰ ਸਲਾਹੁਣਾ ਕਰੇ, ਨਿਰਮਲ ਹਰੀ ਨਾਮ ਨੂੰ ਜਪ ਕੇ ਪਾਪਾਂ ਰੂਪੀ ਮੈਲ ਨੂੰ ਗੁਆਣਾ ਕਰੇ॥ ੧॥

**ਹਉ ਵਾਰੀ ਜੀਉ ਵਾਰੀ ਸੁਖਦਾਤਾ ਮੰਨਿ ਵਸਾਵਣਿਆ॥**

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਸੁਖ ਦਾਤੇ ਪ੍ਰਭੂ ਨੂੰ ਮਨ ਵਿਚ ਵਸਾਣਾ ਕੀਤਾ ਹੈ।

**ਹਰਿ ਨਿਰਮਲੁ ਗੁਰ ਸਬਦਿ ਸਲਾਹੀ**
**ਸਬਦੋ ਸੁਣਿ ਤਿਸਾ ਮਿਟਾਵਣਿਆ॥੧॥ ਰਹਾਉ॥**

ਗੁਰ ਸ਼ਬਦ ਦੁਆਰਾ ਹਰੀ ਨਿਰਮਲ ਨੂੰ ਸਲਾਹੁਣਾ ਕਰੇ, ਅਤੇ ਗੁਰ ਸ਼ਬਦ ਨੂੰ ਸੁਣ ਕੇ ਪਦਾਰਥਾਂ ਦੀ ਤਿਸਾ=ਤ੍ਰਿਸ਼ਨਾ ਨੂੰ ਦੂਰ ਕਰੇ॥ ੧॥

**ਨਿਰਮਲੁ ਨਾਮੁ ਵਸਿਆ ਮਨਿ ਆਏ॥**
**ਮਨੁ ਤਨੁ ਨਿਰਮਲੁ ਮਾਇਆ ਮੋਹੁ ਗਵਾਏ॥**

ਜਿਸ ਦੇ ਮਨ ਵਿਚ ਪਵਿੱਤ੍ਰ ਨਾਮ ਆ ਵੱਸਿਆ ਹੈ, ਤੇ ਮਾਇਆ ਦੇ ਮੋਹ ਨੂੰ ਗੁਆਣਾ ਕੀਤਾ ਹੈ ਉਸ ਦਾ ਮਨ ਅਤੇ ਤਨ ਭੀ ਪਵਿੱਤ੍ਰ ਹੋਇਆ ਹੈ।

**ਨਿਰਮਲ ਗੁਣ ਗਾਵੈ ਨਿਤ ਸਾਚੇ ਕੇ ਨਿਰਮਲ ਨਾਦੁ ਵਜਾਵਣਿਆ॥੨॥**

ਜੋ ਪੁਰਸ਼ ਨਿਤਾਪ੍ਰਤੀ ਸੱਚੇ ਪ੍ਰਭੂ ਦੇ ਨਿਰਮਲ ਗੁਣਾਂ ਨੂੰ ਗਾਉਂਦਾ ਹੈ, ਉਸ ਨੂੰ ਨਿਰਮਲ ਨਾਦੁ=ਸ਼ੁੱਧ ਬ੍ਰਹਮ ਵਜਾਵਣਿਆ=ਪ੍ਰਗਟ ਹੋਇਆ ਹੈ॥ ੨॥

**ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ॥**
**ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ॥**

ਜਿਸਨੇ ਪਵਿੱਤ੍ਰ ਨਾਮ ਅੰਮ੍ਰਿਤ ਗੁਰਾਂ ਪਾਸੋਂ ਪਾਇਆ ਹੈ, ਉਸ ਦੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਮਰ ਗਿਆ ਹੈ, ਅਤੇ ਉਥੇ ਮਾਇਆ ਦਾ ਮੋਹ ਭੀ ਨਹੀਂ ਰਿਹਾ।

**ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ**
**ਨਿਰਮਲ ਬਾਣੀ ਮੰਨਿ ਵਸਾਵਣਿਆ॥੩॥**

ਜਿਸ ਨੇ ਗੁਰਾਂ ਦੀ ਪਵਿੱਤ੍ਰ ਉਪਦੇਸ਼ ਬਾਣੀ ਨੂੰ ਮਨ ਵਿਚ ਵਸਾਣਾ ਕੀਤਾ ਹੈ, ਉਸ ਨੂੰ ਸੰਸੇ ਵਿੱਪਰਜੇ ਤੋਂ ਰਹਿਤ ਨਿਰਮਲ ਗਿਆਨ ਪ੍ਰਾਪਤ ਹੋਇਆ ਹੈ, ਅਤੇ ਸੰਕਲਪਾਂ ਤੋਂ ਰਹਿਤ ਅਤੀਅੰਤ ਨਿਰਮਲ ਧਿਆਨ ਪ੍ਰਾਪਤ ਹੋਇਆ ਹੈ॥ ੩॥

**ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ॥**
**ਹਉਮੈ ਮੈਲੁ ਗੁਰ ਸਬਦੇ ਧੋਵੈ॥**

ਜੋ ਪਵਿੱਤ੍ਰ ਗੁਰਾਂ ਦੀ ਸੇਵਾ ਕਰਦਾ ਹੈ ਉਸ ਦਾ ਹਿਰਦਾ ਸ਼ੁੱਧ ਹੁੰਦਾ ਹੈ, ਕਿਉਂਕਿ ਗੁਰੂ ਅਪਾਣੇ ਉਪਦੇਸ਼ ਦੁਆਰਾ ਉਸ ਦੇ ਅੰਦਰੋਂ ਹਉਮੈ ਦੀ ਮੈਲ ਨੂੰ ਧੋ ਦੇਂਦੇ ਹਨ।

**ਨਿਰਮਲ ਵਾਜੈ ਅਨਹਦ ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ ॥ ੪ ॥**

ਅਨਹਦ=ਇੱਕਰਸ ਗੁਰਾਂ ਦੀ ਉਪਦੇਸ਼ ਬਾਣੀ, ਵਾ ਨਾਮ ਬਾਣੀ ਦੇ ਧੁਨਿ=ਉਚਾਰਨ ਤੇ ਜਿਸ ਨੂੰ ਨਿਰਮਲ ਪ੍ਰਭੂ ਵਾਜੈ=ਪ੍ਰਗਟ ਹੋਇਆ ਹੈ, ਉਸ ਸੱਚੇ ਦਰਬਾਰ ਵਿਚ ਸੋਭਾ ਪਾਣਾ ਕਰਦਾ ਹੈ॥ ੪॥

**ਨਿਰਮਲੁ ਤੇ ਸਭ ਨਿਰਮਲ ਹੋਵੈ ॥**

**ਨਿਰਮਲੁ ਮਨੂਆ ਹਰਿ ਸਬਦਿ ਪਰੋਵੈ ॥**

ਵਾਹਿਗੁਰੂ ਦੇ ਪਵਿੱਤ੍ਰ ਨਾਮ ਜਪਣ ਕਰਕੇ ਸਾਰੇ ਜੀਵ ਪਵਿੱਤ੍ਰ ਹੋ ਜਾਂਦੇ ਹਨ, ਇਸ ਲਈ ਗੁਰ ਸ਼ਬਦ ਦੁਆਰਾ ਨਿਰਮਲ ਹਰੀ ਵਿਚ ਆਪਣੇ ਮਨ ਨੂੰ ਪ੍ਰੋਣਾ ਕਰੇ।

**ਨਿਰਮਲ ਨਾਮਿ ਲਗੇ ਬਡਭਾਗੀ ਨਿਰਮਲੁ ਨਾਮਿ ਸੁਹਾਵਣਿਆ ॥ ੫ ॥**

ਜੋ ਵਡਭਾਗੀ ਪੁਰਸ਼ ਪਵਿੱਤ੍ਰ ਨਾਮ ਜਪਣ ਵਿਚ ਲੱਗੇ ਹਨ, ਉਹ ਨਿਰਮਲ ਨਾਮੀ ਨੂੰ ਪਾ ਕੇ ਸੁਹਾਵਣਿਆ=ਸੋਭਨੀਕ ਹੋਏ ਹਨ॥ ੫॥

**ਸੋ ਨਿਰਮਲੁ ਜੋ ਸਬਦੇ ਸੋਹੈ ॥ ਨਿਰਮਲ ਨਾਮਿ ਮਨੁ ਤਨੁ ਮੋਹੈ ॥**

ਜੋ ਗੁਰ ਉਪਦੇਸ਼ ਕਰਕੇ ਸੋਭ ਰਿਹਾ ਹੈ ਉਹ ਪਵਿੱਤ੍ਰ ਹੈ, ਨਿਰਮਲ ਨਾਮੀ ਪ੍ਰਮਾਤਮਾ ਉਸ ਦੇ ਮਨ ਤਨੁ ਵਿਚ ਸਖਿਆਤ (ਪ੍ਰਗਟ) ਹੋ ਰਿਹਾ ਹੈ।

**ਸਚਿ ਨਾਮਿ ਮਲੁ ਕਦੇ ਨ ਲਾਗੈ ਮੁਖੁ ਊਜਲੁ ਸਚੁ ਕਰਾਵਣਿਆ ॥ ੬ ॥**

ਸੱਚੇ ਨਾਮੀ ਦੇ ਨਾਮ ਜਪਣ ਕਰਕੇ ਕਦੇ ਪਾਪਾਂ ਰੂਪੀ ਮੈਲ ਨਹੀਂ ਲਗਦੀ, ਸੱਚਾ ਨਾਮ ਦਰਗਾਹ ਵਿਚ ਭੀ ਮੂੰਹ ਉੱਜਲਾ ਕਰਾਉਂਦਾ ਹੈ॥ ੬॥

**ਮਨੁ ਮੈਲਾ ਹੈ ਦੂਜੈ ਭਾਇ ॥ ਮੈਲਾ ਚਉਕਾ ਮੈਲੈ ਥਾਇ ॥**

ਦ੍ਵੈਤ ਭਾ ਕਰਕੇ ਜਿਸ ਦਾ ਮਨ ਮੈਲਾ ਹੈ, ਉਸ ਦਾ ਪ੍ਰਤੱਖ ਚੌਂਕਾ ਦੇਣਾ ਭੀ ਮੈਲਾ ਹੈ, ਅਤੇ ਰਹਿਣ ਦਾ ਥਾਂ ਸਵਾਰਣਾ ਭੀ ਮੈਲਾ ਹੈ।

ਅਥਵਾ:-ਉਸ ਦਾ ਅੰਤਹਕਰਨ ਰੂਪ ਚੌਂਕਾ ਮੈਲਾ ਹੈ, ਅਤੇ ਸਰੀਰ ਰੂਪੀ ਵਾ ਇੰਦ੍ਰੀਆਂ ਰੂਪੀ ਥਾਂ ਭੀ ਮੈਲਾ ਹੈ।

**ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ ॥ ੭ ॥**

ਉਸ ਦਾ ਖਾਣਾ ਭੀ ਮੈਲਾ ਹੈ,

ਅਥਵਾ:-ਜੋ ਭੀ ਪਦਾਰਥ ਖਾਂਦਾ ਹੈ, ਉਹ ਮੈਲੇ ਹਨ ਉਨ੍ਹਾਂ ਨੂੰ ਖਾ ਕੇ ਫਿਰ ਵਿਸ਼ਟਾ ਵਾ:- ਪਾਪਾਂ ਰੂਪੀ ਮੈਲ ਨੂੰ ਵਧਾਂਦਾ ਹੈ, ਮਨਮੁਖ ਪੁਰਸ਼ ਪਾਪਾਂ ਰੂਪੀ ਮੈਲ ਕਰਕੇ ਦੁਖ ਪਾਣਾ ਕਰਦਾ ਹੈ॥ ੭॥

**ਮੈਲੇ ਨਿਰਮਲ ਸਭਿ ਹੁਕਮਿ ਸਬਾਏ ॥ ਸੇ ਨਿਰਮਲ ਜੋ ਹਰਿ ਸਾਚੇ ਭਾਏ ॥**

ਸਾਰੇ ਮੈਲੇ ਪੁਰਸ਼ ਸਾਰੇ ਨਿਰਮਲ ਪੁਰਸ਼ ਉਸ ਪ੍ਰਭੂ ਦੇ ਹੁਕਮ ਵਿਚ ਹਨ, ਪਰ ਜੋ ਹਰੀ ਸੱਚੇ ਨੂੰ ਭਾ ਗਏ ਹਨ ਉਹ ਨਿਰਮਲ ਹਨ।

**ਨਾਨਕ ਨਾਮੁ ਵਸੈ ਮਨ ਅੰਤਰਿ**
**ਗੁਰਮੁਖਿ ਮੈਲੁ ਚੁਕਾਵਣਿਆ ॥ ੮ ॥ ੧੯ ॥ ੨੦ ॥**

ਗੁਰੂ ਜੀ ਕਥਨ ਕਰਦੇ ਹਨ ਜਿਸ ਗੁਰਮੁਖ ਦੇ ਮਨ ਵਿਚ ਗੁਰਾਂ ਦੁਆਰੇ ਪ੍ਰਭੂ ਦਾ ਨਾਮ ਵੱਸਦਾ ਹੈ ਉਸ ਨੇ ਪਾਪਾਂ ਰੂਪੀ ਮੈਲ ਨੂੰ ਚੁਕਾਵਣਿਆ=ਦੂਰ ਕੀਤਾ ਹੈ॥ ੮ ॥ ੧੯ ॥੨੦ ॥

## ਮਾਝ ਮਹਲਾ ੩ ॥

**ਗੋਵਿੰਦੁ ਊਜਲੁ ਊਜਲ ਹੰਸਾ ॥ ਮਨੁ ਬਾਣੀ ਨਿਰਮਲ ਮੇਰੀ ਮਨਸਾ ॥**

ਉੱਜਲ ਗੋਬਿੰਦ ਮਾਨ-ਸਰੋਵਰ ਰੂਪ ਹੈ, ਅਤੇ ਉੱਜਲ ਮਨ ਵਾਲੇ ਜੋ ਮਹਾਤਮਾ ਹਨ ਇਹ ਉਸ ਮਾਨ-ਸਰੋਵਰ ਉੱਪਰ ਵਿਚਰਨੇ ਵਾਲੇ ਹੰਸ ਹਨ। ਜਿਨ੍ਹਾਂ ਮਹਾਤਮਾਂ ਦੀ ਮਨ ਬਾਣੀ ਤੇ ਮਨਸਾ=ਬੁੱਧੀ ਮੇਰੀ=ਮੇਰ ਤੇਰ ਵੱਲੋਂ ਹਟ ਕੇ ਨਿਰਮਲ ਹੋਈ ਹੈ।

ਅਥਵਾ:-ਜਿਨ੍ਹਾਂ ਦੀ ਮਨ, ਬਾਣੀ, ਤੇ ਮਨਸਾ=ਬੁੱਧੀ ਮੇਰ ਤੇਰ ਵੱਲੋਂ ਹਟ ਕੇ ਨਿਰਮਲ ਹੋਈ ਹੈ ਉਨ੍ਹਾਂ ਦੀ ਅਜੇਹੀ ਦ੍ਰਿਸ਼ਟੀ ਹੋ ਜਾਂਦੀ ਹੈ, ਕਿ ਉੱਜਲ ਗੋਵਿੰਦ ਹੰਸਾ=ਜੀਵ ਰੂਪ ਹੈ ਅਤੇ ਉੱਜਲ ਹੰਸਾ=ਜੀਵ ਗੋਬਿੰਦ ਰੂਪ ਹੈ। ਅਰਥਾਤ ਜੀਵ ਈਸ੍ਵਰ ਦੋਨੋਂ ਆਪਸ ਵਿਚ ਅਭੇਦ ਰੂਪ ਹਨ।

**ਮਨਿ ਊਜਲ ਸਦਾ ਮੁਖ ਸੋਹਹਿ ਅਤਿ ਊਜਲ ਨਾਮੁ ਧਿਆਵਣਿਆ ॥ ੧ ॥**

ਜੋ ਅਤੀਅੰਤ ਉੱਜਲ ਵਾਹਿਗੁਰੂ ਦੇ ਨਾਮ ਨੂੰ ਧਿਆਉਂਦਾ ਹੈ, ਉਸ ਦਾ ਮਨ ਉੱਜਲਾ ਹੈ, ਅਤੇ ਉਸ ਦਾ ਮੂੰਹ ਸਦਾ ਸੋਭਨੀਕ ਹੋ ਰਿਹਾ ਹੈ॥ ੧ ॥

**ਹਉ ਵਾਰੀ ਜੀਉ ਵਾਰੀ ਗੋਬਿੰਦ ਗੁਣ ਗਾਵਣਿਆ ॥**

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜੋ ਗੋਬਿੰਦ ਦੇ ਗੁਣਾਂ ਨੂੰ ਗਾਉਂਦਾ ਹੈ।

**ਗੋਬਿਦੁ ਗੋਬਿਦੁ ਕਹੈ ਦਿਨ ਰਾਤੀ**
**ਗੋਬਿਦ ਗੁਣ ਸਬਦਿ ਸੁਣਾਵਣਿਆ ॥ ੧ ॥ ਰਹਾਉ ॥**

ਜੋ ਆਪ ਦਿਨ ਰਾਤ ਗੋਬਿੰਦ, ਗੋਬਿੰਦ ਨਾਮਾ ਨੂੰ ਕਹਿੰਦਾ ਹੈ, ਅਤੇ ਹੋਰਨਾਂ ਨੂੰ ਭੀ ਸ਼ਬਦ ਦੁਆਰਾ ਗੋਬਿੰਦ ਦੇ ਗੁਣਾਂ ਨੂੰ ਸੁਣਾਉਂਦਾ ਹੈ॥ ੧ ॥ ਰਹਾਉ ॥

**ਗੋਬਿਦੁ ਗਾਵਹਿ ਸਹਜਿ ਸੁਭਾਏ ॥ ਗੁਰ ਕੈ ਭੈ ਊਜਲ ਹਉਮੈ ਮਲੁ ਜਾਏ ॥**

ਜੋ ਗੋਬਿੰਦ ਦੇ ਗੁਣ ਗਾਉਂਦੇ ਹਨ ਉਹ ਸਹਜਿ ਸੁਭਾਏ=ਸ਼ਾਂਤੀ ਸੁਭਾਅ ਵਾਲੇ ਹਨ, ਵਾ:-ਉਹ ਸਹਜੇ ਸੁਭਾਏ=ਸੋਭਾ ਵਾਲੇ ਹਨ। ਗੁਰਾਂ ਦੇ ਡਰ ਧਾਰਨੇ ਤੇ ਮਨ ਉੱਜਲਾ ਹੁੰਦਾ ਹੈ ਅਤੇ ਹੰਗਤਾ ਮਮਤਾ ਦੀ ਮੈਲ ਚਲੀ ਜਾਂਦੀ ਹੈ।

**ਸਦਾ ਅਨੰਦਿ ਰਹਹਿ ਭਗਤਿ ਕਰਹਿ ਦਿਨੁ ਰਾਤੀ**
**ਸੁਣਿ ਗੋਬਿਦ ਗੁਣ ਗਾਵਣਿਆ ॥ ੨ ॥**

ਉਹ ਪੁਰਸ਼ ਹਮੇਸ਼ਾ ਅਨੰਦ ਵਿਚ ਲੀਣ ਰਹਿੰਦੇ ਹਨ, ਜੋ ਦਿਨ ਰਾਤ ਪ੍ਰਭੂ ਦੀ ਭਗਤੀ ਕਰਦੇ ਹਨ, ਅਤੇ

ਗੋਬਿੰਦ ਦੇ ਗੁਣਾਂ ਨੂੰ ਗਾਉਂਦੇ ਤੇ ਸੁਣਦੇ ਹਨ।

*ਅਥਵਾ:*-ਜੇ ਕੋਈ ਕਹਿਣੇ ਵਾਲਾ ਹੋਵੇ ਤਾਂ ਪਾਸ ਬੈਠ ਕੇ ਗੋਬਿੰਦ ਦੇ ਗੁਣ ਸੁਣਦੇ ਹਨ, ਜੇ ਕੋਈ ਸੁਣਨੇ ਵਾਲਾ ਹੋਵੇ ਤਾਂ ਗੋਬਿੰਦ ਦੇ ਗੁਣ ਗਾਉਂਦੇ ਹਨ॥ ੨॥

**ਮਨੂਆ ਨਾਚੈ ਭਗਤਿ ਦ੍ਰਿੜਾਏ॥ ਗੁਰ ਕੈ ਸਬਦਿ ਮਨੈ ਮਨੁ ਮਿਲਾਏ॥**

ਆਪ ਮਨ ਵਿਚ ਸੱਤ ਅਸੱਤ ਦਾ ਨਾਚੈ=ਨਿਰਣਾ ਕਰੇ, ਅਤੇ ਹੋਰਨਾਂ ਨੂੰ ਭਗਤੀ ਦ੍ਰਿੜਾਵੇ।

*ਅਥਵਾ:*-ਨੱਚਣ ਵਾਲੇ ਮਨ ਨੂੰ ਭਗਤੀ ਕਰਕੇ ਦ੍ਰਿੜ (ਸਥਿਰ) ਕਰੇ। ਗੁਰਾਂ ਦੇ ਉਪਦੇਸ਼ ਦੁਆਰਾ ਮਨੁ=ਜੀਵ ਨੂੰ ਮਨੈ=ਸ਼੍ਰੋਮਣੀ ਪ੍ਰਮਾਤਮਾ ਨਾਲ ਮਿਲਾਵੇ।

**ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ ਸਬਦੇ ਨਿਰਤਿ ਕਰਾਵਣਿਆ॥ ੩॥**

ਮਾਇਆ ਦਾ ਮੋਹ ਚੁਕਾਏ=ਦੂਰ ਕਰਨੇ ਰੂਪ ਸੱਚੇ ਤਾਲਾਂ ਨੂੰ ਪੂਰਨਾ ਕਰੇ, ਵਾ:-ਮਾਇਆ ਦਾ ਮੋਹ ਦੂਰ ਕਰਕੇ ਮਹਾਂਵਾਕਾਂ ਰੂਪੀ ਸੱਚੇ ਤਾਲਾਂ ਨੂੰ ਪੂਰਨਾ ਕਰੇ, ਗੁਰ ਸ਼ਬਦ ਦੁਆਰੇ ਆਪ ਸੱਤ ਅਸੱਤ ਦੇ ਨਿਰਨੇ ਕਰਨ ਵਿਚ ਆਵੇ, ਅਤੇ ਹੋਰਨਾਂ ਪਾਸੋਂ ਸੱਤ ਅਸੱਤ ਦਾ ਨਿਰਨਾ ਕਰਾਵੇ॥ ੩॥

**ਊਚਾ ਕੂਕੇ ਤਨਹਿ ਪਛਾੜੇ॥ ਮਾਇਆ ਮੋਹਿ ਜੋਹਿਆ ਜਮਕਾਲੇ॥**

ਜੋ ਪੁਰਸ਼ ਕਪਟ ਨਾਲ ਊਚਾ ਕੂਕੇ=ਬੋਲਦਾ ਹੈ, ਤੇ ਤਨਹਿ=ਸਰੀਰ ਨੂੰ ਧਰਤੀ ਉੱਪਰ ਪਛਾੜਦਾ (ਡੇਗਦਾ) ਹੈ, ਉਸ ਮਾਇਆ ਦੇ ਮੋਹੇ ਹੋਏ ਨੂੰ ਜਮਕਾਲ ਨੇ ਜੋਹਿਆ=ਤੱਕਿਆ ਹੈ।

[ਪੰਨਾ ੧੨੨]

**ਮਾਇਆ ਮੋਹੁ ਇਸੁ ਮਨਹਿ ਨਚਾਏ ਅੰਤਰਿ ਕਪਟੁ ਦੁਖੁ ਪਾਵਣਿਆ ॥੪॥**

ਮਾਇਆ ਦਾ ਮੋਹ ਹੀ ਇਸ ਮਨ ਨੂੰ ਨਚਾਉਂਦਾ ਹੈ, ਅਰਥਾਤ ਨਿਰਤਕਾਰੀ ਕਰਾਉਂਦਾ ਹੈ, ਹਿਰਦੇ ਅੰਦਰ ਕਪਟ ਹੋਣ ਕਰਕੇ ਇਹ ਦੁਖ ਪਾਂਦਾ ਹੈ॥ ੪॥

**ਗੁਰਮੁਖਿ ਭਗਤਿ ਜਾ ਆਪਿ ਕਰਾਏ॥ ਤਨੁ ਮਨੁ ਰਾਤਾ ਸਹਜਿ ਸੁਭਾਏ॥**

ਜਾਂ ਪ੍ਰਭੂ ਆਪ ਕਰਾਵੇ ਤਾਂ ਮੁਖੀ ਗੁਰਾਂ ਦੀ ਭਗਤੀ ਹੁੰਦੀ ਹੈ। ਗੁਰਮੁਖਾਂ ਦਾ ਤਨ ਮਨ ਸਹਜਿ ਸੁਭਾਏ=ਸ਼ਾਂਤੀ ਸੁਭਾਅ ਵਿਚ ਰੱਤਾ ਰਹਿੰਦਾ ਹੈ।

**ਬਾਣੀ ਵਜੈ ਸਬਦਿ ਵਜਾਏ ਗੁਰਮੁਖਿ ਭਗਤਿ ਥਾਇ ਪਾਵਣਿਆ॥ ੫॥**

ਜੋ ਗੁਰਾਂ ਦੀ ਉਪਦੇਸ਼ ਬਾਣੀ ਨੂੰ ਵਜਾਏ=ਉਚਾਰਦਾ ਹੈ ਉਸ ਦੀ ਜਸ ਰੂਪੀ ਬਾਣੀ ਸਾਰੇ ਵਜੈ=ਪਰਗਟ ਹੁੰਦੀ ਹੈ।

*ਅਥਵਾ:*-ਜੋ ਨਾਮ ਬਾਣੀ ਨੂੰ ਵਜੈ=ਉਚਾਰਦਾ ਹੈ ਉਸ ਨੂੰ ਸਬਦਿ=ਬ੍ਰਹਮ ਵਜਾਏ=ਪਰਗਟ ਹੋ ਆਉਂਦਾ ਹੈ, ਉਸ ਗੁਰਮੁਖ ਦੀ ਭਗਤੀ ਕੀਤੀ ਹੋਈ ਪ੍ਰਭੂ ਥਾਂ ਪਾਂਦਾ ਹੈ ਅਰਥਾਤ ਸਫਲੀ ਕਰਦਾ ਹੈ॥ ੫॥

**ਬਹੁ ਤਾਲ ਪੂਰੇ ਵਾਜੇ ਵਜਾਏ॥ ਨਾ ਕੋ ਸੁਣੇ ਨ ਮੰਨਿ ਵਸਾਏ॥**

ਮਨਮੁਖ ਪੁਰਸ਼ ਭਾਵੇਂ ਬਹੁਤੇ ਵਾਜਿਆਂ ਨੂੰ ਵਜਾ ਕੇ ਤਾਲਾਂ ਨੂੰ ਪੂਰਦੇ ਹਨ, ਤੇ ਬਿਸ਼ਨ ਪਦੇ ਗਾਂਵਦੇ ਹਨ,

ਪਰ ਉਸ ਦੇ ਗੀਤ ਤੇ ਵਾਜਿਆਂ ਨੂੰ ਭਲਿਆਂ ਪੁਰਸ਼ਾਂ 'ਚੋਂ ਨਾ ਕੋਈ ਸੁਣਦਾ ਹੈ ਅਤੇ ਨਾ ਹੀ ਕੋਈ ਮਨ ਵਿਚ ਵਸਾਂਦਾ ਹੈ।

**ਮਾਇਆ ਕਾਰਣਿ ਪਿੜ ਬੰਧਿ ਨਾਚੈ ਦੂਜੈ ਭਾਇ ਦੁਖੁ ਪਾਵਣਿਆ ॥ ੬ ॥**

ਉਹ ਤਾਂ ਕੇਵਲ ਮਾਇਆ ਦੀ ਪ੍ਰਾਪਤੀ ਵਾਸਤੇ ਪਿੜ=ਅਖਾੜੇ ਨੂੰ ਬੰਨ੍ਹ ਕੇ ਨੱਚਦੇ ਹਨ, ਅਤੇ ਦ੍ਵੈਤ ਭਾ ਵਿਚ ਲਗਾ ਕੇ ਦੁਖ ਪਾਂਦੇ ਹਨ॥ ੬ ॥

**ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥ ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥**

ਜਿਸ ਦੇ ਅੰਦਰ ਵਾਹਿਗੁਰੂ ਦੀ ਪ੍ਰੀਤੀ ਲਗੀ ਹੈ, ਉਹ ਮੁਕਤ ਰੂਪ ਹੈ, ਉਹ ਇੰਦ੍ਰੀਆਂ ਨੂੰ ਵਸੀਕਾਰ ਕਰਕੇ ਸੱਚੇ ਸੰਜਮ ਵਿਚ ਜੁਗਤਾ=ਜੁੜਿਆ ਹੈ।

**ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ ॥ ੭ ॥**

ਗੁਰਾਂ ਦੇ ਉਪਦੇਸ਼ ਦੁਆਰਾ ਸਦਾ ਹਰੀ ਨਾਮ ਨੂੰ ਧਿਆਉਣਾ ਕਰੇ, ਏਹੋ ਭਗਤੀ ਹਰੀ ਨੂੰ ਭਾਵਣਿਆ=ਚੰਗੀ ਲਗਦੀ ਹੈ॥ ੭ ॥

**ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥ ਹੋਰਤੁ ਭਗਤਿ ਨ ਪਾਏ ਕੋਈ ॥**

ਗੁਰਮੁਖਾਂ ਪਾਸੋਂ ਚਾਰੇ ਜੁਗਾਂ ਵਿਚ ਭਗਤੀ ਹੁੰਦੀ ਆਈ ਹੈ, ਵਾ:-ਗੁਰਾਂ ਦੁਆਰੇ ਪ੍ਰਭੂ ਦੀ ਭਗਤੀ ਚਾਰੇ ਜੁਗਾਂ ਮੇਂ ਹੁੰਦੀ ਆਈ ਹੈ, ਵਾ:-ਮੁਖੀ ਜੋ ਗੁਰੂ ਹਨ ਉਨ੍ਹਾਂ ਦੀ ਭਗਤੀ ਚਾਰੇ ਜੁਗਾਂ ਵਿਚ ਹੁੰਦੀ ਆਈ ਹੈ, ਹੋਰ ਕਿਸੇ ਤਰ੍ਹਾਂ ਕੋਈ ਵੀ ਭਗਤੀ ਨੂੰ ਨਹੀਂ ਪਾ ਸਕਦਾ।

**ਨਾਨਕ ਨਾਮੁ ਗੁਰ ਭਗਤੀ ਪਾਈਐ**
**ਗੁਰ ਚਰਣੀ ਚਿਤੁ ਲਾਵਣਿਆ ॥ ੮ ॥ ੨੦ ॥ ੨੧ ॥**

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਦਾ ਨਾਮ ਤੇ ਭਗਤੀ ਗੁਰਾਂ ਦੁਆਰੇ ਪ੍ਰਾਪਤ ਹੁੰਦੀ ਹੈ, ਤਾਂ ਤੇ ਹੇ ਭਾਈ ! ਤੂੰ ਗੁਰ ਚਰਨਾਂ ਵਿਚ ਚਿੱਤ ਬਿਰਤੀ ਨੂੰ ਲਗਾਵਣਾ ਕਰ॥ ੮ ॥ ੨੦ ॥ ੨੧ ॥

## ਮਾਝ ਮਹਲਾ ੩ ॥

**ਸਚਾ ਸੇਵੀ ਸਚੁ ਸਾਲਾਹੀ ॥ ਸਚੈ ਨਾਇ ਦੁਖੁ ਕਬ ਹੀ ਨਾਹੀ ॥**

ਸੱਚ ਦੀ ਸੇਵਾ ਕਰੇ, ਸੱਚ ਦੀ ਹੀ ਸ਼ਲਾਘਾ ਕਰੇ ਕਿਉਂਕਿ ਸੱਚੇ ਨਾਮ ਕਰਕੇ ਕਦੇ ਭੀ ਦੁਖ ਨਹੀਂ ਹੁੰਦਾ।

**ਸੁਖਦਾਤਾ ਸੇਵਨਿ ਸੁਖੁ ਪਾਇਨਿ ਗੁਰਮਤਿ ਮੰਨਿ ਵਸਾਵਣਿਆ ॥ ੧ ॥**

ਜੋ ਸੁਖ ਦੇਣ ਵਾਲੇ ਪ੍ਰਭੂ ਨੂੰ ਸੇਂਵਦੇ ਹਨ ਓਹੀ ਸੁਖਾਂ ਨੂੰ ਪਾਂਦੇ ਹਨ, ਪਰ ਗੁਰਮਤੀਆਂ ਨੇ ਨਾਮ ਨੂੰ ਮਨ ਵਿਚ ਵਸਾਉਣਾ ਕੀਤਾ ਹੈ॥ ੧ ॥

**ਹਉ ਵਾਰੀ ਜੀਉ ਵਾਰੀ ਸੁਖ ਸਹਜਿ ਸਮਾਧਿ ਲਗਾਵਣਿਆ ॥**

ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਸੁਖ ਸਰੂਪ ਪ੍ਰਮਾਤਮਾ ਵਿਚ ਸਹਜਿ ਸਮਾਧਿ=ਨਿਰ ਵਿਕਲਪ ਸਮਾਧੀ ਨੂੰ ਲਗਾਉਣਾ ਕੀਤਾ ਹੈ।

**ਜੋ ਹਰਿ ਸੇਵਹਿ ਸੇ ਸਦਾ ਸੋਹਹਿ**
**ਸੋਭਾ ਸੁਰਤਿ ਸੁਹਾਵਣਿਆ ॥ ੧ ॥ ਰਹਾਉ ॥**

ਜੋ ਮਨੁੱਖ ਹਰੀ ਨੂੰ ਸੇਂਵਦੇ ਹਨ ਉਹ ਸਦਾ ਸੋਭਨੀਕ ਹੁੰਦੇ ਹਨ, ਉਨ੍ਹਾਂ ਦੀ ਸੋਭਾ ਤੇ ਸੁਰਤ ਸੋਭਨੀਕ ਹੋਈ ਹੈ॥ ੧ ॥ ਰਹਾਉ ॥

**ਸਭੁ ਕੋ ਤੇਰਾ ਭਗਤੁ ਕਹਾਏ ॥ ਸੇਈ ਭਗਤ ਤੇਰੈ ਮਨਿ ਭਾਏ ॥**

ਹੇ ਵਾਹਿਗੁਰੂ ! ਸਭ ਕੋਈ ਆਪ ਜੀ ਦਾ ਭਗਤ ਕਹਾਉਂਦਾ ਹੈ, ਪਰ ਉਹ ਅਸਲ ਭਗਤ ਹਨ ਜੋ ਆਪ ਜੀ ਦੇ ਮਨ ਵਿਚ ਭਾਉਂਦੇ ਹਨ।

**ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ ॥ ੨ ॥**

ਜੋ ਆਪ ਜੀ ਨੂੰ ਸਲਾਹੁੰਦੇ ਹਨ ਉਨ੍ਹਾਂ ਦੀ ਬਾਣੀ ਸੱਚੀ ਹੈ,

ਅਥਵਾ:-ਸੱਚੀ ਨਾਮ ਬਾਣੀ ਦੁਆਰੇ ਜੋ ਆਪ ਜੀ ਨੂੰ ਸਲਾਹੁੰਦੇ ਹਨ। ਉਹ ਰੰਗਿ=ਪ੍ਰੇਮ ਵਿਚ ਰੱਤੇ ਹੋਏ ਆਪ ਭਗਤੀ ਕਰਦੇ ਹਨ, ਹੋਰਨਾਂ ਪਾਸੋਂ ਭਗਤੀ ਕਰਾਉਂਦੇ ਹਨ॥ ੨ ॥

**ਸਭੁ ਕੋ ਸਚੇ ਹਰਿ ਜੀਉ ਤੇਰਾ ॥ ਗੁਰਮੁਖਿ ਮਿਲੈ ਤਾ ਚੂਕੈ ਫੇਰਾ ॥**

ਹੇ ਸੱਚੇ ਹਰਿ ਜੀਉ ! ਸਭ ਕੋਈ ਆਪ ਜੀ ਦਾ ਦਾਸ ਹੈ, ਮੁਖੀ ਗੁਰਾਂ ਨਾਲ ਮਿਲੇ ਤਾਂ ਚੁਰਾਸੀ ਲੱਖ ਜੂਨਾਂ ਦਾ ਫੇਰਾ ਦੂਰ ਹੋ ਜਾਂਦਾ ਹੈ।

**ਜਾ ਤੁਧੁ ਭਾਵੈ ਤਾ ਨਾਇ ਰਚਾਵਹਿ ਤੂੰ ਆਪੇ ਨਾਉ ਜਪਾਵਣਿਆ ॥ ੩ ॥**

ਜਾਂ ਆਪ ਜੀ ਨੂੰ ਭਾ ਜਾਵੇ ਤਾਂ ਨਾਮ ਸਿਮਰਨ ਵਿਚ ਰਚਾਵਹਿ=ਤਦਾਕਾਰ ਕਰਦਾ ਹੈ; ਅਤੇ ਤੂੰ ਆਪ ਹੀ ਆਪਣਾ ਨਾਮ ਜਪਾਂਦਾ ਹੈਂ॥ ੩ ॥

**ਗੁਰਮਤੀ ਹਰਿ ਮੰਨਿ ਵਸਾਇਆ ॥ ਹਰਖੁ ਸੋਗੁ ਸਭੁ ਮੋਹੁ ਗਵਾਇਆ ॥**

ਗੁਰਮਤੀਆਂ ਨੇ ਹਰੀ ਨਾਮ ਨੂੰ ਮਨ ਵਿਚ ਵਸਾਇਆ ਹੈ, ਹਰਖ ਸੋਕ ਅਤੇ ਸਾਰੇ ਮੋਹ ਨੂੰ ਗੁਆ ਦਿੱਤਾ ਹੈ।

**ਇਕਸੁ ਸਿਉ ਲਿਵ ਲਾਗੀ ਸਦ ਹੀ ਹਰਿ ਨਾਮੁ ਮੰਨਿ ਵਸਾਵਣਿਆ ॥ ੪ ॥**

ਉਨ੍ਹਾਂ ਦੀ ਇੱਕ ਪ੍ਰਭੂ ਨਾਲ ਸਦਾ ਹੀ ਬਿਰਤੀ ਜੁੜੀ ਰਹਿੰਦੀ ਹੈ, ਅਤੇ ਹਰੀ ਨਾਮ ਨੂੰ ਮਨ ਵਿਚ ਵਸਾਣਾ ਕੀਤਾ ਹੈ॥ ੪ ॥

**ਭਗਤ ਰੰਗਿ ਰਾਤੇ ਸਦਾ ਤੇਰੈ ਚਾਏ ॥**
**ਨਉ ਨਿਧਿ ਨਾਮੁ ਵਸਿਆ ਮਨਿ ਆਏ ॥**

ਭਗਤ ਜਨ ਚਾਹ ਕਰਕੇ ਸਦਾ ਹੀ ਆਪ ਜੀ ਦੇ ਰੰਗਿ=ਪ੍ਰੇਮ ਵਿਚ ਰੱਤੇ ਰਹਿੰਦੇ ਹਨ, ਨੌਂ ਨਿਧੀਆਂ ਦਾ ਦਾਤਾ ਨਾਮ ਉਨ੍ਹਾਂ ਦੇ ਮਨ ਵਿਚ ਆ ਕੇ ਵਸਿਆ ਹੈ।

**ਪੂਰੈ ਭਾਗਿ ਸਤਿਗੁਰੁ ਪਾਇਆ ਸਬਦੇ ਮੇਲਿ ਮਿਲਾਵਣਿਆ ॥ ੫ ॥**

ਜਿਨ੍ਹਾਂ ਪੂਰੇ ਭਾਗਾਂ ਵਾਲਿਆਂ ਨੇ ਸਤਿਗੁਰਾਂ ਪਾਸੋਂ ਨਾਮ ਪਾਇਆ ਹੈ ਉਨ੍ਹਾਂ ਨੂੰ ਸਬਦੇ=ਬ੍ਰਹਮ ਨੇ ਆਪਣੇ

ਮੇਲ ਵਿਚ ਮਿਲਾਇਆ ਹੈ॥ ੫॥

**ਤੂੰ ਦਇਆਲੁ ਸਦਾ ਸੁਖਦਾਤਾ॥ ਤੂੰ ਆਪੇ ਮੇਲਿਹਿ ਗੁਰਮੁਖਿ ਜਾਤਾ॥**

ਤੂੰ ਦਿਆਲੂ ਸੁਭਾਅ ਵਾਲਾ ਹੈਂ ਅਤੇ ਸਦਾ ਹੀ ਸੁਖਾਂ ਦੇ ਦੇਣ ਵਾਲਾ ਹੈਂ, ਜਿਨ੍ਹਾਂ ਨੇ ਗੁਰਾਂ ਦੁਆਰੇ ਇੰਞ ਜਾਣਿਆ ਹੈ ਉਨ੍ਹਾਂ ਨੂੰ ਤੂੰ ਆਪਣੇ ਨਾਲ ਮੇਲ ਲੈਂਦਾ ਹੈਂ।

**ਤੂੰ ਆਪੇ ਦੇਵਹਿ ਨਾਮੁ ਵਡਾਈ ਨਾਮਿ ਰਤੇ ਸੁਖੁ ਪਾਵਣਿਆ ॥੬॥**

ਹੇ ਪ੍ਰਭੂ! ਤੂੰ ਆਪ ਹੀ ਨਾਮ ਦੀ ਵਡਿਆਈ ਦੇਂਦਾ ਹੈਂ, ਜੋ ਨਾਮ ਵਿਚ ਰੱਤੇ ਹਨ ਉਨ੍ਹਾਂ ਨੇ ਆਪ ਜੀ ਪਾਸੋਂ ਸੁਖ ਪਾਣਾ ਕੀਤਾ ਹੈ॥ ੬॥

**ਸਦਾ ਸਦਾ ਸਾਚੇ ਤੁਧੁ ਸਾਲਾਹੀ॥ ਗੁਰਮੁਖਿ ਜਾਤਾ ਦੂਜਾ ਕੋ ਨਾਹੀ ॥**

ਹੇ ਸੱਚੇ! ਮੈਂ ਸਦਾ ਸਦਾ ਆਪ ਜੀ ਨੂੰ ਸਲਾਹੁੰਦਾ ਹਾਂ, ਅਤੇ ਗੁਰਾਂ ਦੁਆਰੇ ਇਹ ਜਾਣਿਆ ਹੈ ਕਿ ਆਪ ਜੀ ਤੋਂ ਬਿਨਾਂ ਦੂਜਾ ਕੋਈ ਨਹੀਂ ਹੈ।

**ਏਕਸੁ ਸਿਉ ਮਨੁ ਰਹਿਆ ਸਮਾਏ**
**ਮਨਿ ਮੰਨਿਐ ਮਨਹਿ ਮਿਲਾਵਣਿਆ॥ ੭॥**

ਇਕ ਆਪ ਜੀ ਦੇ ਨਾਮ ਨਾਲ ਮੇਰਾ ਮਨ ਸਮਾਏ=ਮਿਲ ਰਿਹਾ ਹੈ, ਗੁਰਾਂ ਦੇ ਮਨਿ=ਮੰਤਰ ਮੰਨਣ ਕਰਨ ਨਾਲ ਹੇ ਮਨਹਿ=ਸਰੋਮਣੀ ਪ੍ਰਭੂ ਆਪ ਜੀ ਨਾਲ ਮਿਲਾਪ ਹੁੰਦਾ ਹੈ।

ਅਥਵਾ:-ਜਿਸ ਵੇਲੇ ਮਨਹਿ=ਸ਼੍ਰੋਮਣੀ ਪ੍ਰਭੂ ਉੱਤੇ ਮਨ ਮੰਨਿਆ ਗਿਆ ਤਾਂ ਮਿਲਾਪ ਹੋ ਗਿਆ।

**ਗੁਰਮੁਖਿ ਹੋਵੈ ਸੋ ਸਾਲਾਹੇ॥ ਸਾਚੇ ਠਾਕੁਰ ਵੇਪਰਵਾਹੇ॥**

ਜੋ ਤਾਂ ਗੁਰਮੁਖ ਹੁੰਦਾ ਹੈ, ਉਹ ਸੱਚੇ ਬੇਪ੍ਰਵਾਹ ਠਾਕਰ ਨੂੰ ਸਲਾਹੁੰਦਾ ਹੈ।

**ਨਾਨਕ ਨਾਮੁ ਵਸੈ ਮਨਿ ਅੰਤਰਿ**
**ਗੁਰ ਸਬਦੀ ਹਰਿ ਮੇਲਾਵਣਿਆ॥ ੮॥ ੨੧॥ ੨੨॥**

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਗੁਰਸਬਦੀਆਂ ਦੇ ਮਨ ਅੰਦਰ ਨਾਮ ਵਸਦਾ ਹੈ, ਉਨ੍ਹਾਂ ਨੂੰ ਹਰੀ ਆਪਣੇ ਮੇਲ ਨਾਲ ਮਿਲਾ ਲੈਂਦਾ ਹੈ॥ ੮॥ ੨੧॥ ੨੨॥

## ਮਾਝ ਮਹਲਾ ੩ ॥

**ਤੇਰੇ ਭਗਤ ਸੋਹਹਿ ਸਾਚੈ ਦਰਬਾਰੇ॥ ਗੁਰ ਕੈ ਸਬਦਿ ਨਾਮਿ ਸਵਾਰੇ॥**

ਹੇ ਸੱਚੇ ਵਾਹਿਗੁਰੂ ਉਹ ਭਗਤ ਆਪ ਜੀ ਦੇ ਦਰਬਾਰ ਵਿਚ ਸੋਭਦੇ ਹਨ, ਜਿਨ੍ਹਾਂ ਨੇ ਗੁਰ ਉਪਦੇਸ ਦੁਆਰਾ ਨਾਮ ਜਪ ਕੇ ਮਨ ਬੁੱਧ ਆਦਿਕ ਚਤੁਸਟੇ ਅੰਤਹਕਰਨ ਸਵਾਰੇ ਹਨ।

**ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ॥ ੧॥**

ਉਹ ਸਦਾ ਹੀ ਦਿਨ ਰਾਤ ਅਨੰਦ ਰਹਿੰਦੇ ਹਨ, ਜੋ ਸ਼ੁਭ ਗੁਣਾਂ ਨੂੰ ਕਹਿ ਕੇ ਗੁਣੀ=ਪ੍ਰਮਾਤਮਾ ਵਿਚ ਸਮਾਵਣਿਆ=ਅਭੇਦ ਹੋਏ ਹਨ॥ ੧॥

[ਪੰਨਾ ੧੨੩]

## ਹਉ ਵਾਰੀ ਜੀਉ ਵਾਰੀ ਨਾਮੁ ਸੁਣਿ ਮੰਨਿ ਵਸਾਵਣਿਆ ॥

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਹਰੀ ਨਾਮ ਨੂੰ ਕੰਨਾਂ ਦੁਆਰੇ ਸੁਣ ਕੇ ਮਨ ਵਿਚ ਵਸਾਣਾ ਕੀਤਾ ਹੈ।

## ਹਰਿ ਜੀਉ ਸਚਾ ਊਚੋ ਊਚਾ ਹਉਮੈ ਮਾਰਿ ਮਿਲਾਵਣਿਆ ॥ ੧ ॥ ਰਹਾਉ ॥

ਉਹ ਹਰਿ ਜੀਉ ਸੱਚਾ ਹੈ, ਤੇ ਊਚਿਆਂ ਤੋਂ ਭੀ ਊਚਾ ਹੈ, ਜਿਨ੍ਹਾਂ ਨੇ ਹਉਮੈ ਨੂੰ ਮਾਰਿਆ ਹੈ ਉਨ੍ਹਾਂ ਨੂੰ ਪ੍ਰਭੂ ਨੇ ਆਪਣੇ ਨਾਲ ਮਿਲਾਇਆ ਹੈ॥ ੧ ॥ ਰਹਾਉ ॥

## ਹਰਿ ਜੀਉ ਸਾਚਾ ਸਾਚੀ ਨਾਈ ॥ ਗੁਰ ਪਰਸਾਦੀ ਕਿਸੈ ਮਿਲਾਈ ॥

ਹਰਿ ਜੀਉ ਆਪ ਸੱਚਾ ਹੈ, ਉਸ ਦੀ ਨਾਈ=ਵਡਿਆਈ ਭੀ ਸੱਚੀ ਹੈ।

ਗੁਰ ਕਿਰਪਾ ਦੁਆਰੇ ਕਿਸੇ ਵਿਰਲੇ ਨੂੰ ਨਾਮ ਵਡਿਆਈ ਮਿਲਦੀ ਹੈ।

## ਗੁਰ ਸਬਦਿ ਮਿਲਹਿ ਸੇ ਵਿਛੁੜਹਿ ਨਾਹੀ ਸਹਜੇ ਸਚਿ ਸਮਾਵਣਿਆ ॥੨॥

ਜੋ ਗੁਰ ਸ਼ਬਦ ਕਰਕੇ ਮਿਲਦੇ ਹਨ, ਉਹ ਫਿਰ ਵਿੱਛੜਦੇ ਨਹੀਂ ਹਨ, ਉਹ ਸਹਜੇ ਹੀ ਗਿਆਨ ਦੁਆਰਾ ਸੱਚ ਸਰੂਪ ਵਿਚ ਸਮਾਵਣਿਆ=ਅਭੇਦ ਹੋਇ ਹਨ॥ ੨ ॥

## ਤੁਝ ਤੇ ਬਾਹਰਿ ਕਛੂ ਨ ਹੋਇ ॥ ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ ॥

ਹੇ ਪ੍ਰਭੂ ! ਆਪ ਜੀ ਦੇ ਹੁਕਮ ਤੋਂ ਬਾਹਰ ਕੁਝ ਭੀ ਨਹੀਂ ਹੁੰਦਾ। ਤੂੰ ਆਪ ਹੀ ਕਰਿ ਕਰਿ=ਉਤਪਤੀ ਕਰਦਾ ਹੈਂ, ਆਪ ਹੀ ਵੇਖਹਿ=ਪਾਲਣਾ ਕਰਦਾ ਹੈਂ, ਤੂੰ ਆਪ ਹੀ ਲੈਤਾ ਕਰਨੀ ਜਾਣਦਾ ਹੈਂ।

## ਆਪੇ ਕਰੇ ਕਰਾਏ ਕਰਤਾ ਗੁਰਮਤਿ ਆਪਿ ਮਿਲਾਵਣਿਆ ॥ ੩ ॥

ਹੇ ਕਰਤਾ ਪੁਰਖ ! ਤੂੰ ਆਪ ਹੀ ਸਭ ਕੁਝ ਕਰਦਾ ਕਰਾਂਦਾ ਹੈਂ, ਵਾ:- ਤੂੰ ਆਪ ਹੀ ਉਤਪਤ ਕਰਦਾ ਹੈਂ ਤੂੰ ਆਪ ਹੀ ਜੀਵਾਂ ਤੋਂ ਕਰਮ ਕਰਾਂਦਾ ਹੈਂ ਅਤੇ ਗੁਰਮਤੀਆਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈਂ॥ ੩॥

## ਕਾਮਣਿ ਗੁਣਵੰਤੀ ਹਰਿ ਪਾਏ ॥ ਭੈ ਭਾਇ ਸੀਗਾਰੁ ਬਣਾਏ ॥

ਉਹ ਜੀਵ ਰੂਪ ਇਸਤ੍ਰੀ ਸ਼ੁਭ ਗੁਣਾਂ ਵਾਲੀ ਹੈ, ਜਿਸ ਨੇ ਭੈ ਭਾਇ=ਡਰ ਪ੍ਰੇਮ ਰੂਪ ਸ਼ਿੰਗਾਰ ਬਣਾਕੇ ਹਰੀ ਰੂਪ ਪਤੀ ਨੂੰ ਪਾਇਆ ਹੈ।

## ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ ॥੪॥

ਜੋ ਸਤਿਗੁਰਾਂ ਦੀ ਸੇਵਾ ਕਰਦੀ ਹੈ, ਅਤੇ ਗੁਰਾਂ ਦੇ ਸੱਚੇ ਉਪਦੇਸ ਵਿਚ ਸਮਾ ਰਹਿੰਦੀ ਹੈ ਉਹ ਜੀਵ ਰੂਪ ਇਸਤ੍ਰੀ ਸਦਾ ਹੀ ਸੁਹਾਗਵੰਤੀ ਹੈ॥ ੪ ॥

## ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ ॥
## ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥

ਜੋ ਗੁਰ ਉਪਦੇਸ਼ ਨੂੰ ਭੁਲਾਉਂਦੇ ਹਨ ਉਨ੍ਹਾਂ ਨੂੰ ਠਹਿਰਣ ਵਾਸਤੇ ਕਿਧਰੇ ਥਾਂ ਨਹੀਂ ਮਿਲਦੀ, ਭਰਮ ਵਿਚ

ਭੁੱਲੇ ਹੋਏ ਇਉਂ ਕੁਰਲਾਂਦੇ ਫਿਰਦੇ ਹਨ, ਜਿਵੇਂ ਸੁੰਞੇ=ਖਾਲੀ ਘਰ ਵਿਚ ਕਾਂ ਕੁਰਲਾਂਦਾ ਉੱਡ ਜਾਂਦਾ ਹੈ।

**ਹਲਤੁ ਪਲਤੁ ਤਿਨੀ ਦੋਵੈ ਗਵਾਏ ਦੂਖੇ ਦੂਖਿ ਵਿਹਾਵਣਿਆ ॥ ੫ ॥**

ਉਨ੍ਹਾਂ ਨੇ ਹਲਤੁ ਪਲਤੁ=ਲੋਕ ਪ੍ਰਲੋਕ ਦੋਵੇਂ ਗਵਾ ਲਏ ਹਨ, ਅਤੇ ਦੁੱਖ ਹੀ ਦੁੱਖ ਵਿਚ ਉਨ੍ਹਾਂ ਦੀ ਉਮਰਾ ਬਤੀਤ ਹੁੰਦੀ ਹੈ॥ ੫ ॥

**ਲਿਖਦਿਆ ਲਿਖਦਿਆ ਕਾਗਦ ਮਸੁ ਖੋਈ॥**
**ਦੂਜੈ ਭਾਇ ਸੁਖੁ ਪਾਏ ਨ ਕੋਈ॥**

ਲੇਖੇ ਲਿਖਦਿਆਂ ਲਿਖਦਿਆਂ ਕਾਗਜ਼ ਤੇ ਮਸੁ=ਸ਼ਾਹੀ ਖੋਈ=ਮੁਕਾ ਦਿੱਤੀ, ਪਰ ਸੁਖ ਪ੍ਰਾਪਤ ਨ ਹੋਇਆ, ਕਿਉਂਕਿ ਦ੍ਵੈਤ ਭਾ ਵਾਲਾ ਕੋਈ ਭੀ ਮਨੁੱਖ ਸੁੱਖ ਨਹੀਂ ਪਾਂਦਾ।

**ਕੂੜੁ ਲਿਖਹਿ ਤੈ ਕੂੜੁ ਕਮਾਵਹਿ**
**ਜਲਿ ਜਾਵਹਿ ਕੂੜਿ ਚਿਤੁ ਲਾਵਣਿਆ ॥ ੬ ॥**

ਝੂਠੇ ਲੇਖੇ ਨੂੰ ਲਿਖਦੇ ਹਨ ਤੇ ਕੂੜੇ ਧਨ ਨੂੰ ਕਮਾਂਦੇ ਹਨ, ਜੋ ਝੂਠ ਬੋਲਣ ਵਿਚ ਚਿੱਤ ਲਗਾਂਦੇ ਹਨ ਉਹ ਨਰਕ ਅਗਨੀ ਵਿਚ ਜਲਿ ਜਾਵਹਿ=ਸੜ ਜਾਂਦੇ ਹਨ॥ ੬ ॥

**ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ ॥ ਸੇ ਜਨ ਸਚੇ ਪਾਵਹਿ ਮੋਖ ਦੁਆਰੁ ॥**

ਜੋ ਗੁਰਮੁਖ ਸੱਚ ਹੀ ਸੱਚ ਦੇ ਵਿਚਾਰ ਲਿਖਦੇ ਹਨ, ਉਹ ਸੱਚੇ ਜਨ ਮੁਕਤੀ ਦੇ ਦਰਵਾਜ਼ੇ ਗਿਆਨ ਨੂੰ ਪਾਂਦੇ ਹਨ।

**ਸਚੁ ਕਾਗਦੁ ਕਲਮ ਮਸਵਾਣੀ ਸਚੁ ਲਿਖਿ ਸਚਿ ਸਮਾਵਣਿਆ ॥ ੭ ॥**

ਉਹ ਪ੍ਰਤੱਖ ਕਾਗਜ਼, ਕਲਮ ਤੇ ਮਸਵਾਣੀ=ਦੁਆਤ ਸਫਲੀ ਹੈ ਜਿਸ ਉੱਤੇ ਸੱਚ ਨਾਮ ਲਿਖਿਆ ਹੈ।

ਅਥਵਾ:-ਉਹ ਹਿਰਦਾ ਰੂਪ ਕਾਗਜ਼ ਪ੍ਰੇਮ ਰੂਪ ਕਲਮ, ਸ਼ਰਧਾ ਵਸਿਸ਼ਟ ਬੁੱਧੀ ਰੂਪ ਮਸਵਾਣੀ=ਦੁਆਤ ਸਫਲ ਹੈ, ਜੋ ਸੱਚ ਨਾਮ ਜਪਦਾ ਹੈ। ਜੋ ਲਿਖਾਰੀ ਸੱਚ ਨੂੰ ਲਿਖਦਾ ਹੈ ਉਹ ਸੱਚ ਸਰੂਪ ਵਿਚ ਸਮਾ ਜਾਂਦਾ ਹੈ॥ ੭ ॥

**ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ ॥ ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ ॥**

ਮੇਰਾ ਪ੍ਰਭੂ ਅੰਦਰ ਬੈਠਾ ਹੋਇਆ ਸਭਨਾਂ ਨੂੰ ਵੇਖ ਰਿਹਾ ਹੈ, ਗੁਰਾਂ ਦੀ ਕਿਰਪਾ ਨਾਲ ਜਿਸ ਨੂੰ ਮਿਲਦਾ ਹੈ ਓਹੀ ਮਨੁੱਖ ਲੇਖੇ ਵਿਚ ਪੈਂਦਾ ਹੈ।

**ਨਾਨਕ ਨਾਮੁ ਮਿਲੈ ਵਡਿਆਈ**
**ਪੂਰੇ ਗੁਰ ਤੇ ਪਾਵਣਿਆ ॥ ੮ ॥ ੨੨ ॥ ੨੩ ॥**

ਗੁਰੂ ਜੀ ਕਥਨ ਕਰਦੇ ਹਨ-ਨਾਮ ਜਪਣ ਵਾਲੇ ਨੂੰ ਵਡਿਆਈ ਮਿਲਦੀ ਹੈ, ਪਰ ਪੂਰਿਆਂ ਗੁਰਾਂ ਪਾਸੋਂ ਨਾਮ ਪਾਇਆ ਜਾਂਦਾ ਹੈ॥ ੮ ॥ ੨੨ ॥ ੨੩ ॥

## ਮਾਝ ਮਹਲਾ ੩ ॥

**ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥ ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥**

ਜੀਵਾਤਮਾਂ ਰਾਮ ਰੂਪ ਹੈ ਤੇ ਰਾਮ ਜੀਵਾਤਮਾਂ ਰੂਪ ਹੈ, ਦੋਹਾਂ ਦੇ ਅਭੇਦਤਾ ਦਾ ਪਰਗਾਸੁ=ਗਿਆਨ ਪੂਰਨ ਗੁਰਾਂ ਤੋਂ ਪ੍ਰਾਪਤ ਹੁੰਦਾ ਹੈ। ਅੰਤਹਕਰਨ ਵਿਚ ਜੋ ਹਉਮੈ ਦੀ ਮੈਲ ਲਗ ਰਹੀ ਹੈ ਉਸ ਨੂੰ ਗੁਰ ਉਪਦੇਸ਼ ਦੁਆਰਾ ਖੋਵੈ=ਅਭਾਵ ਕਰੇ।

**ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥੧॥**

ਮਨ ਪਵਿੱਤ੍ਰ ਹੋ ਕੇ ਰਾਤ ਦਿਨ ਭਗਤੀ ਵਿਚ ਰੱਤਾ ਰਵ੍ਹੇ, ਇਸ ਤਰ੍ਹਾਂ ਭਗਤੀ ਕਰਨ ਨਾਲ ਹਰੀ ਪਾਵਣਿਆ=ਪ੍ਰਾਪਤ ਹੁੰਦਾ ਹੈ॥ ੧ ॥

**ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵਣਿਆ ॥**

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜੋ ਆਪ ਭਗਤੀ ਕਰਦੇ ਹਨ ਅਤੇ ਹੋਰਨਾਂ ਪਾਸੋਂ ਭਗਤੀ ਕਰਾਉਂਦੇ ਹਨ।

**ਤਿਨਾ ਭਗਤ ਜਨਾ ਕਉ ਸਦ ਨਮਸਕਾਰੁ ਕੀਜੈ**
**ਜੋ ਅਨਦਿਨੁ ਹਰਿ ਗੁਣ ਗਾਵਣਿਆ ॥ ੧ ॥ ਰਹਾਉ ॥**

ਮੈਂ ਉਨ੍ਹਾਂ ਭਗਤ ਜਨਾਂ ਨੂੰ ਸਦਾ ਨਮਸ਼ਕਾਰ ਕਰਦਾ ਹਾਂ, ਜੋ ਰਾਤ ਦਿਨ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ॥ ੧ ॥ ਰਹਾਉ ॥

**ਆਪੇ ਕਰਤਾ ਕਾਰਣੁ ਕਰਾਏ ॥ ਜਿਤੁ ਭਾਵੈ ਤਿਤੁ ਕਾਰੈ ਲਾਏ ॥**

ਕਰਤਾ ਪੁਰਖੁ ਆਪ ਹੀ ਸ੍ਰਿਸ਼ਟੀ ਦਾ ਕਾਰਨ ਜੋ ਮਾਇਆ ਮਹਿਤਤ ਤ੍ਰਿਧਾ ਹੰਕਾਰ ਆਦਿਕ ਹਨ ਉਨ੍ਹਾਂ ਦੁਆਰੇ ਜਗਤ ਰੂਪ ਕਾਰਜ ਨੂੰ ਉਤਪਤ ਕਰਾਉਂਦਾ ਹੈ, ਫਿਰ ਜਿਸ ਤਰਫ ਚਾਹੁੰਦਾ ਹੈ ਜਗਤ ਦੇ ਜੀਵਾਂ ਨੂੰ ਓਸੇ ਕਾਰ ਵਿਚ ਲਗਾਉਂਦਾ ਹੈ।

**ਪੂਰੈ ਭਾਗਿ ਗੁਰ ਸੇਵਾ ਹੋਵੈ ਗੁਰ ਸੇਵਾ ਤੇ ਸੁਖੁ ਪਾਵਣਿਆ ॥ ੨ ॥**

ਪੂਰਿਆਂ ਭਾਗਾਂ ਨਾਲ ਗੁਰ ਸੇਵਾ ਪ੍ਰਾਪਤੀ ਹੁੰਦੀ ਹੈ, ਅਤੇ ਗੁਰ ਸੇਵਾ ਤੋਂ ਹੀ ਸੁਖ ਪ੍ਰਾਪਤ ਹੁੰਦਾ ਹੈ॥ ੨ ॥

**ਮਰਿ ਮਰਿ ਜੀਵੈ ਤਾ ਕਿਛੁ ਪਾਏ ॥ ਗੁਰ ਪਰਸਾਦੀ ਹਰਿ ਮੰਨਿ ਵਸਾਏ ॥**

ਜਿਸ ਸੰਸਾਰ ਵੱਲ ਜੀਊਂਦਾ ਹੈ ਉਸ ਵੱਲੋਂ ਮਰ ਜਾਵੇ, ਜਿਸ ਪ੍ਰਮਾਤਮਾ ਵੱਲੋਂ ਮਰਿਆ ਹੋਇਆ ਹੈ ਉਸ ਤਰਫ ਜੀਵੇ ਤਾਂ ਕੁਝ ਗਿਆਨ ਪਾਂਦਾ ਹੈ। ਗੁਰਾਂ ਦੀ ਕਿਰਪਾ ਨਾਲ ਮਨ ਵਿਚ ਹਰੀ ਨੂੰ ਵਸਾਵੇ।

**ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ ॥ ੩ ॥**

ਉਹ ਪੁਰਸ਼ ਨਿੱਤ ਹੀ ਮੁਕਤ ਰੂਪ ਹਨ, ਜੋ ਮਨ ਵਿਚ ਹਰੀ ਨੂੰ ਵਸਾਂਦੇ ਹਨ, ਉਹ ਸਹਜਿ=ਗਿਆਨ ਦੁਆਰਾ ਸਹਜ ਪਦ ਵਿਚ ਸਮਾਏ ਹਨ॥ ੩ ॥

## ਬਹੁ ਕਰਮ ਕਮਾਵੈ ਮੁਕਤਿ ਨ ਪਾਏ ॥ ਦੇਸੰਤਰੁ ਭਵੈ ਦੂਜੈ ਭਾਇ ਖੁਆਏ ॥

ਜੋ ਗੁਰ ਉਪਦੇਸ਼ ਤੋਂ ਬਿਨਾਂ ਹੋਰ ਬਹੁਤੇ ਕਰਮਾਂ ਨੂੰ ਕਰਦਾ ਹੈ ਉਹ ਮੁਕਤੀ ਨੂੰ ਨਹੀਂ ਪਾਂਦਾ, ਦ੍ਵੈਤ ਭਾ ਵਿਚ ਖਰਾਬ ਹੋ ਕੇ ਦੇਸਾਂ ਪ੍ਰਦੇਸ਼ਾਂ ਵਿਚ ਭੌਂਦਾ ਫਿਰਦਾ ਹੈ।

## ਬਿਰਥਾ ਜਨਮੁ ਗਵਾਇਆ ਕਪਟੀ ਬਿਨੁ ਸਬਦੇ ਦੁਖੁ ਪਾਵਣਿਆ ॥ ੪ ॥

ਉਸ ਕਪਟੀ ਨੇ ਆਪਣਾ ਮਨੁੱਖਾ ਜਨਮ ਨਿਸਫਲ ਗਵਾ ਲਿਆ ਹੈ, ਗੁਰ ਉਪਦੇਸ਼ ਤੋਂ ਬਿਨਾਂ ਅੱਗੇ ਜਾ ਕੇ ਵੀ ਦੁਖ ਪਾਣਾ ਕਰਦਾ ਹੈ॥ ੪ ॥

## ਧਾਵਤੁ ਰਾਖੈ ਠਾਕਿ ਰਹਾਏ ॥ ਗੁਰ ਪਰਸਾਦੀ ਪਰਮ ਪਦੁ ਪਾਏ ॥

ਵਿਸ਼ਿਆਂ ਵੱਲ ਦੌੜਦੀਆਂ ਇੰਦ੍ਰੀਆਂ ਨੂੰ ਰੋਕ ਰੱਖੇ ਅਤੇ ਸੰਕਲਪਾਂ ਵੱਲ ਜਾਂਦੇ ਹੋਏ ਮਨ ਨੂੰ ਠਾਕਿ ਰਹਾਏ=ਰੋਕ ਰੱਖੇ, ਤਾਂ ਗੁਰਾਂ ਦੀ ਕ੍ਰਿਪਾ ਨਾਲ ਪਰਮਪਦੁ=ਆਤਮ ਪਦ ਨੂੰ ਪਾਂਦਾ ਹੈ।

## ਸਤਿਗੁਰੁ ਆਪੇ ਮੇਲਿ ਮਿਲਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੫ ॥

ਜਿਸ ਵੇਲੇ ਸਤਿਗੁਰ ਦੇਵ ਜੀ ਆਪ ਪ੍ਰਭੂ ਦੇ ਮੇਲ ਨਾਲ ਮਿਲਾਂਦੇ ਹਨ, ਤਾਂ ਇਹ ਜੀਵ ਪ੍ਰੀਤਮ=ਪ੍ਰਮਾਤਮਾ ਨਾਲ ਮਿਲ ਕੇ ਸੁਖ ਪਾਂਦਾ ਹੈ॥ ੫ ॥

[ਪੰਨਾ ੧੨੪]

## ਇਕਿ ਕੂੜਿ ਲਾਗੇ ਕੂੜੇ ਫਲ ਪਾਏ ॥ ਦੂਜੈ ਭਾਇ ਬਿਰਥਾ ਜਨਮੁ ਗਵਾਏ ॥

ਇਕ ਮਨਮੁਖ ਝੂਠੇ ਵਿਹਾਰਾਂ ਵਿਚ ਲਗ ਕੇ ਸੰਸਾਰਕ ਸੁਖ ਰੂਪ ਝੂਠੇ ਫਲਾਂ ਨੂੰ ਪਾਂਦੇ ਹਨ, ਦ੍ਵੈਤ ਭਾ ਵਿਚ ਲਗ ਕੇ ਅਮੋਲਕ ਮਨੁੱਖਾ ਜਨਮ ਨੂੰ ਬਿਰਥਾ=ਨਿਸਫਲ ਗਵਾ ਰਹੇ ਹਨ।

## ਆਪਿ ਡੂਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ ॥ ੬ ॥

ਉਹ ਆਪ ਤਾਂ ਸੰਸਾਰ ਸਮੁੰਦਰ ਵਿਚ ਡੁੱਬੇ ਹੋਏ ਹਨ, ਅਤੇ ਸਾਰੀਆਂ ਕੁਲਾਂ ਨੂੰ ਡੋਬੀ ਜਾਂਦੇ ਹਨ, ਕੂੜੁ-ਝੂਠ ਬੋਲਣੇ ਰੂਪੀ ਬਿਖੁ=ਜ਼ਹਿਰ ਨੂੰ ਖਾਣਾ ਕਰਦੇ ਹਨ॥ ੬ ॥

## ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥
## ਭਾਇ ਭਗਤਿ ਜਾ ਹਉਮੈ ਸੋਖੈ ॥

ਇਸ ਸਰੀਰ ਵਿਚ ਮਨ ਦਾ ਵਸੀਕਾਰ ਕਰਨਾ, ਵਾ ਮਨ ਦਾ ਸ਼ੁੱਧ ਕਰਨਾ ਵਾ:-ਮਨੁ=ਸ਼੍ਰੋਮਣੀ ਪ੍ਰਮਾਤਮਾ ਨੂੰ ਕੋਈ ਵਿਰਲਾ ਹੀ ਗੁਰਮੁਖ ਦੇਖਦਾ ਹੈ, ਪ੍ਰੇਮਾ ਭਗਤੀ ਕੀਤੀ ਤਾਂ ਸਫਲ ਹੈ ਜਾਂ ਹਉਮੈ ਨੂੰ ਸੋਖੈ=ਸੁਕਾ ਦੇਵੇ।

## ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ
## ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥ ੭ ॥

ਰਿੱਧੀਆਂ ਸਿੱਧੀਆਂ ਵਾਲੇ ਸਿੱਧ, ਸਾਧਨਾਂ ਕਰਨ ਵਾਲੇ ਸਾਧਿਕ=ਜਗਿਆਸੂ ਤੇ ਚੁੱਪ ਰਹਿਣ ਵਾਲੇ ਮੋਨਧਾਰੀ ਇਤ ਆਦਿਕ ਸਾਰੇ ਪ੍ਰਭੂ ਵਿਚ ਲਿਵ ਲਗਾ ਰਹੇ ਹਨ, ਪਰ ਉਨ੍ਹਾਂ ਨੇ ਭੀ ਤਨ ਮਹਿ=ਦੇਹ ਅਧਿਆਸ ਵਿਚ ਮਨ ਦਾ ਸ਼ੁੱਧ ਕਰਨਾ,

ਵਾ:-ਮਨੁ=ਸ਼੍ਰੋਮਣੀ ਪ੍ਰਮਾਤਮਾ ਨੂੰ ਨਹੀਂ ਵੇਖਣਾ ਕੀਤਾ॥ ੭॥

**ਆਪਿ ਕਰਾਏ ਕਰਤਾ ਸੋਈ॥ ਹੋਰੁ ਕਿ ਕਰੇ ਕੀਤੈ ਕਿਆ ਹੋਈ॥**

ਉਹ ਕਰਤਾ ਪੁਰਖ ਜੋ ਆਪ ਕਰਾਉਂਦਾ ਹੈ ਓਹੀ ਕੁਝ ਹੁੰਦਾ ਹੈ, ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਕੀ ਕਰ ਸਕਦਾ ਹੈ, ਅਤੇ ਕਿਸੇ ਦੇ ਕੀਤਿਆਂ ਕੀ ਹੋ ਸਕਦਾ ਹੈ।

**ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ**
**ਨਾਮੋ ਮੰਨਿ ਵਸਾਵਣਿਆ॥ ੮॥ ੨੩॥ ੨੪॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਨੂੰ ਪ੍ਰਭੂ ਨਾਮ ਦੇਂਦਾ ਹੈ ਓਹੀ ਗੁਰਮੁਖ ਮਨ ਵਿਚ ਨਾਮ ਨੂੰ ਵਸਾ ਲੈਣਾ ਕਰਦਾ ਹੈ॥ ੮॥ ੨੩॥ ੨੪॥

## ਮਾਝ ਮਹਲਾ ੩॥

**ਇਸੁ ਗੁਫਾ ਮਹਿ ਅਖੁਟ ਭੰਡਾਰਾ॥**
**ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ॥**

ਇਸ ਸਰੀਰ, ਵਾ:-ਅੰਤਹਕਰਨ, ਵਾ:-ਸਤਸੰਗ ਰੂਪ ਗੁਫਾ ਵਿਚ ਸ਼ੁਭ ਗੁਣਾਂ ਦਾ ਅਖੁੱਟ ਖਜ਼ਾਨਾ ਹੈ। ਤਿਸ ਅੰਤਹਕਰਨ ਵਾ:-ਸਤਸੰਗ ਗੁਫਾ ਵਿਚ ਹੀ ਅਲਖ ਅਪਾਰ ਹਰੀ ਵੱਸਦਾ ਹੈ।

**ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ॥ ੧॥**

ਗੁਪਤ ਅਸਥਾਨਾਂ ਉੱਪਰ ਆਪ ਹੈ, ਪਰਗਟ ਅਸਥਾਨਾਂ ਉੱਪਰ ਭੀ ਆਪ ਹੈ,

ਅਥਵਾ:-ਆਪ ਹੀ ਮਨਮੁਖਾਂ ਨੂੰ ਗੁਪਤ ਹੈ ਆਪ ਹੀ ਗੁਰਮੁਖਾਂ ਨੂੰ ਪ੍ਰਗਟ ਹੈ, ਗੁਰ ਸਬਦੀਆਂ ਦੇ ਆਪਾ ਭਾ ਹੰਕਾਰ ਨੂੰ ਵੰਞਾਵਣਿਆ=ਦੂਰ ਕਰਦਾ ਹੈ॥ ੧॥

**ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ॥**

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਮਨ ਵਿਚ ਨਾਮ ਅੰਮ੍ਰਿਤ ਵਸਾਣਾ ਕੀਤਾ ਹੈ।

**ਅੰਮ੍ਰਿਤ ਨਾਮੁ ਮਹਾ ਰਸੁ ਮੀਠਾ**
**ਗੁਰਮਤੀ ਅੰਮ੍ਰਿਤੁ ਪੀਆਵਣਿਆ॥ ੧॥ ਰਹਾਉ॥**

ਨਾਮ ਅੰਮ੍ਰਿਤ ਦਾ ਰਸੁ=ਸੁਆਦ ਬੜਾ ਮਿੱਠਾ ਹੈ, ਗੁਰ ਸਿੱਖਿਆ ਵਾਲੇ ਇਸ ਨਾਮ ਅੰਮ੍ਰਿਤ ਨੂੰ ਆਪ ਪੀਂਦੇ ਹਨ ਤੇ ਹੋਰਨਾਂ ਨੂੰ ਪਿਲਾਉਂਦੇ ਹਨ॥ ੧॥ ਰਹਾਉ॥

**ਹਉਮੈ ਮਾਰਿ ਬਜਰ ਕਪਾਟ ਖੁਲਾਇਆ॥**
**ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ॥**

ਹੰਗਤਾ ਮਮਤਾ ਨੂੰ ਮਾਰ ਕੇ ਬੱਜਰ ਵਾਂਗੂੰ ਅਛੇਦ ਪੰਜਾਂ ਕੋਸਾਂ ਰੂਪੀ ਤਖਤਿਆਂ ਨੂੰ ਖੁਲ੍ਹਾਵਣਾ ਕੀਤਾ, ਅਤੇ

ਗੁਰਾਂ ਦੀ ਕਿਰਪਾ ਨਾਲ ਅਮੋਲਕ ਨਾਮ ਨੂੰ ਪਾਣਾ ਕੀਤਾ।

**ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ ॥ ੨ ॥**

ਗੁਰ ਉਪਦੇਸ਼ ਤੋਂ ਬਿਨਾਂ ਨਾਮ ਨੂੰ ਕੋਈ ਨਹੀਂ ਪਾਂਦਾ, ਗੁਰ ਕਿਰਪਾ ਨਾਲ ਹੀ ਨਾਮ ਮਨ ਵਿਚ ਵਸ ਜਾਂਦਾ ਹੈ॥ ੨ ॥

**ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥**
**ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥**

ਜਿਸ ਵੇਲੇ ਗੁਰਾਂ ਨੇ ਬੁੱਧੀ ਰੂਪ ਨੇਤ੍ਰਾਂ ਵਿਚ ਸੱਚਾ ਗਿਆਨ ਰੂਪ ਅੰਜਨੁ=ਸੁਰਮਾਂ ਪਾਇਆ, ਤੇ ਹਿਰਦੇ ਅੰਦਰ ਚਾਨਣ=ਪ੍ਰਕਾਸ਼ ਹੋਇਆ ਤਾਂ ਅਗਿਆਨ ਰੂਪ ਹਨੇਰੇ ਨੂੰ ਗਵਾ ਦਿੱਤਾ।

**ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ ॥ ੩ ॥**

ਜਿਸ ਵੇਲੇ ਗੁਰਾਂ ਦੇ ਮਨੁ=ਮੰਤ੍ਰ ਨੂੰ ਮਨਣ ਕੀਤਾ, ਤਾਂ ਜੋਤੀ ਪ੍ਰਭੂ ਨਾਲ ਜੋਤ ਮਿਲ ਗਈ, ਤਾਂ ਹੀ ਹਰੀ ਦੇ ਦਰਬਾਰ ਵਿਚ ਸੋਭਾ ਨੂੰ ਪਾਣਾ ਕੀਤਾ॥ ੩ ॥

**ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥**
**ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥**

ਜਿਹੜਾ ਕੋਈ ਸਰੀਰ ਤੋਂ ਬਾਹਰ ਹੋਰ ਥੇ ਢੂੰਡਣ ਜਾਂਦਾ ਹੈ, ਉਹ ਨਾਮ ਨੂੰ ਨਹੀਂ ਲੱਭ ਸਕਦਾ, ਸਗੋਂ ਵੇਗਾਰੀਆਂ ਵਾਂਗੂੰ ਬਹੁਤ ਦੁੱਖ ਪਾਂਦਾ ਹੈ।

**ਮਨਮੁਖ ਅੰਧੇ ਸੂਝੈ ਨਾਹੀ**
**ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ ॥ ੪ ॥**

ਮਨਮੁਖ ਅੰਨ੍ਹੇ ਨੂੰ ਕੁਝ ਸੁੱਝਦਾ ਨਹੀਂ ਹੈ, ਜਦ ਫਿਰ ਤੁਰ ਕੇ ਗੁਰਾਂ ਦੀ ਚਰਨੀ ਆ ਲਗੇ, ਤਾਂ ਗੁਰਾਂ ਦੁਆਰੇ ਅੰਤਹਕਰਨ ਦੇ ਵਿਚ ਹੀ ਆਤਮ ਵਸਤੂ ਨੂੰ ਪਾਣਾ ਕੀਤਾ॥ ੪ ॥

**ਗੁਰ ਪਰਸਾਦੀ ਸਚਾ ਹਰਿ ਪਾਏ ॥ ਮਨਿ ਤਨਿ ਵੇਖੈ ਹਉਮੈ ਮੈਲੁ ਜਾਏ ॥**

ਗੁਰਾਂ ਦੀ ਕਿਰਪਾ ਨਾਲ ਸੱਚੇ ਹਰੀ ਨਾਮ ਨੂੰ ਪਾਵੇ, ਹਉਮੈ ਰੂਪੀ ਮੈਲ ਦੇ ਜਾਣ ਕਰਕੇ ਮਨ ਤਨ ਦੇ ਵਿਚ ਹਰੀ ਨੂੰ ਵੇਖ ਲੈਂਦਾ ਹੈ।

**ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ ਸਚੈ ਸਬਦਿ ਸਮਾਵਣਿਆ ॥ ੫ ॥**

ਸ੍ਰੇਸ਼ਟ ਅਸਥਾਨ ਸਤਸੰਗਤ ਵਿਚ ਬੈਠ ਕੇ ਸਦਾ ਹਰੀ ਗੁਣਾਂ ਨੂੰ ਗਾਵੇ ਤਾਂ ਸੱਚੇ ਸਬਦਿ=ਬ੍ਰਹਮ ਵਿਚ ਸਮਾਵਣਿਆ=ਅਭੇਦ ਹੁੰਦਾ ਹੈ॥ ੫ ॥

**ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥**

ਨਉ ਦਰਿ ਠਾਕੇ=ਨੌਂ ਦਰਵਾਜ਼ਿਆਂ (ਗੋਲਕਾਂ) ਵਿਚ ਦਸ ਇੰਦ੍ਰੀਆਂ ਨੂੰ ਰੋਕੇ, ਅਤੇ ਮਨ ਦੌੜਦੇ ਨੂੰ ਰੋਕ ਰੱਖੇ, ਤਾਂ ਦਸਵਾਂ ਸਰੂਪ ਜੋ ਨਿਜ ਘਰ ਹੈ ਉਸ ਵਿਚ ਨਿਵਾਸ ਪਾਂਦਾ ਹੈ।

## ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥ ੬ ॥

ਉਥੇ ਸਰੂਪ ਘਰ ਵਿਚ ਅਨਹਦ=ਇੱਕਰਸ ਦਿਨ ਰਾਤ ਸ਼ਬਦ ਵੱਜ ਰਹੇ ਹਨ, ਉਨ੍ਹਾਂ ਸ਼ਬਦਾਂ ਨੂੰ ਗੁਰਮਤੀਏ ਹੀ ਸੁਨਾਣਾ ਕਰਦੇ ਹਨ॥ ੬ ॥

## ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥

ਗੁਰ ਉਪਦੇਸ਼ ਤੋਂ ਬਿਨਾਂ ਹਿਰਦੇ ਅੰਦਰ ਅਗਿਆਨ ਰੂਪ ਹਨੇਰਾ ਬਣਿਆ ਰਹਿੰਦਾ ਹੈ, ਉਸ ਹਨੇਰੇ ਕਰਕੇ ਨਾ ਆਤਮ ਵਸਤੂ ਲੱਭ ਸਕਦਾ ਹੈ, ਨਾ ਹੀ ਚੁਰਾਸੀ ਲੱਖ ਜੂਨ ਦਾ ਫੇਰਾ ਨਵਿਰਤ ਹੁੰਦਾ ਹੈ।

## ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥ ੭ ॥

ਅਗਿਆਨ ਰੂਪ ਜੰਦਰੇ ਦੇ ਖੋਲ੍ਹਣ ਨੂੰ ਸਤਿਗੁਰਾਂ ਦੇ ਹੱਥ ਵਿਚ ਬ੍ਰਹਮ ਵਿੱਦਿਆ ਰੂਪ ਕੁੰਜੀ ਹੈ, ਗੁਰਾਂ ਤੋਂ ਬਗੈਰ ਹੋਰ ਕਿਸੇ ਪਾਸੋਂ ਪੰਜਾਂ ਕੋਸਾਂ ਰੂਪੀ ਦਰਵਾਜ਼ਾ ਖੁਲ੍ਹਦਾ ਨਹੀਂ ਹੈ, ਵਾ:-ਸਤਿਗੁਰਾਂ ਦੇ ਹੱਥ ਵਿਚ ਪ੍ਰਾਣਾ-ਯਾਮ ਰੂਪੀ ਕੁੰਜੀ ਹੈ ਹੋਰ ਕਿਸੇ ਪਾਸੋਂ ਖਟ ਚੱਕਰਾਂ ਰੂਪੀ ਦਰਵਾਜ਼ਾ ਖੁਲ੍ਹਦਾ ਨਹੀਂ ਹੈ, ਪੂਰਿਆਂ ਭਾਗਾਂ ਦੁਆਰੇ ਸਤਿਗੁਰਾਂ ਨਾਲ ਮਿਲਾਪ ਹੁੰਦਾ ਹੈ॥ ੭ ॥

ਯਥਾ:- ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥ ੩ ॥ (ਪੰਨਾ ੨੦੫)

ਤਥਾ:- ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥ (ਪੰਨਾ ੧੨੩੭)

## ਗੁਪਤੁ ਪਰਗਟੁ ਤੂੰ ਸਭਨੀ ਥਾਈ॥ ਗੁਰ ਪਰਸਾਦੀ ਮਿਲਿ ਸੋਝੀ ਪਾਈ॥

ਗੁਪਤ ਅਤੇ ਪਰਗਟ ਸਾਰਿਆਂ ਅਸਥਾਨਾਂ ਉੱਪਰ ਤੂੰ ਵਿਆਪਕ ਹੈਂ। ਪਰਸਾਦੀ=ਕਿਰਪਾਲੂ ਗੁਰਾਂ ਦੇ ਮਿਲਿਆਂ ਇਹ ਸੋਝੀ=ਗਿਆਤ ਪ੍ਰਾਪਤ ਹੁੰਦੀ ਹੈ।

## ਨਾਨਕ ਨਾਮੁ ਸਲਾਹਿ ਸਦਾ ਤੂੰ ਗੁਰਮੁਖਿ ਮੰਨਿ ਵਸਾਵਣਿਆ ॥ ੮ ॥ ੨੪ ॥ ੨੫ ॥

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ ਤੂੰ ਸਦੀਵਕਾਲ ਨਾਮ ਨੂੰ ਸਲਾਹੁਣਾ ਕਰ, ਗੁਰਮੁਖਾਂ ਨੇ ਮਨ ਵਿਚ ਨਾਮ ਨੂੰ ਵਸਾਣਾ ਕੀਤਾ ਹੈ॥ ੮ ॥ ੨੪ ॥ ੨੫ ॥

## ਮਾਝ ਮਹਲਾ ੩ ॥

## ਗੁਰਮੁਖਿ ਮਿਲੈ ਮਿਲਾਏ ਆਪੇ॥ ਕਾਲੁ ਨ ਜੋਹੈ ਦੁਖੁ ਨ ਸੰਤਾਪੇ॥

ਗੁਰਮੁਖ ਆਪ ਪ੍ਰਭੂ ਨਾਲ ਮਿਲੇ ਹਨ, ਅਤੇ ਹੋਰਨਾਂ ਨੂੰ ਪ੍ਰਭੂ ਨਾਲ ਮਿਲਾਂਦੇ ਹਨ।

ਅਥਵਾ:-ਮੁਖੀ ਗੁਰਾਂ ਦਾ ਮਿਲਾਇਆ ਪ੍ਰਭੂ ਆਪੇ ਆ ਕੇ ਮਿਲਦਾ ਹੈ। ਉਨ੍ਹਾਂ ਨੂੰ ਕਾਲ ਜੋਹੈ=ਦੇਖਦਾ

ਨਹੀਂ ਹੈ ਨਾ ਹੀ ਉਨ੍ਹਾਂ ਨੂੰ ਦੁਖ ਸਤਾਂਵਦੇ ਹਨ।

**ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ ॥ ੧ ॥**

ਗੁਰਮੁਖਾਂ ਨੇ ਹਉਮੈ ਨੂੰ ਮਾਰ ਕੇ ਸਾਰੇ ਬੰਧਨ ਤੋੜ ਦਿੱਤੇ ਹਨ, ਗੁਰਮੁਖ ਜਨ ਗੁਰਾਂ ਦੇ ਸ਼ਬਦ ਕਰਕੇ ਸੋਭਨੀਕ ਹੋਏ ਹਨ॥ ੧ ॥

**ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮਿ ਸੁਹਾਵਣਿਆ ॥**

ਹਉ=ਮੈਂ ਉਨ੍ਹਾ ਤੋਂ ਤਨ ਕਰਕੇ ਵਾਰਨੇ ਤੇ ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਹੜੇ ਹਰਿ ਹਰਿ ਨਾਮ ਨੂੰ ਜਪਕੇ ਸੋਭਾ ਵਾਲੇ ਹੋਏ ਹਨ।

**ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ ॥੧ ॥ਰਹਾਉ ॥**

ਗੁਰਮੁਖ ਰਾਗ ਵਿਚ ਹਰੀ ਜਸ ਨੂੰ ਗਾਂਵਦੇ ਹਨ, ਨੱਚਦੇ ਹੋਏ ਭੀ ਗੁਰਮੁਖ ਹਰੀ ਗੁਣਾਂ ਨੂੰ ਗਾਂਵਦੇ ਹਨ, ਵਾ:-ਨਾਚੈ=ਸੱਤ ਅਸੱਤ ਦਾ ਨਿਰਣਾ ਕਰਦੇ ਹਨ, ਹਰੀ ਨਾਲ ਚਿੱਤ ਬਿਰਤੀ ਨੂੰ ਲਗਾਂਦੇ ਹਨ॥ ੧ ॥ ਰਹਾਉ ॥

[ਪੰਨਾ ੧੨੫]

**ਗੁਰਮੁਖਿ ਜੀਵੈ ਮਰੈ ਪਰਵਾਣੁ ॥ ਆਰਜਾ ਨ ਛੀਜੈ ਸਬਦੁ ਪਛਾਣੁ ॥**

ਗੁਰਮੁਖਾਂ ਦਾ ਜੀਵਣਾ ਮਰਨਾ ਪ੍ਰਮਾਣੀਕ ਹੈ, ਵਾ ਜੀਵਤ ਭਾ ਤੋਂ ਮਰ ਕੇ ਗੁਰੁਮਖ ਪ੍ਰਮਾਣੀਕ ਹੋਏ ਹਨ, ਸਬਦੁ=ਗੁਰ ਉਪਦੇਸ਼ ਦੇ ਵਾ:-ਸਬਦੁ=ਬ੍ਰਹਮ ਦੇ ਪਛਾਨਣ ਕਰਕੇ ਗੁਰਮੁਖਾਂ ਦੀ ਆਰਾ=ਉਮਰਾ ਨਿਸਫਲ ਨਹੀਂ ਛਿੱਜਦੀ, ਵਾ:-ਗੁਰਮੁਖਾਂ ਦੀ ਆਰਜਾ=ਸ੍ਰੇਸ਼ਟਤਾਈ ਨਹੀਂ ਛਿੱਜਦੀ।

**ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ ॥ ੨ ॥**

ਗੁਰਮੁਖ ਮਰਦੇ ਨਹੀਂ, ਕਿਉਂਕਿ ਉਨ੍ਹਾਂ ਨੂੰ ਕਾਲ ਨਹੀਂ ਖਾਂਦਾ, ਗੁਰਮੁਖ ਸੱਚ ਸਰੂਪ ਵਿਚ ਸਮਾਵਣਿਆ=ਅਭੇਦ ਹੋਏ ਹਨ॥ ੨ ॥

**ਗੁਰਮੁਖਿ ਹਰਿ ਦਰਿ ਸੋਭਾ ਪਾਏ ॥ ਗੁਰਮੁਖਿ ਵਿਚਹੁ ਆਪੁ ਗਵਾਏ ॥**

ਗੁਰਮੁਖ ਹਰੀ ਦੇ ਦਰਬਾਰ ਵਿਚ ਸੋਭਾ ਪਾਂਦੇ ਹਨ। ਗੁਰਮੁਖ ਆਪਣੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਨੂੰ ਗੁਆਂਦੇ ਹਨ।

**ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥ ੩ ॥**

ਗੁਰਮੁਖ ਆਪ ਸੰਸਾਰ ਸਮੁੰਦਰ ਤੋਂ ਤਰਦੇ ਹਨ, ਤੇ ਸਾਰੀਆਂ ਕੁਲਾਂ ਨੂੰ ਤਾਰਦੇ ਹਨ, ਗੁਰਮੁਖਾਂ ਨੇ ਆਪਣੇ ਜਨਮ ਨੂੰ ਸਵਾਰ ਲਿਆ ਹੈ॥ ੩ ॥

**ਗੁਰਮੁਖਿ ਦੁਖੁ ਕਦੇ ਨ ਲਗੈ ਸਰੀਰਿ ॥ ਗੁਰਮੁਖਿ ਹਉਮੈ ਚੂਕੈ ਪੀਰ ॥**

ਗੁਰਮੁਖਾਂ ਦੇ ਸੂਖਮ ਸਰੀਰਿ=ਅੰਤਹਕਰਨ ਨੂੰ ਕਦੇ ਦੁੱਖ ਨਹੀਂ ਲੱਗਦਾ, ਵਾ:-ਗੁਰਮੁਖਾਂ ਨੂੰ ਕਦੇ ਦੁੱਖ ਨਹੀਂ ਲੱਗਦਾ ਕਿਉਂਕਿ ਸਰੀਰ ਤੋਂ ਅਸੰਗ ਰਹਿੰਦੇ ਹਨ, ਗੁਰਮੁਖਾਂ ਦੇ ਅੰਦਰੋਂ ਹੰਗਤਾ ਮਮਤਾ ਦੀ ਪੀੜਾ ਚੂਕੈ=ਦੂਰ ਹੋ ਗਈ ਹੈ।

**ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ**
**ਗੁਰਮੁਖਿ ਸਹਜਿ ਸਮਾਵਣਿਆ ॥ ੪ ॥**

ਗੁਰਮੁਖਾਂ ਦਾ ਮਨ ਪਵਿੱਤ੍ਰ ਹੈ ਇਸ ਲਈ ਮੁੜ ਕਦੇ ਮੈਲ ਨਹੀਂ ਲੱਗਦੀ, ਗੁਰਮੁਖ ਸਹਜ ਪਦ ਵਿਚ ਸਮਾਏ ਰਹਿੰਦੇ ਹਨ॥ ੪॥

**ਗੁਰਮੁਖਿ ਨਾਮੁ ਮਿਲੈ ਵਡਿਆਈ॥ ਗੁਰਮੁਖਿ ਗੁਣ ਗਾਵੈ ਸੋਭਾ ਪਾਈ॥**

ਗੁਰਮੁਖਾਂ ਨੂੰ ਨਾਮ ਜਪਣ ਦੀ ਵਡਿਆਈ ਮਿਲੀ ਹੈ, ਗੁਰਮੁਖ ਸਦਾ ਹੀ ਗੁਣ ਗਾਉਂਦੇ ਰਹਿੰਦੇ ਹਨ ਏਸੇ ਕਰਕੇ ਉਨ੍ਹਾਂ ਨੇ ਸੋਭਾ ਪਾਈ ਹੈ।

**ਸਦਾ ਅਨੰਦਿ ਰਹੈ ਦਿਨੁ ਰਾਤੀ ਗੁਰਮੁਖਿ ਸਬਦੁ ਕਰਾਵਣਿਆ ॥ ੫ ॥**

ਗੁਰਮੁਖ ਦਿਨ ਰਾਤ ਹਮੇਸ਼ਾਂ ਅਨੰਦ ਵਿਚ ਮਗਨ ਰਹਿੰਦੇ ਹਨ, ਕਿਉਂਕਿ ਗੁਰਮੁਖ ਸ਼ਬਦ ਦਾ ਜਾਪ ਆਪ ਕਰਦੇ ਹਨ ਹੋਰਨਾਂ ਤੋਂ ਕਰਵਾਉਂਦੇ ਹਨ॥ ੫॥

**ਗੁਰਮੁਖਿ ਅਨਦਿਨੁ ਸਬਦੇ ਰਾਤਾ॥ ਗੁਰਮੁਖਿ ਜੁਗ ਚਾਰੇ ਹੈ ਜਾਤਾ॥**

ਗੁਰਮੁਖ ਦਿਨ ਰਾਤ ਸ਼ਬਦ ਵਿਚ ਰੱਤਾ ਰਹਿੰਦਾ ਹੈ, ਇਸ ਲਈ ਗੁਰਮੁਖ ਚਾਰੇ ਜੁਗਾਂ ਵਿਚ ਪ੍ਰਸਿੱਧ ਜਾਣਿਆ ਜਾਂਦਾ ਹੈ।

**ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ॥ ੬ ॥**

ਗੁਰਮੁਖ ਸਦਾ ਹੀ ਨਿਰਮਲੁ=ਸ਼ੁੱਧ ਸਰੂਪ ਪ੍ਰਮਾਤਮਾ ਦੇ ਗੁਣ ਗਾਉਂਦੇ ਹਨ, ਅਤੇ ਗੁਰ ਸ਼ਬਦ ਦੁਆਰਾ ਆਪ ਭਗਤੀ ਕਰਦੇ ਹਨ ਹੋਰਨਾਂ ਤੋਂ ਭਗਤੀ ਕਰਾਉਂਦੇ ਹਨ॥ ੬॥

**ਬਾਝੁ ਗੁਰੂ ਹੈ ਅੰਧ ਅੰਧਾਰਾ॥ ਜਮਕਾਲਿ ਗਰਠੇ ਕਰਹਿ ਪੁਕਾਰਾ॥**

ਗੁਰਾਂ ਤੋਂ ਬਿਨਾਂ ਅੰਧੇ ਅਗਿਆਨੀਆਂ ਨੂੰ ਅਗਿਆਨ ਰੂਪ ਹਨੇਰਾ ਬਣਿਆ ਰਹਿੰਦਾ ਹੈ, ਜਮਕਾਲ ਦੇ ਗਰਠੇ=ਫੜੇ ਹੋਏ ਪੁਕਾਰਾਂ ਕਰਦੇ ਹਨ।

**ਅਨਦਿਨੁ ਰੋਗੀ ਬਿਸਟਾ ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ ॥ ੭ ॥**

ਮਨਮੁਖ ਦਿਨ ਰਾਤ ਰੋਗੀ ਹਨ, ਗੰਦਗੀ ਦੇ ਕੀੜੇ ਹੋ ਕੇ ਗੰਦਗੀ ਵਿਚ ਦੁਖ ਪਾਂਦੇ ਹਨ। ੭।

**ਗੁਰਮੁਖਿ ਆਪੇ ਕਰੇ ਕਰਾਏ॥ ਗੁਰਮੁਖਿ ਹਿਰਦੈ ਵੁਠਾ ਆਪਿ ਆਏ॥**

ਗੁਰਮੁਖ ਆਪ ਭਗਤੀ ਕਰਦੇ ਹਨ ਹੋਰਨਾਂ ਪਾਸੋਂ ਕਰਾਉਂਦੇ ਹਨ, ਇਸ ਲਈ ਗੁਰਮੁਖਾਂ ਦੇ ਹਿਰਦੇ ਵਿਚ ਵਾਹਿਗੁਰੂ ਆਪ ਆ ਕੇ ਵਸਦਾ ਹੈ।

**ਨਾਨਕ ਨਾਮਿ ਮਿਲੈ ਵਡਿਆਈ**
**ਪੂਰੇ ਗੁਰ ਤੇ ਪਾਵਣਿਆ ॥ ੮ ॥ ੨੫ ॥ ੨੬ ॥**

ਗੁਰੂ ਜੀ ਕਥਨ ਕਰਦੇ ਹਨ-ਨਾਮੀ ਦੇ ਨਾਮ ਜਪਣ ਕਰਕੇ ਦਰਗਾਹ ਵਿਚ ਵਡਿਆਈ ਮਿਲਦੀ ਹੈ, ਪ੍ਰੰਤੂ ਨਾਮ ਪੂਰਿਆਂ ਗੁਰਾਂ ਤੋਂ ਪਾਇਆ ਜਾਂਦਾ ਹੈ॥ ੮॥ ੨੫॥ ੨੬॥

## ਮਾਝ ਮਹਲਾ ੩ ॥

**ਏਕਾ ਜੋਤਿ ਜੋਤਿ ਹੈ ਸਰੀਰਾ ॥ ਸਬਦਿ ਦਿਖਾਏ ਸਤਿਗੁਰੁ ਪੂਰਾ ॥**

ਇਕ ਜੋਤੀ ਪ੍ਰਮਾਤਮਾ ਦੀ ਹੀ ਸਾਰੇ ਸਰੀਰਾਂ ਵਿਚ ਜੋਤਿ=ਸੱਤਾ ਹੈ, ਪੂਰੇ ਸਤਿਗੁਰੂ ਹੀ ਆਪਣੇ ਉਪਦੇਸ਼ ਦੁਆਰਾ ਉਸ ਜੋਤੀ ਪ੍ਰਮਾਤਮਾ ਨੂੰ ਵਿਖਾਂਦੇ ਹਨ।

**ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ ॥ ੧ ॥**

ਸਾਰਿਆਂ ਵਿਚ ਜੋਤ ਭਾਵੇਂ ਇਕੋ ਹੈ। ਪਰ ਸਾਰਿਆਂ ਘਟ=ਸਰੀਰਾਂ ਦੀ ਬਣਾਵਟ ਅੰਦਰ ਕੋਈ ਨਾ ਕੋਈ ਫਰਕ ਕੀਤਾ ਹੋਇਆ ਹੈ, ਲੰਬੀ ਚੌੜੀ ਮਧਰੀ ਆਦਿਕ ਭੇਦ ਸੇ, ਵਾ:-ਜੜ੍ਹ ਜੰਗਮ ਆਦਿਕ ਭੇਦ ਸੇ, ਵਾ:-ਦਸਤਾਰ, ਗੁਫਤਾਰ, ਰਫਤਾਰ ਆਦਿਕ ਭੇਦ ਸੇ ਫਰਕ ਕੀਤਾ ਹੋਇਆ ਹੈ, ਉਹ ਆਪ ਹੀ ਸਾਰੀਆਂ ਬਣਤਾਂ ਨੂੰ ਬਣਾਂਵਦਾ ਹੈ॥ ੧ ॥

**ਹਉ ਵਾਰੀ ਜੀਉ ਵਾਰੀ ਹਰਿ ਸਚੇ ਕੇ ਗੁਣ ਗਾਵਣਿਆ ॥**

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜੋ ਸੱਚੇ ਹਰੀ ਦੇ ਗੁਣਾਂ ਨੂੰ ਗਾਂਵਦਾ ਹੈ।

**ਬਾਝੁ ਗੁਰੂ ਕੋ ਸਹਜੁ ਨ ਪਾਏ**
**ਗੁਰਮੁਖਿ ਸਹਜਿ ਸਮਾਵਣਿਆ ॥ ੧ ॥ ਰਹਾਉ ॥**

ਗੁਰੂ ਤੋਂ ਬਾਝੁ=ਬਿਨਾਂ ਕੋਈ ਭੀ ਸਹਜੁ=ਗਿਆਨ ਨੂੰ ਨਹੀਂ ਪਾਂਦਾ, ਗੁਰਮੁਖ ਸਹਜ ਪਦ ਵਿਚ ਸਮਾਏ ਹਨ॥ ੧ ॥ ਰਹਾਉ ॥

**ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ ॥ ਤੂੰ ਆਪੇ ਨਦਰੀ ਜਗਤੁ ਪਰੋਵਹਿ ॥**

ਹੇ ਪ੍ਰਭੂ ! ਤੂੰ ਆਪ ਹੀ ਸਾਰੇ ਸੋਹਹਿ=ਸੋਭ ਰਿਹਾ ਹੈਂ, ਤੂੰ ਆਪ ਹੀ ਮਾਇਆ ਦੁਆਰੇ ਸਾਰੇ ਜਗਤ ਨੂੰ ਮੋਹ ਰਿਹਾ ਹੈਂ, ਹੇ ਨਦਰੀ ਪ੍ਰਭੂ ! ਤੂੰ ਆਪ ਹੀ ਸਾਰੇ ਜਗਤ ਨੂੰ ਚੇਤਨ ਸੱਤਾ ਰੂਪ ਸੂਤਰ ਵਿਚ ਪ੍ਰੋਂਵਦਾ ਹੈਂ।

**ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ ਗੁਰਮੁਖਿ ਹਰਿ ਦੇਖਾਵਣਿਆ ॥ ੨ ॥**

ਹੇ ਕਰਤੇ ਪੁਰਖ ! ਤੂੰ ਆਪ ਹੀ ਕਰਮਾਂ ਅਨੁਸਾਰ ਦੁਖ ਸੁਖ ਦੇਣਾ ਕਰਦਾ ਹੈਂ, ਅਤੇ ਹੇ ਹਰੀ ! ਤੂੰ ਆਪਣਾ ਸਰੂਪ ਗੁਰਮੁਖਾਂ ਨੂੰ ਵਿਖਾਉਂਦਾ ਹੈਂ॥ ੨ ॥

**ਆਪੇ ਕਰਤਾ ਕਰੇ ਕਰਾਏ ॥ ਆਪੇ ਸਬਦੁ ਗੁਰ ਮੰਨਿ ਵਸਾਏ ॥**

ਹੇ ਕਰਤਾ ਪੁਰਖ ਤੂੰ ਆਪ ਹੀ ਸਭ ਕਰਦਾ ਕਰਾਉਂਦਾ ਹੈਂ,

ਅਥਵਾ:-ਤੂੰ ਆਪ ਹੀ ਉਤਪਤ ਕਰਦਾ ਹੈਂ, ਆਪ ਹੀ ਕਰਮ ਕਰਾਉਂਦਾ ਹੈਂ ਆਪ ਹੀ ਫਲ ਦੇਣਾ ਕਰਦਾ ਹੈਂ, ਤੂੰ ਆਪ ਹੀ ਗੁਰਾਂ ਦੇ ਉਪਦੇਸ਼ ਨੂੰ ਜਗਿਆਸੂ ਦੇ ਮਨ ਵਿਚ ਵਸਾਂਦਾ ਹੈਂ।

**ਸਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ ॥ ੩ ॥**

ਗੁਰ ਉਪਦੇਸ਼ ਦੁਆਰਾ ਹੀ ਨਾਮ ਅੰਮ੍ਰਿਤ ਬਾਣੀ ਉਪਜੈ=ਪਰਗਟ ਹੁੰਦੀ ਹੈ, ਤੂੰ ਆਪ ਹੀ ਗੁਰਮੁਖਾਂ ਨੂੰ

ਨਾਮ ਅੰਮ੍ਰਿਤ ਬਾਣੀ ਆਖਕੇ ਸੁਣਾਂਦਾ ਹੈਂ॥ ੩॥

**ਆਪੇ ਕਰਤਾ ਆਪੇ ਭੁਗਤਾ॥ ਬੰਧਨ ਤੋੜੇ ਸਦਾ ਹੈ ਮੁਕਤਾ॥**

ਤੂੰ ਆਪ ਹੀ ਸਾਰਿਆਂ ਦਾ ਕਰਤਾ ਹੈਂ ਫਿਰ ਆਪ ਹੀ ਪਦਾਰਥਾਂ ਦੇ ਭੋਗਣ ਵਾਲਾ ਹੈਂ, ਜਿਸ ਦੇ ਸੰਸਾਰਕ ਬੰਧਨਾਂ ਨੂੰ ਤੂੰ ਤੋੜਦਾ ਹੈਂ ਉਹ ਸਦਾ ਹੀ ਮੁਕਤ ਰੂਪ ਹੈ।

**ਸਦਾ ਮੁਕਤੁ ਆਪੇ ਹੈ ਸਚਾ ਆਪੇ ਅਲਖੁ ਲਖਾਵਣਿਆ॥ ੪॥**

ਹੇ ਸੱਚੇ ਤੂੰ ਆਪ ਹੀ ਸਦਾ ਮੁਕਤ ਰੂਪ ਹੈਂ, ਅਤੇ ਤੂੰ ਆਪ ਹੀ ਆਪਣੇ ਅਲਖ ਸਰੂਪ ਨੂੰ ਲਖਾਵਣਿਆ=ਲਖਾ ਦੇਂਦਾ ਹੈਂ॥ ੪॥

**ਆਪੇ ਮਾਇਆ ਆਪੇ ਛਾਇਆ॥ ਆਪੇ ਮੋਹੁ ਸਭੁ ਜਗਤੁ ਉਪਾਇਆ॥**

ਤੂੰ ਆਪ ਹੀ ਮਾਇਆ ਰੂਪ ਹੈਂ, ਤੂੰ ਆਪ ਹੀ ਛਾਇਆ=ਅਵਿੱਦਿਆ ਰੂਪ ਹੈਂ-ਸਰਬ ਰੂਪ ਹੋਣ ਕਰਕੇ, *ਅਥਵਾ:*-ਜੋ ਭੀ ਕਲਪਤ ਪਦਾਰਥ ਹੁੰਦਾ ਹੈ ਉਹ ਆਪਣੇ ਅਧਿਸ਼ਠਾਨ ਤੋਂ ਭਿੰਨ ਨਹੀਂ ਹੁੰਦਾ ਇਸ ਲਈ ਉਹ ਪ੍ਰਭੂ ਆਪ ਹੀ ਮਾਇਆ ਰੂਪ ਤੇ ਆਪ ਹੀ ਛਾਇਆ ਰੂਪ ਹੈ।

*ਯਥਾ:*-ਤੂੰ ਆਪੇ ਆਪ ਹੀ ਮਾਇਆ ਵਿਚ ਛਾਇਆ=ਪ੍ਰਤਿਬਿੰਬ ਰੂਪ ਅਰਥਾਤ ਈਸ੍ਵਰ ਰੂਪ ਹੋ ਰਿਹਾ ਹੈਂ, ਈਸ਼੍ਵਰ ਰੂਪ ਹੋ ਕੇ ਤੈਂਨੇ ਆਪੇ ਮੋਹੁ=ਆਪਣੇ ਵਿਚੋਂ ਹੀ ਸਾਰੇ ਜਗਤ ਨੂੰ ਉਤਪੰਨ ਕੀਤਾ ਹੈ।

**ਆਪੇ ਗੁਣਦਾਤਾ ਗੁਣ ਗਾਵੈ ਆਪੇ ਆਖਿ ਸੁਣਾਵਣਿਆ॥ ੫॥**

ਤੂੰ ਆਪ ਹੀ ਗੁਰੂ ਰੂਪ ਹੋ ਕੇ ਸ਼ੁਭ ਗੁਣਾਂ ਦਾ ਦਾਤਾ ਹੈਂ, ਆਪ ਹੀ ਸਿੱਖ ਰੂਪ ਹੋ ਕੇ ਸ਼ੁਭ ਗੁਣਾਂ ਨੂੰ ਗਾਉਂਦਾ ਹੈਂ, ਆਪ ਹੀ ਆਖਕੇ ਅੱਗੇ ਹੋਰਨਾਂ ਨੂੰ ਸੁਣਾਉਂਦਾ ਹੈਂ॥ ੫॥

**ਆਪੇ ਕਰੇ ਕਰਾਏ ਆਪੇ॥ ਆਪੇ ਥਾਪਿ ਉਥਾਪੇ ਆਪੇ॥**

ਤੂੰ ਆਪ ਹੀ ਜੀਵਾਂ ਨੂੰ ਉਤਪੰਨ ਕਰਦਾ ਹੈਂ, ਆਪ ਹੀ ਜੀਵਾਂ ਤੋਂ ਕਰਮ ਕਰਾਉਂਦਾ ਹੈਂ, ਆਪ ਹੀ ਫਲ ਦੇਣਾ ਕਰਦਾ ਹੈਂ, ਆਪ ਹੀ ਜੀਵਾਂ ਨੂੰ ਥਾਪਿ=ਉਤਪਤ ਕਰਦਾ ਹੈਂ, ਆਪ ਹੀ ਉਥਾਪੇ=ਲਯ ਕਰਦਾ ਹੈਂ।

**ਤੁਝ ਤੇ ਬਾਹਰਿ ਕਛੂ ਨ ਹੋਵੈ ਤੂੰ ਆਪੇ ਕਾਰੈ ਲਾਵਣਿਆ॥ ੬॥**

ਹੇ ਪ੍ਰਭੂ! ਆਪ ਜੀ ਦੇ ਹੁਕਮ ਤੋਂ ਬਾਹਰ ਕੁਝ ਭੀ ਨਹੀਂ ਹੁੰਦਾ, ਤੂੰ ਆਪ ਹੀ ਜੀਵਾਂ ਨੂੰ ਕੰਮਾਂ ਵਿਚ ਲਗਾਉਂਦਾ ਹੈਂ॥ ੬॥

**ਆਪੇ ਮਾਰੇ ਆਪਿ ਜੀਵਾਏ॥ ਆਪੇ ਮੇਲੇ ਮੇਲਿ ਮਿਲਾਏ॥**

ਆਪ ਹੀ ਮਾਰਦਾ ਹੈਂ, ਆਪ ਹੀ ਜੀਵਾਉਂਦਾ ਹੈਂ, ਆਪ ਹੀ ਸਤਸੰਗਤ ਵਿਚ ਗੁਰਾਂ ਦੇ ਮੇਲ ਨਾਲ ਮੇਲਕੇ ਆਪਣੇ ਨਾਲ ਮਿਲਾਂਦਾ ਹੈਂ।

**ਸੇਵਾ ਤੇ ਸਦਾ ਸੁਖੁ ਪਾਇਆ ਗੁਰਮੁਖਿ ਸਹਜਿ ਸਮਾਵਣਿਆ॥ ੭॥**

ਜਿਸ ਨੇ ਸੇਵਾ ਕੀਤੀ ਹੈ ਤਿਸ ਨੇ ਨਿੱਤ ਸੁਖ ਪਾਇਆ ਹੈ, ਗੁਰਮੁਖ ਸਹਜਿ=ਗਿਆਨ ਦੁਆਰਾ ਸਹਜ ਪਦ ਵਿਚ ਸਮਾਇਆ ਹੈ॥ ੭॥

[ਪੰਨਾ ੧੨੬]

**ਆਪੇ ਊਚਾ ਊਚੋ ਹੋਈ ॥ ਜਿਸੁ ਆਪਿ ਵਿਖਾਲੇ ਸੁ ਵੇਖੈ ਕੋਈ ॥**

ਊਚੇ ਜੋ ਬ੍ਰਹਮਾ ਆਦਿਕ ਹਨ, ਆਪ ਉਨ੍ਹਾਂ ਤੋਂ ਭੀ ਊਚਾ ਹੋ ਰਿਹਾ ਹੈ, ਜਿਸ ਨੂੰ ਆਪਣਾ ਸਰੂਪ ਦਿਖਾਲਦਾ ਹੈ ਉਹ ਕੋਈ ਵੇਖਦਾ ਹੈ।

**ਨਾਨਕ ਨਾਮੁ ਵਸੈ ਘਟ ਅੰਤਰਿ**
**ਆਪੇ ਵੇਖਿ ਵਿਖਾਲਣਿਆ ॥ ੮ ॥ ੨੬ ॥ ੨੭ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਘਟ ਅੰਦਰ ਪ੍ਰਭੂ ਦਾ ਨਾਮ ਵਸਦਾ ਹੈ ਉਹ ਆਪ ਪ੍ਰਭੂ ਨੂੰ ਵੇਖਦਾ ਹੈ ਅਤੇ ਹੋਰਨਾਂ ਨੂੰ ਵਿਖਾਂਦਾ ਹੈ ॥ ੮ ॥ ੨੬ ॥ ੨੭ ॥

**ਮਾਝ ਮਹਲਾ ੩ ॥ ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ ॥**
**ਗੁਰ ਪਰਸਾਦੀ ਘਰ ਹੀ ਮਹਿ ਪਾਈ ॥**

ਮੇਰਾ ਰੱਖਕ ਪ੍ਰਭੂ ਸਾਰੀਆਂ ਜਗ੍ਹਾਂ ਤੇ ਭਰਪੂਰਿ=ਪੂਰਨ ਹੋ ਰਿਹਾ ਹੈ, ਗੁਰਾਂ ਦੀ ਕਿਰਪਾ ਦੁਆਰੇ ਉਸ ਨੂੰ ਅੰਤਹਕਰਨ ਰੂਪ ਘਰ ਦੇ ਵਿਚ ਹੀ ਪਾ ਲਿਆ ਹੈ।

**ਸਦਾ ਸਰੇਵੀ ਇਕ ਮਨਿ ਧਿਆਈ ਗੁਰਮੁਖਿ ਸਚਿ ਸਮਾਵਣਿਆ ॥ ੧ ॥**

ਜੋ ਸਦੀਵ ਕਾਲ ਸਰੇਵੀ=ਸੇਂਵਦੇ ਹਨ ਤੇ ਇਕਾਗਰ ਮਨ ਹੋ ਕੇ ਧਿਆਉਂਦੇ ਹਨ ਉਹ ਗੁਰਮੁਖ ਸੱਚ ਸਰੂਪ ਵਿਚ ਸਮਾਏ ਹਨ ॥ ੧ ॥

**ਹਉ ਵਾਰੀ ਜੀਉ ਵਾਰੀ ਜਗਜੀਵਨੁ ਮੰਨਿ ਵਸਾਵਣਿਆ ॥**

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਜਗਜੀਵਨ ਪ੍ਰਭੂ ਨੂੰ ਮਨ ਵਿਚ ਵਸਾਣਾ ਕੀਤਾ ਹੈ।

**ਹਰਿ ਜਗਜੀਵਨੁ ਨਿਰਭਉ ਦਾਤਾ**
**ਗੁਰਮਤਿ ਸਹਜਿ ਸਮਾਵਣਿਆ ॥ ੧ ॥ ਰਹਾਉ ॥**

ਉਹ ਹਰੀ ਜਗਤ ਦੇ ਜਿਵਾਣੇ ਵਾਲਾ ਹੈ, ਨਿਰਭਉ=ਖੌਫ ਤੋਂ ਰਹਿਤ ਹੈ, ਸਾਰਿਆਂ ਦਾ ਦਾਤਾ ਹੈ, ਗੁਰਮਤੀਏ ਸਹਜੇ ਹੀ ਉਸ ਵਿਚ ਸਮਾਏ ਹਨ ॥ ੧ ॥ ਰਹਾਉ ॥

**ਘਰ ਮਹਿ ਧਰਤੀ ਧਉਲੁ ਪਾਤਾਲਾ ॥**
**ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ ॥**

ਸੰਸਾਰ ਘਰ ਦੇ ਵਿਚ ਹੀ ਧਰਤੀ, ਧੌਲਾ ਬਲਦ ਤੇ ਪਤਾਲ ਹਨ; ਸੰਸਾਰ ਘਰ ਦੇ ਵਿਚ ਬਾਲਾਨ ਬਾਲ ਪ੍ਰੀਤਮ ਪ੍ਰਮਾਤਮਾ ਸਦਾ ਪਰੀਪੂਰਨ ਹੈ।

ਅਥਵਾ-ਸਰੀਰ ਘਰ ਦੇ ਵਿਚ ਧਰਤੀ=ਖਿਮਾ, ਵਾ:-ਧੀਰਜਤਾ, ਧਉਲੁ=ਧਰਮ ਵਾ:-ਉੱਜਲਤਾ,

ਪਾਤਾਲਾ=ਨਿੰਮ੍ਰਤਾ ਇਤਆਦਿਕ ਸ਼ੁਭ ਗੁਣਾਂ ਨੂੰ ਧਾਰਨਾ ਕਰੇ, ਤਾਂ ਸਰੀਰ ਘਰ ਦੇ ਵਿਚ ਹੀ ਬਾਲਾ=ਵਡਿਆਂ ਤੋਂ ਵੱਡਾ ਪ੍ਰੀਤਮ ਪ੍ਰਮਾਤਮਾ ਪ੍ਰਗਟ ਹੁੰਦਾ ਹੈ।

**ਸਦਾ ਅਨੰਦਿ ਰਹੈ ਸੁਖਦਾਤਾ ਗੁਰਮਤਿ ਸਹਜਿ ਸਮਾਵਣਿਆ ॥ ੨ ॥**

ਉਹ ਸਦਾ ਹੀ ਸੁਖਦਾਤੇ ਪ੍ਰਭੂ ਦੇ ਅਨੰਦ ਵਿਚ ਇਸਥਿਤ ਰਹਿੰਦਾ ਹੈ, ਜਿਹੜਾ ਗੁਰਾਂ ਦੀ ਸਿੱਖਿਆ ਕਰਕੇ ਸਹਜ ਪਦ ਵਿਚ ਸਮਾਇਆ ਹੈ॥ ੨ ॥

**ਕਾਇਆ ਅੰਦਰਿ ਹਉਮੈ ਮੇਰਾ ॥ ਜੰਮਣ ਮਰਣੁ ਨ ਚੂਕੈ ਫੇਰਾ ॥**

ਜਿਸ ਸਰੀਰ ਅੰਦਰ ਹੰਗਤਾ ਮਮਤਾ ਮੇਰ ਤੇਰ ਹੈ, ਉਸ ਦੇ ਜਨਮ ਮਰਨ ਦਾ ਫੇਰਾ ਚੁੱਕਦਾ ਨਹੀਂ ਹੈ, ਅਰਥਾਤ ਨਵਿਰਤ ਨਹੀਂ ਹੁੰਦਾ।

**ਗੁਰਮੁਖਿ ਹੋਵੈ ਸੁ ਹਉਮੈ ਮਾਰੇ ਸਚੋ ਸਚੁ ਧਿਆਵਣਿਆ ॥ ੩ ॥**

ਜਿਹੜਾ ਗੁਰਮੁਖ ਹੁੰਦਾ ਹੈ ਉਹ ਹਉਮੈ ਨੂੰ ਮਾਰਦਾ ਹੈ, ਅਤੇ ਸੱਚੇ ਪ੍ਰਭੂ ਦੇ ਸੱਚ ਨਾਮ ਨੂੰ ਧਿਆਉਂਦਾ ਹੈ॥ ੩ ॥

**ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ ॥**
**ਦੁਹੀ ਮਿਲਿ ਕੈ ਸ੍ਰਿਸਟਿ ਉਪਾਈ ॥**

ਹੇ ਭਾਈ ਇਸ ਸਰੀਰ ਦੇ ਅੰਦਰ ਪਾਪ ਪੁੰਨ ਰੂਪ ਦੋ ਭਰਾ ਹਨ, ਇਨ੍ਹਾਂ ਦੋਹਾਂ ਨੇ ਮਿਲਕੇ ਸਾਰੀ ਦੁਨੀਆਂ ਪੈਦਾ ਕੀਤੀ ਹੈ।

ਯਥਾ:-ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ ॥ (ਪੰਨਾ ੫੧)

**ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ ॥ ੪ ॥**

ਪਾਪ ਤੇ ਪੁੰਨ ਇਨ੍ਹਾਂ ਦੋਹਾਂ ਨੂੰ ਮਾਰ ਕੇ ਏਕਤਾ ਰੂਪ ਘਰ ਦੀ ਜਾਇ=ਜਗ੍ਹਾਂ ਵਿਚ ਆਵੇ ਤਾਂ ਉਹ ਗੁਰਮਤੀਆ ਗੁਰ ਸਿੱਖਿਆ ਕਰਕੇ ਸਹਜ ਪਦ ਵਿਚ ਅਭੇਦ ਹੁੰਦਾ ਹੈ॥ ੪ ॥

**ਘਰ ਹੀ ਮਾਹਿ ਦੂਜੈ ਭਾਇ ਅਨੇਰਾ ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ ॥**

ਸਰੀਰ ਘਰ ਦੇ ਵਿਚ ਹੀ ਦ੍ਵੈਤ ਭਾ ਕਰਕੇ ਅਗਿਆਨ ਰੂਪ ਹਨੇਰਾ ਹੈ, ਹੰਗਤਾ ਮਮਤਾ ਮੇਰ ਤੇਰ ਨੂੰ ਛੱਡੇ ਤਾਂ ਗਿਆਨ ਦਾ ਚਨਣ ਹੁੰਦਾ ਹੈ।

**ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ ॥ ੫ ॥**

ਦਿਨ ਰਾਤ ਪ੍ਰਭੂ ਦੇ ਨਾਮ ਨੂੰ ਧਿਆਉਣਾ ਕਰੇ ਤਾਂ ਸੁਖਾਂ ਦੇ ਦੇਣ ਵਾਲਾ ਸਬਦੁ=ਬ੍ਰਹਮ ਪ੍ਰਗਟ ਹੁੰਦਾ ਹੈ॥ ੫ ॥

**ਅੰਤਰਿ ਜੋਤਿ ਪਰਗਟੁ ਪਾਸਾਰਾ ॥ ਗੁਰ ਸਾਖੀ ਮਿਟਿਆ ਅੰਧਿਆਰਾ ॥**

ਸਾਰੇ ਸੰਸਾਰ ਪਸਾਰੇ ਅੰਦਰ ਜਿਸ ਜੋਤੀ ਦੀ ਜੋਤ ਪਰਗਟ ਹੋ ਰਹੀ ਹੈ, ਉਸ ਦੀ ਪ੍ਰਾਪਤੀ ਤਾਂ ਹੁੰਦੀ ਹੈ ਜੇਕਰ ਗੁਰਾਂ ਦੀ ਸਿੱਖਿਆ ਦੁਆਰੇ ਅਗਿਆਨ ਰੂਪ ਹਨੇਰਾ ਮਿਟ ਜਾਵੇ।

**ਕਮਲੁ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ ॥ ੬ ॥**

ਜੋਤੀ ਪ੍ਰਭੂ ਨਾਲ ਜੋਤ ਦੇ ਮਿਲਣ ਕਰਕੇ ਜਦ ਹਿਰਦਾ ਕੌਲ ਖਿੜਿਆ ਤਾਂ ਸਦਾ=ਨਿੱਤ ਸੁਖ ਪਾਵਣਾ ਕੀਤਾ ॥ ੬ ॥

**ਅੰਦਰਿ ਮਹਲ ਰਤਨੀ ਭਰੇ ਭੰਡਾਰਾ ॥ ਗੁਰਮੁਖਿ ਪਾਏ ਨਾਮੁ ਅਪਾਰਾ ॥**

ਮਹਲ=ਅੰਤਹਕਰਨ ਦੇ ਅੰਦਰ ਸ਼ੁਭ ਗੁਣਾਂ ਰੂਪ ਰਤਨਾਂ ਦੇ ਭੰਡਾਰੇ ਭਰੇ ਪਏ ਹਨ, ਗੁਰਮੁਖਿ=ਗੁਰਾਂ ਦੁਆਰੇ ਸਤਿਨਾਮ ਨੂੰ ਜਪੇ ਤਾਂ ਬਿਅੰਤ ਹੀ ਸ਼ੁਭ ਗੁਣਾਂ ਰੂਪੀ ਰਤਨਾਂ ਨੂੰ ਪਾਂਵਦਾ ਹੈ।

**ਗੁਰਮੁਖਿ ਵਣਜੇ ਸਦਾ ਵਾਪਾਰੀ ਲਾਹਾ ਨਾਮੁ ਸਦ ਪਾਵਣਿਆ ॥ ੭ ॥**

ਗੁਰਮੁਖ ਜਨ ਵਾਪਾਰੀ ਹੋ ਕੇ ਸਦਾ ਨਾਮ ਰੂਪ ਸੌਦੇ ਨੂੰ ਵਣਜੇ=ਖਰੀਦਦੇ ਹਨ, ਅਤੇ ਸਦੀਵ ਕਾਲ ਨਾਮ ਦੇ ਲਾਭ ਨੂੰ ਪਾਂਦੇ ਹਨ।

ਅਥਵਾ:-ਨਾਮ ਚਿੰਤਨ ਦੁਆਰਾ ਸਦਾ ਮੁਕਤੀ ਰੂਪ ਲਾਭ ਨੂੰ ਪਾਂਵਦੇ ਹਨ॥ ੭॥

**ਆਪੇ ਵਥੁ ਰਾਖੈ ਆਪੇ ਦੇਇ ॥ ਗੁਰਮੁਖਿ ਵਣਜਹਿ ਕੇਈ ਕੇਇ ॥**

ਪ੍ਰਮੇਸ਼ਰ ਆਪ ਹੀ ਨਾਮ ਰੂਪ ਵਸਤੂ ਨੂੰ ਗੁਰੂ ਪਾਸ ਰੱਖਦਾ ਹੈ, ਆਪ ਹੀ ਗੁਰੂ ਰੂਪ ਹੋ ਕੇ ਦੇਂਦਾ ਹੈ। ਪਰ ਇਸ ਸੌਦੇ ਨੂੰ ਕੋਈ ਕੋਈ ਵਿਰਲੇ ਹੀ ਗੁਰਮੁਖ ਵਣਜਹਿ=ਖਰੀਦਦੇ ਹਨ।

**ਨਾਨਕ ਜਿਸੁ ਨਦਰਿ ਕਰੇ ਸੋ ਪਾਏ**
**ਕਰਿ ਕਿਰਪਾ ਮੰਨਿ ਵਸਾਵਣਿਆ ॥ ੮ ॥ ੨੭ ॥ ੨੮ ॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਉੱਤੇ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਹ ਗੁਰੂ ਨੂੰ ਪਾਂਦਾ ਹੈ, ਫਿਰ ਗੁਰੂ ਕ੍ਰਿਪਾ ਕਰਕੇ ਸਿੱਖ ਦੇ ਮਨ ਵਿਚ ਪ੍ਰਭੂ ਦਾ ਨਾਮ ਵਸਾ ਦੇਂਦੇ ਹਨੇ ੮॥ ੨੭॥ ੨੮॥

## ਮਾਝ ਮਹਲਾ ੩ ॥

**ਹਰਿ ਆਪੇ ਮੇਲੇ ਸੇਵ ਕਰਾਏ ਗੁਰ ਕੈ ਸਬਦਿ ਭਾਉ ਦੂਜਾ ਜਾਏ ॥**

ਜਦ ਹਰੀ ਆਪ ਹੀ ਗੁਰਾਂ ਨਾਲ ਮੇਲਦਾ ਹੈ, ਆਪ ਹੀ ਸੇਵਾ ਕਰਾਂਦਾ ਹੈ, ਤਦ ਗੁਰਾਂ ਦੇ ਉਪਦੇਸ ਕਰਕੇ ਦ੍ਵੈਤ ਭਾ ਚਲਿਆ ਜਾਂਦਾ ਹੈ।

**ਹਰਿ ਨਿਰਮਲੁ ਸਦਾ ਗੁਣਦਾਤਾ ਹਰਿ ਗੁਣ ਮਹਿ ਆਪਿ ਸਮਾਵਣਿਆ ॥ ੧ ॥**

ਹਰੀ ਨਿਰਮਲੁ=ਸ਼ੁੱਧ ਸਰੂਪ ਹੈ, ਸਦਾ ਸ਼ੁਭ ਗੁਣਾਂ ਦਾ ਦਾਤਾ ਹੈ, ਸ਼ੁਭ ਗੁਣਾਂ ਵਾਲੇ ਜਗਿਆਸੂਆਂ ਦੇ ਹਿਰਦੇ ਵਿਚ ਹਰੀ ਆਪ ਆ ਕੇ ਸਮਾਵਣਿਆ=ਪਰਗਟ ਹੁੰਦਾ ਹੈ॥ ੧॥

**ਹਉ ਵਾਰੀ ਜੀਉ ਵਾਰੀ ਸਚੁ ਸਚਾ ਹਿਰਦੈ ਵਸਾਵਣਿਆ ॥**

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਹਿਰਦੇ ਵਿਚ ਸੱਚੇ ਪ੍ਰਭੂ ਦਾ ਸੱਚਾ ਨਾਮ ਵਸਾਣਾ ਕੀਤਾ ਹੈ।

**ਸਚਾ ਨਾਮੁ ਸਦਾ ਹੈ ਨਿਰਮਲੁ ਗੁਰ ਸਬਦੀ ਮੰਨਿ ਵਸਾਵਣਿਆ ॥੧॥ਰਹਾਉ॥**

ਪ੍ਰਭੂ ਦਾ ਸੱਚਾ ਨਾਮ ਸਦਾ ਸ਼ੁੱਧ ਹੈ, ਉਸ ਨਾਮ ਨੂੰ ਗੁਰ ਉਪਦੇਸ਼ ਵਾਲਿਆਂ ਨੇ ਆਪਣੇ ਮਨ ਵਿਚ ਵਸਾਣਾ ਕੀਤਾ ਹੈ॥ ੧॥ ਰਹਾਉ॥

**ਆਪੇ ਗੁਰੁ ਦਾਤਾ ਕਰਮਿ ਬਿਧਾਤਾ॥ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ॥**

ਕਰਮਿ ਬਿਧਾਤਾ=ਫਲ ਬਰਦਾਤਾ ਜੋ ਪ੍ਰਮੇਸ਼ਰ ਹੈ ਉਸ ਦੀ ਪ੍ਰਾਪਤੀ ਦੇ ਗੁਰੂ ਆਪ ਹੀ ਦਾਤੇ ਹਨ, ਜੋ ਸੇਵਕ ਹੋ ਕੇ ਸੇਵਾ ਕਰਦੇ ਹਨ ਉਨ੍ਹਾਂ ਗੁਰਮੁਖਾਂ ਨੇ ਹਰੀ ਨੂੰ ਜਾਤਾ=ਜਾਣਿਆ ਹੈ।

**ਅੰਮ੍ਰਿਤ ਨਾਮਿ ਸਦਾ ਜਨ ਸੋਹਹਿ ਗੁਰਮਤਿ ਹਰਿ ਰਸੁ ਪਾਵਣਿਆ॥੨॥**

ਨਾਮੀ ਪ੍ਰਮਾਤਮਾ ਦੇ ਨਾਮ ਅੰਮ੍ਰਿਤ ਕਰਕੇ ਗੁਰਮੁਖ ਜਨ ਸਦਾ ਸੋਭਦੇ ਹਨ, ਇਹ ਹਰੀ ਨਾਮ ਰਸ ਗੁਰ ਸਿੱਖਿਆ ਦੁਆਰੇ ਪ੍ਰਾਪਤ ਹੁੰਦਾ ਹੈ॥ ੨॥

**ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ॥**
**ਪੂਰੈ ਗੁਰਿ ਹਉਮੈ ਭਰਮੁ ਚੁਕਾਇਆ॥**

ਇਸ ਸਰੀਰ ਰੂਪ ਗੁਫਾ ਵਿਚ ਇੱਕ ਸੋਭਨੀਕ ਅਸਥਾਨ ਅੰਤਹ-ਕਰਨ ਹੈ,

ਅਥਵਾ:-ਇਸ ਅੰਤਹਕਰਨ ਰੂਪ ਗੁਫਾ ਵਿਚ ਇੱਕ ਸਰੂਪ ਰੂਪੀ ਸੁਹਾਇਆ ਅਸਥਾਨ ਹੈ।

ਅਥਵਾ:- ਇਸ ਸਾਰੀ ਪ੍ਰਿਥਵੀ ਰੂਪ ਗੁਫਾ ਵਿਚ ਭਾਰਤ ਖੰਡ ਦੀ ਭੂਮੀ ਰੂਪ ਇੱਕ ਸੁਹਾਇਆ ਅਸਥਾਨ ਹੈ।

ਅਥਵਾ:-ਇਸ ਭਾਰਤ ਖੰਡ ਦੀ ਭੂਮੀ ਰੂਪ ਗੁਫਾ ਵਿਚ ਇੱਕ ਸਤਸੰਗ ਰੂਪ ਸੁਹਾਇਆ ਅਸਥਾਨ ਹੈ। ਧੰਨ ਪੂਰੇ ਗੁਰੂ ਹਨ ਜਿਨ੍ਹਾਂ ਨੇ ਹਉਮੈ ਦੇ ਸਹਿਤ ਭਰਮ ਨੂੰ ਦੂਰ ਕੀਤਾ ਹੈ।

**ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ॥੩॥**

ਗੁਰਮੁਖ ਰੰਗਿ=ਪ੍ਰੇਮ ਵਿਚ ਰੱਤੇ ਹੋਏ ਦਿਨ ਰਾਤ ਨਾਮ ਨੂੰ ਸਲਾਹੁੰਦੇ ਹਨ, ਪਰ ਨਾਮ ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ॥ ੩॥

[ਪੰਨਾ ੧੨੭]

**ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ॥ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ॥**

ਗੁਰਾਂ ਦੇ ਉਪਦੇਸ਼ ਕਰਕੇ ਇਸ ਸਰੀਰ ਗੁਫਾ ਵਿਚ ਉਸ ਪ੍ਰਭੂ ਦਾ ਵਿਚਾਰ ਕਰੇ, ਜਿਸ ਦਾ ਨਾਮ ਨਿਰੰਜਨੁ=ਮਾਇਆ ਮਲ ਅਵਿੱਦਿਆ ਤੋਂ ਰਹਿਤ ਹੈ, ਅਤੇ ਜੋ ਮੁਰਾਰੀ ਅੰਤਹਕਰਨ ਦੇ ਅੰਦਰ ਵੱਸ ਰਿਹਾ ਹੈ।

**ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ॥੪॥**

ਜੋ ਗੁਰਾਂ ਦੇ ਸੋਭਨੀਕ ਸ਼ਬਦ ਦੁਆਰੇ ਹਰੀ ਗੁਣਾਂ ਨੂੰ ਗਾਂਵਦਾ ਹੈ, ਉਹ ਪ੍ਰੀਤਮ ਪ੍ਰਭੂ ਨਾਲ ਮਿਲ ਕੇ ਸੁਖ ਪਾਣਾ ਕਰਦਾ ਹੈ॥ ੪॥

**ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ॥ ਨਾਵਹੁ ਭੂਲੇ ਦੇਇ ਸਜਾਏ॥**

ਮਸੂਲ ਦੇ ਲਗਾਣ ਵਾਲਾ ਜਾਗਾਤੀ=ਮਸੂਲੀਆ ਜੋ ਜਮ ਹੈ ਉਹ ਦ੍ਵੈਤ ਭਾ ਵਾਲਿਆਂ ਨੂੰ ਕਰੁ=ਡੰਨ ਲਗਾਂਦਾ ਹੈ, ਅਤੇ ਨਾਮ ਤੋਂ ਭੁਲਿਆਂ ਹੋਇਆਂ ਨੂੰ ਸਜ਼ਾ ਦੇਂਦਾ ਹੈ।

**ਘੜੀ ਮੂਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ॥ ੫॥**

ਮਨਮੁਖਾਂ ਪਾਸੋਂ ਇੱਕ ਘੜੀ ਤੇ ਮੁਹਤ=ਅੱਧੀ ਘੜੀ ਦਾ ਭੀ ਲੇਖਾ=ਹਿਸਾਬ ਲੈਂਦਾ ਹੈ, ਰਤੀ ਭਰ ਤੇ ਮਾਸੇ ਭਰ ਦਾ ਵੀ ਤੋਲ ਕੱਢਦਾ ਹੈ; ਅਰਥਾਤ ਥੋੜ੍ਹੇ ਥੋੜ੍ਹੇ ਸਮੇਂ ਦਾ ਸਾਰਾ ਹਿਸਾਬ ਲੈਂਦਾ ਹੈ॥ ੫॥

ਯਥਾ:-ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ ॥ (ਪੰਨਾ ੧੧੧੦)

**ਪੇਈਅੜੈ ਪਿਰੁ ਚੇਤੇ ਨਾਹੀ॥ ਦੂਜੈ ਮੁਠੀ ਰੋਵੈ ਧਾਹੀ॥**

ਜੋ ਜੀਵ ਰੂਪ ਇਸਤ੍ਰੀ ਸੰਸਾਰ ਰੂਪ ਪੇਕੇ ਘਰ ਰਹਿੰਦਿਆਂ ਪਤੀ ਪ੍ਰਮਾਤਮਾ ਨੂੰ ਚੇਤੇ ਨਹੀਂ ਕਰਦੀ, ਉਹ ਦ੍ਵੈਤ ਭਾ ਕਰਕੇ ਮੁਠੀ=ਲੁਟੀ ਹੋਈ ਧਾਂਹੀ ਮਾਰ ਮਾਰ ਕੇ ਰੋਂਦੀ ਹੈ।

**ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ॥ ੬॥**

ਉਹ ਖਰੀ=ਚੰਗੀ (ਵਡੀ) ਕੁਆਲਿਓ=ਨਿੰਦਨੇ ਜੋਗ ਹੈ, ਕੁਰੂਪਿ=ਸਫਾਈ ਰੂਪੀ ਰੂਪ ਤੋਂ ਰਹਿਤ ਹੈ, ਕੁਲਖਣੀ=ਖੋਟੇ ਲੱਛਣਾਂ ਵਾਲੀ ਹੈ; ਵਾ:-ਸ਼ੁਭ ਗੁਣਾਂ ਰੂਪੀ ਕੁਲ ਦੇ ਖਣੀ=ਨਾਸ ਕਰਨ ਵਾਲੀ ਹੈ, ਉਹ ਸੰਸਾਰ ਸੁਪਨੇ ਵਿਚ ਸੁਪਨੇ=ਕਦਾਚਿਤ, ਵਾ:-ਸੁਪਨੇ ਮਾਤ੍ਰ ਵੀ ਪਤੀ ਨੂੰ ਨਹੀਂ ਪਾਂਦੀ ॥ ੩॥

**ਪੇਈਅੜੈ ਪਿਰੁ ਮੰਨਿ ਵਸਾਇਆ॥ ਪੂਰੈ ਗੁਰਿ ਹਦੂਰਿ ਦਿਖਾਇਆ॥**

ਜਿਸ ਨੇ ਸੰਸਾਰ ਰੂਪ ਪੇਕੇ ਘਰ ਵਿਚ ਰਹਿੰਦਿਆਂ ਪ੍ਰਮੇਸ਼ਰ ਪਤੀ ਨੂੰ ਮਨ ਵਿਚ ਵਸਾਇਆ ਹੈ, ਉਸ ਨੂੰ ਪੂਰਿਆਂ ਗੁਰਾਂ ਨੇ ਪਰਮੇਸ਼ਰ ਪਤੀ ਹਾਜ਼ਰਾ ਹਜ਼ੂਰ ਵਿਖਾ ਦਿੱਤਾ ਹੈ।

**ਕਾਮਣਿ ਪਿਰੁ ਰਾਖਿਆ ਕੰਠਿ ਲਾਇ**
**ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ॥ ੭॥**

ਉਸ ਕਾਮਣਿ=ਜੀਵ ਰੂਪ ਇਸਤ੍ਰੀ ਨੇ ਪਤੀ ਪ੍ਰਮਾਤਮਾ ਨੂੰ ਆਪਣੇ ਗਲ ਨਾਲ ਲਗਾ ਰੱਖਿਆ ਹੈ, ਅਰਥਾਤ ਅਭੇਦ ਚਿੰਤਨ ਕਰਦੀ ਹੈ। ਗੁਰਾਂ ਦੇ ਸ਼ਬਦ ਦੁਆਰਾ ਪਤੀ ਪ੍ਰਮਾਤਮਾ ਦੇ ਅਨੰਦ ਨੂੰ ਰਾਵੈ=ਭੋਗਦੀ ਹੈ, ਅਤੇ ਉਸ ਦੀ ਸ਼ਰਧਾ ਵਿਸ਼ਿਸ਼ਟ ਅੰਤਹਕਰਨ ਰੂਪ ਸੇਜਾ ਸੋਭਨੀਕ ਹੋਈ ਹੈ॥ ੭॥

**ਆਪੇ ਦੇਵੈ ਸਦਿ ਬੁਲਾਏ॥ ਆਪਣਾ ਨਾਉ ਮੰਨਿ ਵਸਾਏ॥**

ਪ੍ਰਮਾਤਮਾ ਆਪ ਹੀ ਸਦਿ=ਸ਼ੀਘਰ ਸਤਸੰਗ ਵਿਚ ਬੁਲਾ ਕੇ ਸਦਿ=ਸ੍ਰੇਸ਼ਟਤਾਈ, ਵਾ:-ਸਦਿ=ਉਪਦੇਸ਼ ਦੇਂਦਾ ਹੈ, ਅਤੇ ਅਪਣੇ ਨਾਮ ਨੂੰ ਮਨ ਵਿਚ ਵਸਾ ਦੇਂਦਾ ਹੈ।

**ਨਾਨਕ ਨਾਮੁ ਮਿਲੈ ਵਡਿਆਈ**
**ਅਨਦਿਨੁ ਸਦਾ ਗੁਣ ਗਾਵਣਿਆ॥ ੮॥ ੨੮॥ ੨੯॥**

ਗੁਰੂ ਜੀ ਕਥਨ ਕਰਦੇ ਹਨ-ਨਾਮ ਜਪਣੇ ਤੇ ਵਡਿਆਈ ਮਿਲਦੀ ਹੈ, ਇਸ ਤੇ ਦਿਨ ਰਾਤ ਸਦਾ ਪ੍ਰਭੂ

ਦੇ ਗੁਣਾਂ ਨੂੰ ਗਾਵਣਾ ਕਰੇ॥ ੮॥ ੨੮॥ ੨੯॥

## ਮਾਝ ਮਹਲਾ ੩ ॥

**ਊਤਮ ਜਨਮੁ ਸੁਥਾਨਿ ਹੈ ਵਾਸਾ ॥ ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ ॥**

ਹੇ ਪੁਰਸ਼ਾ! ਜਿਸ ਦੀ ਕਿਰਪਾ ਨਾਲ ਤੈਨੂੰ ਸਾਰਿਆਂ ਤੇ ਉੱਤਮ ਮਨੁੱਖਾ ਜਨਮ ਮਿਲਿਆ ਹੈ। ਤੇ ਸ੍ਰੇਸ਼ਟ ਅਸਥਾਨ ਭਾਰਤ ਖੰਡ ਦੀ ਭੂਮੀ ਵਿਚ ਵਾ:-ਸਤਸੰਗ ਵਿਚ ਤੇਰਾ ਵਾਸਾ ਹੈ, ਜੇਕਰ ਘਰ ਵਿਚ ਰਹਿੰਦੀਆਂ ਹੋਇਆਂ ਪਰਵਾਰ ਵਲੋਂ ਉਦਾਸੀਨ ਹੋ ਕੇ ਸਤਗੁਰਾਂ ਦੁਆਰੇ ਉਸ ਪ੍ਰਭੂ ਨੂੰ ਸੇਵੇਂਗਾ।

**ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ ॥ ੧ ॥**

ਤਾਂ ਸਦਾ ਹੀ ਰੰਗਿ ਰਾਤੇ=ਪ੍ਰੇਮ ਵਿਚ ਤਦਾਕਾਰ ਹੋ ਕੇ ਹਰੀ ਦੇ ਰੰਗਿ=ਅਨੰਦ ਵਿਚ ਰਵ੍ਹੇਂਗਾ, ਅਤੇ ਹਰੀ ਰਸ ਵਿਚ ਤੇਰਾ ਮਨ ਤ੍ਰਿਪਤ ਰਵ੍ਹੇਗਾ॥ ੧॥

**ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥**

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਪੜ੍ਹ ਕੇ ਸਿਧਾਂਤ ਨੂੰ ਬੁੱਝਿਆ ਹੈ ਤੇ ਮਨ ਵਿਚ ਵਸਾਵਣਿਆ=ਨਿਧਿਆਸਣ ਕੀਤਾ ਹੈ।

**ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ**
**ਦਰਿ ਸਚੈ ਸੋਭਾ ਪਾਵਣਿਆ ॥ ੧ ॥ ਰਹਾਉ ॥**

ਜਿਹੜੇ ਗੁਰਮੁਖ ਸ਼ਾਸਤ੍ਰਾਂ ਨੂੰ ਪੜ੍ਹ ਕੇ ਹਰੀ ਨਾਮ ਨੂੰ ਸਲਾਹੁੰਦੇ ਹਨ, ਉਹ ਸੱਚੇ ਦਰਬਾਰ ਵਿਚ ਸੋਭਾ ਪਾਂਵਦੇ ਹਨ॥ ੧॥ ਰਹਾਉ॥

**ਅਲਖ ਅਭੇਉ ਹਰਿ ਰਹਿਆ ਸਮਾਏ ॥ ਉਪਾਇ ਨ ਕਿਤੀ ਪਾਇਆ ਜਾਏ ॥**

ਅਲਖ=ਲਖਣੇ ਸੇ ਰਹਿਤ, ਅਭੇਉ=ਭੇਦਾਂ ਸੇ ਰਹਿਤ ਹਰੀ ਭਾਵ ਸਾਰਿਆਂ ਵਿਚ ਸਮਾ ਰਿਹਾ ਹੈ, ਪਰ ਕਿਸੀ ਉਪਾਇ=ਜਤਨ ਦੇ ਕੀਤਿਆਂ ਪਾਇਆ ਨਹੀਂ ਜਾਂਦਾ ।

**ਕਿਰਪਾ ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ ॥ ੨ ॥**

ਵਾਹਿਗੁਰੂ ਕਿਰਪਾ ਕਰੇ ਤਾਂ ਸਤਿਗੁਰ ਦੇਵ ਜੀ ਮਿਲਦੇ ਹਨ, ਫਿਰ ਗੁਰੂ ਸਾਹਿਬ ਜੀ ਕ੍ਰਿਪਾ ਦ੍ਰਿਸ਼ਟੀ ਕਰਕੇ ਨਦਰੀ=ਪ੍ਰਮਾਤਮਾ ਦੇ ਮੇਲ ਨਾਲ ਮਿਲਾ ਦੇਂਦੇ ਹਨ॥ ੨॥

**ਦੂਜੈ ਭਾਇ ਪੜੈ ਨਹੀ ਬੂਝੈ ॥ ਤ੍ਰਿਬਿਧਿ ਮਾਇਆ ਕਾਰਣਿ ਲੂਝੈ ॥**

ਜੋ ਪੁਰਸ਼ ਦ੍ਵੈਤ ਭਾ ਵਿਚ ਲਗਕੇ ਗ੍ਰੰਥਾਂ ਨੂੰ ਪੜ੍ਹਦੇ ਹਨ ਤੇ ਸਿਧਾਂਤ ਨੂੰ ਨਹੀਂ ਸਮਝਦੇ, ਉਹ ਪੁਰਸ਼ ਤ੍ਰਿਗੁਣ ਆਤਮਕ ਮਾਇਆ ਦੀ ਪ੍ਰਾਪਤੀ ਕਾਰਣਿ=ਵਾਸਤੇ ਲੂਝੈ=ਝਗੜਦੇ ਹਨ।

**ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ ॥ ੩ ॥**

ਰਾਜਸੀ, ਸਾਤਕੀ, ਤਾਮਸੀ ਰੂਪ ਤ੍ਰਿਗੁਣ ਆਤਮਕ ਮਾਇਆ ਕ੍ਰਿਤ ਜੋ ਤਿੰਨ ਪ੍ਰਕਾਰ ਦੇ ਬੰਧਨ ਹਨ ਉਹ ਗੁਰ ਸ਼ਬਦ ਦੁਆਰਾ ਟੁੱਟਦੇ ਹਨ, ਉਹ ਪ੍ਰਮਾਤਮਾ ਗੁਰ ਉਪਦੇਸ਼ ਵਾਲਿਆਂ ਨੂੰ ਗੁਰਾਂ ਪਾਸੋਂ ਮੋਖ ਕਰਵਾ ਦੇਂਦਾ

ਹੈ॥ ੩॥

**ਇਹੁ ਮਨੁ ਚੰਚਲੁ ਵਸਿ ਨ ਆਵੈ॥ ਦੁਬਿਧਾ ਲਾਗੈ ਦਹ ਦਿਸਿ ਧਾਵੈ॥**

ਇਹ ਮਨ ਚੰਚਲ ਹੈ ਕਿਸੇ ਤਰ੍ਹਾਂ ਭੀ ਵਸ ਵਿਚ ਨਹੀਂ ਆਉਂਦਾ, ਦ੍ਵੈਤ ਵਿਚ ਲਗ ਕੇ ਦਸੋ ਦਿਸਾਂ ਵਿਚ ਧਾਵੈ=ਭੱਜਾ ਫਿਰਦਾ ਹੈ।

**ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ॥ ੪॥**

ਬਿਖ=ਮਾਇਆ ਦਾ ਕੀੜਾ ਹੋ ਕੇ ਬਿਖ ਮਹਿ=ਮਾਇਆ ਵਿਚ ਹੀ ਮਸਤ ਰਹਿੰਦਾ ਹੈ, ਅਤੇ ਮਾਇਆ ਵਿਚ ਹੀ ਪਚਾਵਣਿਆ=ਸੜਦਾ ਹੈ।

ਅਥਵਾ:- ਪਿੱਛੇ ਵੀ ਵਿਸ਼ਿਆਂ ਦਾ ਕੀੜਾ ਸੀ, ਹੁਣ ਭੀ ਵਿਸ਼ਿਆਂ ਰੂਪੀ ਵਿਹੁ ਵਿਚ ਰੱਤਾ ਹੋਇਆ ਹੈ, ਅੱਗੇ ਭੀ ਵਿਸ਼ੇ ਵਿਕਾਰਾਂ ਵਿਚ ਖਰਾਬ ਹੋਵੇਗਾ॥ ੪॥

**ਹਉ ਹਉ ਕਰੇ ਤੈ ਆਪੁ ਜਣਾਏ॥ ਬਹੁ ਕਰਮ ਕਰੈ ਕਿਛੁ ਥਾਇ ਨ ਪਾਏ॥**

ਇਹ ਜੀਵ ਹਉ ਹਉ=ਮੈਂ ਮੈਂ ਕਰਦਾ ਹੈ ਤੇ ਆਪਣੇ ਆਪ ਨੂੰ ਚੰਗਾ ਜਣਾਉਂਦਾ ਹੈ, ਭਾਵੇਂ ਬਹੁਤੇ ਕਰਮ ਕਰਦਾ ਹੈ, ਪਰ ਕੋਈ ਕਰਮ ਥਾਂ ਨਹੀਂ ਪੈਂਦਾ ਅਰਥਾਤ ਕਬੂਲ ਨਹੀਂ ਹੁੰਦਾ।

**ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ॥ ੫॥**

ਹੇ ਵਾਹਿਗੁਰੂ ਆਪ ਜੀ ਦੇ ਸਿਮਰਨ ਤੋਂ ਜਿਹੜੇ ਬਾਹਰ ਹਨ ਉਨ੍ਹਾਂ ਪਾਸੋਂ ਕੁਝ ਚੰਗਾ ਕੰਮ ਨਹੀਂ ਹੁੰਦਾ, ਜਿਨ੍ਹਾਂ ਨੂੰ ਆਪ ਬਖਸ਼ਦੇ ਹੋ ਉਹ ਗੁਰ ਸ਼ਬਦ ਕਰਕੇ ਸੁਹਾਵਣਿਆ=ਸੋਭਨੀਕ ਹੋਏ ਹਨ॥ ੫॥

**ਉਪਜੈ ਪਚੈ ਹਰਿ ਬੂਝੈ ਨਾਹੀ॥ ਅਨਦਿਨੁ ਦੂਜੈ ਭਾਇ ਫਿਰਾਹੀ॥**

ਮਨਮੁਖ ਪੈਦਾ ਹੋ ਕੇ ਪਚੈ=ਖਰਾਬ ਹੁੰਦੇ ਹਨ, ਹਰੀ ਨੂੰ ਬੁੱਝਦੇ ਨਹੀਂ, ਅਤੇ ਰਾਤ ਦਿਨ ਦ੍ਵੈਤ ਭਾ ਵਿਚ ਭੱਜੇ ਫਿਰਦੇ ਹਨ।

**ਮਨਮੁਖ ਜਨਮੁ ਗਇਆ ਹੈ ਬਿਰਥਾ ਅੰਤਿ ਗਇਆ ਪਛੁਤਾਵਣਿਆ॥ ੬॥**

ਇਸ ਕਰਕੇ ਮਨਮੁਖਾਂ ਦਾ ਮਨੁੱਖਾ ਜਨਮ ਵਿਅਰਥ ਚਲਾ ਗਿਆ ਹੈ, ਅੰਤ ਨੂੰ ਜਮਰਾਜ ਪਾਸ ਗਿਆ ਹੋਇਆ ਪਸਚਾਤਾਪ ਕਰੇਗਾ॥ ੬॥

**ਪਿਰੁ ਪਰਦੇਸਿ ਸਿਗਾਰੁ ਬਣਾਏ॥ ਮਨਮੁਖ ਅੰਧੁ ਐਸੇ ਕਰਮ ਕਮਾਏ॥**

ਜਿਵੇਂ ਇਸਤ੍ਰੀ ਦਾ ਪਤੀ ਪਰਦੇਸ ਗਿਆ ਹੋਵੇ ਤੇ ਪਿੱਛੋਂ ਉਸ ਦੇ ਸ਼ਿੰਗਾਰ ਬਨਾਣੇ ਨਿਸਫਲ ਹਨ, ਏਸੇ ਤਰ੍ਹਾਂ ਅੰਧੇ ਅਗਿਆਨੀ ਮਨਮੁਖ ਦੇ ਕਰਮ ਕਮਾਣੇ ਨਿਸਫਲ ਹਨ।

ਅਥਵਾ:-ਪਤੀ ਪ੍ਰਮਾਤਮਾ ਪਰਦੇਸਿ=ਅਸਖਿਆਤਕਾਰ ਹੈ ਅਰਥਾਤ ਗੁਪਤ ਹੈ, ਵਾ:-ਉਸ ਵਿਚ ਆਸਤਕ ਭਾਵਨਾ ਨਹੀਂ ਹੈ ਤਾਂ ਜਪ ਤਪ ਰੂਪੀ ਸ਼ਿੰਗਾਰ ਬਨਾਣੇ ਜਿਵੇਂ ਨਿਸਫਲ ਹਨ, ਤਿਵੇਂ ਅੰਨ੍ਹੇ ਮਨਮੁਖ ਦੇ ਕਰਮ ਕਮਾਣੇ ਨਿਸਫਲ ਹਨ।

**ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ॥ ੭॥**

ਉਸ ਦੀ ਇਸ ਲੋਕ ਵਿਚ ਸੋਭਾ ਨਹੀਂ ਹੁੰਦੀ, ਪਲਤਿ=ਪ੍ਰਲੋਕ ਵਿਚ ਵੀ ਢੋਈ=ਜਗ੍ਹਾ ਨਹੀਂ ਮਿਲਦੀ,

ਉਸ ਨੇ ਆਪਣੇ ਜਨਮ ਨੂੰ ਨਿਸਫਲ ਗਵਾ ਲੀਤਾ ਹੈ॥ ੭॥

**ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ॥ ਪੂਰੇ ਗੁਰ ਕੈ ਸਬਦਿ ਪਛਾਤਾ॥**

ਜਿਸ ਨੇ ਪੂਰਿਆਂ ਗੁਰਾਂ ਦੇ ਉਪਦੇਸ਼ ਨੂੰ ਪਛਾਣਿਆ ਹੈ, ਉਸ ਕਿਸੇ ਵਿਰਲੇ ਨੇ ਹੀ ਹਰੀ ਦਾ ਨਾਮ ਜਾਨਣਾ ਕੀਤਾ ਹੈ।

**ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ॥ ੮॥**

ਜੋ ਰਾਤ ਦਿਨੇ ਅਨਦਿਨੁ=ਇਕ ਰਸ ਭਗਤੀ ਕਰਦਾ ਹੈ, ਉਹ ਸਹਜੇ ਹੀ ਸੁਖ ਨੂੰ ਪਾ ਲੈਂਦਾ ਹੈ ॥ ੮॥

**ਸਭ ਮਹਿ ਵਰਤੈ ਏਕੋ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥**

ਸਾਰਿਆਂ ਵਿਚ ਇੱਕ ਪਰਮਾਤਮਾ ਆਪ ਵਰਤ ਰਿਹਾ ਹੈ, ਪਰ ਕੋਈ ਵਿਰਲਾ ਗੁਰਮੁਖ ਹੀ ਉਸ ਨੂੰ ਬੁੱਝਣਾ ਕਰਦਾ ਹੈ।

**ਨਾਨਕ ਨਾਮਿ ਰਤੇ ਜਨ ਸੋਹਹਿ**
**ਕਰਿ ਕਿਰਪਾ ਆਪਿ ਮਿਲਾਵਣਿਆ॥ ੯॥ ੨੯॥ ੩੦॥**

ਗੁਰੂ ਜੀ ਕਥਨ ਕਰਦੇ ਹਨ ਜੋ ਨਾਮੀ ਦੇ ਨਾਮ ਵਿਚ ਰੱਤੇ ਹਨ ਉਹ ਸ਼ੋਭਦੇ ਹਨ, ਵਾਹਿਗੁਰੂ ਕਿਰਪਾ ਕਰਕੇ ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ॥ ੯॥ ੨੯॥ ੩੦॥

[ਪੰਨਾ ੧੨੮]

## ਮਾਝ ਮਹਲਾ ੩॥

**ਮਨਮੁਖ ਪੜਹਿ ਪੰਡਿਤ ਕਹਾਵਹਿ॥ ਦੂਜੈ ਭਾਇ ਮਹਾ ਦੁਖੁ ਪਾਵਹਿ॥**

ਮਨਮੁਖ ਸ਼ਾਸਤ੍ਰਾਂ ਨੂੰ ਪੜ੍ਹ ਕੇ ਆਪਣੇ ਆਪ ਨੂੰ ਪੰਡਿਤ ਕਹਾਉਂਦੇ ਹਨ, ਦ੍ਵੈਤ ਭਾ ਵਿਚ ਫਸਕੇ ਵੱਡਾ ਦੁਖ ਪਾਂਦੇ ਹਨ।

**ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ॥ ੧॥**

ਬਿਖਿਆ=ਮਾਇਆ, ਵਾ:-ਵਿਸ਼ਿਆਂ ਵਿਚ ਮਸਤ ਹੋਇਆਂ ਨੂੰ ਸੁੱਝਦਾ ਕੁਝ ਨਹੀਂ, ਇਸ ਲਈ ਮੁੜ ਮੁੜ ਕੇ ਜੂਨਾਂ ਵਿਚ ਆਉਂਦੇ ਹਨ॥ ੧॥

**ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ॥**

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਹੰਗਤਾ ਮਮਤਾ ਨੂੰ ਮਾਰ ਕੇ ਆਪਣੇ ਮਨ ਨੂੰ ਵਾਹਿਗੁਰੂ ਨਾਲ ਮਿਲਾਵਣਾ ਕੀਤਾ ਹੈ।

**ਗੁਰ ਸੇਵਾ ਤੇ ਹਰਿ ਮਨਿ ਵਸਿਆ**
**ਹਰਿ ਰਸੁ ਸਹਜਿ ਪੀਆਵਣਿਆ॥ ੧॥ ਰਹਾਉ॥**

ਪੂਰਨ ਗੁਰਾਂ ਦੀ ਸੇਵਾ ਕਰਕੇ ਜਿਨ੍ਹਾਂ ਦੇ ਮਨ ਵਿਚ ਹਰੀ ਨਾਮ ਵਸਿਆ ਹੈ, ਉਹ ਸਹਜਿ=ਸੁਤੇ ਸਿੱਧ (ਨਿਰ ਜਤਨ) ਹੋਰਨਾਂ ਨੂੰ ਹਰੀ ਨਾਮ ਰਸ ਪਿਲਾਵਣਾ ਕਰਦਾ ਹੈ॥ ੧॥ ਰਹਾਉ॥

## ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥ ਵਾਦੁ ਵਖਾਣਹਿ ਮੋਹੇ ਮਾਇਆ ॥

ਜੋ ਪੁਰਸ਼ ਵੇਦਾਂ ਨੂੰ ਪੜ੍ਹਦੇ ਹਨ ਉਨ੍ਹਾਂ ਨੂੰ ਭੀ ਹਰੀ ਰਸ ਨਹੀਂ ਆਇਆ, ਕਿਉਂਕਿ ਉਹ ਮਾਇਆ ਦੇ ਮੋਹੇ ਹੋਏ ਵਾਦੁ=ਝਗੜਿਆਂ ਨੂੰ ਕਥਨ ਕਰਦੇ ਹਨ।

## ਅਗਿਆਨਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥ ੨ ॥

ਉਨ੍ਹਾਂ ਦੀ ਮਤੀ=ਬੁੱਧੀ ਵਿਚ ਸਦਾ ਅਗਿਆਨ ਦਾ ਹਨੇਰਾ ਹੈ, ਇਸ ਭੇਦ ਨੂੰ ਬੁੱਝਕੇ ਗੁਰਮੁਖਾਂ ਨੇ ਹਰੀ ਗੁਣਾਂ ਨੂੰ ਗਾਉਣਾ ਕੀਤਾ ਹੈ॥ ੨ ॥

## ਅਕਥੋ ਕਥੀਐ ਸਬਦਿ ਸੁਹਾਵੈ ॥ ਗੁਰਮਤੀ ਮਨਿ ਸਚੋ ਭਾਵੈ ॥

ਸੁਹਾਵੈ=ਸੋਭਨੀਕ ਗੁਰਾਂ ਦੇ ਸ਼ਬਦ ਦੁਆਰਾ ਅਕਥ ਰੂਪ ਪ੍ਰਮੇਸ਼ਰ ਦੇ ਜਸ ਨੂੰ ਕਥਨ ਕਰੀਏ, ਗੁਮਤੀਆਂ ਦੇ ਮਨ ਵਿਚ ਸੱਚਾ ਅਕਾਲ ਪੁਰਖ ਹੀ ਭਾਂਵਦਾ ਹੈ।

## ਸਚੋ ਸਚੁ ਰਵਹਿ ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ ॥ ੩ ॥

ਗੁਰਮਤੀਏ ਦਿਨ ਰਾਤ ਸੱਚ ਹੀ ਸੱਚ ਨੂੰ ਰਵਹਿ=ਉਚਾਰਦੇ ਹਨ, ਕਿਉਂਕਿ ਉਨ੍ਹਾਂ ਨੇ ਇਹ ਆਪਣਾ ਮਨ ਸੱਚ ਨਾਮ ਰੂਪੀ ਰੰਗ ਵਿਚ ਰੰਗ ਲਿਆ ਹੈ॥ ੩ ॥

## ਜੋ ਸਚਿ ਰਤੇ ਤਿਨ ਸਚੋ ਭਾਵੈ ॥ ਆਪੇ ਦੇਇ ਨ ਪਛੋਤਾਵੈ ॥

ਜੋ ਗੁਰਮਤੀਏ ਸੱਚ ਨਾਮ ਵਿਚ ਰੱਤੇ ਹਨ ਉਨ੍ਹਾਂ ਨੂੰ ਸੱਚ ਹੀ ਭਾਉਂਦਾ ਹੈ । ਜਿਨ੍ਹਾਂ ਨੂੰ ਵਾਹਿਗੁਰੂ ਆਪ ਸੱਚ ਨਾਮ ਦੇਂਦਾ ਹੈ, ਉਹ ਫਿਰ ਪਸਚਾਤਾਪ ਨਹੀਂ ਕਰਦੇ।

## ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ ॥ ੪ ॥

ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਸਦਾ ਹੀ ਸਚ ਸਰੂਪ ਨੂੰ ਜਾਤਾ=ਜਾਣਿਆ ਹੈ, ਉਨ੍ਹਾਂ ਨੇ ਸੱਚੇ ਦੇ ਮਿਲਾਪ ਦਾ ਸੁਖ ਪਾਣਾ ਕੀਤਾ ਹੈ॥ ੪ ॥

## ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ ॥ ਗੁਰ ਪਰਸਾਦੀ ਅਨਦਿਨੁ ਜਾਗੈ ॥

ਉਨ੍ਹਾਂ ਨੂੰ ਕੂੜ=ਝੂਠ ਤੇ ਕੁਸਤੁ=ਕੁਹਨੁ (ਖੋਟੇ ਹਠ) ਰੂਪੀ ਮੈਲ ਨਹੀਂ ਲਗਦੀ, ਕਿਉਂਕਿ ਉਹ ਗੁਰਾਂ ਦੀ ਕਿਰਪਾ ਕਰਕੇ ਰਾਤ ਦਿਨ ਗਿਆਨ ਜਾਗ੍ਰਤ ਵਿੰਚ ਜਾਗਦੇ ਰਹਿੰਦੇ ਹਨ।

## ਨਿਰਮਲ ਨਾਮੁ ਵਸੈ ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ ॥ ੫ ॥

ਉਨਾਂ ਦੇ ਘਟ ਵਿਚ ਨਿਰਮਲ=ਪਵਿੱਤ੍ਰ ਨਾਮ ਵਸਦਾ ਹੈ, ਇਸ ਲਈ ਜੋਤੀ=ਪ੍ਰਮਾਤਮਾ ਉਨ੍ਹਾਂ ਦੀ ਜੋਤ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ॥ ੫ ॥

## ਤ੍ਰੈਗੁਣ ਪੜਹਿ ਹਰਿ ਤਤੁ ਨ ਜਾਣਹਿ ॥
## ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ ॥

ਰਾਜਸੀ, ਤਾਮਸੀ, ਸਾਤਕੀ ਇਨ੍ਹਾਂ ਤਿੰਨਾਂ ਗੁਣਾਂ ਨੂੰ ਵਿਸ਼ੇ ਕਰਨ ਵਾਲੇ ਜੋ ਵੇਦ ਹਨ ਉਨ੍ਹਾਂ ਨੂੰ ਪੜ੍ਹਦੇ ਹਨ, ਅਤੇ ਤਤੁ=ਸਿਧਾਂਤ ਰੂਪ ਹਰੀ ਨੂੰ ਨਹੀਂ ਜਾਣਦੇ। ਉਹ ਮੂਲਹੁ=ਮੁੱਢ ਤੋਂ ਭੁੱਲੇ ਹੋਏ ਗੁਰ ਸ਼ਬਦ ਨੂੰ ਨਹੀਂ

ਪਛਾਣਦੇ।

**ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ ॥ ੬ ॥**

ਉਨ੍ਹਾਂ ਨੂੰ ਮੋਹ ਦੇ ਵਿਆਪਣ ਕਰਕੇ ਕੁਝ ਸੁੱਝਦਾ ਨਹੀਂ ਹੈ, ਕਿ ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਪ੍ਰਾਪਤ ਹੁੰਦਾ ਹੈ॥ ੬॥

**ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥ ਮਨਮੁਖ ਨ ਬੂਝਹਿ ਦੂਜੈ ਭਾਇਆ ॥**

ਤ੍ਰਿਗੁਣ ਆਤਮਕ ਮਾਇਆ ਨੂੰ ਵੇਦ ਪੁਕਾਰ ਰਹੇ ਹਨ; *ਯਥਾ:*-ਤ੍ਰੈਗੁਣ ਵਿਸ਼ੇ ਵੇਦਾ।

*ਅਥਵਾ:*-ਇਹ ਜੀਵ ਤ੍ਰਿਗੁਣ ਆਤਮਕ ਮਾਇਆ ਦੀ ਪ੍ਰਾਪਤੀ ਵਾਸਤੇ ਵੇਦਾਂ ਨੂੰ ਪੁਕਾਰਦਾ ਹੈ। ਦ੍ਵੈਤ ਭਾ ਵਿਚ ਲਗ ਕੇ ਮਨਮੁਖ ਇਸ ਭੇਦ ਨੂੰ ਨਹੀਂ ਬੁੱਝਦਾ, ਵਾ:-ਪ੍ਰਮਾਤਮਾ ਨੂੰ ਨਹੀਂ ਬੁੱਝਦਾ।

**ਤ੍ਰੈਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ ॥ ੭ ॥**

ਤ੍ਰਿਗੁਣ ਆਤਮਕ ਮਾਇਆ ਵਾਸਤੇ ਵੇਦਾਂ ਨੂੰ ਪੜ੍ਹਦੇ ਹਨ ਇੱਕ ਹਰੀ ਦਾ ਸਿਮਰਨ ਕਰਨਾ ਨਹੀਂ ਜਾਣਦੇ, ਹਰੀ ਦੇ ਬੁੱਝੇ ਤੋਂ ਬਿਨਾਂ ਭਾਰੀ ਦੁਖ ਪਾਣਾ ਕਰਦੇ ਹਨ॥ ੭॥

**ਜਾ ਤਿਸੁ ਭਾਵੈ ਤਾ ਆਪਿ ਮਿਲਾਏ ॥ ਗੁਰ ਸਬਦੀ ਸਹਸਾ ਦੂਖੁ ਚੁਕਾਏ ॥**

ਜਾਂ ਉਸ ਪ੍ਰਭੂ ਨੂੰ ਭਾ ਜਾਵੇ ਤਾਂ ਆਪ ਗੁਰਾਂ ਨਾਲ ਮਿਲਾਂਵਦਾ ਹੈ, ਫਿਰ ਗੁਰਾਂ ਦੇ ਉਪਦੇਸ਼ ਕਰਕੇ ਦੁਖਦਾਈ ਸੰਸਾ ਚੁਕਾਏ=ਦੂਰ ਹੋ ਜਾਂਦਾ ਹੈ।

**ਨਾਨਕ ਨਾਵੈ ਕੀ ਸਚੀ ਵਡਿਆਈ**

**ਨਾਮੇ ਮੰਨਿ ਸੁਖ ਪਾਵਣਿਆ ॥ ੮ ॥ ੩੦ ॥ ੩੧ ॥**

ਗੁਰੂ ਜੀ ਕਥਨ ਕਰਦੇ ਹਨ-ਨਾਮ ਦੀ ਵਡਿਆਈ ਸੱਚੀ ਹੈ, ਨਾਮ ਨੂੰ ਮੰਨਣ ਕਰਨ ਵਾਲੇ ਹੀ ਸੁਖ ਪਾਂਦੇ ਹਨ॥ ੮॥ ੩੦॥ ੩੧॥

## ਮਾਝ ਮਹਲਾ ੩ ॥

**ਨਿਰਗੁਣੁ ਸੁਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥**

ਉਹ ਪ੍ਰਭੂ ਆਪ ਹੀ ਨਿਰਗੁਣ ਸਰਗੁਣ ਰੂਪ ਹੋ ਰਿਹਾ ਹੈ, ਜੋ ਇਸ ਸਿਧਾਂਤ ਨੂੰ ਪਛਾਣਦਾ ਹੈ ਉਹ ਅਸਲ ਪੰਡਿਤ ਹੁੰਦਾ ਹੈ।

**ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥ ੧ ॥**

ਜਿਸ ਨੇ ਮਨ ਵਿਚ ਹਰੀ ਨਾਮ ਵਸਾਣਾ ਕੀਤਾ ਹੈ ਉਹ ਆਪ ਤਰਦਾ ਹੈ ਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਤਾਰ ਲੈਂਦਾ ਹੈ॥ ੧॥

**ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ ॥**

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਹਰੀ ਨਾਮ ਨੂੰ ਚੱਖਕੇ ਵਾਹਿਗੁਰੂ ਦਾ ਸਾਦੁ=ਅਨੰਦ ਪਾਇਆ ਹੈ।

**ਹਰਿ ਰਸੁ ਚਾਖਹਿ ਸੇ ਜਨ ਨਿਰਮਲ**
**ਨਿਰਮਲ ਨਾਮੁ ਧਿਆਵਣਿਆ ॥ ੧ ॥ ਰਹਾਉ ॥**

ਜੋ ਹਰੀ ਨਾਮ ਰਸ ਨੂੰ ਚੱਖਦੇ ਹਨ ਅਤੇ ਮਨ ਕਰਕੇ ਨਿਰਮਲ ਨਾਮ ਨੂੰ ਧਿਆਉਂਦੇ ਹਨ ਉਹ ਪੁਰਸ਼ ਨਿਰਮਲ=ਪਵਿੱਤ੍ਰ ਹਨ॥ ੧ ॥ ਰਹਾਉ ॥

**ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥**

ਜੋ ਗੁਰ ਸ਼ਬਦ ਨੂੰ ਵਿਚਾਰਦਾ ਹੈ ਉਹ ਪੁਰਸ਼ ਨਿਹਕਰਮੀ=ਨਿਸ਼ਕਾਮੀ ਹੈ, ਅਰਥਾਤ ਕਰਮ ਕਰਦਾ ਹੋਇਆ ਭੀ ਕਰਮਾਂ ਦੇ ਫਲ ਦੀ ਇੱਛਾ ਨਹੀਂ ਰੱਖਦਾ। ਜੋ ਹੰਗਤਾ ਮਮਤਾ ਨੂੰ ਮਾਰਦਾ ਹੈ ਉਸ ਦੇ ਅੰਦਰ ਤਤੁ ਗਿਆਨਿ=ਯਥਾਰਥ ਗਿਆਨ ਪ੍ਰਾਪਤ ਹੋਇਆ ਹੈ।

**ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈ ਗੁਣ ਮੇਟਿ ਸਮਾਵਣਿਆ ॥ ੨ ॥**

ਉਹ ਨਾਮ ਪਦਾਰਥ ਕਰਕੇ ਨੌਂ ਨਿਧਿਆਂ ਨੂੰ ਪਾਂਦਾ ਹੈ, ਤ੍ਰਿਗੁਣ ਆਤਮਕ ਮਾਇਆ ਦੀ ਇੱਛਾ ਮੇਟ ਕੇ ਪ੍ਰਮੇਸ਼ਰ ਵਿਚ ਸਮਾ ਜਾਂਦਾ ਹੈ॥ ੨ ॥

**ਹਉਮੈ ਕਰੈ ਨਿਹਕਰਮੀ ਨ ਹੋਵੈ ॥ ਗੁਰ ਪਰਸਾਦੀ ਹਉਮੈ ਖੋਵੈ ॥**

ਜੋ ਹੰਗਤਾ ਮਮਤਾ ਕਰਦਾ ਹੈ ਉਹ ਨਿਹਕਰਮੀ=ਨਿਸ਼ਕਾਮੀ (ਕਰਮਾਂ ਦੇ ਫਲ ਦੀ ਇੱਛਾ ਤੋਂ ਰਹਿਤ) ਨਹੀਂ ਹੁੰਦਾ। ਗੁਰਾਂ ਦੀ ਕ੍ਰਿਪਾ ਕਰਕੇ ਹੰਗਤਾ ਮਮਤਾ ਨੂੰ ਖੋਵੈ=ਦੂਰ ਕਰਦਾ ਹੈ।

**ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ ॥ ੩ ॥**

ਹਿਰਦੇ ਅੰਦਰ ਵੈਰਾਗ ਵਿਵੇਕ ਆਦਿਕ ਸਾਧਨਾਂ ਦੁਆਰੇ ਸਦਾ ਆਪਣੇ ਸਰੂਪ ਦਾ ਵਿਚਾਰ ਕਰੇ, ਅਤੇ ਗੁਰਾਂ ਦੇ ਉਪਦੇਸ਼ ਕਰਕੇ ਵਾਹਿਗੁਰੂ ਦੇ ਗੁਣਾਂ ਨੂੰ ਗਾਉਣਾ ਕਰੇ॥ ੩ ॥

**ਹਰਿ ਸਰੁ ਸਾਗਰੁ ਨਿਰਮਲੁ ਸੋਈ ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥**

ਸੰਸਾਰ ਸਮੁੰਦ੍ਰ ਵਿਚ ਹਰੀ ਦਾ ਨਿਰਮਲ ਸਰੁ=ਸਰੋਵਰ ਸਤਸੰਗ ਹੈ,

ਅਥਵਾ:-ਉਹ ਨਿਰਮਲ ਹਰੀ ਸਾਗਰੁ=ਮਾਨ-ਸਰੋਵਰ ਦੇ ਸਰੁ=ਸਦੱਗਸ ਹੈ।

ਹਰੀ ਸਾਗਰੁ=ਸਮੁੰਦ੍ਰ ਦੇ ਸਦੱਗਸ ਨਿਰਮਲ ਤੇ ਗੰਭੀਰ ਹੈ। ਸੰਤ ਗੁਰਮੁਖ ਹੋ ਕੇ ਨਿਤਾਪ੍ਰਤੀ ਸ਼ੁਭ ਗੁਣਾਂ ਰੂਪੀ ਮੋਤੀਆਂ ਦੀ ਚੋਗ ਨੂੰ ਚੁਗਦੇ ਹਨ।

**ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ॥ ੪ ॥**

ਦਿਨ ਰਾਤ ਸਦਾ ਹੀ ਕਥਾ ਕੀਰਤਨ ਰੂਪ ਜਲ ਵਿਚ ਇਸ਼ਨਾਨ ਕਰਦੇ ਹਨ, ਅਤੇ ਹੰਗਤਾ ਮਮਤਾ ਦੀ ਮੈਲ ਨੂੰ ਦੂਰ ਕਰਦੇ ਹਨ॥ ੪ ॥

**ਨਿਰਮਲ ਹੰਸਾ ਪ੍ਰੇਮ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥**

ਨਿਰਮਲ ਮਨ ਵਾਲੇ ਜੋ ਹੰਸ=ਤੱਤਵੇਤਾ ਮਹਾਤਮਾਂ ਹਨ ਉਨ੍ਹਾਂ ਦਾ ਪਿਆਰੇ ਪ੍ਰਭੂ ਨਾਲ ਪ੍ਰੇਮ ਹੈ, ਉਹ ਹਉਮੈ ਨੂੰ ਮਾਰ ਕੇ ਹਰੀ ਰੂਪ ਸਰਿ=ਸਰੋਵਰ ਵਿਚ ਵਸਦੇ ਹਨ।

[ਪੰਨਾ ੧੨੯]

## ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ ॥ ੫ ॥

ਜਿਨ੍ਹਾਂ ਦੀ ਦਿਨ ਰਾਤ ਸੱਚੇ ਗੁਰਾਂ ਦੇ ਉਪਦੇਸ਼ ਵਿਚ ਪ੍ਰੀਤੀ ਹੈ, ਉਹ ਹਰੀ ਰੂਪ ਸਰਿ=ਸਰੋਵਰ ਵਿਚ ਵਾਸਾ ਪਾਂਵਦੇ ਹਨ॥ ੫ ॥

## ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ॥
## ਇਸਨਾਨੁ ਕਰੈ ਪਰੁ ਮੈਲੁ ਨ ਜਾਈ॥

ਮਨਮੁਖ ਰੂਪੀ ਬਗਲਾ ਸਦਾ ਮੈਲਾ ਹੈ, ਕਿਉਂਕਿ ਉਸ ਨੇ ਆਪਣੇ ਮਨ ਨੂੰ ਹਉਮੈ ਰੂਪੀ ਮੈਲ ਲਗਾਈ ਹੋਈ ਹੈ । ਤੀਰਥਾਂ ਉੱਪਰ ਭਾਵੇਂ ਕਿਤਨਾ ਹੀ ਇਸ਼ਨਾਨ ਕਰਦਾ ਹੈ ਪਰ ਉਸ ਦੀ ਹਉਮੈ ਰੂਪੀ ਮੈਲ ਜਾਂਦੀ ਨਹੀਂ ਹੈ।

## ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ ॥ ੬ ॥

ਗੁਰ ਉਪਦੇਸ਼ ਨੂੰ ਵਿਚਾਰ ਕੇ ਜੀਵਤ ਭਾਵ ਤੋਂ ਮਰ ਜਾਵੇ, ਤਾਂ ਹਉਮੈ ਦੀ ਮੈਲ ਨੂੰ ਚੁਕਾਵਣਿਆ=ਦੂਰ ਕਰਦਾ ਹੈ॥ ੬ ॥

## ਰਤਨੁ ਪਦਾਰਥੁ ਘਰ ਤੇ ਪਾਇਆ ॥ ਪੂਰੈ ਸਤਿਗੁਰਿ ਸਬਦੁ ਸੁਣਾਇਆ ॥

ਜਦ ਪੂਰਿਆਂ ਸਤਿਗੁਰਾਂ ਨੇ ਉਪਦੇਸ਼ ਸੁਣਾਇਆ ਤਾਂ ਨਾਮ, ਵਾ:=ਵੈਰਾਗ ਰੂਪ ਰਤਨ ਪਦਾਰਥ ਨੂੰ ਹਿਰਦੇ ਘਰ ਵਿਚੋਂ ਪਾ ਲਿਆ।

## ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ ਚਾਨਣੁ ਆਪੁ ਪਛਾਨਣਿਆ ॥੭ ॥

ਗੁਰਾਂ ਦੀ ਕਿਰਪਾ ਕਰਕੇ ਘਟ ਵਿਚ ਗਿਆਨ ਦਾ ਚਾਨਣ ਹੋਇਆ ਤੇ ਆਪਣੇ ਸਰੂਪ ਨੂੰ ਪਛਾਣਿਆਂ ਤਾਂ ਅਗਿਆਨ ਰੂਪ ਹਨੇਰਾ ਮਿਟ ਗਿਆ।

## ਆਪਿ ਉਪਾਏ ਤੈ ਆਪੇ ਵੇਖੈ ॥ ਸਤਿਗੁਰੁ ਸੇਵੈ ਸੋ ਜਨੁ ਲੇਖੈ ॥

ਪ੍ਰਮੇਸ਼ਰ ਆਪੇ ਪੈਦਾ ਕਰਦਾ ਹੈ, ਤੇ ਆਪ ਹੀ ਜੀਵਾਂ ਦੇ ਕਰਮਾਂ ਨੂੰ ਵੇਖਦਾ ਹੈ, ਜੋ ਸਤਿਗੁਰਾਂ ਦੀ ਸੇਵਾ ਕਰਦਾ ਹੈ ਓਹੀ ਪੁਰਸ਼ ਲੇਖੇ ਵਿਚ ਹੈ ਅਰਥਾਤ ਉਸ ਦਾ ਜਨਮ ਸਫਲ ਹੈ।

## ਨਾਨਕ ਨਾਮੁ ਵਸੈ ਘਟ ਅੰਤਰਿ
## ਗੁਰ ਕਿਰਪਾ ਤੇ ਪਾਵਣਿਆ ॥ ੮ ॥ ੩੧ ॥ ੩੨ ॥

ਗੁਰੂ ਜੀ ਕਥਨ ਕਰਦੇ ਹਨ- ਗੁਰਮੁਖਾਂ ਦੇ ਘਟ ਅੰਦਰ ਨਾਮ ਵਸਦਾ ਹੈ, ਪਰ ਗੁਰਾਂ ਦੀ ਕਿਰਪਾ ਨਾਲ ਨਾਮ ਪਾਇਆ ਜਾਂਦਾ ਹੈ॥ ੮ ॥ ੩੧ ॥ ੩੨ ॥

## ਮਾਝ ਮਹਲਾ ੩ ॥

## ਮਾਇਆ ਮੋਹੁ ਜਗਤੁ ਸਬਾਇਆ ॥ ਤ੍ਰੈ ਗੁਣ ਦੀਸਹਿ ਮੋਹੇ ਮਾਇਆ ॥

ਸਾਰੇ ਜਗਤ ਵਿਚ ਮਾਇਆ ਦਾ ਮੋਹ ਆ ਰਿਹਾ ਹੈ, ਤ੍ਰੈਗੁਣੀ ਜੀਵ ਸਭ ਮਾਇਆ ਦੇ ਮੋਹੇ ਹੋਏ ਨਿਗਾਹ

ਆ ਰਹੇ ਹਨ।

**ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ ॥ ੧ ॥**

ਇਸ ਭੇਦ ਨੂੰ ਗੁਰਾਂ ਦੀ ਕਿਰਪਾ ਨਾਲ ਕੋਈ ਵਿਰਲਾ ਸਮਝਦਾ ਹੈ, ਜੋ ਸਮਝਦਾ ਹੈ ਉਹ ਚਉਥੈ=ਤੁਰੀਆ ਪਦ ਵਿਚ ਬਿਰਤੀ ਲਗਾਂਦਾ ਹੈ॥ ੧ ॥

**ਹਉ ਵਾਰੀ ਜੀਉ ਵਾਰੀ ਮਾਇਆ ਮੋਹੁ ਸਬਦਿ ਜਲਾਵਣਿਆ ॥**

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਗੁਰ ਸਬਦ ਦੁਆਰਾ ਮਾਇਆ ਦੇ ਮੋਹ ਨੂੰ ਸਾੜ ਦਿੱਤਾ ਹੈ।

**ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ**
**ਹਰਿ ਦਰਿ ਮਹਲੀ ਸੋਭਾ ਪਾਵਣਿਆ ॥ ੧ ॥ ਰਹਾਉ ॥**

ਜੋ ਮਾਇਆ ਦੇ ਮੋਹ ਨੂੰ ਜਲਾਏ=ਸਾੜਦਾ ਹੈ ਉਹ ਹਰੀ ਨਾਲ ਚਿੱਤ ਨੂੰ ਲਗਾਂਦਾ ਹੈ, ਫਿਰ ਉਹ ਮਹਲੀ=ਜਗਿਆਸੂ ਹਰੀ ਦੇ ਦਰਬਾਰ ਵਿਚ ਸੋਭਾ ਪਾਂਵਦਾ ਹੈ॥ ੧ ॥ ਰਹਾਉ ॥

**ਦੇਵੀ ਦੇਵਾ ਮੂਲੁ ਹੈ ਮਾਇਆ ॥ ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥**

ਜੋ ਭੀ ਦੇਵੀ ਦੇਵਤੇ ਹਨ ਉਨ੍ਹਾਂ ਸਾਰਿਆਂ ਦਾ ਮੂਲੁ=ਮੁੱਢ (ਕਾਰਨ) ਮਾਇਆ ਹੈ। ਜਿਨ੍ਹਾਂ ਰਿਖੀਆਂ ਨੇ ਸਿੰਮ੍ਰਤੀਆਂ ਸਾਸਤ੍ਰਾਂ ਨੂੰ ਪੈਦਾ ਕੀਤਾ ਹੈ ਉਨ੍ਹਾਂ ਦਾ ਮੁੱਢ ਵੀ ਮਾਇਆ ਹੈ।

**ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ ॥ ੨ ॥**

ਕਾਮ ਕ੍ਰੋਧ ਰੂਪ ਮਾਇਆ ਦਾ ਜਾਲ ਸਾਰੇ ਸੰਸਾਰ ਉੱਤੇ ਪਸਰ ਰਿਹਾ ਹੈ, ਇਸ ਲਈ ਜੀਵ ਆਉਣ ਜਾਣ ਦੇ ਦੁਖਾਂ ਨੂੰ ਪਾਂਵਦਾ ਹੈ॥ ੨ ॥

**ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ ॥**
**ਗੁਰ ਪਰਸਾਦੀ ਮੰਨਿ ਵਸਾਇਆ ॥**

ਤਿਸ ਸੰਸਾਰ ਵਿਚ ਇੱਕ ਰਤਨ ਰੂਪ ਗਿਆਨ ਉਤਪੰਨ ਕੀਤਾ ਹੈ, ਪਰ ਗੁਰ ਕਿਰਪਾ ਵਾਲਿਆਂ ਨੇ ਉਸ ਰਤਨ ਰੂਪ ਗਿਆਨ ਨੂੰ ਮਨ ਵਿਚ ਵਸਾਇਆ ਹੈ।

**ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ ॥ ੩ ॥**

ਜਤ, ਸਤ, ਸੰਜਮ ਤੇ ਸੱਚ ਨੂੰ ਕਮਾਵੇ, ਅਤੇ ਪੂਰਿਆਂ ਗੁਰਾਂ ਪਾਸੋਂ ਲਏ ਹੋਏ ਨਾਮ ਨੂੰ ਧਿਆਉਣਾ ਕਰੇ ਤਾਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ॥ ੩ ॥

**ਪੇਈਅੜੈ ਧਨ ਭਰਮਿ ਭੁਲਾਣੀ ॥ ਦੂਜੈ ਲਾਗੀ ਫਿਰਿ ਪਛੋਤਾਣੀ ॥**

ਜੋ ਜੀਵ ਰੂਪ ਇਸਤ੍ਰੀ ਮਾਤ ਲੋਕ ਰੂਪੀ ਪੇਕੇ ਘਰ ਵਿਚ ਭਰਮ ਵਿਚ ਭੁੱਲੀ ਹੋਈ ਹੈ, ਉਹ ਦ੍ਵੈਤ ਭਾ ਵਿਚ ਲਗੀ ਹੋਈ ਫਿਰ ਪਸਚਾਤਾਪ ਕਰਦੀ ਹੈ।

**ਹਲਤੁ ਪਲਤੁ ਦੋਵੈ ਗਵਾਏ ਸੁਪਨੈ ਸੁਖੁ ਨ ਪਾਵਣਿਆ ॥ ੪ ॥**

ਉਸ ਨੇ ਹਲਤੁ ਪਲਤੁ=ਲੋਕ ਪ੍ਰਲੋਕ ਦੇ ਦੋਵੇਂ ਸੁਖ ਗੁਆ ਲਏ ਹਨ, ਸੰਸਾਰ ਸੁਪਨੇ ਵਿਚ ਸੁਪਨੇ ਮਾਤ੍ਰ ਵੀ ਸੁਖ ਨਹੀਂ ਪਾਣਾ ਕੀਤਾ ॥ ੪ ॥

**ਪੇਈਅੜੈ ਧਨ ਕੰਤੁ ਸਮਾਲੇ ॥ ਗੁਰ ਪਰਸਾਦੀ ਵੇਖੈ ਨਾਲੇ ॥**

ਜੋ ਜੀਵ ਰੂਪ ਇਸਤ੍ਰੀ ਮਾਤਲੋਕ ਰੂਪ ਪੇਕੇ ਘਰ ਵਿਚ ਰਹਿੰਦਿਆਂ ਪਤੀ ਪ੍ਰਮਾਤਮਾ ਨੂੰ ਸੰਭਾਲਦੀ ਹੈ, ਉਹ ਗੁਰੂ ਦੀ ਕਿਰਪਾ ਨਾਲ ਪਤੀ ਪ੍ਰਮਾਤਮਾ ਨੂੰ ਆਪਣੇ ਨਾਲ ਵੇਖਦੀ ਹੈ।

**ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥ ੫ ॥**

ਉਹ ਪਤੀ ਪ੍ਰਮਾਤਮਾ ਦੇ ਰੰਗਿ=ਅਨੰਦ ਵਿਚ ਸਹਜੇ ਰੱਤੀ ਰਹਿੰਦੀ ਹੈ, ਜਿਸ ਨੇ ਗੁਰ ਉਪਦੇਸ਼ ਰੂਪੀ ਸ਼ਿੰਗਾਰ ਨੂੰ ਬਨਾਣਾ ਕੀਤਾ ਹੈ॥ ੫ ॥

**ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ ॥**
**ਦੂਜਾ ਭਾਉ ਗੁਰ ਸਬਦਿ ਜਲਾਇਆ ॥**

ਉਨ੍ਹਾਂ ਦਾ ਮਨੁੱਖਾ ਜਨਮ ਸਫਲ ਹੈ ਜਿਨ੍ਹਾਂ ਨੇ ਸਤਿਗੁਰਾਂ ਨੂੰ ਪਾਇਆ ਹੈ, ਅਤੇ ਗੁਰ ਉਪਦੇਸ ਦੁਆਰਾ ਦ੍ਵੈਤ ਭਾ ਜਲਾਇਆ=ਸਾੜਨਾ ਕੀਤਾ ਹੈ।

**ਏਕੋ ਰਵਿ ਰਹਿਆ ਘਟ ਅੰਤਰਿ**
**ਮਿਲਿ ਸਤਸੰਗਤਿ ਹਰਿ ਗੁਣ ਗਾਵਣਿਆ ॥ ੬ ॥**

ਜੋ ਇੱਕ ਹਰੀ ਸਾਰਿਆਂ ਘਟਾਂ ਵਿਚ ਰਵਿ ਰਹਿਆ=ਮਿਲ ਰਿਹਾ ਹੈ, ਸਤਸੰਗਤ ਨਾਲ ਮਿਲ ਕੇ ਉਸ ਹਰੀ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ॥ ੬ ॥

**ਸਤਿਗੁਰੁ ਨ ਸੇਵੇ ਸੋ ਕਾਹੇ ਆਇਆ ॥**
**ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ ॥**

ਜੋ ਪੁਰਸ਼ ਸਤਿਗੁਰਾਂ ਦੀ ਸੇਵਾ ਨਹੀਂ ਕਰਦਾ, ਉਹ ਜਗਤ ਵਿਚ ਕਿਉਂ ਆਇਆ ਹੈ? ਉਸ ਦੇ ਜੀਵਨ ਨੂੰ ਧ੍ਰਿਕਾਰ ਹੈ, ਉਸ ਨੇ ਆਪਣੇ ਜਨਮ ਨੂੰ ਵਿਅਰਥ ਗਵਾ ਲਿਆ ਹੈ।

**ਮਨਮੁਖਿ ਨਾਮੁ ਚਿਤਿ ਨ ਆਵੈ ਬਿਨੁ ਨਾਵੈ ਬਹੁ ਦੁਖੁ ਪਾਵਣਿਆ ॥ ੭ ॥**

ਮਨਮੁਖਾਂ ਦੇ ਚਿੱਤ ਵਿਚ ਵਾਹਿਗੁਰੂ ਨਾਮ ਚੇਤੇ ਨਹੀਂ ਆਉਂਦਾ, ਨਾਮ ਤੋਂ ਬਿਨਾਂ ਬਹੁਤਾ ਦੁਖ ਪਾਣਾ ਕਰਦਾ ਹੈ॥ ੭ ॥

**ਜਿਨਿ ਸਿਸਟਿ ਸਾਜੀ ਸੋਈ ਜਾਣੈ ॥ ਆਪੇ ਮੇਲੈ ਸਬਦਿ ਪਛਾਣੈ ॥**

ਜਿਸ ਪ੍ਰਭੂ ਨੇ ਸ੍ਰਿਸ਼ਟੀ ਬਣਾਈ ਹੈ ਓਹੀ ਇਸ ਦੇ ਭੇਦ ਨੂੰ ਜਾਣਦਾ ਹੈ, ਜੋ ਗੁਰ ਉਪਦੇਸ਼ ਨੂੰ ਪਛਾਣਦਾ ਹੈ ਉਸ ਨੂੰ ਆਪਣੇ ਨਾਲ ਮੇਲ ਲੈਂਦਾ ਹੈ।

## ਨਾਨਕ ਨਾਮੁ ਮਿਲਿਆ ਤਿਨ ਜਨ ਕਉ
## ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ ॥ ੮ ॥ ੧ ॥ ੩੨ ॥ ੩੩ ॥

ਗੁਰੂ ਜੀ ਕਥਨ ਕਰਦੇ ਹਨ-ਉਨ੍ਹਾਂ ਗੁਰਮੁਖ ਜਨਾਂ ਨੂੰ ਗੁਰਾਂ ਪਾਸੋਂ ਵਾਹਿਗੁਰੂ ਨਾਮ ਮਿਲਿਆ ਹੈ, ਜਿਨ੍ਹਾਂ ਦੇ ਮੱਥੇ ਉਪਰ ਧੁਰੋਂ ਸ਼ੁਭ ਲੇਖ ਲਿਖਿਆ ਹੋਇਆ ਹੈ॥ ੮॥ ੧॥ ੩੨॥ ੩੩॥

## ਮਾਝ ਮਹਲਾ ੪ ॥

## ਆਦਿ ਪੁਰਖੁ ਅਪਰੰਪਰੁ ਆਪੇ ॥ ਆਪੇ ਥਾਪੇ ਥਾਪਿ ਉਥਾਪੇ ॥

ਹੇ ਸਾਰਿਆਂ ਪੁਰਖਾਂ ਦੇ ਆਦਿ ਰੂਪ ਅਕਾਲ ਪੁਰਖ ! ਤੂੰ ਆਪ ਹੀ ਅਪਰੰ=ਸੰਸਾਰ ਤੋਂ ਪਰਾ ਰੂਪ ਹੈਂ। ਤੂੰ ਆਪ ਹੀ ਸੰਸਾਰ ਦੀ ਥਾਪੇ=ਉਤਪਤੀ ਕਰਦਾ ਹੈਂ, ਆਪ ਹੀ ਥਾਪਿ=ਪਾਲਨਾ ਕਰਦਾ ਹੈਂ, ਆਪ ਹੀ ਉਥਾਪੇ=ਲੈਤਾ ਕਰਦਾ ਹੈਂ।

## ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ ॥ ੧ ॥

ਸੋ ਇਕ ਤੂੰ ਹੀ ਸਾਰਿਆਂ ਵਿਚ ਵਰਤ ਰਿਹਾ ਹੈਂ, ਇਹ ਗੱਲ ਜਾਣਨ ਵਾਲੇ ਗੁਰਮੁਖ ਦਰਗਾਹ ਵਿਚ ਸੋਭਾ ਪਾਂਦੇ ਹਨ॥ ੧॥

## ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ ॥

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਨਿਰੰਕਾਰ ਪ੍ਰਭੂ ਦੇ ਨਾਮ ਨੂੰ ਧਿਆਉਣਾ ਕੀਤਾ ਹੈ।

[ਪੰਨਾ ੧੩੦]

## ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ
## ਗੁਰਮੁਖਿ ਅਲਖੁ ਲਖਾਵਣਿਆ ॥ ੧ ॥ ਰਹਾਉ ॥

ਤਿਸ ਪ੍ਰਭੂ ਦਾ ਨਾ ਕੋਈ ਰੂਪ ਹੈ, ਨਾ ਹੀ ਕੋਈ ਮੱਛ ਕੱਛ ਆਦਿਕ ਰੇਖਾਂ ਹਨ, ਗੁਰਮੁਖਾਂ ਨੇ ਉਸ ਅਲਖ ਸਰੂਪ ਪ੍ਰਮਾਤਮਾ ਨੂੰ ਘਟਾਂ ਘਟਾਂ ਵਿਚ ਦੇਖਿਆ ਹੈ ਅਤੇ ਹੋਰਨਾਂ ਨੂੰ ਜਨਾਵਣਾ ਕੀਤਾ ਹੈ॥ ੧॥

## ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ ॥
## ਤੁਧੁ ਬਿਨੁ ਦੂਜਾ ਅਵਰੁ ਨ ਕੋਈ ॥

ਹੇ ਪ੍ਰਭੂ ! ਤੂੰ ਪਿੱਛੇ ਵੀ ਦਿਆਲੂ ਸੀ, ਹੁਣ ਵੀ ਕਿਰਪਾਲੂ ਸੁਭਾਅ ਵਾਲਾ ਹੈਂ, ਆਪ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਕ੍ਰਿਪਾਲੂ ਨਹੀਂ ।

## ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ ॥ ੨ ॥

ਗੁਰੂ ਕਿਰਪਾ ਕਰਕੇ ਨਾਮ ਦਾਨ ਦੇਵੇ ਤਾਂ ਇਹ ਜੀਵ ਨਾਮ ਨੂੰ ਜਪ ਕੇ ਨਾਮੀ ਪ੍ਰਮਾਤਮਾ ਵਿਚ ਅਭੇਦ ਹੁੰਦਾ ਹੈ॥ ੨॥

**ਤੂੰ ਆਪੇ ਸਚਾ ਸਿਰਜਣਹਾਰਾ ॥ ਭਗਤੀ ਭਰੇ ਤੇਰੇ ਭੰਡਾਰਾ ॥**

ਹੇ ਸੱਚੇ ! ਤੂੰ ਆਪ ਹੀ ਸਾਰਿਆਂ ਦੇ ਸਿਰਜਨੇ ਵਾਲਾ ਹੈਂ, ਤੇਰੀ ਭਗਤੀ ਦੇ ਭੰਡਾਰੇ ਭਰੇ ਪਏ ਹਨ, ਵੇਦ ਸ਼ਾਸਤ੍ਰ ਵਾ:-ਮਹਾਤਮਾ ਦੇ ਅੰਤਹਕਰਨ।

**ਗੁਰਮੁਖਿ ਨਾਮੁ ਮਿਲੈ ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥ ੩ ॥**

ਮੁਖੀ ਗੁਰਾਂ ਪਾਸੋਂ .ਨਾਮ ਮਿਲ ਜਾਵੇ ਤੇ ਉਸ ਵਿਚ ਮਨ ਭਿੱਜ ਜਾਵੇ, ਤਾਂ ਸਹਜੇ ਸਮਾਧੀ ਲਗ ਜਾਂਦੀ ਹੈ॥ ੩ ॥

**ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥ ਤੁਧੁ ਸਾਲਾਹੀ ਪ੍ਰੀਤਮ ਮੇਰੇ ॥**

ਹੇ ਪ੍ਰਭੂ ! ਮੈਂ ਰਾਤ ਦਿਨ ਤੇਰੇ ਗੁਣ ਗਾਂਵਦਾ ਹਾਂ, ਹੇ ਮੇਰੇ ਪ੍ਰੀਤਮ ਪ੍ਰਭੂ ! ਮੈਂ ਹਰ ਵੇਲੇ ਤੈਨੂੰ ਹੀ ਸਲਾਹੁੰਦਾ ਹਾਂ।

**ਤੁਧੁ ਬਿਨੁ ਅਵਰੁ ਨ ਕੋਈ ਜਾਚਾ ਗੁਰ ਪਰਸਾਦੀ ਤੂੰ ਪਾਵਣਿਆ ॥ ੪ ॥**

ਆਪ ਜੀ ਤੋਂ ਬਿਨਾਂ ਮੈਂ ਹੋਰ ਕੋਈ ਪਦਾਰਥ ਨਹੀਂ ਜਾਚਾ=ਮੰਗਦਾ, ਗੁਰਾਂ ਦੀ ਕਿਰਪਾ ਨਾਲ ਤੂੰ ਪਾਇਆ ਜਾਂਦਾ ਹੈਂ॥ ੪ ॥

**ਅਗਮੁ ਅਗੋਚਰੁ ਮਿਤਿ ਨਹੀ ਪਾਈ ॥**
**ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ ॥**

ਹੇ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ ਪ੍ਰਭੂ ਆਪ ਜੀ ਦੀ ਮਰਯਾਦਾ ਨਹੀਂ ਪਾਈ ਜਾਂਦੀ । ਤੂੰ ਆਪਣੀ ਕਿਰਪਾ ਕਰਕੇ ਹੀ ਆਪਣੇ ਨਾਲ ਮਿਲਾ ਲੈਂਦਾ ਹੈਂ।

**ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥ ੫ ॥**

ਪੂਰਿਆਂ ਗੁਰਾਂ ਦੇ ਉਪਦੇਸ਼ ਕਰਕੇ ਤੂੰ ਧਿਆਇਆ ਜਾਂਦਾ ਹੈਂ, ਜਿਨ੍ਹਾਂ ਨੇ ਗੁਰ ਸ਼ਬਦ ਨੂੰ ਸੇਵਿ=ਧਾਰਿਆ ਹੈ ਉਨ੍ਹਾਂ ਨੇ ਸੁਖ ਪਾਣਾ ਕੀਤਾ ਹੈ॥ ੫ ॥

**ਰਸਨਾ ਗੁਣਵੰਤੀ ਗੁਣ ਗਾਵੈ ॥ ਨਾਮੁ ਸਲਾਹੇ ਸਚੇ ਭਾਵੈ ॥**

ਉਹ ਰਸਨਾ ਗੁਣਾਂ ਵਾਲੀ ਹੈ ਜੋ ਪ੍ਰਭੂ ਦੇ ਗੁਣਾਂ ਨੂੰ ਗਾਉਂਦੀ ਹੈ, ਜੋ ਨਾਮ ਨੂੰ ਸਲਾਹੁੰਦਾ ਹੈ ਉਹ ਸੱਚੇ ਨੂੰ ਭਾ ਜਾਂਦਾ ਹੈ।

**ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆ ॥ ੬ ॥**

ਜੋ ਗੁਰਮੁਖ ਇਸਤ੍ਰੀ ਸਦਾ ਪ੍ਰਭੂ ਦੇ ਰੰਗਿ=ਪ੍ਰੇਮ ਵਿਚ ਰੱਤੀ ਰਹਿੰਦੀ ਹੈ ਉਹ ਸੱਚੇ ਨਾਲ ਮਿਲ ਕੇ ਸੋਭਾ ਪਾਂਦੀ ਹੈ॥ ੬ ॥

**ਮਨਮੁਖੁ ਕਰਮ ਕਰੇ ਅਹੰਕਾਰੀ ॥ ਜੂਐ ਜਨਮੁ ਸਭ ਬਾਜੀ ਹਾਰੀ ॥**

ਜੋ ਮਨਮੁਖ ਅਹੰਕਾਰੀ ਸ਼ਕਾਮ ਕਰਮਾਂ ਨੂੰ ਕਰਦੇ ਹਨ, ਉਨ੍ਹਾਂ ਨੇ ਸੰਸਾਰ ਜੂਏ ਵਿਚ ਮਨੁੱਖ ਜਨਮ ਰੂਪ ਸਾਰੀ ਬਾਜ਼ੀ ਹਾਰ ਦਿੱਤੀ ਹੈ।

**ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ ॥ ੭ ॥**

ਉਸ ਦੇ ਅੰਦਰ ਲੋਭ ਰੂਪੀ ਬੜਾ ਗੁਬਾਰਾ=ਹਨੇਰਾ ਹੈ, ਇਸ ਲਈ ਉਹ ਮੁੜ ਮੁੜ ਕੇ ਆਵਣ-ਜਾਵਣਿਆ=ਜੰਮਦਾ ਮਰਦਾ ਹੈ॥ ੭॥

**ਆਪੇ ਕਰਤਾ ਦੇ ਵਡਿਆਈ॥ ਜਿਨ ਕਉ ਆਪਿ ਲਿਖਤੁ ਧੁਰਿ ਪਾਈ॥**

ਕਰਤਾ ਪੁਰਖ ਆਪ ਹੀ ਉਨ੍ਹਾਂ ਨੂੰ ਨਾਮ ਦੀ ਵਡਿਆਈ ਦੇਂਦਾ ਹੈ, ਜਿਨ੍ਹਾਂ ਨੂੰ ਆਪ ਹੀ ਪ੍ਰਭੂ ਨੇ ਮੁੱਢ ਤੋਂ ਚੰਗਿਆਂ ਕਰਮਾਂ ਦੀ ਲਿਖਤ ਲਿਖ ਪਾਈ ਹੈ।

**ਨਾਨਕ ਨਾਮੁ ਮਿਲੈ ਭਉ ਭੰਜਨੁ**
**ਗੁਰ ਸਬਦੀ ਸੁਖੁ ਪਾਵਣਿਆ ॥ ੮ ॥ ੧ ॥ ੩੪ ॥**

ਗੁਰੂ ਜੀ ਕਥਨ ਕਰਦੇ ਹਨ ਗੁਰ ਉਪਦੇਸ਼ ਦੁਆਰਾ ਜਿਸ ਨੂੰ ਭਉ ਭੰਜਨੁ=ਪ੍ਰਮੇਸ਼ਰ ਦਾ ਨਾਮ ਮਿਲਿਆ ਹੈ, ਉਹੀ ਗੁਰਸਬਦੀਆ ਸੁਖ ਪਾਣਾ ਕਰਦਾ ਹੈ॥ ੮॥ ੧॥ ੩੪॥

## ਮਾਝ ਮਹਲਾ ੫ ਘਰੁ ੧ ॥

**ਅੰਤਰਿ ਅਲਖੁ ਨ ਜਾਈ ਲਖਿਆ॥ ਨਾਮੁ ਰਤਨੁ ਲੈ ਗੁਝਾ ਰਖਿਆ॥**

ਉਹ ਅਲਖ ਸਰੂਪ ਪ੍ਰਮਾਤਮਾ ਹਿਰਦੇ ਦੇ ਅੰਦਰ ਹੀ ਹੈ ਪਰ ਆਪਣੇ ਆਪ ਜਾਣਿਆ ਨਹੀਂ ਜਾਂਦਾ। ਉਸ ਨੇ ਆਪਣੇ ਰਤਨ ਰੂਪ ਨਾਮ ਨੂੰ ਲੈ ਕੇ ਛਿਪਾ ਰੱਖਿਆ ਹੈ।

ਅਥਵਾ:-ਪ੍ਰਮੇਸ਼ਰ ਨੇ ਆਪਣਾ ਆਪ ਸਭ ਜੀਵਾਂ ਅੰਦਰ ਗੁਝਾ ਰਖਿਆ=ਛਿਪਾ ਰੱਖਿਆ ਹੈ,

ਪ੍ਰਸ਼ਨ:-ਉਸ ਨੂੰ ਕਿਵੇਂ ਜਾਣੇ? ਉੱਤਰ:-ਗੁਰਾਂ ਪਾਸੋਂ ਨਾਮ ਰਤਨ ਲੈਣਾ ਕਰੇ ਤਾਂ ਉਹ ਪ੍ਰਗਟ ਹੁੰਦਾ ਹੈ।

**ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ ॥ ੧ ॥**

ਉਹ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ ਪ੍ਰਭੂ ਸਾਰਿਆਂ ਤੋਂ ਉੱਚਾ ਹੈ, ਉਹ ਪ੍ਰਭੂ ਗੁਰਾਂ ਦੇ ਉਪਦੇਸ਼ ਕਰਕੇ ਜਾਣਿਆ ਜਾਂਦਾ ਹੈ॥ ੧ ॥

**ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮੁ ਸੁਣਾਵਣਿਆ॥**

ਜਿਸ ਨਾਮ ਦਾ ਮਹਾਤਮ ਕਲਜੁਗ ਵਿਚ ਗੁਰਾਂ ਨੇ ਸੁਨਾਵਣਾ ਕੀਤਾ ਹੈ ਉਸ ਪ੍ਰਭੂ ਤੋਂ ਮੈ ਤਨ ਕਰਕੇ ਵਾਰਨੇ, ਮਨ ਕਰਕੇ ਵੀ ਬਲਿਹਾਰ ਜਾਂਦਾ ਹਾਂ।

**ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿਆ ॥ ੧ ॥ ਰਹਾਉ ॥**

ਪਿਆਰੇ ਸੰਤ ਜੋ ਸੱਚੇ ਪ੍ਰਭੂ ਦੇ ਧਾਰੇ=ਆਸਰੇ ਰਹਿੰਦੇ ਹਨ, ਵਡਿਆਂ ਭਾਗਾਂ ਨਾਲ ਉਨ੍ਹਾਂ ਦਾ ਦਰਸ਼ਨ ਪਾਇਆ ਜਾਂਦਾ ਹੈ ।

ਅਥਵਾ:-ਪਿਆਰੇ ਸੰਤ ਸੱਚੇ ਨੇ ਆਪ ਧਾਰਨਾ ਕੀਤੇ ਹਨ ਕਿਉਂਕਿ ਸੰਤ ਨਿੱਤ ਅਵਤਾਰ ਹਨ, ਸ੍ਰੀ ਰਾਮ ਚੰਦ੍ਰ ਆਦਿਕ ਨਮਿੱਤਕ ਅਵਤਾਰ ਹਨ, ਵਡਿਆਂ ਭਾਗਾਂ ਨਾਲ ਸੰਤਾਂ ਦਾ ਦਰਸ਼ਨ ਪਾਇਆ ਜਾਂਦਾ ਹੈ॥ ੧॥

**ਸਾਧਿਕ ਸਿਧ ਜਿਸੈ ਕਉ ਫਿਰਦੇ ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥**

ਸਾਧਿਕ=ਸਾਧਨਾਂ ਕਰਨ ਵਾਲੇ ਜਗਿਆਸੂ, ਸਿਧ=ਮਹਾਤਮਾ ਜਿਸ ਪ੍ਰਮਾਤਮਾ ਨੂੰ ਢੂੰਡਦੇ ਫਿਰਦੇ ਹਨ, ਬ੍ਰਹਮੇ ਤੇ ਇੰਦਰ ਆਦਿਕ ਦੇਵਤੇ ਭੀ ਜਿਸ ਪ੍ਰਮਾਤਮਾ ਨੂੰ ਹਿਰਦੇ ਵਿਚ ਧਿਆਉਂਦੇ ਹਨ।

**ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥ ੨ ॥**

ਤੇਤੀ ਕ੍ਰੋੜ ਦੇਵਤੇ ਭੀ ਜਿਸ ਨੂੰ ਖੋਜਦੇ ਹਨ, ਤਿਸ ਪ੍ਰਮੇਸ਼ਰ ਦੇ ਜਸ ਨੂੰ ਗੁਰਮੁਖ-ਜਨ ਗੁਰਾਂ ਨਾਲ ਮਿਲਕੇ ਹਿਰਦੇ ਵਿਚ ਗਾਂਵਦੇ ਹਨ॥ ੨ ॥

**ਆਠ ਪਹਰ ਤੁਧੁ ਜਾਪੇ ਪਵਨਾ ॥ ਧਰਤੀ ਸੇਵਕ ਪਾਇਕ ਚਰਨਾ ॥**

ਹੇ ਪ੍ਰਭੂ ! ਅੱਠੇ ਪਹਿਰ ਪਵਨ ਦੇਵਤਾ ਆਪ ਜੀ ਨੂੰ ਜਪਦਾ ਹੈ, ਜਲ ਵੀ ਆਪ ਜੀ ਦਾ ਸੇਵਕ ਹੈ, ਧਰਤੀ ਭੀ ਆਪ ਜੀ ਦੇ ਚਰਨਾਂ ਦੀ ਪਾਇਕ=ਦਾਸੀ ਹੈ। *ਅਥਵਾ:*-ਧਰਤੀ ਆਪ ਜੀ ਦੇ ਚਰਨਾਂ ਦੀ ਪਾਇਕ=ਦਾਸੀ ਹੋ ਕੇ ਸੇਵਕਾਣੀ ਹੈ।

**ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ ॥ ੩ ॥**

ਚਾਰ ਖਾਣੀਆਂ ਚਾਰ ਬਾਣੀਆਂ ਸਾਰਿਆਂ ਵਿਚ ਆਪ ਨਿਵਾਸ ਕਰ ਰਹੇ ਹੋ ਅਤੇ ਸਭਨਾਂ ਦੇ ਮਨ ਵਿਚ ਤੂੰ ਭਾਉਂਦਾ ਹੈਂ॥ ੩ ॥

**ਸਾਚਾ ਸਾਹਿਬੁ ਗੁਰਮੁਖਿ ਜਾਪੈ ॥ ਪੂਰੇ ਗੁਰ ਕੈ ਸਬਦਿ ਸਿਞਾਪੈ ॥**

ਗੁਰਮੁਖ ਜਨ ਸੱਚੇ ਸਾਹਿਬ ਨੂੰ ਜਪਦੇ ਹਨ, ਵਾ:-ਸੱਚਾ ਸਾਹਿਬ ਗੁਰਾਂ ਦੁਆਰੇ ਜਾਪੈ=ਜਾਣਿਆ ਜਾਂਦਾ ਹੈ। ਪੂਰਿਆਂ ਗੁਰਾਂ ਦੇ ਸ਼ਬਦ ਕਰਕੇ ਸਿਞਾਪੈ=ਪਛਾਣਿਆ ਜਾਂਦਾ ਹੈ।

**ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥ ੪ ॥**

ਜਿਨ੍ਹਾਂ ਨੇ ਗੁਰਾਂ ਪਾਸੋਂ ਨਾਮ ਅੰਮ੍ਰਿਤ ਪੀਤਾ ਹੈ ਉਹ ਜਗਤ ਦੇ ਪਦਾਰਥਾਂ ਵੱਲੋ ਤ੍ਰਿਪਤਾਸੇ=ਤ੍ਰਿਪਤ ਹੋ ਗਏ ਹਨ, ਅਤੇ ਸਚਿ=ਨਿਸਚੇ ਸਹਿਤ ਸੱਚ ਨਾਮ ਨੂੰ ਜਪ ਕੇ ਸੁਰਗ-ਆਦਿਕਾਂ ਦੇ ਪਦਾਰਥਾਂ ਵੱਲੋਂ ਅਘਾਵਣਿਆ=ਰੱਜ ਗਏ ਹਨ॥ ੪ ॥

**ਤਿਸੁ ਘਰਿ ਸਹਜਾ ਸੋਈ ਸੁਹੇਲਾ ॥ ਅਨਦ ਬਿਨੋਦ ਕਰੇ ਸਦ ਕੇਲਾ ॥**

ਉਸ ਦੇ ਅੰਤਹਕਰਨ ਰੂਪ ਘਰ ਵਿਚ ਸਹਜਾ=ਗਿਆਨ ਹੈ, ਇਸ ਲਈ ਉਹ ਸੁਹੇਲਾ=ਸੁਖੀ ਹੈ । ਅਨੰਦ ਦਾਇਕ ਬਿਨੋਦ=ਕੌਤਕਾਂ ਦੇ ਕਰਨ ਵਾਲਾ ਜੋ ਪ੍ਰਭੂ ਹੈ ਉਸ ਵਿਚ ਉਹ ਸਦਾ ਕੇਲਾ=ਖੁਸ਼ੀਆਂ ਕਰਦਾ ਹੈ।

**ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ ॥ ੫ ॥**

ਉਹ ਧਨ ਵਾਲਾ ਹੈ, ਓਹੀ ਵੱਡਾ ਸ਼ਾਹ ਹੈ, ਜੋ ਗੁਰੂ ਦੇ ਚਰਨਾਂ ਨਾਲ ਮਨ ਨੂੰ ਲਗਾਣਾ ਕਰਦਾ ਹੈ॥ ੫ ॥

**ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥**

ਹੇ ਪ੍ਰਭੂ ! ਤੁਸਾਂ ਨੇ ਜੀਆਂ ਦੇ ਉਤਪੰਨ ਹੋਣ ਤੋਂ ਪਹਿਲਾਂ ਰਿਜਕ ਸਮਾਹਾ=ਪਹੁੰਚਾ ਦਿੱਤਾ ਹੈ, ਜੋ ਮਾਂ ਦੇ ਥਣਾਂ ਵਿਚ ਦੁੱਧ ਪੈਦਾ ਕੀਤਾ ਹੈ। ਤੇ ਪਿੱਛੋਂ ਤੁਸਾਂ ਨੇ ਜੀਵਾਂ ਨੂੰ ਪੈਦਾ ਕੀਤਾ ਹੈ।

**ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥ ੬ ॥**

ਹੇ ਸੁਆਮੀ ! ਤੇਰੇ ਜੇਡਾ ਹੋਰ ਕੋਈ ਦਾਤਾ ਨਹੀਂ ਹੈ, ਤੇਰੇ ਲਵੈ=ਸਦੱਰਸ (ਬਰਾਬਰ) ਕੋਈ ਨਹੀਂ ਲਾਇਆ ਜਾਂਦਾ ॥ ੬ ॥

**ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥ ਸਾਧ ਜਨਾ ਕਾ ਮੰਤ੍ਰੁ ਕਮਾਏ ॥**

ਜਿਸ ਉੱਤੇ ਤੂੰ ਤੁਠਾ=ਪ੍ਰਸੰਨ ਹੁੰਦਾ ਹੈਂ ਉਹ ਤੈਨੂੰ ਧਿਆਉਂਦਾ ਹੈ, ਅਤੇ ਉਹ ਸੰਤ ਜਨਾਂ ਦਾ ਮੰਤ੍ਰ ਕਮਾਂਵਦਾ ਹੈ।

**ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ ॥ ੭ ॥**

ਉਹ ਆਪ ਤਰਦਾ ਹੈ, ਤੇ ਸਾਰੀਆਂ ਕੁਲਾਂ ਨੂੰ ਤਾਰ ਲੈਂਦਾ ਹੈ, ਉਸ ਨੂੰ ਦਰਗਾਹ ਵਿਚ ਕੋਈ ਠਾਕ=ਰੋਕ ਨਹੀਂ ਪੈਂਦੀ ॥ ੭ ॥

[ਪੰਨਾ ੧੩੧]

**ਤੂੰ ਵਡਾ ਤੂੰ ਊਚੋ ਊਚਾ ॥ ਤੂੰ ਬੇਅੰਤੁ ਅਤਿ ਮੂਚੋ ਮੂਚਾ ॥**

ਤੂੰ ਸਾਰਿਆਂ ਤੋਂ ਵੱਡਾ ਹੈਂ, ਤੂੰ ਉਚੇ ਬ੍ਰਹਮੇ ਆਦਿਕਾਂ ਤੋਂ ਭੀ ਉਚਾ ਹੈਂ। ਤੂੰ ਬੇਅੰਤ ਹੈਂ ਅਤੇ ਅਤਿ=ਬਹੁਤ ਮੂਚੋ ਮੂਚਾ=ਵਿਸਤਾਰ ਤੋਂ ਵਿਸਤਾਰ ਵਾਲਾ ਹੈਂ।

**ਹਉ ਕੁਰਬਾਣੀ ਤੇਰੈ ਵੰਞਾ ਨਾਨਕ ਦਾਸ ਦਸਾਵਣਿਆ ॥ ੮ ॥ ੧ ॥ ੩੫ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਮੈਂ ਆਪ ਜੀ ਤੋਂ ਬਲਿਹਾਰ ਵੰਞਾ=ਜਾਂਦਾ ਹਾਂ, ਅਤੇ ਮੈਂ ਆਪ ਜੀ ਦੇ ਦਾਸਾਂ ਦਾ ਦਾਸ ਹਾਂ ॥ ੮ ॥ ੧ ॥ ੩੫ ॥

ਇਸ ਸ਼ਬਦ ਦੀਆਂ ਪਹਿਲੀਆਂ ਚਾਰ ਪੌੜੀਆਂ ਵਿਚ ਜਗਿਆਸੂ ਵੱਲੋਂ ਗੁਰੂ ਸਾਹਿਬ ਜੀ ੨੪ (ਚਵ੍ਹੀ) ਪ੍ਰਸ਼ਨ ਸੂਚਨ ਕਰਵਾਂਦੇ ਹਨ। ਉਸ ਤੋਂ ਅਗਲੀਆਂ ਚਾਰ ਪੌੜੀਆਂ ਵਿਚ ਉੱਤਰ ਦੇਣਗੇ।

## ਮਾਝ ਮਹਲਾ ੫ ॥

**ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ ॥**

**ਕਉਣੁ ਸੁ ਗਿਆਨੀ ਕਉਣੁ ਸੁ ਬਕਤਾ ॥**

੧. ਸੰਸਾਰ ਵਿਚ ਮੁਕਤ ਰੂਪ ਕੌਣ ਹੈ ? ੨. ਪਰਮਾਤਮਾ ਨਾਲ ਜੁੜਿਆ ਕੌਣ ਹੈ ?

੩. ਸ੍ਰੇਸ਼ਟ ਗਿਆਨਵਾਨ ਕੌਣ ਹੈ ? ੪. ਸ੍ਰੇਸ਼ਟ ਵਕਤਾ ਕੌਣ ਹੈ ?

ਅਰਥਾਤ ਪ੍ਰਮੇਸ਼ਰ ਦੇ ਜਸ ਉਚਾਰਣ ਵਾਲਾ ਕੌਣ ਹੈ?

**ਕਉਣੁ ਸੁ ਗਿਰਹੀ ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ ਜੀਉ ॥ ੧ ॥**

੫. ਸ੍ਰੇਸ਼ਟ ਧੰਨਤਾ ਜੋਗ ਗ੍ਰਹਿਸਤੀ ਕੌਣ ਹੈ ? ੬. ਧੰਨਤਾ ਜੋਗ ਸਾਧੂ ਕੌਣ ਹੈ ?

੭. ਪ੍ਰਮੇਸ਼ਰ ਦੀ ਪ੍ਰਾਪਤੀ ਰੂਪ ਕੀਮਤ ਨੂੰ ਕੌਣ ਪਾਂਵਦਾ ਹੈ ?

**ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ ॥**
**ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥**

੮. ਸੰਸਾਰ ਵਿਚ ਕਿਸ ਪ੍ਰਕਾਰ ਬੱਧਾ ਜਾਂਦਾ ਹੈ ? ੯. ਕਿਸ ਪ੍ਰਕਾਰ ਬੰਧਨਾਂ ਤੋਂ ਛੁਟਦਾ ਹੈ ?
੧੦. ਕਿਸ ਪ੍ਰਕਾਰ ਸੇ ਜੀਵ ਦਾ ਆਉਣਾ ਜਾਣਾ, ਜੰਮਣਾ ਮਰਨਾ ਟੁੱਟਦਾ ਹੈ ?

**ਕਉਣ ਕਰਮ ਕਉਣੁ ਨਿਹਕਰਮਾ ਕਉਣੁ ਸੁ ਕਹੈ ਕਹਾਏ ਜੀਉ ॥ ੨ ॥**

੧੧. ਸ੍ਰੇਸ਼ਟ ਕਰਮਾਂ ਨੂੰ ਕੌਣ ਕਰਦਾ ਹੈ ? ੧੨. ਕਰਮਾਂ ਤੋਂ ਰਹਿਤ ਕੌਣ ਹੈ ?
੧੩. ਉਹ ਕੌਣ ਪੁਰਸ਼ ਹੈ ਜੋ ਪ੍ਰਮੇਸ਼ਰ ਦੇ ਜਸ ਨੂੰ ਆਪ ਕਹਿੰਦਾ ਹੈ ਹੋਰਨਾਂ ਪਾਸੋਂ ਕਹਾਂਦਾ ਹੈ? ॥ ੨ ॥

**ਕਉਣੁ ਸੁ ਸੁਖੀਆ ਕਉਣੁ ਸੁ ਦੂਖੀਆ ॥**
**ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ ॥**

੧੪. ਸੰਸਾਰ ਵਿਚ ਸੁਖੀ ਕੌਣ ਹੈ ? ੧੫. ਅਤੇ ਦੁਖੀ ਕੌਣ ਹੈ ?
੧੬. ਪ੍ਰਮੇਸ਼ਰ ਦੇ ਸਨਮੁਖ ਕੌਣ ਹੈ ? ੧੭. ਪ੍ਰਮੇਸ਼ਰ ਤੋਂ ਬੇਮੁਖ ਕੌਣ ਹੈ ?

**ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ**
**ਇਹ ਬਿਧਿ ਕਉਣੁ ਪ੍ਰਗਟਾਏ ਜੀਉ ॥ ੩ ॥**

੧੮. ਕਿਸ ਵਿਧੀ ਸੇ ਪ੍ਰਮੇਸ਼ਰ ਨਾਲ ਮਿਲਾਪ ਹੁੰਦਾ ਹੈ ? ੧੯. ਕਿਸ ਵਿਧੀ ਸੇ ਉਸ ਨਾਲੋਂ ਵਿੱਛੁੜਦਾ ਹੈ ? ੨੦. ਇਸ ਵਿਧੀ ਨੂੰ ਕੌਣ ਪਰਗਟ ਕਰਦਾ ਹੈ ? ॥ ੩ ॥

**ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥**
**ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ॥**

੨੧. ਉਹ ਕਿਹੜਾ ਅੱਖਰ ਹੈ, ਜਿਸ ਕਰਕੇ ਦੌੜਦਾ ਮਨ ਸਥਿਰ ਰਹਿੰਦਾ ਹੈ ?
੨੨. ਉਹ ਕਿਹੜਾ ਉਪਦੇਸ਼ ਹੈ, ਜਿਸ ਕਰਕੇ ਦੁਖ ਸੁਖ ਨੂੰ ਸਮ ਜਾਣਕੇ ਸਹਾਰਦਾ ਹੈ?

**ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ**
**ਕਿਨਿ ਬਿਧਿ ਕੀਰਤਨੁ ਗਾਏ ਜੀਉ ॥ ੪ ॥**

੨੩. ਉਹ ਸ੍ਰੇਸ਼ਟ ਚਾਲ ਕੇਹੜੀ ਹੈ, ਜਿਸ ਕਰਕੇ ਪਾਰਬ੍ਰਹਮ ਨੂੰ ਧਿਆਂਵਦਾ ਹੈ ?
੨੪. ਕਿਸ ਵਿਧੀ ਸੇ ਉਸ ਦੇ ਕੀਰਤਨ ਨੂੰ ਗਾਂਵਦੇ ਹਨ ॥ ੪ ॥

ਇਥੋਂ ਤੱਕ ਜਗਿਆਸੂ ਵੱਲੋਂ ਚਵ੍ਹੀ (੨੪) ਪ੍ਰਸ਼ਨ ਆ ਚੁੱਕੇ ਹਨ, ਅੱਗੋਂ ਗੁਰੂ ਜੀ ਉੱਤਰ ਦੇਂਦੇ ਹਨ-

**ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥ ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥**

੧. ਸੰਸਾਰ ਵਿਚ ਗੁਰਮੁਖ ਹੀ ਮੁਕਤ ਰੂਪ ਹੈ, ੨. ਗੁਰਮੁਖ ਹੀ ਪ੍ਰਮਾਤਮਾ ਨਾਲ ਜੁਗਤਾ=ਜੁੜਿਆ ਹੈ,
੩. ਗੁਰਮੁਖ ਹੀ ਸ੍ਰੇਸ਼ਟ ਗਿਆਨਵਾਨ ਹੈ, ੪. ਗੁਰਮੁਖ ਹੀ ਸ੍ਰੇਸ਼ਟ ਵਕਤਾ ਹੈ ਅਰਥਾਤ ਪ੍ਰਮੇਸ਼ਰ

ਦੇ ਜਸ ਨੂੰ ਉਚਾਰਨ ਕਰਦਾ ਹੈ।

**ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ ॥ ੫ ॥**

੫. ਗੁਰਮੁਖ ਗ੍ਰਿਹਸਤੀ ਹੀ ਧੰਨਤਾ ਜੋਗ ਹੈ, ੬. ਗੁਰਮੁਖ ਸਾਧੂ ਹੀ ਧੰਨਤਾ ਜੋਗ ਹੈ, ੭. ਗੁਰਮੁਖ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਰੂਪ ਕੀਮਤ ਨੂੰ ਪਾਂਵਦਾ ਹੈ॥੫॥

**ਹਉਮੈ ਬਾਧਾ ਗੁਰਮੁਖਿ ਛੂਟਾ ॥ ਗੁਰਮੁਖਿ ਆਵਣੁ ਜਾਵਣੁ ਤੂਟਾ ॥**

੮. ਹੰਗਤਾ ਮਮਤਾ ਕਰਕੇ ਬੱਧਾ ਜਾਂਦਾ ਹੈ, ੯. ਗੁਰਮੁਖਤਾ ਕਰਕੇ ਬੰਧਨਾਂ ਤੋਂ ਛੁਟਦਾ ਹੈ, ੧੦. ਗੁਰਮੁਖਤਾ ਕਰਕੇ ਜੀਵ ਦਾ ਆਉਣਾ ਜਾਣਾ ਜੰਮਣਾ ਮਰਨਾ ਟੁੱਟਦਾ ਹੈ।

**ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥ ੬ ॥**

੧੧. ਗੁਰਮੁਖ ਹੀ ਸ੍ਰੇਸ਼ਟ ਕਰਮਾਂ ਨੂੰ ਕਰਦਾ ਹੈ, ੧੨. ਗੁਰਮੁਖ ਹੀ ਸ਼ਕਾਮ ਕਰਮਾਂ ਤੋਂ ਨਿਹ=ਰਹਿਤ ਹੈ, ੧੩. ਗੁਰਮੁਖ ਆਪ ਹੀ ਸੁਭਾਏ=ਸ੍ਰੇਸ਼ਟ ਪ੍ਰੇਮ ਨਾਲ ਪ੍ਰਮੇਸ਼ਰ ਦੇ ਜਸ ਨੂੰ ਉਚਾਰਨ ਕਰਦਾ ਹੈ ਅਤੇ ਹੋਰਨਾਂ ਪਾਸੋਂ ਜਸ ਕਰਵਾਂਦਾ ਹੈ॥ ੬ ॥

**ਗੁਰਮੁਖਿ ਸੁਖੀਆ ਮਨਮੁਖਿ ਦੁਖੀਆ ॥**
**ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥**

੧੪. ਸੰਸਾਰ ਵਿਚ ਗੁਰਮੁਖ ਸੁਖੀ ਹੈ, ੧੫. ਮਨਮੁਖ ਦੁਖੀ ਹੈ, ੧੬. ਗੁਰਮੁਖ ਪ੍ਰਮੇਸ਼ਰ ਦੇ ਸਨਮੁਖ ਹੈ, ੧੭. ਮਨਮੁਖ ਪ੍ਰਮੇਸ਼ਰ ਤੋਂ ਬੇਮੁਖ ਹੈ,

**ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ**
**ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥ ੭ ॥**

੧੮. ਗੁਰਮੁਖਤਾ ਕਰਕੇ ਪ੍ਰਮੇਸ਼ਰ ਨਾਲ ਮਿਲਾਪ ਹੁੰਦਾ ਹੈ, ੧੯. ਮਨਮੁਖਤਾ ਕਰਕੇ ਪ੍ਰਮੇਸ਼ਰ ਤੋਂ ਵਿੱਛੁੜਦਾ ਹੈ, ੨੦. ਇਸ ਵਿਧੀ ਨੂੰ ਗੁਰਮੁਖ ਹੀ ਪਰਗਟ ਕਰਦਾ ਹੈ॥ ੭॥

**ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥**
**ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥**

੨੧. ਗੁਰਮੁਖੀ ਅੱਖਰ ਹਨ, ਵਾ:-ਗੁਰਮੁਖਤਾ ਰੂਪੀ ਅੱਖਰ ਹਨ, ਜਿਸ ਕਰਕੇ ਦੌੜਦਾ ਮਨ ਸਥਿਰ ਰਹਿੰਦਾ ਹੈ, ੨੨. ਮੁਖੀ ਗੁਰਾਂ ਦਾ ਹੀ ਉਪਦੇਸ਼ ਹੈ, ਜਿਸ ਕਰਕੇ ਦੁਖ ਸੁਖ ਨੂੰ ਸਮ ਜਾਣ ਕੇ ਸਹਾਰਨਾ ਕਰਦਾ ਹੈ।

**ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ**
**ਗੁਰਮੁਖਿ ਕੀਰਤਨੁ ਗਾਏ ਜੀਉ ॥ ੮ ॥**

੨੩. ਗੁਰਮੁਖੀ ਚਾਲ ਹੈ ਜਿਸ ਕਰਕੇ ਪਾਰਬ੍ਰਹਮ ਨੂੰ ਧਿਆਂਵਦਾ ਹੈ,

੨੪. ਗੁਰਮੁਖ ਜਨ ਗੁਰਮੁਖਤਾ ਦੁਆਰੇ ਉਸ ਦੇ ਕੀਰਤਨ ਨੂੰ ਗਾਂਵਦੇ ਹਨ॥ ੮॥

ਇੱਥੋਂ ਤੱਕ ੨੪ ਪ੍ਰਸ਼ਨਾਂ ਦੇ ਚਵ੍ਹੀ ਉੱਤਰ ਆ ਚੁੱਕੇ ਹਨ।

## ਸਗਲੀ ਬਣਤ ਬਣਾਈ ਆਪੇ॥ ਆਪੇ ਕਰੇ ਕਰਾਏ ਥਾਪੇ॥

ਗੁਰਮੁਖਾਂ ਅਤੇ ਮਨਮੁਖਾਂ ਦੀ ਸਾਰੀ ਬਨਾਵਟ ਪ੍ਰਭੂ ਨੇ ਆਪ ਹੀ ਬਣਾਈ ਹੈ, ਆਪ ਹੀ ਜੀਵਾਂ ਨੂੰ ਉਤਪਤ ਕਰਦਾ ਹੈ, ਆਪ ਹੀ ਜੀਵਾਂ ਤੋਂ ਕਰਮ ਕਰਾਉਂਦਾ ਹੈ, ਆਪ ਹੀ ਜੀਵਾਂ ਨੂੰ ਥਾਪੇ=ਇਸਥਿਤ ਕਰਦਾ ਹੈ।

## ਇਕਸੁ ਤੇ ਹੋਇਓ ਅਨੰਤਾ
## ਨਾਨਕ ਏਕਸੁ ਮਾਹਿ ਸਮਾਏ ਜੀਉ॥ ੯॥ ੨॥ ੩੬॥

ਇੱਕ ਵਾਹਿਗੁਰੂ ਤੋਂ ਹੀ ਇਹ ਅਨੰਤਾ=ਬਿਅੰਤ ਸੰਸਾਰ ਹੋਇਆ ਹੈ, ਅੰਤ ਨੂੰ ਇੱਕ ਦੇ ਵਿਚ ਹੀ ਸਮਾ ਜਾਣਾ ਹੈ।

ਅਥਵਾ:-ਜਿਸ ਇੱਕ ਤੋਂ ਇਹ ਬਿਅੰਤ ਸੰਸਾਰ ਹੋਇਆ ਹੈ ਉਸ ਇੱਕ ਦੇ ਨਾਮ ਵਿਚ ਸਮਾਣਾ ਕਰੇ॥ ੯॥ ੨॥ ੩੬॥

## ਮਾਝ ਮਹਲਾ ੫॥

## ਪ੍ਰਭੁ ਅਬਿਨਾਸੀ ਤਾ ਕਿਆ ਕਾੜਾ॥ ਹਰਿ ਭਗਵੰਤਾ ਤਾ ਜਨੁ ਖਰਾ ਸੁਖਾਲਾ॥

ਹੇ ਅਬਿਨਾਸੀ ਪ੍ਰਭੂ ! ਜਾਂ ਤੂੰ ਮੇਹਰਵਾਨ ਹੈਂ ਤਾਂ ਮੈਨੂੰ ਕਾਹਦਾ ਕਾੜਾ=ਝੋਰਾ ਹੈ। ਹੇ ਭਗਵੰਤ ਹਰੀ ਜਾਂ ਤੂੰ ਦੁਖਾਂ ਦੇ ਹਰਨ ਵਾਲਾ ਹੈਂ ਤਾਂ ਮੈਂ ਜਨੁ ਖਰਾ ਸੁਖਾਲਾ=ਚੰਗਾ (ਬੜਾ) ਸੁਖੀ ਹਾਂ।

## ਜੀਅ ਪ੍ਰਾਨ ਮਾਨ ਸੁਖਦਾਤਾ ਤੂੰ ਕਰਹਿ ਸੋਈ ਸੁਖੁ ਪਾਵਣਿਆ॥ ੧॥

ਹੇ ਵਾਹਿਗੁਰੂ ਤੂੰਹੀਂ ਜੀਵ ਨੂੰ ਪ੍ਰਾਣ, ਮਾਨ ਤੇ ਸੁਖਾਂ ਨੂੰ ਦੇਂਦਾ ਹੈਂ, ਜੋ ਤੂੰ ਕਰਦਾ ਹੈਂ ਦਾਸ ਓਸੇ ਨੂੰ ਸੁਖ ਸਰੂਪ ਜਾਣ ਕੇ ਪਾਣਾ ਕਰਦਾ ਹੈ॥ ੧॥

## ਹਉ ਵਾਰੀ ਜੀਉ ਵਾਰੀ ਗੁਰਮੁਖਿ ਮਨਿ ਤਨਿ ਭਾਵਣਿਆ॥

ਹਉ=ਮੈਂ ਉਨ੍ਹਾਂ ਤੋਂ ਤਨ ਕਰਕੇ ਵਾਰਨੇ, ਜੀਅ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਗੁਰਮੁਖਾਂ ਦੇ ਮਨ ਤਨ ਵਿਚ ਵਾਹਿਗੁਰੂ ਭਾਂਵਦਾ ਹੈ।

## ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ
## ਤੁਮ ਸੰਗਿ ਲਵੈ ਨ ਲਾਵਣਿਆ॥ ੧॥ ਰਹਾਉ॥

ਤੂੰਹੀਂ ਮੇਰਾ ਪਰਬਤ ਰੂਪ ਹੈਂ ਤੂੰਹੀਂ ਮੇਰਾ ਓਲਾ=ਆਸਰਾ ਰੂਪ ਹੈਂ, ਵਾ:-ਤੂੰਹੀਂ ਮੇਰਾ ਸੁਮੇਰ ਪਰਬਤ ਦੀ ਨਿਆਈਂ ਓਲਾ=ਆਸਰਾ ਰੂਪ ਹੈਂ। ਤੁਮ ਸੰਗਿ=ਤੇਰੇ ਨਾਲ ਕੋਈ ਲਵੈ=ਬਰਾਬਰ ਦਾ ਨਹੀਂ ਲਾਇਆ ਜਾ ਸਕਦਾ। ਅਰਥਾਤ ਤੇਰੇ ਲਵੇ=ਸਦੱਰਸ ਕਿਸ ਨੂੰ ਲਗਾਈਏ ਤਾਂ ਤੇਰੇ ਨਾਲ ਕੋਈ ਨਹੀਂ ਲਗਦਾ॥ ੧॥

## ਤੇਰਾ ਕੀਤਾ ਜਿਸੁ ਲਾਗੈ ਮੀਠਾ॥ ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ॥

ਹੇ ਪ੍ਰਭੂ ਜਿਸ ਨੂੰ ਤੇਰਾ ਕੀਤਾ ਮਿੱਠਾ ਲਗਦਾ ਹੈ, ਉਸ ਪੁਰਸ਼ ਨੇ ਹੇ ਪਾਰਬ੍ਰਹਮ ! ਤੈਨੂੰ ਸਾਰਿਆਂ ਘਟਾਂ

ਘਟਾਂ ਵਿਚ ਵਿਆਪਕ ਡੀਠਾ=ਵੇਖਿਆ ਹੈ।

**ਥਾਨਿ ਥਨੰਤਰਿ ਤੂੰਹੈ ਤੂੰਹੈ ਇਕੋ ਇਕੁ ਵਰਤਾਵਣਿਆ ॥੨॥**

ਥਾਨਾਂ ਅੰਤਰ ਥਾਨਾਂ ਵਿੱਚ ਇੱਕ ਤੂਹੀਂ ਤੂੰਹੀਂ ਹੈਂ, ਅਤੇ ਇੱਕ ਤੂੰਹੀਂ ਇਨ੍ਹਾਂ ਸਾਰਿਆਂ ਵਿਚ ਆਪਣਾ ਹੁਕਮ ਵਰਤਾ ਰਿਹਾ ਹੈਂ॥ ੨॥

**ਸਗਲ ਮਨੋਰਥ ਤੂੰ ਦੇਵਣਹਾਰਾ॥ ਭਗਤੀ ਭਾਇ ਭਰੇ ਭੰਡਾਰਾ॥**

ਸਾਰਿਆਂ ਨੂੰ ਤੂੰ ਮਨੋਰਥ=ਮਨ ਭਾਉਂਦੇ ਪਦਾਰਥ ਦੇਣ ਵਾਲਾ ਹੈਂ, ਮਹਾਤਮਾਂ ਦੇ ਅੰਤਹਕਰਨ ਹੀ ਆਪ ਜੀ ਦੇ ਪ੍ਰੇਮਾ ਭਗਤੀ ਦੇ ਭੰਡਾਰੇ ਭਰੇ ਪਏ ਹਨ।

**ਦਇਆ ਧਾਰਿ ਰਾਖੇ ਤੁਧੁ ਸੇਈ ਪੂਰੈ ਕਰਮਿ ਸਮਾਵਣਿਆ॥ ੩ ॥**

ਜਿਨ੍ਹਾਂ ਨੂੰ ਕਿਰਪਾ ਦ੍ਰਿਸ਼ਟੀ ਧਾਰ ਕੇ ਤੁਸਾਂ ਨੇ ਸੰਸਾਰ ਤੋਂ ਬਚਾ ਰੱਖਿਆ ਹੈ, ਉਹ ਪੂਰੇ ਕਰਮਿ=ਕਰਮਾਂ ਵਾਲੇ ਆਪ ਜੀ ਵਿਚ ਸਮਾਏ ਹਨ॥ ੩॥

[ਪੰਨਾ ੧੩੨]

**ਅੰਧ ਕੂਪ ਤੇ ਕੰਢੈ ਚਾੜੈ॥ ਕਰਿ ਕਿਰਪਾ ਦਾਸ ਨਦਰਿ ਨਿਹਾਲੇ ॥**

ਜਿਸ ਦਾਸ ਨੂੰ ਆਪ ਜੀ ਨੇ ਕਿਰਪਾ ਦ੍ਰਿਸ਼ਟੀ ਨਾਲ ਨਿਹਾਲੇ=ਵੇਖਿਆ ਹੈ, ਉਸ ਦਾਸ ਨੂੰ ਸੰਸਾਰ ਰੂਪ ਅੰਨ੍ਹੇ ਖੂਹ ਤੋਂ ਸਤਸੰਗ ਰੂਪ ਕਢੈ=ਕਿਨਾਰੇ ਉੱਪਰ ਚਾੜ੍ਹਿਆ ਹੈ।

**ਗੁਣ ਗਾਵਹਿ ਪੂਰਨ ਅਬਿਨਾਸੀ ਕਹਿ ਸੁਣਿ ਤੋਟਿ ਨ ਆਵਣਿਆ॥ ੪ ॥**

ਹੇ ਪੂਰਨ ਅਬਿਨਾਸੀ ਪ੍ਰਭੂ ! ਅਸੀਂ ਤੇਰੇ ਗੁਣ ਗਾਂਵਦੇ ਹਾਂ, ਮੂੰਹ ਸੇ ਕਹਿੰਦੇ ਭੀ ਹਾਂ ਤੇ ਕੰਨਾਂ ਵਿਚ ਸੁਣਦੇ ਭੀ ਹਾਂ, ਪਰ ਸਾਥੋਂ ਉਨ੍ਹਾਂ ਗੁਣਾਂ ਦਾ ਤੋਟਿ=ਘਾਟਾ ਨਹੀਂ ਆਉਂਦਾ, ਅਰਥਾਤ ਅੰਤ ਨਹੀਂ ਆ ਸਕਦਾ ॥ ੪॥

**ਐਥੈ ਓਥੈ ਤੂੰਹੈ ਰਖਵਾਲਾ॥ ਮਾਤ ਗਰਭ ਮਹਿ ਤੁਮ ਹੀ ਪਾਲਾ॥**

ਐਥੈ ਓਥੈ=ਲੋਕ ਪ੍ਰਲੋਕ ਵਿਚ ਤੂੰ ਹੀਂ ਰੱਖਿਆ ਕਰਨਾ ਵਾਲਾ ਹੈਂ, ਅਤੇ ਮਾਂ ਦੇ ਪੇਟ ਵਿਚ ਭੀ ਤੁਸਾਂ ਨੇ ਹੀ ਪਾਲਿਆ ਸੀ।

**ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ॥ ੫ ॥**

ਜੋ ਪੁਰਸ਼ ਰੰਗਿ=ਪ੍ਰੇਮ ਵਿਚ ਤਦਾਕਾਰ ਹੋ ਕੇ ਗੁਣ ਗਾਉਂਦੇ ਹਨ, ਉਨ੍ਹਾਂ ਨੂੰ ਮਾਇਆ ਰੂਪ ਅਗਨੀ ਦਾ ਸੇਕ ਪੋਂਹਦਾ ਨਹੀਂ ਅਰਥਾਤ ਲਗਦਾ ਨਹੀਂ॥ ੫॥

**ਕਿਆ ਗੁਣ ਤੇਰੇ ਆਖਿ ਸਮਾਲੀ॥**
**ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ॥**

ਮੈਂ ਆਪ ਜੀ ਦੇ ਕਿਹੜੇ ਕਿਹੜੇ ਗੁਣ ਸੰਭਾਲ ਕੇ ਆਖਣਾ ਕਰਾਂ, ਹੇ ਨਦਰੀ ਪ੍ਰਮਾਤਮਾ ਮੈਂ ਮਨ ਤਨ ਵਿਚ ਆਪ ਜੀ ਨੂੰ ਹੀ ਨਿਹਾਲੀ=ਦੇਖਦਾ ਹਾਂ।

## ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ ॥ ੬ ॥

ਮਿੱਤਰ ਇਸ ਲੋਕ ਦਾ ਸੱਜਣ ਪ੍ਰਲੋਕ ਦਾ ਮੇਰਾ ਤੂੰਹੀਂ ਹੈਂ, ਮੇਰਾ ਸੁਆਮੀ ਭੀ ਤੂੰਹੀਂ ਹੈਂ, ਮੈਂਨੇ ਆਪ ਜੀ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਿਆ ॥ ੬ ॥

## ਜਿਸ ਕਉ ਤੂੰ ਪ੍ਰਭ ਭਇਆ ਸਹਾਈ ॥ ਤਿਸੁ ਤਤੀ ਵਾਉ ਨ ਲਗੈ ਕਾਈ ॥

ਹੇ ਪ੍ਰਭੂ ! ਜਿਸ ਨੂੰ ਤੂੰ ਸਹਾਇਤਾ ਕਰਨ ਵਾਲਾ ਹੋਇਆ ਹੈਂ। ਉਸਨੂੰ ਕਾਈ=ਕਿਸੇ ਕਿਸਮ ਦੀ ਤੱਤੀ ਹਵਾ ਨਹੀਂ ਲਗਦੀ, ਅਰਥਾਤ ਕੋਈ ਦੁਖ ਨਹੀਂ ਲਗਦਾ। ਵਾ:-ਨਰਕ ਰੂਪੀ, ਵਾ:-ਪ੍ਰਸੂਤ ਪੌਣ ਰੂਪੀ ਤੱਤੀ ਹਵਾ ਨਹੀਂ ਲਗਦੀ।

## ਤੂੰ ਸਾਹਿਬੁ ਸਰਣਿ ਸੁਖਦਾਤਾ ਸਤਸੰਗਤਿ ਜਪਿ ਪ੍ਰਗਟਾਵਣਿਆ ॥ ੭ ॥

ਹੇ ਸਾਹਿਬ ! ਸ਼ਰਨ ਪਿਆਂ ਨੂੰ ਤੂੰ ਸੁਖ ਦੇਣ ਵਾਲਾ ਹੈਂ, ਜਿਨ੍ਹਾਂ ਨੇ ਸਤਸੰਗਤ ਵਿਚ ਬੈਠ ਕੇ ਨਾਮ ਜਪਿਆ ਹੈ ਉਨ੍ਹਾਂ ਨੂੰ ਤੂੰ ਪਰਗਟ ਹੋਇਆ ਹੈਂ॥ ੭ ॥

## ਤੂੰ ਊਚ ਅਥਾਹੁ ਅਪਾਰੁ ਅਮੋਲਾ ॥ ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ ॥

ਤੂੰ ਸਾਰਿਆਂ ਤੋਂ ਊਚਾ ਅਥਾਹ, ਅਪਾਰ ਤੇ ਅਮੋਲਕ ਹੈਂ, ਤੂੰ ਸੱਚਾ ਮਾਲਕ ਹੈਂ, ਜੋ ਆਪ ਜੀ ਦਾ ਦਾਸ ਹੈ ਮੈਂ ਉਸ ਦਾ ਗੋਲਾ=ਗੁਲਾਮ (ਦਾਸ) ਹਾਂ।

ਅਥਵਾ:-ਮੈਂ ਤੇਰੇ ਦਾਸਾਂ ਦਾ ਦਾਸ ਹਾਂ, ਵਾ:-ਮੈਂ ਤੇਰਾ ਗੋਲਾ ਦਾਸ ਹਾਂ।

## ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ ॥ ੮ ॥ ੩ ॥ ੩੭ ॥

ਗੁਰੂ ਜੀ ਕਥਨ ਕਰਦੇ ਹਨ, ਤੂੰ ਮੀਰਾ=ਪਾਤਸ਼ਾਹ ਹੈਂ, ਤੇਰੀ ਠਕੁਰਾਈ=ਰਾਜਧਾਨੀ (ਪਾਤਸ਼ਾਹੀ) ਸੱਚੀ ਹੈ। ਮੈਂ ਆਪ ਜੀ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੮ ॥ ੩ ॥ ੩੭ ॥

## ਮਾਝ ਮਹਲਾ ੫ ਘਰੁ ੨ ॥

## ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥

ਨਿੱਤ ਸਰੂਪ ਜੋ ਪ੍ਰਮਾਤਮਾ ਹੈ ਸਾਰਿਆਂ ਦਾ ਦਯੁ=ਪ੍ਰੇਰਕ ਉਸ ਨੂੰ ਨਿਤਾਪ੍ਰਤੀ ਯਾਦ ਕਰੀਏ, ਮੂਲਿ= ਕਦਾਚਿਤ (ਕਦੇ ਭੀ) ਮਨ ਤੋਂ ਭੁਲਾਵਣਾ ਨ ਕਰੀਏ॥ ਰਹਾਉ॥

## ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥

ਸੰਤਾਂ ਦੀ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ, ਜਿਸ ਕਰਕੇ ਫਿਰ ਜਮਾਂ ਦੇ ਪੰਥਿ=ਰਸਤੇ ਉੱਤੇ ਜਾਣਾ ਨਹੀਂ ਹੁੰਦਾ।

## ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥ ੧ ॥

ਹੇ ਪੁਰਸ਼ਾ ! ਹਰੀ ਨਾਮ ਦਾ ਤੋਸਾ=ਖਰਚਾ ਬੁੱਧੀ ਰੂਪ ਪੱਲੇ ਵਿਚ ਬੰਨ੍ਹ ਲੈਣਾ ਕਰ, ਤਾਂ ਤੇਰੀ ਕੁਲ ਨੂੰ ਕੋਈ ਗਾਲਿ=ਕਲੰਕ ਨਹੀਂ ਲਗੇਗਾ॥ ੧ ॥

**ਜੋ ਸਿਮਰੰਦੇ ਸਾਂਈਐ॥ ਨਰਕਿ ਨ ਸੇਈ ਪਾਈਐ॥**

ਜੋ ਮਨੁੱਖ ਸਾਂਈਐ=ਸਾਂਈ ਪ੍ਰਮਾਤਮਾ ਨੂੰ ਸਿਮਰਨਾ ਕਰਦੇ ਹਨ, ਉਹ ਨਰਕਾਂ ਵਿਚ ਨਹੀਂ ਪਾਏ ਜਾਂਦੇ।

**ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ॥੨॥**

ਜਿਨ੍ਹਾਂ ਦੇ ਮਨ ਵਿਚ ਵਾਹਿਗੁਰੂ ਆ ਕੇ ਵਸਿਆ ਹੈ ਉਨ੍ਹਾਂ ਨੂੰ ਪ੍ਰਸੂਤ ਪੌਣ ਵਾ:-ਨਰਕ ਰੂਪੀ ਤੱਤੀ ਹਵਾ ਨਹੀਂ ਲਗਦੀ॥ ੨॥

**ਸੇਈ ਸੁੰਦਰ ਸੋਹਣੇ॥ ਸਾਧਸੰਗਿ ਜਿਨ ਬੈਹਣੇ॥**

ਜਿਨ੍ਹਾਂ ਨੇ ਸਤਿਸੰਗਤ ਵਿਚ ਬੈਠਣਾ ਕੀਤਾ ਹੈ, ਉਹ ਸੋਹਣਿਆਂ ਤੋਂ ਭੀ ਸੋਹਣੇ ਹਨ।

**ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ॥੩॥**

ਜਿਨ੍ਹਾਂ ਨੇ ਹਰੀ ਨਾਮ ਧਨ ਸੰਜਿਆ=ਇਕੱਠਾ ਕੀਤਾ ਹੈ, ਉਹ ਜੀਵ ਅਪਾਰ ਗੰਭੀਰਤਾ ਵਾਲੇ ਹਨ॥ ੩॥

**ਹਰਿ ਅਮਿਉ ਰਸਾਇਣੁ ਪੀਵੀਐ॥ ਮੁਹਿ ਡਿਠੈ ਜਨ ਕੈ ਜੀਵੀਐ॥**

ਰਸਾਇਣੁ=ਰਸਾਂ ਦਾ ਘਰ ਜੋ ਹਰੀ ਹੈ ਜੋ ਮਨੁੱਖ ਉਸ ਦੇ ਨਾਮ ਅੰਮ੍ਰਿਤ ਨੂੰ ਪੀਂਦੇ ਹਨ ਉਨ੍ਹਾਂ ਜਨਾਂ ਦੇ ਮੂੰਹ ਨੂੰ ਵੇਖਕੇ ਅਰਥਾਤ ਦਰਸ਼ਨ ਕਰਕੇ ਅਸੀਂ ਜਿਊਂਦੇ ਹਾਂ।

**ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ॥੪॥**

ਹੇ ਜੀਵ ! ਤੂੰ ਨਿਤਾਪ੍ਰਤੀ ਗੁਰਾਂ ਦੇ ਪਾਵ=ਚਰਨਾਂ ਦੀ ਪੂਜਾ ਕਰਕੇ ਆਪਣੇ ਸਾਰਿਆਂ ਕੰਮਾਂ ਨੂੰ ਸਵਾਰ ਲੈ॥ ੪॥

**ਜੋ ਹਰਿ ਕੀਤਾ ਆਪਣਾ॥ ਤਿਨਹਿ ਗੁਸਾਈ ਜਾਪਣਾ॥**

ਜਿਸ ਨੂੰ ਹਰੀ ਨੇ ਆਪਣਾ ਦਾਸ ਕੀਤਾ ਹੈ, ਤਿਸ ਨੇ ਗੁਸਾਈ=ਪ੍ਰਮਾਤਮਾ ਨੂੰ ਜਪਣਾ ਕੀਤਾ ਹੈ।

**ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ॥੫॥**

ਉਹ ਸੂਰਮਾ ਹੈ, ਓਹੋ ਸਾਰਿਆਂ ਤੋਂ ਮੁਖੀ ਹੈ, ਜਿਸ ਦੇ ਮੱਥੇ ਤੇ ਭਾਗਾਂ ਦਾ ਲੇਖ ਲਿਖਿਆ ਹੋਇਆ ਹੈ॥ ੫॥

**ਮਨ ਮੰਧੇ ਪ੍ਰਭੁ ਅਵਗਾਹੀਆ॥ ਏਹਿ ਰਸ ਭੋਗਣ ਪਾਤਿਸਾਹੀਆ॥**

ਮਨ ਦੇ ਮੰਧੇ=ਵਿਚ ਜਿਹੜਾ ਪ੍ਰਭੂ ਦਾ ਅਵਗਾਹੀਆ=ਵਿਚਾਰਨਾ ਹੈ, ਏਹੋ ਪਾਤਸ਼ਾਹੀਆਂ ਦੇ ਰਸਾਂ ਦਾ ਭੋਗਣਾ ਹੈ।

**ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ॥੬॥**

ਉਨ੍ਹਾਂ ਦੇ ਮਨ ਵਿਚ ਮੰਦਾ ਸੰਕਲਪ ਕਦੇ ਉਤਪਤ ਨਹੀਂ ਹੋਇਆ, ਵਾ:-ਉਨ੍ਹਾਂ ਦਾ ਕਦੇ ਭੀ ਮੰਦਾ=ਬੁਰਾ ਨਹੀਂ ਹੋਇਆ, ਉਹ ਸੱਚੀ ਭਗਤੀ ਰੂਪੀ ਕਾਰ ਵਿਚ ਲਗ ਕੇ ਸੰਸਾਰ ਸਮੁੰਦਰ ਤੋਂ ਤਰ ਗਏ ਹਨ॥ ੬॥

**ਕਰਤਾ ਮੰਨਿ ਵਸਾਇਆ॥ ਜਨਮੈ ਕਾ ਫਲੁ ਪਾਇਆ॥**

ਜਿਨ੍ਹਾਂ ਨੇ ਕਰਤੇ ਪੁਰਖ ਨੂੰ ਮਨ ਵਿਚ ਵਸਾਣਾ ਕੀਤਾ ਹੈ, ਉਨ੍ਹਾਂ ਨੇ ਮਨੁੱਖ ਜਨਮ ਦੀ ਪ੍ਰਾਪਤੀ ਦਾ ਫਲ ਪਾਇਆ ਹੈ।

**ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥ ੭ ॥**

ਹੇ ਜੀਵ! ਜਦ ਤੂੰ ਹਰੀ ਪਤੀ ਦੇ ਮਨ ਵਿਚ ਭਾ ਜਾਵੇਂਗਾ ਤਾਂ ਤੇਰਾ ਸੋਹਾਗੁ=ਆਨੰਦ ਥਿਰ ਹੋਵੇਗਾ ॥ ੭ ॥

**ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥**

ਅਸਾਂ ਨੇ ਗੁਰਾਂ ਪਾਸੋਂ ਨਾਮ ਰੂਪ ਅਟਲ ਪਦਾਰਥ ਨੂੰ ਪਾਇਆ ਹੈ, ਅਤੇ ਭੈ ਦੇ ਨਾਸ ਕਰਨ ਵਾਲੇ ਪ੍ਰਭੂ ਦੀ ਸ਼ਰਨ ਵਿਚ ਆਉਣਾ ਕੀਤਾ ਹੈ।

**ਲਾਇ ਅੰਚਲਿ ਨਾਨਕ ਤਾਰਿਅਨੁ**

**ਜਿਤਾ ਜਨਮੁ ਅਪਾਰ ਜੀਉ ॥ ੮ ॥ ੪ ॥ ੩੮ ॥**

ਗੁਰੂ ਜੀ ਕਥਨ ਕਰਦੇ ਹਨ-ਸ੍ਰੀ ਗੁਰੂ ਰਾਮਦਾਸ ਜੀ ਨੇ ਅਸਾਨੂੰ ਨਾਮ ਰੂਪ ਪੱਲੇ ਨਾਲ ਲਗਾ ਕੇ ਤਾਰ ਦਿੱਤਾ ਹੈ, ਅਸਾਂ ਨੇ ਅਪਾਰ=ਅਮੋਲਕ ਮਨੁੱਖਾ ਜਨਮ ਨੂੰ ਜਿੱਤ ਲਿਆ ਹੈ ॥ ੮ ॥ ੪ ॥ ੩੮ ॥

**ੴ ਸਤਿਗੁਰ ਪ੍ਰਸਾਦਿ ॥ ਮਾਝ ਮਾਲਾ ੫ ਘਰੁ ੩ ॥**

**ਹਰਿ ਜਪਿ ਜਪੇ ਮਨੁ ਧੀਰੇ ॥ ੧ ॥ ਰਹਾਉ ॥**

**ਸਿਮਰਿ ਸਿਮਰਿ ਗੁਰਦੇਉ ਮਿਟਿ ਗਏ ਭੈ ਦੂਰੇ ॥ ੧ ॥**

ਹਰੀ ਨਾਮ ਜਪ ਨੂੰ ਜਪ ਕੇ ਚੰਚਲ ਮਨ ਧੀਰਜ ਨੂੰ ਪ੍ਰਾਪਤ ਹੋਇਆ ਹੈ। ਗੁਰਦੇਵਾਂ ਦੁਆਰੇ ਉਸ ਦੇ ਸਿਮਰਨ ਨੂੰ ਸਿਮਰਿਆਂ ਤਾਂ ਜਨਮ ਮਰਨ ਦੇ ਸਾਰੇ ਭੈ ਦੂਰ ਹੋ ਗਏ ॥ ੧ ॥

ਅਥਵਾ:-ਕਲੇਸ਼ ਮਿਟ ਗਏ ਤੇ ਭੈ ਵੀ ਦੂਰ ਹੋ ਗਏ। ਵਾ:-ਪ੍ਰਮਾਤਮਾ ਤੋਂ ਦੂਰ ਕਰਨ ਵਾਲੇ ਜੋ ਭੈ ਸਨ ਉਹ ਮਿੱਟ ਗਏ।

[ਪੰਨਾ ੧੩੩]

**ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ ॥ ੨ ॥**

ਜਾਂ ਪਾਰਬ੍ਰਹਮ ਦੀ ਸ਼ਰਨ ਵਿਚ ਆ ਜਾਵੇ ਤਾਂ ਫਿਰ ਕਿਸ ਵਾਸਤੇ ਝੂਰੇ=ਝੂਰਨਾ ਹੈ ॥ ੨ ॥

**ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥ ੩ ॥**

ਸੰਤਾਂ ਸਾਧਾਂ ਦੇ, ਵਾ-ਸੰਤ=ਸ਼ਾਂਤ ਆਤਮਾ ਸਾਧਾਂ ਦੇ ਚਰਨਾਂ ਦੀ ਸੇਵਾ ਕਰਨ ਨਾਲ ਮਨ ਦੇ ਸਾਰੇ ਸੰਕਲਪ ਪੂਰੇ ਹੋ ਜਾਂਦੇ ਹਨ ॥ ੩ ॥

**ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਅਲਿ ਪੂਰੇ ॥ ੪ ॥**

ਜੋ ਸਾਰਿਆਂ ਘਟਾਂ ਘਟਾਂ ਵਿਚ ਇੱਕ ਵਰਤ ਰਿਹਾ ਹੈ, ਅਤੇ ਜਲਾਂ ਥਲਾਂ ਮਹੀ=ਪ੍ਰਿਥਵੀ, ਅਲਿ=ਅਕਾਸ਼ ਵਿਚ ਪੂਰਨ ਹੈ ॥ ੪ ॥

**ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ ॥ ੫ ॥**

ਪਵਿੱਤ੍ਰ ਸੰਤਾਂ ਦੀ ਚਰਨ ਧੂੜੀ ਨਾਲ ਮਨ ਨੂੰ ਪਵਿੱਤ੍ਰ ਕਰਕੇ ਉਸ ਪਾਪਾਂ ਦੇ ਨਾਸ ਕਰਨ ਵਾਲੇ ਪ੍ਰਭੂ ਨੂੰ

ਸੇਵਨਾ ਕੀਤਾ ਹੈ॥ ੫॥

## ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ॥ ੬॥

ਜੋ ਦੁਨੀਆਂ ਹਰੀ ਨਾਮ ਨੂੰ ਜਪ ਕੇ ਠਰੂਰੇ=ਠੰਢੀ (ਸੀਤਲਤਾਈ) ਨੂੰ ਪਰਾਪਤ ਹੋਈ ਹੈ ਉਹ ਸਾਰੀ ਦੁਨੀਆਂ ਖਸਮਿ=ਪ੍ਰਮਾਤਮਾ ਨੇ ਆਪ ਦੁਖਾਂ ਕਲੇਸ਼ਾਂ ਤੋਂ ਛੁਡਾਵਣਾ ਕੀਤੀ ਹੈ॥ ੬॥

## ਕਰਤੇ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ॥ ੭॥

ਕਰਤੇ ਪੁਰਖ ਨੇ ਇਹ ਵੱਡਾ ਭਾਰੀ ਤਪਾਵਸੋ=ਨਿਆਂ (ਇਨਸਾਫ) ਕੀਤਾ ਹੈ, ਜੋ ਮਨਮੁਖ ਦੁਸਟ ਮੂਰੇ=ਅੰਨ੍ਹੇ ਗੁੰਗੇ ਹੋ ਕੇ ਮਰ ਗਏ ਹਨ। ਵਾ:-ਅੰਗ ਪਤੰਗ ਝੜ ਕੇ ਦੁਸ਼ਟ ਮਰ ਗਏ। ਵਾ:-ਮੂਰੇ=ਮੂਰਛਾ ਹੋ ਕੇ ਮਰ ਗਏ। ਵਾ:-ਮੂਰੇ=ਮੂਲ ਰੂਪ ਪਰਮਾਤਮਾ ਵੱਲੋਂ ਦੁਸ਼ਟ ਪੁਰਸ਼ ਮਰੇ ਹੋਏ ਹਨ। ਵਾ:-ਦੁਸ਼ਟ ਪੁਰਸ਼ ਮੂਰੇ=ਬੁੱਟ (ਜ਼ਬਾਨ ਬੰਦ) ਹੋ ਕੇ ਮਰ ਗਏ।

ਅਥਵਾ:-ਦੁਸ਼ਟ ਪੁਰਸ਼ ਮਰੇ ਹੋਏ ਮੂਰੇ ਵਾਂਗੂੰ ਹਨ, ਮੂਰਾ ਉਸ ਨੂੰ ਕਹਿੰਦੇ ਹਨ, ਜਿਵੇਂ ਕਿਸੀ ਭੈਂਸ ਦਾ ਕੱਟਾ ਮਰ ਜਾਵੇ ਤਾਂ ਭੈਂਸ ਦੁੱਧ ਨਹੀਂ ਦੇਂਦੀ, ਤਾਂ ਗੁੱਜਰ ਕੱਟੇ ਦੀ ਖੱਲ ਲੁਹਾ ਕੇ ਉਸ ਵਿਚ ਤੂੜੀ ਭਰ ਕੇ ਸੀਅ ਕੇ ਮੱਝ ਅੱਗੇ ਖੜਾ ਕਰ ਦੇਂਦੇ ਹਨ ਤਾਂ ਉਹ ਦੁੱਧ ਦੇਣ ਲਗ ਜਾਂਦੀ ਹੈ। ਜਿਸ ਖੋਲ ਵਿਚ ਤੂੜੀ ਭਰ ਕੇ ਮੱਝ ਅੱਗੇ ਖੜਾ ਕਰਦੇ ਹਨ ਉਸੇ ਨੂੰ ਮੂਰਾ ਆਖਦੇ ਹਨ।

## ਨਾਨਕ ਰਤਾ ਸਚਿ ਨਾਇ
## ਹਰਿ ਵੇਖੈ ਸਦਾ ਹਜੂਰੇ॥ ੮॥ ੫॥ ੩੯॥ ੧॥ ੩੨॥ ੧॥ ੫॥ ੩੯॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਦਾ ਮਨ ਸੱਚ ਨਾਮ ਵਿਚ ਰੱਤਾ ਹੈ, ਉਹ ਹਰੀ ਨੂੰ ਸਦਾ ਹਾਜ਼ਰਾ ਹਜ਼ੂਰ ਵੇਖਦੇ ਹਨ॥ ੮॥ ੫॥ ੩੯॥ ੧॥ ੩੨॥ ੧॥ ੫॥ ੩੯॥

ਇਨ੍ਹਾਂ ਅੰਕਾਂ ਦੀ ਗਿਣਤੀ ਦਾ ਹਿਸਾਬ ਇਸ ਤਰ੍ਹਾਂ ਹੈ, ਇਸ ਅਸਟਪਦੀ ਦੀਆਂ ਅੱਠ ਤੁਕਾਂ ਪੂਰੀਆਂ ਹੋਣ ਤੇ ੮ ਅੰਕ ਲਗਾਇਆ ਹੈ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਪੰਜ ਅਸਟਪਦੀਆਂ ਉਚਾਰੀਆਂ ਹਨ ਇਸ ਤੇ ੫ ਅੰਕ ਲਗਾਇਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪੰਚਮ ਪਾਤਸ਼ਾਹ ਤੱਕ ਕੁੱਲ ਅਸਟਪਦੀਆਂ ੩੯ ਹਨ ਇਸ ਤੇ ੩੯ ਅੰਕ ਲਗਾਇਆ ਹੈ। ਹੁਣ ਵੇਰਵਾ ਸੁਣੋ।



---

੧ ਅਸਟਪਦੀ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ।
੩੨ ਅਸਟਪਦੀਆਂ ਸ੍ਰੀ ਗੁਰੂ ਅਮਰ ਦਾਸ ਜੀ ਦੀਆਂ ਹਨ।
੧ ਅਸਟਪਦੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਹੈ।
੫ ਅਸਟਪਦੀਆਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀਆਂ ਹਨ।
੩੯ ਜੋੜ ਇਸ ਤਰੀਕੇ ਨਾਲ ਸਾਰੀਆਂ ਅਸਟਪਦੀਆਂ ਦਾ ਹੈ।

# ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪

## ੧ੴ ਸਤਿਗੁਰ ਪ੍ਰਸਾਦਿ ॥

**ੳਥਾਨਕਾ:**-ਇੱਕ ਦਿਨ ਸਿੱਖਾਂ ਨੇ ਪੰਚਮ ਪਾਤਸ਼ਾਹ ਅੱਗੇ ਬੇਨਤੀ ਕੀਤੀ ਸੱਚੇ ਪਾਤਸ਼ਾਹ ਜੀ ਜਦ ਵੀ ਸੰਕ੍ਰਾਂਤੀ ਦਾ ਦਿਨ ਆਉਂਦਾ ਹੈ ਤਾਂ-ਅਨਮੱਤਾਂ ਵਾਲਿਆਂ ਪਾਸ ਜਾ ਕੇ ਮਹੀਨੇ ਦਾ ਨਾਮ ਸੁਣਦੇ ਹਾਂ, ਕਿਉਂਕਿ ਹਿੰਦੂ ਲੋਕ ਕਿਹਾ ਕਰਦੇ ਹਨ, ਕਿ ਮਹੀਨਾ ਕਿਸੇ ਭਲੇ ਦੇ ਮੂੰਹੋਂ ਸੁਨਣਾ ਚਾਹੀਦਾ ਹੈ, ਆਪ ਅਜਿਹੀ ਬਾਣੀ ਰਚੋ ਜਿਸ ਵਿਚ ਬਾਰਾਂ ਮਹੀਨਿਆਂ ਦਾ ਨਾਮ ਆ ਜਾਵੇ ਤੇ ਜਿਸ ਦੇ ਪੜ੍ਹਨ ਸੁਨਣ ਨਾਲ ਮਹੀਨਾ ਭਰ ਸ਼ਾਂਤੀ ਸੁਖ ਰਵੇ। ਇਹ ਗੱਲ ਸੁਣ ਕੇ ਹਜ਼ੂਰ ਨੇ ਕਿਹਾ, ਅਸਾਡੇ ਵੱਡੇ ਸਤਿਗੁਰਾਂ ਨੇ ਤੁਖਾਰੀ ਰਾਗ ਵਿਚ ਬਾਰਹਮਾਂਹ ਕਥਨ ਕੀਤੇ ਹਨ ਉਨਾਂ ਵਿਚੋਂ ਮਹੀਨੇ ਦਾ ਨਾਮ ਸੁਣ ਲਿਆ ਕਰੋ। ਸਿੱਖਾਂ ਨੇ ਕਿਹਾ ਉਹ ਬਹੁਤ ਕਠਨ ਹਨ, ਆਪ ਕਿਰਪਾ ਕਰਕੇ ਸੁਖੈਨ ਬਾਣੀ ਵਿਚ ਰਚੋ ਜਿਸ ਦਾ ਪਾਠ ਕੀਤਿਆਂ ਅਰਥ ਦੀ ਸਮਝ ਆ ਜਾਵੇ। ਇੰਝ ਸੰਗਤ ਦੀ ਬੇਨਤੀ ਸੁਣਕੇ ਗਰੀਬ ਨਿਵਾਜ਼ ਨੇ ਮਾਝ ਰਾਗ ਵਿਚ ਬਾਰਹਮਾਂਹ ਉਚਾਰਨਾ ਕੀਤੇ, ਤੁਖਾਰੀ ਰਾਗ ਦੇ ਬਾਰਹਮਾਂਹ ਮੂਲ ਰੂਪ ਹਨ ਇਹ ਮਾਝ ਰਾਗ ਦੇ ਬਾਰਹਮਾਂਹ ਟੀਕਾ ਰੂਪ ਹਨ, ਪਹਿਲੀ ਪਉੜੀ ਮੰਗਲ ਰੂਪ ਕਥਨ ਜੀਤੀ ਹੈ:-ਜੀਵਾਂ ਦੀ ਬਿਵਸਥਾ ਵੇਖਕੇ ਪ੍ਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ।

### ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥

ਹੇ ਰਾਮ ! ਕਿਰਤਿ=ਕੀਤੇ ਹੋਏ ਕਰਮਾਂ ਦੇ ਅਨੁਸਾਰ ਇਹ ਜੀਵ ਆਪ ਤੋਂ ਵਿੱਛੁੜੇ ਹੋਏ ਹਨ, ਵਾ:-ਅਸੀਂ ਕੀਤੇ ਹੋਏ ਕਰਮਾਂ ਦੇ ਅਨੁਸਾਰ ਆਪ ਤੋਂ ਵਿੱਛੁੜ ਗਏ ਹਾਂ, ਆਪ ਕਿਰਪਾ ਕਰਕੇ ਅਸਾਨੂੰ ਆਪਣੇ ਨਾਲ ਮੇਲ ਲਓ। ਅਥਵਾ:-ਗੁਰਾਂ ਅੱਗੇ ਬੇਨਤੀ ਕਰਦੇ ਹਨ, ਪੂਰਬਲੇ ਕੀਤੇ ਹੋਏ ਕਰਮਾਂ ਦੇ ਅਨੁਸਾਰ ਅਸੀਂ ਪ੍ਰਮਾਤਮਾ ਤੋਂ ਵਿੱਛੁੜੇ ਹੋਏ ਹਾਂ, ਹੇ ਸਤਿਗੁਰੋ ! ਆਪ ਕਿਰਪਾ ਕਰਕੇ ਸਾਰਿਆਂ ਵਿਚ ਰਮੇ ਹੋਏ ਰਾਮ ਨਾਲ ਮੇਲਣਾ ਕਰੋ।

### ਚਾਰਿ ਕੁੰਟ ਦਹਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥

ਚਾਰ ਕੁੰਟ ਰੂਪ ਜੋ ਦਸ ਦਿਸਾਂ ਹਨ,

ਅਥਵਾ:-ਚਾਰਿ ਕੁੰਟ=ਚਾਰ ਖਾਣੀਆਂ ਤੇ ਦਸ ਦਿਸਾਂ ਵਿਚ ਭਰਮ ਕੇ, ਅਤੇ ਥੱਕ ਕੇ ਪ੍ਰਭੂ ਦੀ ਸ਼ਰਨ ਵਿਚ ਆਏ ਹਾਂ। ਨੋਟ:-ਪੂਰਬ, ਪੱਛਮ, ਉੱਤਰ, ਦੱਖਣ, ਅਗਨਿ ਕੋਣ, ਵੈਵ ਕੋਣ, ਈਸਾਨ ਕੋਣ, ਨੈਰਤ ਕੋਣ, ਧਰਤੀ ਤੇ ਅਕਾਸ਼ ਇਹ ਦਸ ਦਿਸਾਂ ਹਨ।*

### ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥

ਜਿਵੇ ਧੇਨੁ=ਗਊ ਦੁੱਧ ਤੋਂ ਬਾਹਰੀ=ਬਿਨਾਂ ਕਿਸੇ ਕੰਮ ਨਹੀਂ ਆਉਂਦੀ।

ਤਿਵੇਂ ਬੁੱਧੀ ਰੂਪ ਗਊ ਨਿਸ਼ਕਾਮ ਕਰਮਾਂ ਰੂਪ ਦੁੱਧ ਤੋਂ ਬਿਨਾਂ ਕਿਸੇ ਕੰਮ ਨਹੀਂ ਆਉਂਦੀ ।

ਯਥਾ:- ਦੂਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ॥
ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ ॥ (ਪੰਨਾ ੩੫੪)

*ਯਥਾ:-ਕੁੰਟ ਚਾਰਿ ਦਹ ਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ॥
ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ॥ (ਪੰਨਾ ੨੫੩)

## ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥

ਜਿਵੇਂ ਜਲ ਤੋਂ ਬਿਨਾਂ ਸਾਖ=ਖੇਤੀ ਕੁਮਲਾ ਜਾਂਦੀ ਹੈ, ਖੇਤੀ ਦੇ ਕੁਮਲਾ ਜਾਣੇ ਤੇ ਦਾਮ=ਦਮੜੇ (ਰੁਪਏ) ਉਤਪੰਨ ਨਹੀਂ ਹੁੰਦੇ ਕਿਉਂਕਿ ਕੁਮਲਾਈ ਹੋਈ ਖੇਤੀ ਵਿਕਦੀ ਨਹੀਂ। ਤਿਵੇਂ ਨਾਮ ਰੂਪ ਜਲ ਤੋਂ ਬਿਨਾਂ ਸ਼ੁਭ ਗੁਣਾਂ ਰੂਪ ਖੇਤੀ ਕੁਮਲਾ ਜਾਂਦੀ ਹੈ, ਤੇ ਸਰੂਪ ਦੀ ਪਰਾਪਤੀ ਰੂਪ ਦਮੜੇ ਉਤਪੰਨ ਨਹੀਂ ਹੁੰਦੇ।

## ਹਰਿ ਨਾਹਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥

ਹਰੀ ਸੱਜਣ ਦੇ ਨਾ ਮਿਲਣ ਕਰਕੇ ਇਹ ਜੀਵ ਕਤ=ਕਿਸ ਤਰ੍ਹਾਂ ਬਿਸਰਾਮ=ਇਸਥਿਤੀ ਨੂੰ ਪਾ ਸਕਦਾ ਹੈ। ਪਾਠ 'ਨਾਹਨ' ਇਕੱਠਾ ਹੀ ਹੈ।

## ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥

ਜਿਸ ਪ੍ਰਤੱਖ ਘਰ ਵਿਚ ਹਰੀ ਪਤੀ ਪ੍ਰਗਟ ਨਹੀਂ ਹੁੰਦਾ, ਉਹ ਨਗਰ ਤੇ ਗ੍ਰਾਮ=ਪਿੰਡ ਭੱਠ ਸਰੀਖੇ ਹਨ। ਨਗਰ ਵੱਡੇ, ਗ੍ਰਾਮ ਛੋਟੇ ਹੁੰਦੇ ਹਨ।

ਅਥਵਾ:-ਜਿਸ ਅੰਤਹਕਰਨ ਰੂਪ ਘਰ ਵਿਚ ਹਰੀ ਪਤੀ ਪਰਗਟ ਨਹੀਂ ਹੁੰਦਾ, ਉਹ ਨਗਰਾਂ ਵਾਂਗੂ ਵੱਡੇ ਸਰੀਰ, ਗ੍ਰਾਮ ਵਾਂਗੂੰ ਛੋਟੇ ਸਰੀਰ ਭੱਠ ਸਰੀਖੇ ਤਪਦੇ ਰਹਿੰਦੇ ਹਨ।

## ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥

ਜਿਵੇਂ ਪ੍ਰਤੱਖ ਪਤੀ ਤੋਂ ਬਿਨਾਂ ਇਸਤ੍ਰੀ ਦੇ ਸਾਰੇ ਸ਼ਿੰਗਾਰ, ਤੰਬੋਲ=ਪਾਨਾਂ ਦੇ ਬੀੜੇ ਆਦਿਕ ਸਾਰੇ ਰਸ ਲੈਣੇ, ਇਹ ਦੇਹ ਦੇ ਸਣੁ=ਸਹਿਤ ਹੀ ਸਾਰੇ ਖਾਮ=ਕੱਚੇ ਹਨ।

ਤਿਵੇਂ ਪ੍ਰਮੇਸ਼ਰ ਪਤੀ ਤੋਂ ਬਿਨਾਂ ਜਗਿਆਸੂ ਰੂਪ ਇਸਤ੍ਰੀ ਦੇ ਸ੍ਰਬ ਸੀਗਾਰ=ਸਾਰੇ ਜਪ ਤਪ ਕਰਨੇ, ਤੰਬੋਲ= ਮਹਾਂਵਾਕ, ਰਸ=ਪ੍ਰੇਮ ਦੀਆਂ ਗੱਲਾਂ ਕਰਨੀਆਂ, ਇਤਿਆਦਿਕ ਸਾਰੇ ਸਾਧਨ ਕਰਕੇ ਮਨੁੱਖਾ ਦੇਹ ਦੇ ਸਹਿਤ ਕੱਚੇ ਭਾਵ ਨਿਸਫਲ ਹਨ।

## ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥

ਪ੍ਰਭੂ ਸੁਆਮੀ ਪਤੀ ਦੇ ਮਿਲੇ ਤੋਂ ਵਿਹੂਣੀਆ=ਬਿਨਾਂ ਇਹ ਸਾਰੇ ਮਿੱਤਰ ਸੱਜਣ ਜਮ ਰੂਪ ਹੋ ਕੇ ਦਿਖਾਈ ਦੇਂਦੇ ਹਨ, ਅਰਥਾਤ ਜਮ ਵਾਂਗੂੰ ਦੁਖ ਦੇਂਦੇ ਹਨ।

## ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥

ਗੁਰੂ ਜੀ ਕਥਨ ਕਰਦੇ ਹਨ-ਮੈਂ ਦਾਸ ਦੀ ਏਹੋ ਬੇਨਤੀ ਹੈ ਕਿਰਪਾ ਕਰਕੇ ਮੈਨੂੰ ਨਾਮ ਦਾਨ ਦੇਣਾ ਕਰੋ।

## ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥੧॥

ਹਰੀ ਪ੍ਰਭੂ ਸੁਆਮੀ ਦੇ ਨਾਲ ਮੇਲਣਾ ਕਰੋ ਜਿਸ ਦਾ ਸਰੂਪ ਰੂਪੀ ਧਾਮ=ਘਰ ਨਿਸਚਲ ਹੈ॥ ੧॥

**ਚੇਤਰ ਦਾ ਮਹੀਨਾ-** ਹੁਣ ਗੁਰਦੇਵ ਜੀ ਜਗਿਆਸੂ ਨੂੰ ਇਹ ਗੱਲ ਸਮਝਾਂਦੇ ਹਨ ਕਿ ਜਿਸ ਤਰ੍ਹਾਂ ਚੇਤਰ ਮਹੀਨੇ ਵਿਚ ਬਸੰਤ ਰੁੱਤ ਦੇ ਆਇਆਂ ਹਰ ਇੱਕ ਜੜ੍ਹ ਜੰਗਮ ਆਦਿ ਬਨਾਸਪਤੀ ਖੇੜੇ ਵਿਚ ਆ ਜਾਂਦੀ ਹੈ, ਤਿਸੀ ਤਰ੍ਹਾਂ ਹੇ ਪੁਰਸ਼ਾ! ਜੇ ਤੂੰ ਭੀ ਪ੍ਰਭੂ ਨੂੰ ਅਰਾਧੇਂਗਾ ਤਾਂ ਤੈਨੂੰ ਭੀ ਖ਼ੁਸ਼ੀ ਦੀ ਪ੍ਰਾਪਤੀ ਹੋਵੇਗੀ।

## ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥

ਚੇਤਰ ਮਹੀਨੇ ਦੁਆਰਾ ਕਥਨ ਕਰਦੇ ਹਨ-ਗੋ+ਵਿੰਦੁ=ਵੇਦਾਂ ਦੁਆਰੇ ਜਾਨਣੇ ਯੋਗ ਪ੍ਰਭੂ ਨੂੰ ਅਰਾਧਣਾ ਕਰੀਏ ਤਾਂ ਘਣਾ=ਬੜਾ ਅਨੰਦ ਪਰਾਪਤ ਹੁੰਦਾ ਹੈ।

## ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥

ਸੰਤ ਜਨਾਂ ਨਾਲ ਮਿਲਕੇ ਰਸਨਾਂ ਨਾਲ ਪ੍ਰਭੂ ਦਾ ਨਾਮ ਭਣਾ=ਉਚਾਰਨ ਕਰਨਾ ਪਾਈਦਾ ਹੈ।

## ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥

ਸੰਤਾਂ ਦੇ ਉਪਦੇਸ਼ ਦੁਆਰਾ ਜਿਨ੍ਹਾਂ ਨੇ ਆਪਣੇ ਪ੍ਰਭੂ ਨੂੰ ਪਾਇਆ ਹੈ, ਉਨ੍ਹਾਂ ਦਾ ਸੰਸਾਰ ਵਿਚ ਆਇਆ ਸਫਲ ਗਿਣਿਆ ਜਾਂਦਾ ਹੈ।

## ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥

ਉਸ ਹਰੀ ਨਾਮ ਤੋਂ ਬਿਨਾਂ ਜਿਹੜਾ ਇੱਕ ਖਿਨ ਭਰ ਭੀ ਜਿਊਣਾ ਹੈ, ਉਸ ਜਣਾ=ਮਨੁੱਖ ਦਾ ਜਨਮ ਵਿਅੱਰਥ ਜਣਾ=ਜਾਨਣਾ ਕਰੋ।

## ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥

ਜੋ ਪ੍ਰਭੂ ਜਲਾਂ ਵਿਚ ਥਲਾਂ ਵਿਚ ਮਹੀ=ਪ੍ਰਿਥਵੀ, ਅਲਿ=ਅਕਾਸ਼ ਵਿਚ ਪੂਰਨ ਹੈ, ਅਤੇ ਵਣਾ=ਦਰੱਖਤਾਂ ਜੰਗਲਾਂ ਵਿਚ ਭੀ ਵਿਆਪਕ ਹੈ।

## ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥

ਉਹ ਪ੍ਰਭੂ ਜਿਸ ਨੂੰ ਚੇਤੇ ਨਹੀਂ ਆਉਂਦਾ ਉਸ ਨੂੰ ਜਿਹੜਾ ਦੁਖ ਮਿਲਣਾ ਹੈ ਉਹ ਕਿੰਨਾਂ ਕੁ ਗਿਨਣਾ ਕਰੀਏ? ਅਰਥਾਤ ਬੇਅੰਤ ਦੁਖ ਪਰਾਪਤ ਹੁੰਦਾ ਹੈ।

## ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥

ਜਿਨ੍ਹਾਂ ਨੇ ਉਸ ਪ੍ਰਭੂ ਨੂੰ ਰਾਵਿਆ=ਸਿਮਰਿਆ ਹੈ,

ਅਥਵਾ:-ਜਿਨ੍ਹਾਂ ਨੇ ਨਾਮ ਜਪਕੇ ਉਸ ਪ੍ਰਭੂ ਦੇ ਆਨੰਦ ਨੂੰ ਰਾਵਿਆ=ਭੋਗਿਆ ਹੈ ਉਨ੍ਹਾਂ ਦੇ ਭਾਗ ਮਣਾਂ ਮੂੰਹੀ ਸਮਝਣਾ ਕਰੋ। ਅਥਵਾ:-ਉਨ੍ਹਾਂ ਦੇ ਮਣਾ=ਸ਼੍ਰੋਮਣੀ ਭਾਗ ਮਣਾ=ਮੰਨਣਾ ਕਰੋ।

## ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥

ਗੁਰੂ ਜੀ ਕਥਨ ਕਰਦੇ ਹਨ-ਉਸ ਹਰੀ ਦੇ ਦਰਸ਼ਨਾਂ ਨੂੰ ਮੇਰਾ ਮਨ ਲੋਚਦਾ=ਚਾਹੁੰਦਾ ਹੈ, ਕਿਉਂਕਿ ਉਸ ਦੇ ਦਰਸ਼ਨਾਂ ਦੀ ਪਿਆਸ ਮੇਰੇ ਮਨ ਵਿਚ ਮਣਾਂ-ਮੂੰਹੀ ਲਗ ਰਹੀ ਹੈ।

ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ॥ ੨॥ *(ਪੰਨਾ ੩੦੬)*

ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗ ਆਭਰਣੀ॥ ੨॥ *(ਪੰਨਾ ੭੦੨)*

## ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥ ੨ ॥

ਚੇਤਰ ਮਹੀਨੇ ਦੁਆਰਾ ਕਥਨ ਕਰਦੇ ਹਨ-ਉਸ ਪ੍ਰਭੂ ਨਾਲ ਜਿਹੜਾ ਮਿਲਾਂਵਦਾ ਹੈ, ਮੈਂ ਤਿਸ ਦੇ

ਪਾਇ=ਚਰਨਾਂ ਨਾਲ ਲਗਦਾ ਹਾਂ॥ ੨॥

**ਵੈਸਾਖ ਦਾ ਮਹੀਨਾ**-ਹੁਣ ਵੈਸਾਖ ਮਹੀਨੇ ਵਿਚ ਗੁਰਦੇਵ ਜੀ ਇਸ ਗੱਲ ਦੀ ਸੂਚਨਾ ਕਰਾਉਂਦੇ ਹਨ ਕਿ ਜਗਿਆਸੂ ਨੂੰ ਪ੍ਰਭੂ ਦੇ ਪ੍ਰੇਮ ਤੋਂ ਬਿਨਾਂ ਕਦੇ ਧੀਰਜ ਦੀ ਪਰਾਪਤੀ ਨਹੀਂ ਹੋ ਸਕਦੀ।

**ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥**

ਵੈਸਾਖ ਦੁਆਰਾ ਕਥਨ ਕਰਦੇ ਹਨ-ਉਨ੍ਹਾਂ ਵਾਢੀਆ=ਵਿਛੜੀਆਂ ਹੋਈਆਂ ਨੂੰ ਕਿਵੇਂ ਧੀਰਜ ਹੋ ਸਕਦਾ ਹੈ, ਜਿਨ੍ਹਾਂ ਨੂੰ ਵਾਹਿਗੁਰੂ ਦੇ ਪ੍ਰੇਮ ਦਾ ਬਿਛੋਹੁ=ਵਿਛੋੜਾ ਹੋ ਰਿਹਾ ਹੈ।

**ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥**

ਅਤੇ ਹਰੀ ਸੱਜਣ ਪੁਰਖ ਨੂੰ ਭੁਲਾ ਕੇ ਧੋਹੁ=ਛਲ ਰੂਪ ਮਾਇਆ ਵਿਚ ਲੱਗੀ ਹੋਈ ਹੈ।

**ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥**

ਪੁੱਤਰ, ਕਲਤ੍ਰ=ਇਸਤ੍ਰੀ ਆਦਿਕ ਕਿਸੇ ਸਬੰਧੀ ਤੇ ਧਨ ਨੇ ਜੀਵ ਦੇ ਨਾਲ ਪਰਲੋਕ ਵਿਚ ਨਹੀਂ ਜਾਣਾ, ਉਸ ਅਬਨਾਸ਼ੀ ਹਰੀ ਨੇ ਨਾਲ ਜਾ ਕੇ ਜੀਵ ਦੀ ਸਹਾਇਤਾ ਕਰਨੀ ਹੈ।

**ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥**

ਸਾਰੀ ਸ੍ਰਿਸ਼ਟੀ ਮੋਹ ਕਰਕੇ ਝੂਠੇ ਸਨਬੰਧੀ ਅਤੇ ਝੂਠੇ ਧੰਦਿਆਂ ਵਿਚ ਪਲਚਿ ਪਲਚਿ=ਫਸ ਫਸ ਕੇ, ਵਾ:-ਪਰਚ ਪਰਚ ਕੇ ਮਰ ਰਹੀ ਹੈ।

**ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥**

ਇਕ ਹਰੀ ਦੇ ਨਾਮ ਤੋਂ ਬਿਨਾਂ ਹੋਰ ਸਾਰੇ ਕਰਮ ਧਰਮ ਅਗੈ=ਪਰਲੋਕ ਵਿਚ ਜਮ ਇਸ ਜੀਵ ਪਾਸੋਂ ਖੋਹ ਲੈਂਦੇ ਹਨ।

ਯਥਾ:- ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥ ੧॥ (ਪੰਨਾ ੭੪੭)

**ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥**

ਦਯੁ=ਪ੍ਰੇਰਕ ਪ੍ਰਮਾਤਮਾ ਨੂੰ ਜਿਸ ਨੇ ਵਿਸਾਰਿਆ ਹੈ ਉਹ ਵਿਗੁਚਣਾ=ਖਰਾਬ ਹੁੰਦਾ ਹੈ, ਪ੍ਰਭੂ ਤੋਂ ਬਿਨਾਂ ਜੀਵ ਦੀ ਸਹਾਇਤਾ ਹੋਰ ਕੋਈ ਨਹੀਂ ਕਰ ਸਕਦਾ।

**ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥**

ਪ੍ਰੀਤਮ=ਗੁਰਾਂ ਦੀ, ਵਾ:-ਪ੍ਰਮਾਤਮਾ ਦੀ ਚਰਨੀਂ ਜੋ ਮਨੁੱਖ ਲਗੇ ਹਨ, ਉਨ੍ਹਾਂ ਦੀ ਨਿਰਮਲ ਸੋਇ=ਸੋਭਾ ਹੁੰਦੀ ਹੈ।

[ਪੰਨਾ ੧੩੪]

**ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ! ਮੈਂ ਦਾਸ ਦੀ ਬੇਨਤੀ ਹੈ, ਕਿ ਹੇ ਪ੍ਰਭੂ! ਆਪ ਮੈਨੂੰ ਮਿਲਣਾ ਕਰੋ

ਤਾਂ ਕਿ ਮੈਂ ਪਰਾ+ਪਤਿ=ਪਤ ਅਪਤ ਤੋਂ ਪਰੇ ਹੋ ਜਾਵਾਂ।

ਅਥਵਾ:-ਆਪ ਅੰਤਹਕਰਨ ਵਿਚ ਪ੍ਰਾਪਤ ਤਾਂ ਹੋ, ਪਰ ਮੈਨੂੰ ਸਖਿਆਤ (ਪ੍ਰਗਟ) ਮਿਲਣਾ ਕਰੋ।

ਅਥਵਾ:-ਹੇ ਪ੍ਰਭੂ ! ਆਪ ਮੈਨੂੰ ਮਿਲਣਾ ਕਰੋ, ਜਿਸ ਤੇ ਮੇਰੀ ਪਰਾ+ਪਤਿ=ਬੜੀ ਪਤ ਅਬਰੇ ਹੋਵੇ।

## ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥ ੩ ॥

ਵੈਸਾਖ ਦਾ ਮਹੀਨਾ ਤਾਂ ਹੀ ਸੋਭਨੀਕ ਲਗਦਾ ਹੈ ਜਾਂ ਉਸ ਹਰੀ ਦੇ ਨਾਮ ਰਸੀਏ ਪੂਰਨ ਸੰਤ ਮਿਲ ਜਾਣ॥ ੩ ॥

ਯਥਾ:- ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥ ੧ ॥ (ਪੰਨਾ ੩੧੯)

**ਜੇਠ ਦਾ ਮਹੀਨਾ**-(ਜੇਠ ਮਹੀਨੇ ਵਿਚ ਗੁਰੂ ਜੀ ਜਗਿਆਸੂ ਨੂੰ ਸਮਝਾਂਦੇ ਹਨ ਕਿ ਜਿਸ ਪ੍ਰਭੂ ਅਗੇ ਰਾਜੇ ਮਹਾਰਾਜੇ ਗਰੀਬ ਅਮੀਰ ਸਾਰੇ ਝੁਕਦੇ ਹਨ ਅਤੇ ਜਿਸ ਦੇ ਪੱਲੇ ਫੜਨ ਨਾਲ ਜਮਾਂ ਤੋਂ ਛੁਟ ਜਾਈਦਾ ਹੈ ਉਸ ਦੀ ਸ਼ਰਨ ਗ੍ਰਹਿਣ ਕਰਨੀ ਚਾਹੀਦੀ ਹੈ)

## ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥

ਜੇਠ ਦੁਆਰਾ ਕਥਨ ਕਰਦੇ ਹਨ-ਹਰੀ ਨਾਲ ਜੁੜਨਾ ਲੋੜੀਐ=ਚਾਹੀਦਾ ਹੈ, ਜਿਸ ਹਰੀ ਦੇ ਅਗੇ ਸਾਰੇ ਮਨੁੱਖ ਦੇਵਤਾ ਦੈਂਤ ਆਦਿਕ ਨਿਵੰਨਿ=ਨੀਊਂਦੇ (ਝੁਕਦੇ) ਹਨ।

## ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥

ਹਰੀ ਸੱਜਣ ਦੇ ਨਾਮ ਰੂਪ ਦਾਵਣਿ=ਪੱਲੇ ਨਾਲ ਜੋ ਲੱਗਾ ਹੈ, ਉਸ ਨੂੰ ਫਿਰ ਕਿਸੇ ਪਰਕਾਰ ਦਾ ਬੰਨਿ=ਬੰਧਨ ਨਹੀਂ ਦੇਂਦਾ।

ਅਥਵਾ-ਉਸ ਨੂੰ ਬੰਨ੍ਹ ਕੇ ਹੋਰ ਕਿਸੇ ਦੇ ਹਵਾਲੇ ਨਹੀਂ ਕਰ ਦੇਂਦਾ, ਅਰਥਾਤ ਜਮਾਂ ਦੇ ਹਵਾਲੇ ਨਹੀਂ ਕਰਦਾ।

### ਸਾਖੀ-ਛੇਵੇਂ ਪਾਤਸ਼ਾਹ ਜੀ ਦੀ

ਚੰਦੂ ਦੀ ਸ਼ਰਾਰਤ ਕਰਕੇ ਜਹਾਂਗੀਰ ਬਾਦਸ਼ਾਹ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜਦ ਗੁਆਲੀਅਰ ਕਿਲ੍ਹੇ ਵਿਚ ਨਜ਼ਰਬੰਦ ਕਰ ਦਿਤਾ। ਤੇ ਰਾਤ ਨੂੰ ਜਹਾਂਗੀਰ ਬਾਦਸ਼ਾਹ ਨੂੰ ਸ਼ੇਰਾਂ ਨੇ ਡਰਾਇਆ ਤਬ ਬਾਦਸ਼ਾਹ ਨੇ ਦੂਜੇ ਦਿਨ ਵਜ਼ੀਰ ਖਾਂ ਨੂੰ ਭੇਜਿਆ ਕਿ ਜਾ ਕੇ ਗੁਰੂ ਸਾਹਿਬ ਜੀ ਨੂੰ ਬੁਲਾ ਲਿਆ, ਜਦ ਉਹ ਬੁਲਾਉਣ ਆਇਆ ਤਾਂ ਬੇਨਤੀ ਕੀਤੀ ਕਿ ਪਹਿਲੇ ਭੀ ਉਮਰਾਵ ਆਪ ਜੀ ਪਾਸ ਆਇਆ ਸੀ ਆਪ ਨੇ ਖਾਲੀ ਭੇਜ ਦਿਤਾ ਹੈ ਹੁਣ ਆਪ ਬਾਹਰ ਚਲੀਏ। ਉਸ ਵੇਲੇ-

ਸ੍ਰੀ ਹਰ ਗੋਬਿੰਦ ਸੁਨਤ ਬਖਾਨਾ ॥ ਅਟਕ ਪਰੀ ਇਕ ਕਠਨ ਮਹਾਨਾ॥
ਜਬ ਹਮ ਪ੍ਰਵਿਸ਼ੇ ਦੁਰਗ ਮਝਾਰੀ॥ ਭਯੋ ਕੈਦੀਅਨ ਕੋ ਸੁਖ ਭਾਰੀ॥
ਖਾਨ ਪਾਨ ਤੇ ਭਏ ਸੁਖਾਰੇ ॥ ਛੁਟਨ ਭਰੋਸਾ ਮਨ ਮਹਿ ਧਾਰੇ॥
ਅਬ ਸੁਨ ਲੀਨੋ-ਸ਼ਾਹੁ ਹਕਾਰੇ॥ ਪਰੇ ਸ਼ਰਨ ਬਹੁ ਬਿਨੈ ਉਚਾਰੇ॥
ਰਾਵਰ ਬਿਨਾ ਨਾ ਹਮ ਗਤਿ ਕਾਈ॥ ਕੈ ਮਾਰਹੁ ਕੈ ਦੇਹੁ ਜਿਵਾਈ॥

ਹਮਰੋ ਸਦਾ ਪ੍ਰਤੱਗਯਾ ਏਹੀ। ਸਰਨ ਪਰੇ ਕਹੁ ਤਿਆਗਤ ਨਾਹੀ॥
ਜੋ ਨਰ ਆਵਤ ਚਹਿ ਇਕ ਬੇਰਾ॥ ਸ੍ਰੀ ਹਰਿ ਗੋਬਿੰਦ ਮੈ ਅਬ ਤੇਰਾ॥ ੧੩॥
ਕਹਾ ਗਿਨਤੀ ਹੈ ਇਨ੍ਹਾਂ ਬਚਾਵਨ॥ ਨਿਕਟ ਨ ਏਹਿ ਦੂਤ ਜਮ ਆਵਨ॥

ਇਹ ਰਾਜੇ ਉਮਰ ਭਰ ਕੈਦ ਹਨ-ਇਨ੍ਹਾਂ ਦੇ ਹਿਰਦੇ ਵਿਚ ਛੁਟਨੇ ਦੀ ਕੋਈ ਉਮੈਦ ਨਹੀਂ। ਜੇਕਰ ਬਾਦਸ਼ਾਹ ਇਨ੍ਹਾਂ ਨੂੰ ਛੱਡਣਾ ਮੰਨੇ ਤਾਂ ਅਸੀਂ ਬਾਹਰ ਆਉਂਦੇ ਹਾਂ। ਨਹੀਂ ਤਾਂ ਅਸੀਂ ਇੱਥੇ ਹੀ ਬੈਠੇ ਹਾਂ। ਇਹ ਗੱਲ ਸੁਣ ਕੇ ਵਜ਼ੀਰ ਖਾਂ ਨੇ ਜਹਾਂਗੀਰ ਬਾਦਸ਼ਾਹ ਨੂੰ ਆ ਕੇ ਕਿਹਾ, ਹੇ ਬਾਦਸ਼ਾਹ! ਹੁਣ ਤਾਂ ਬੜਾ ਹੀ ਔਖਾ ਕੰਮ ਆ ਪਿਆ ਹੈ ਉਹ ਤੇਰੇ ਕਰੇ ਬਿਨਾਂ ਨਹੀਂ ਹੋ ਸਕਦਾ। ਜਿਸ ਵੇਲੇ ਮੈਂ ਗੁਰੂ ਜੀ ਪਾਸ ਜਾ ਕੇ ਬੇਨਤੀ ਕੀਤੀ ਤਾਂ ਸਭ ਰਾਜੇ ਉਨ੍ਹਾਂ ਦੇ ਚਰਨੀਂ ਪੈ ਗਏ।

ਯਥਾ:- ਮਹਿ ਪਾਲਕ ਕੈਦੀ ਸਮੁਦਾਇ। ਪਰੇ ਸਰਨ ਸਤਿਗੁਰ ਕੀ ਧਾਇ॥
ਅਪਨੋ ਬਿਰਦ ਬਿਚਾਰਨ ਕੀਨ। ਨਹੀ ਦੂਸਰਾ ਪਗ ਬਾਹਰ ਦੀਨ॥
ਜੇਕਰ ਇਹ ਸਗਰੇ ਛੁਟ ਜਾਇ। ਤੋ ਹਮਰੋ ਚਲਬੋ ਬਨਿਆਇ॥
ਨਾਹਿ ਤਾ ਬੈਠੇ ਹਮ ਇਸਥਾਨ। ਸਿਮਰਹਿ ਸ੍ਰੀ ਨਾਨਕ ਭਗਵਾਨ॥ ੨੮॥

ਇਹ ਗੱਲ ਸੁਣਕੇ ਬਾਦਸ਼ਾਹ ਨੇ ਵਿਚਾਰਿਆ ਕਿ ਇਨ੍ਹਾਂ ਨੂੰ ਜੋ ਕਰਨ ਲਗਿਆਂ ਮੇਰਾ ਬੜਾ ਧਨ ਲੱਗਾ ਹੈ, ਕਈ ਕੂੜਾਂ ਸੂਰਮੇ ਮਰੇ ਹਨ, ਮੈਂ ਇਨ੍ਹਾਂ ਨੂੰ ਕਿਵੇਂ ਛੱਡ ਸਕਦਾ ਹਾਂ। ਜੇ ਛੱਡ ਦਿੱਤਾ ਤਾਂ ਇਹ ਆਕੀ ਹੋ ਕੇ ਫੇਰ ਫਤੂਰ ਮਚਾਨਗੇ। ਇਹ ਗੱਲ ਸੁਣ ਕੇ ਵਜ਼ੀਰ ਖਾਂ ਨੇ ਕਿਹਾ-ਹੇ ਬਾਦਸ਼ਾਹ! ਤੇਰੇ ਬਲ ਸਾਹਮਣੇ ਇਹ ਕੀ ਕਰ ਸਕਦੇ ਹਨ, ਤੂੰ ਗੁਰੂ ਜੀ ਦਾ ਹੁਕਮ ਮੰਨਕੇ ਆਪਣੇ ਸਰੀਰ ਦੀ ਕੁਸ਼ਲਤਾ ਵਿਚਾਰ। ਵਜ਼ੀਰ ਖਾਂ ਦੇ ਕਹਿਣੇ ਨੂੰ ਮੰਨਕੇ ਬਾਦਸ਼ਾਹ ਨੇ ਹੁਕਮ ਦੇ ਦਿੱਤਾ। ਵਜ਼ੀਰ ਖਾਂ ਨੇ ਫਿਰ ਗੁਰੂ ਜੀ ਨੂੰ ਆ ਕੇ ਕਿਹਾ-ਤਾਂ ਹਜ਼ੂਰ ਨੇ ਇੱਕ ਪਚਾਸ ਕਲੀਆਂ ਵਾਲਾ ਚੋਲਾ ਸਿਵਾਇਆ ਸਭ ਨੇ ਇਕ ਇਕ ਕਲੀ ਫੜ ਲਈ, ਜਦ ਰਾਜਿਆਂ ਨੂੰ ਨਾਲ ਲੈ ਕੇ ਛੇਵੇਂ ਸਤਿਗੁਰੂ ਜੀ ਬਾਹਰ ਆਏ ਤਾਂ ਉਸ ਸਮੇਂ ਦੀ ਸੋਭਾ ਨੂੰ ਕਵੀ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਬਿਆਨ ਕੀਤਾ ਹੈ:-

ਯਥਾ:-ਸੰਕਟ ਨਰਕ ਕੇ ਬਿਕਟ ਜੋ ਬਿਲਾਪ ਜੈਸੇ, ਨਿਕਸੇ ਨਿਸੰਗ ਸੰਗ ਜਨਕ ਨਰਿੰਦ ਕੇ॥
ਕੈਧੋ ਉਡ ਬ੍ਰਿੰਦ ਕਰ ਓਜ ਕੇ ਬਿਲੰਦ ਰਾਹੁ ਰੋਕੇ ਛੂਟ ਚਲੇ ਸਾਥ ਪੂਰਨ ਸੁ ਚੰਦ ਕੇ॥
ਕੈਧੋ ਘੋਰ ਆਲੀ ਨਾਰਿ ਸੁੰਦਰ ਮਹਾਲੀ-ਦੈਤ ਹਾਲੀ ਕਰ ਲੀਨ ਪਾਛੇ ਗਮਨੀ ਗੁਬਿੰਦ ਕੇ॥
ਤਿਨਕੇ ਮਨਿੰਦ ਆਜ ਸੋਭਤ ਮੁਕੰਦ ਮਹਾਂ ਨਿਕਸੇ ਨਰਿੰਦ ਸੰਗ ਸ੍ਰੀ ਹਰਿ ਗੁਬਿੰਦ ਕੇ॥ ੩੧॥

ਗੁਰ ਪ੍ਰਤਾਪ ਸੂਰਜ ਰਾਸ ੪ ਅੰਸੂ ੬੬ (ਸਫਾ ੨੫੦੦)

## ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥

ਜਿਸ ਪੁਰਸ਼ ਨੇ ਮਾਣਕ ਤੇ ਮੋਤੀਆਂ ਦੀ ਨਿਆਈਂ ਅਮੋਲਕ ਪ੍ਰਭ ਦੇ ਨਾਮ ਨੂੰ ਲੀਤਾ ਹੈ,

ਅਥਵਾ:-ਜਿਸ ਨੇ ਮਾਣਕ=ਸ੍ਰਵਨ, ਮਨਨ, ਨਿਧਿਆਸਣ, ਮੋਤੀ=ਸੁਧਤਾ, ਹੀਰਾ=ਪ੍ਰਭੂ ਦਾ ਨਾਮ ਇਤਿਆਦਿਕ ਸ਼ੁਭ ਗੁਣਾਂ ਨੂੰ ਲੀਤਾ ਹੈ ਉਸ ਨੂੰ ਫਿਰ ਸੰਨ੍ਹ ਨਹੀਂ ਲਗਦੀ, ਅਰਥਾਤ ਕਾਮ ਆਦਿਕ ਚੋਰ, ਵਾ- ਜਮਦੂਤਾਂ ਰੂਪੀ ਚੋਰ ਲੁੱਟ ਨਹੀਂ ਸਕਦੇ।

## ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥

ਜਿਤਨੇ ਕੁ ਮਨ ਵਿਚ ਭਾਉਂਦੇ ਹਨ ਇਹ ਸਭ ਨਰਾਇਣੀ ਰੰਗ ਹਨ, ਅਰਥਾਤ ਪ੍ਰਮੇਸ਼ਰ ਦੇ ਹਨ।

*ਅਥਵਾ:*-ਨਰਾਇਣ ਦੇ ਸਿਮਰਨ ਵਿਚ ਹੀ ਸਾਰੇ ਰੰਗ=ਆਨੰਦ ਹਨ ਜਿੰਨੇ ਭੀ ਮਨ ਵਿਚ ਭਾਉਂਦੇ ਹਨ।

## ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥

ਹਰੀ ਜੋ ਜੋ ਭੀ ਕਰੰਨਿ=ਕਰਾਇਆ ਲੋੜੇ=ਚਾਹੁੰਦਾ ਹੈ ਸਾਰੇ ਜੀਵ ਓਹੀ ਓਹੀ ਕਰਤੱਬ ਕਰਦੇ ਹਨ।

*ਅਥਵਾ:*-ਹਰੀ ਜੋ ਲੋੜੇ=ਚਾਹੁੰਦਾ ਹੈ ਵਰਤਮਾਨ ਸਮੇਂ ਵਿਚ ਜੀਵ ਉਸੇ ਅਨੁਸਾਰ ਕਰਦੇ ਹਨ; ਅਤੇ ਭੂਤ ਕਾਲ ਵਿਚ ਭੀ ਸਾਰੇ ਜੀਵ ਉਸੇ ਅਨੁਸਾਰ ਕਰੰਨਿ=ਕਰਦੇ ਸਨ।

## ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥

ਜੋ ਮਨੁੱਖ ਪ੍ਰਭੂ ਨੇ ਆਪਣੀ ਤਰਫ ਕੀਤੇ ਹਨ,

*ਅਥਵਾ:*-ਆਪਣੇ ਦਾਸ ਬਣਾ ਲਏ ਹਨ, ਉਹ ਧੰਨਤਾ ਯੋਗ ਕਥਨ ਕੀਤੇ ਜਾਂਦੇ ਹਨ।

## ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥

ਗੁਰਾਂ ਦੇ ਉਪਦੇਸ਼ ਤੋਂ ਬਿਨਾਂ, ਆਪਣੇ ਉੱਦਮ ਨਾਲ ਆਪਣਾ ਲੀਤਾ ਹੋਇਆ ਜੇਕਰ ਪ੍ਰਮੇਸ਼ਰ ਮਿਲ ਸਕਦਾ ਹੋਵੇ, ਤਾਂ ਵਿੱਛੜੇ ਹੋਏ ਜੀਵ ਵਾ:-ਉਸ ਤੋਂ ਵਿੱਛੜ ਕੇ ਕਿਉਂ ਰੋਵਨ।

## ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥

ਗੁਰੂ ਜੀ ਕਥਨ ਕਰਦੇ ਹਨ-ਜੋ ਸਾਧੂਆਂ ਦੀ ਸੰਗਤ ਵਿਚ ਪ੍ਰਾਪਤ ਹੋਏ ਹਨ,

*ਅਥਵਾ:*-ਸਾਧੂਆਂ ਦੇ ਸੰਗ ਕਰਕੇ ਜਿਨ੍ਹਾਂ ਨੂੰ ਪ੍ਰਭੂ ਪਰਾਪਤ ਹੋਇਆ ਹੈ ਉਹ ਮਨੁੱਖ ਹਰੀ ਦੇ ਰੰਗ ਮਾਣੰਨਿ=ਅਨੰਦ ਨੂੰ ਭੋਗਦੇ ਹਨ।

## ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥ ੪ ॥

ਜੇਠ ਦੁਆਰਾ ਕਥਨ ਕਰਦੇ ਹਨ-ਧਣੀ=ਮਾਲਕ ਹਰੀ ਦਾ ਰੰਗੀਲਾ=ਅਨੰਦ ਉਸ ਨੂੰ ਪਰਾਪਤ ਹੁੰਦਾ ਹੈ ਜਿਸ ਦੇ ਮੱਥੇ ਦੇ ਭਾਗ ਚੰਗੇ ਹਨ॥ ੪ ॥

**ਹਾੜ ਦਾ ਮਹੀਨਾ**-ਹਾੜ ਮਹੀਨੇ ਵਿਚ ਗੁਰਦੇਵ ਜੀ ਜਗਿਆਸੂ ਨੂੰ ਸਮਝਾਂਦੇ ਹਨ, ਜਿਸ ਤਰ੍ਹਾਂ ਹਾੜ ਮਹੀਨੇ ਦੇ ਆਇਆਂ ਪਤੀ ਦੇ ਵਿਛੋੜੇ ਕਾਰਨ ਇਸਤ੍ਰੀ ਦਾ ਦਿਲ ਤਪਦਾ ਰਹਿੰਦਾ ਹੈ ਏਸੇ ਤਰ੍ਹਾਂ ਪ੍ਰਮੇਸ਼ਰ ਪਤੀ ਤੋਂ ਬਿਨਾਂ ਮਨੁੱਖ ਦਾ ਹਿਰਦਾ ਹਰ ਵੇਲੇ ਦੁਖੀ ਰਹਿੰਦਾ ਹੈ।

## ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥

ਆਸਾੜੁ=ਹਾੜ ਦੁਆਰਾ ਕਥਨ ਕਰਦੇ ਹਨ-ਉਸ ਨੂੰ ਹਾੜ ਦਾ ਮਹੀਨਾ ਤਪੰਦਾ=ਦੁਖਦਾਈ ਲਗਦਾ ਹੈ, ਜਿਨ੍ਹਾਂ ਪਾਸ ਹਰੀ ਨਾਹੁ=ਪਤੀ ਨਹੀਂ ਹੈ।

## ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥

ਇਹ ਭੁੱਲਾ ਹੋਇਆ ਜੀਵ ਜਗਜੀਵਨ ਪੁਰਖ ਪ੍ਰਮਾਤਮਾ ਨੂੰ ਤਿਆਗ ਕੇ ਮਨੁੱਖ ਸੰਦੀ=ਦੀ ਆਸ਼ਾ ਰਖਦਾ

ਹੈ। ਗੁਰੂ ਜੀ ਦਾ ਹੁਕਮ ਹੈ-

ਮਾਨੁਖ ਦੀ ਟੇਕ ਬ੍ਰਿਥੀ ਸਭ ਜਾਨੁ॥ ਦੇਵਨ ਕਉ ਏਕੈ ਭਗਵਾਨੁ॥
ਜਿਸ ਕੈ ਦੀਐ ਰਹੈ ਅਘਾਇ॥ ਬਹੁਰਿ ਨ ਤ੍ਰਿਸਨਾ ਲਾਗੈ ਆਇ॥ (ਪੰਨਾ ੨੮੧)

## ਦੂਜੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥

ਦਵੈਤ ਭਾ ਵਿਚ ਲਗ ਕੇ ਵਿਗੁਚੀਐ=ਖਰਾਬ ਹੁੰਦਾ ਹੈ, ਅੰਤ ਨੂੰ ਉਸ ਦੇ ਗਲ ਵਿਚ ਜਮਾਂ ਦੀ ਫਾਹੀ ਪਵੇਗੀ।

## ਜੇਹਾ ਬੀਜੇ ਸੋ ਲੁਣੈ ਮਥੈ ਜੋ ਲਿਖਿਆਸੁ॥

ਜੇਹੋ ਜੇਹਾ ਬੀਜ ਬੀਜਦਾ ਹੈ, ਵੈਸਾ ਫਲ ਕੱਟਦਾ ਹੈ। ਅਰਥਾਤ ਜੈਸਾ ਕਰਮ ਕਰਦਾ ਹੈ ਤੈਸਾ ਫਲ ਭੋਗਦਾ ਹੈ, ਮੱਥੇ ਤੇ ਜੋ ਲੇਖ ਲਿਖਿਆ ਗਿਆ ਹੈ ਉਸ ਅਨੁਸਾਰ ਦੁਖ ਸੁਖ ਭੋਗਦਾ ਹੈ।

ਯਥਾ:-ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥ ੨੦॥

## ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥

ਜਿਸ ਦੀ ਅਵਸਥਾ ਰੂਪੀ ਰੈਣਿ=ਰਾਤ ਵਿਹਾਣੀ=ਬੀਤ ਗਈ ਹੈ, ਉਹ ਪਛੁਤਾਂਦੀ ਹੋਈ ਇਥੋਂ ਉੱਠਕੇ ਨਿਰਾਸ ਚਲੀ ਗਈ ਹੈ।

## ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥

ਜਿਨ੍ਹਾਂ ਨੂੰ ਪੂਰਨ ਸੰਤ ਮਿਲੇ ਹਨ, ਉਹ ਪ੍ਰਲੋਕ ਦਰਗਾਹ ਵਿਚ ਬੰਧਨਾਂ ਤੋਂ ਖਲਾਸੁ=ਛੁਟ ਗਏ ਹਨ।

ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ॥
ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ॥ ੧॥ (ਪੰਨਾ ੭੦੨)

## ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥

ਇੰਞ ਬੇਨਤੀ ਕਰੇ ! ਹੇ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰ ਜਿਸਤੇ ਤੇਰੇ ਦਰਸ਼ਨਾਂ ਦੀ ਪਿਆਸ=ਚਾਹ ਹੋਇ=ਲਗੀ ਰਵ੍ਹੇ।

ਅਥਵਾ:- ਹੇ ਪ੍ਰਭੂ ਆਪਣੀ ਅਜਿਹੀ ਕਿਰਪਾ ਕਰ ਜੋ ਮੈਂ ਪਿਆਸੇ ਨੂੰ ਆਪ ਜੀ ਦਾ ਦਰਸ਼ਨ ਹੋਵੇ।

ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ॥
ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ॥ ੧॥ (ਪੰਨਾ ੭੦੩)

## ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥

ਮੈਂ ਨਾਨਕ ਦੀ ਆਪ ਜੀ ਅਗੇ ਏਹੋ ਅਰਦਾਸਿ=ਬੇਨਤੀ ਹੈ, ਕਿ ਮੈਨੂੰ ਆਪਣਾ ਦਰਸ਼ਨ ਦਿਓ, ਕਿਉਂਕਿ ਹੇ ਪ੍ਰਭੂ ਆਪ ਜੀ ਤੋਂ ਬਿਨਾਂ ਮੈਨੂੰ ਹੋਰ ਕੋਈ ਦੂਜਾ ਨਹੀਂ ਭਾਉਂਦਾ।

## ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥੫॥

ਆਸਾੜੁ=ਹਾੜ ਦਾ ਮਹੀਨਾ ਉਸ ਨੂੰ ਸੁਹੰਦਾ=ਸੋਭਨੀਕ (ਸੁਹਾਵਣਾ) ਲਗਦਾ ਹੈ, ਜਿਸ ਦੇ ਮਨ ਵਿਚ

ਹਰੀ ਦੇ ਚਰਨਾਂ ਦਾ ਨਿਵਾਸ ਹੈ॥ ੫॥

**ਸਾਵਣ ਦਾ ਮਹੀਨਾ**-ਸਾਵਣ ਦੇ ਮਹੀਨੇ ਵਿਚ ਗੁਰਦੇਵ ਜੀ ਜਗਿਆਸੂ ਨੂੰ ਸਮਝਾਂਦੇ ਹਨ, ਜਿਸ ਤਰ੍ਹਾਂ ਸਾਵਣ ਦੇ ਮਹੀਨੇ ਵਿਚ ਵਰਖਾ ਦੇ ਕਾਰਨ ਸਾਰੀ ਬਨਾਸਪਤੀ ਹਰੀ ਭਰੀ ਹੋ ਜਾਂਦੀ ਹੈ ਏਸੇ ਤਰ੍ਹਾਂ ਪ੍ਰਭੂ ਦੇ ਚਰਨਾਂ ਨਾਲ ਪ੍ਰੇਮ ਕਰਨ ਨਾਲ ਜੀਵ ਦਾ ਹਿਰਦਾ ਭੀ ਟਹਿਕ ਪੈਂਦਾ ਹੈ।

## ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥

ਸਾਵਣ ਮਹੀਨੇ ਦੁਆਰਾ ਕਥਨ ਕਰਦੇ ਹਨ-ਉਸ ਕਾਮਣੀ=ਇਸਤ੍ਰੀ ਨੂੰ ਸਰਸੀ=ਅਧਿਕ ਅਨੰਦ ਪਰਾਪਤ ਹੋਇਆ ਹੈ, ਜਿਸ ਦਾ ਪਤੀ ਪ੍ਰਮਾਤਮਾ ਦੇ ਵਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਕਵਲਾਂ ਨਾਲ ਪਿਆਰ ਹੈ। ਤੇ ਜਿਸ ਦਾ-

## ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥

ਮਨ ਤਨ ਸੱਚੇ ਰੰਗਿ=ਪ੍ਰੇਮ ਵਿਚ ਰੱਤਾ ਹੋਇਆ ਹੈ, ਅਤੇ ਇਕ ਨਾਮ ਦਾ ਅਧਾਰੁ=ਆਸਰਾ ਲਿਆ ਹੈ।

## ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥

ਉਸ ਨੂੰ ਬਿਖਿਆ ਰੰਗ=ਮਾਇਆ ਦੇ ਅਨੰਦ ਸਾਰੇ ਕੂੜਾਵਿਆ=ਝੂਠੇ ਤੇ ਛਾਰੁ=ਸੁਆਹ ਰੂਪ ਦਿਸਦੇ ਹਨ।

## ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥

ਹਰੀ ਨਾਮ ਅੰਮ੍ਰਿਤ ਦੀ ਸੋਹਣੀ ਬੂੰਦ ਸੰਤਾਂ ਨਾਲ ਮਿਲਕੇ ਪੀਣੇ ਵਾਲਾ ਹੋਇਆ ਹੈ।

## ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥

ਉਹ ਪ੍ਰਭੂ ਪ੍ਰਤੱਖ ਵਣਾ ਤ੍ਰਿਣਾਂ ਨਾਲ।

ਅਥਵਾ:-ਵਣੁ=ਸਰੀਰ ਤਿਣੁ=ਇੰਦ੍ਰੀਆਂ ਨਾਲ ਮਉਲਿਆ=ਮਿਲ ਰਿਹਾ ਹੈ।

ਅਥਵਾ:-ਜਿਸ ਪ੍ਰਭੂ ਦੀ ਸੱਤਾ ਨਾਲ ਮਿਲ ਕੇ ਵਣ ਤੇ ਤ੍ਰਿਣ ਮਉਲਿਆ=ਪਰਫੁਲਤ ਹੋ ਰਹੇ ਹਨ ਉਹ ਅਕਾਲ ਪੁਰਖ ਸਰਬ ਕਲਾ ਸਮਰੱਥ ਤੇ ਅਪਾਰੁ=ਬੇਅੰਤ ਗੁਣਾਂ ਵਾਲਾ ਹੈ।

## ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥

ਉਸ ਹਰੀ ਨੂੰ ਮਿਲਣ ਵਾਸਤੇ ਜਗਿਆਸੂਆਂ ਦਾ ਮਨ ਲੋਚਦਾ=ਚਾਹੁੰਦਾ ਹੈ, ਪਰ ਪੂਰਬਲੇ ਕਰਮ ਹੀ ਉਸ ਨਾਲ ਮਿਲਾਵਣ ਵਾਲੇ ਹਨ।

## ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥

ਜਿਨ੍ਹਾਂ ਮਹਾਤਮਾਂ ਰੂਪ ਸਖੀਆਂ ਨੇ ਪ੍ਰਭੂ ਨੂੰ ਪਾਇਆ ਹੈ, ਹਉ=ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ।

## ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥

ਗੁਰੂ ਜੀ ਕਥਨ ਕਰਦੇ ਹਨ-ਹੇ ਹਰਿ ਜੀਉ ! ਤੂੰ ਆਪ ਹੀ ਮਇਆ ਕਰ=ਕਿਰਪਾ ਦ੍ਰਿਸ਼ਟੀ ਕਰਕੇ ਗੁਰ

ਉਪਦੇਸ ਦੁਆਰਾ ਜਗਿਆਸੂਆਂ ਦੇ ਅੰਤਹ-ਕਰਨ ਨੂੰ ਸਵਾਰਨ ਵਾਲਾ ਹੈਂ, ਇਸ ਲਈ ਤੂੰ ਅਸਾਡੇ ਉੱਤੇ ਵੀ ਮਇਆ ਕਰ=ਕਿਰਪਾ ਦ੍ਰਿਸਟੀ ਕਰ।

## ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥ ੬ ॥

ਸਾਵਣ ਦੁਆਰਾ ਕਥਨ ਕਰਦੇ ਹਨ-ਉਨ੍ਹਾਂ ਸੁਹਾਗਣਾਂ ਨੂੰ ਸਾਵਣੁ=ਅਨੰਦ ਪਰਾਪਤ ਹੋਇਆ ਹੈ ਜਿਨ੍ਹਾਂ ਨੇ ਗਲ ਵਿਚ ਰਾਮ ਨਾਮ ਰੂਪੀ ਸੋਨੇ ਦਾ ਹਾਰ ਪਹਿਰਿਆ ਹੈ॥ ੬ ॥

**ਭਾਦਰੋਂ ਦਾ ਮਹੀਨਾ**-(ਇਸ ਭਾਦਰੋਂ ਦੇ ਮਹੀਨੇ ਵਿਚ ਗੁਰਦੇਵ ਜੀ ਜਗਿਆਸੂ ਨੂੰ ਸਮਝਾਂਦੇ ਹਨ ਪ੍ਰਭੂ ਦੇ ਸਿਮਰਨ ਤੋਂ ਬਿਨਾਂ ਦ੍ਵੈਤ ਭਾ ਵਿਚ ਪ੍ਰੇਮ ਕਰਨ ਨਾਲ ਇਸ ਜੀਵ ਨੂੰ ਜਮਦੂਤ ਫੜ ਕੇ ਲੈ ਜਾਂਦੇ ਹਨ)।

## ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥

ਭਾਦਰੋਂ ਦੁਆਰਾ ਕਥਨ ਕਰਦੇ ਹਨ-ਉਹ ਜੀਵ ਰੂਪ ਇਸਤ੍ਰੀਆਂ ਭਰਮ ਵਿਚ ਭੁੱਲੀਆਂ ਫਿਰਦੀਆਂ ਹਨ, ਜਿਨ੍ਹਾਂ ਦਾ ਦ੍ਵੈਤ ਭਾ ਵਿਚ ਹੇਤੁ=ਪ੍ਰੇਮ ਲੱਗਾ ਹੈ।

## ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥

ਭਾਵੇਂ ਉਨ੍ਹਾਂ ਨੇ ਲੱਖਾਂ ਸਾਧਨਾਂ ਰੂਪੀ ਸ਼ਿੰਗਾਰ ਨੂੰ ਬਣਾਇਆ ਹੈ, ਪਰ ਉਹ ਸ਼ਿੰਗਾਰ ਕੇਤੁ=ਕਿਸੇ ਕੰਮ ਨਹੀਂ ਹਨ।

## ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥

ਜਿਸ ਦਿਨ ਇਹ ਦੇਹ ਨਾਸ ਹੋਵੇਗੀ ਭਾਵ ਪ੍ਰਾਨ ਅੰਤ ਹੋਣਗੇ, ਉਸ ਵੇਲੇ ਸਾਰੇ ਸਬੰਧੀ ਇਸ ਨੂੰ ਪ੍ਰੇਤ ਪ੍ਰੇਤ ਕਹਿਣਗੇ।

ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥ ੨ ॥ (ਪੰਨਾ ੬੩੪)
ਤਥਾ:- ਘਰ ਕੀ ਨਾਰਿ ਉਰਹਿ ਤਨ ਲਾਗੀ॥ ਉਹ ਤਉ ਭੂਤੁ ਭੂਤੁ ਕਰਿ ਭਾਗੀ॥ ੩ ॥ (ਪੰਨਾ ੨੯੪)

## ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥

ਜਿਸ ਵੇਲੇ ਜਮਦੂਤ ਇਸ ਨੂੰ ਫੜ ਕੇ ਪਰਲੋਕ ਰਸਤੇ ਉੱਪਰ ਚਲਾਣਗੇ ਤਾਂ ਕਿਸੇ ਨੂੰ ਭੇਤ ਭੀ ਨਹੀਂ ਦੇਣਗੇ।

ਯਥਾ:- ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ॥
ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ॥
ਝੂਠਾ ਰੁਦਨੁ ਹੋਆ ਦੋੁਆਲੈ ਖਿਨ ਮਹਿ ਭਇਆ ਪਰਾਇਆ॥ (ਪੰਨਾ ੭੫)

## ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥

ਜਿਨ੍ਹਾਂ ਸਬੰਧੀਆਂ ਨਾਲ ਇਸ ਦਾ ਹੇਤੁ=ਮੋਹ ਲੱਗਾ ਹੋਇਆ ਸੀ, ਉਹ ਸਾਰੇ ਸਬੰਧੀ ਇੱਕ ਖਿਣ ਵਿਚ ਇਸ ਨੂੰ ਛੱਡ ਕੇ ਪਾਸੇ ਹੋ ਖਲੋਂਦੇ ਹਨ।

## ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥

ਜਿਸ ਵੇਲੇ ਜਮਦੂਤ ਸਥੂਲ ਦੇਹ ਨਾਲੋਂ ਤਨੁ ਕਪੇ=ਸੂਖਮ ਸਰੀਰ ਨੂੰ ਕੱਟਦੇ ਹਨ; ਤਾਂ ਇਹ ਹੱਥਾਂ ਪੈਰਾਂ ਨੂੰ ਮਰੋੜ ਦੇ ਹਨ ਤੇ ਤਨ ਕਪੇ=ਸਥੂਲ ਸਰੀਰ ਕੰਬਦਾ ਹੈ ਜਿਸ ਵੇਲੇ ਜੀਵ ਨੂੰ ਬਾਹਰ ਕੱਢਦੇ ਹਨ ਤਾਂ ਸਰੀਰ ਦਾ ਰੰਗ ਕਾਲਾ ਸਿਆਹ ਹੁੰਦਾ ਹੈ, ਫਿਰ ਸੇਤੁ=ਚਿੱਟਾ ਹੋ ਜਾਂਦਾ ਹੈ।

## ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥

ਜੇਹੋ ਜੇਹੇ ਕਰਮਾਂ ਰੂਪ ਬੀਜ ਨੂੰ ਬੀਜਦਾ ਹੈ ਵੈਸੇ ਹੀ ਫਲ ਨੂੰ ਲੁਣੈ=ਕੱਟਦਾ ਹੈ, ਕਿਉਂਕਿ ਇਹ ਸਰੀਰ ਕਰਮਾਂ ਸੰਦੜਾ=ਕਰਮਾਂ ਦਾ ਖੇਤ ਹੈ।

*ਯਥਾ:-* ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥ *(ਪੰਨਾ ੭੮)*

*ਤਥਾ:-* ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ ॥ *(ਪੰਨਾ ੩੦੮)*

## ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਪ੍ਰਭੂ ਦੀ ਸ਼ਰਨ ਵਿਚ ਆਗਤੀ=ਆਉਂਦਾ ਹੈ, ਪ੍ਰਭੂ ਉਸ ਨੂੰ ਆਪਣੇ ਚਰਨਾਂ ਦੇ ਧਿਆਨ ਕਰਨੇ ਰੂਪ ਜਹਾਜ਼ ਤੇ ਚੜ੍ਹਾ ਕੇ ਸੰਸਾਰ ਸਮੁੰਦਰ ਤੋਂ ਪਾਰ ਕਰ ਦੇਂਦਾ ਹੈ।

## ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥ ੭ ॥

ਭਾਦਰੋਂ ਦੁਆਰਾ ਕਥਨ ਕਰਦੇ ਹਨ-ਉਹ ਮਨੁੱਖ ਨਰਕਾਂ ਵਿਚ ਨਹੀਂ ਪੈਣਗੇ, ਜਿਨ੍ਹਾਂ ਨੂੰ ਹੇਤੁ=ਪ੍ਰੇਮ ਸਹਿਤ ਆਪ ਗੁਰੂ ਰੱਖਣ ਵਾਲਾ ਹੈ॥ ੭॥

**ਅੱਸੂ ਦਾ ਮਹੀਨਾ**-ਹੁਣ ਇਸ ਅੱਸੂ ਦੇ ਮਹੀਨੇ ਵਿਚ ਗੁਰਦੇਵ ਜੀ ਜਗਿਆਸੂ ਨੂੰ ਸਮਝਾਂਦੇ ਹਨ, ਕਿ ਪ੍ਰਭੂ ਦੇ ਪ੍ਰੇਮ ਤੋਂ ਬਿਨਾਂ ਜੀਵ ਨੂੰ ਸੁਖ ਦੀ ਪਰਾਪਤੀ ਨਹੀਂ ਹੁੰਦੀ। ਸੁਖ ਦੀ ਪਰਾਪਤੀ ਲਈ ਸੰਤਾਂ ਦੀ ਸ਼ਰਨ ਗ੍ਰਹਿਣ ਕਰਨੀ ਚਾਹੀਦੀ ਹੈ।

## ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥

**ਅਸੁਨਿ**=ਅੱਸੂ ਦੁਆਰਾ ਕਥਨ ਕਰਦੇ ਹਨ-ਪ੍ਰਭੂ ਦੇ ਪ੍ਰੇਮ ਦਾ ਉਮਾਹੜਾ=ਉਤਸ਼ਾਹ ਲਗ ਰਿਹਾ ਹੈ, ਮੈਂ ਕਿਵੇਂ ਹਰੀ ਨੂੰ ਜਾ ਕੇ ਮਿਲਣਾ ਕਰਾਂ।

[ਪੰਨਾ ੧੩੫]

## ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥

ਮੇਰੇ ਮਨ ਤਨ ਵਿਚ ਪ੍ਰਭੂ ਦੇ ਦਰਸ਼ਨ ਦੀ ਘਣੀ=ਬਹੁਤ ਪਿਆਸ ਲਗ ਰਹੀ ਹੈ, ਮਾਇ=ਹੇ ਭਾਈ ਅਜੇਹਾ ਕੋਈ ਸੰਤ ਜਨ ਹੈ ਜੋ ਉਸ ਨੂੰ ਆਣਿ ਮਿਲਾਵੈ=ਲਿਆ ਮਿਲਾਵੇ? *ਉੱਤਰ:-*

## ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥

ਪ੍ਰਭੂ ਦੇ ਪ੍ਰੇਮ ਵਿਚ ਸੰਤ ਹੀ ਸਹਾਇਤਾ ਕਰਨ ਵਾਲੇ ਹਨ, ਇਸ ਲਈ ਮੈਂ ਉਨ੍ਹਾਂ ਦੇ ਪਾਇ=ਚਰਨੀਂ ਲਗਦਾ ਹਾਂ।

## ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥

ਪ੍ਰਭੂ ਪ੍ਰਮਾਤਮਾ ਤੋਂ ਬਿਨਾਂ ਸੁਖ ਕਿਵੇਂ ਪਾਣਾ ਕਰੀਏ, ਦੂਜੀ ਹੋਰ ਕੋਈ ਸੁਖ ਦੀ ਥਾਂ ਨਹੀਂ ਹੈ।

## ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥

ਜਿਨ੍ਹਾਂ ਨੇ ਵਾਹਿਗੁਰੂ ਦੇ ਪ੍ਰੇਮ ਰਸ ਨੂੰ ਚੱਖਿਆ ਹੈ, ਉਹ ਲੋਕ ਪ੍ਰਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤ ਹੋ ਕੇ ਆਘਾਇ=ਰੱਜ ਰਹੇ ਹਨ।

## ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥

ਆਪ ਭਾ ਹੰਕਾਰ ਨੂੰ ਤਿਆਗ ਕੇ ਇੰਞ ਬੇਨਤੀ ਕਰੇ, ਕਿ ਹੇ ਪ੍ਰਭੂ ਮੈਨੂੰ ਆਪਣੇ ਲੜਿ=ਪੱਲੇ ਨਾਲ ਲਗਾ ਲਓ।

## ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥

ਜਿਨ੍ਹਾਂ ਇਸਤ੍ਰੀਆਂ ਨੂੰ ਹਰੀ ਪਤੀ ਨੇ ਆਪਣੇ ਨਾਲ ਮਿਲਾ ਲਿਆ ਹੈ, ਉਹ ਉਸ ਨਾਲੋਂ ਵਿੱਛੁੜਕੇ ਕਿਸੇ ਹੋਰ ਤਰਫ ਨਹੀਂ ਜਾਂਦੀਆਂ।

## ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਤੋਂ ਬਿਨਾਂ ਹੋਰ ਦੂਜਾ ਕੋਈ ਸਹਾਇਕ ਨਹੀਂ, ਇਸ ਲਈ ਅਸੀਂ ਹਰੀ ਦੀ ਸ਼ਰਨ ਵਿਚ ਆਏ ਹਾਂ।

## ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥ ੮ ॥

ਅੱਸੂ ਦੁਆਰਾ ਕਥਨ ਕਰਦੇ ਹਨ-ਉਹ ਇਸਤ੍ਰੀਆਂ ਅੱਸੂ ਦੇ ਮਹੀਨੇ ਵਿਚ ਸੁਖ ਸਹਿਤ ਵਸਦੀਆਂ ਹਨ, ਜਿਨ੍ਹਾਂ ਉੱਤੇ ਹਰੀ ਰਾਜੇ ਦੀ ਮਇਆ=ਕਿਰਪਾ ਦ੍ਰਿਸ਼ਟੀ ਹੈ॥ ੮ ॥

**ਕੱਤਕ ਦਾ ਮਹੀਨਾ**-(ਅਗਲੇ ਕੱਤਕ ਦੇ ਮਹੀਨੇ ਵਿਚ ਗੁਰਦੇਵ ਜੀ ਜਗਿਆਸੂ ਨੂੰ ਸਮਝਾਂਦੇ ਹਨ, ਕਿ ਮਨੁੱਖ ਦੇ ਆਪਣੇ ਕੀਤੇ ਹੋਇ ਕਰਮ ਹੀ ਸੁਖ ਦੁਖ ਦੀ ਪਰਾਪਤੀ ਦਾ ਕਾਰਨ ਹਨ, ਸਰੀਰ ਪਰ ਦੁਖ ਦੇ ਆਇਆਂ ਕਿਸੇ ਹੋਰ ਦੂਜੇ ਮਨੁੱਖ ਨੂੰ ਦੋਸ਼ ਦੇਣਾ ਠੀਕ ਨਹੀਂ ਹੈ)।

## ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥

ਕੱਤਕ ਦੁਆਰਾ ਕਥਨ ਕਰਦੇ ਹਨ-ਜੀਵ ਜਿਵੇਂ ਕਰਮ ਕਮਾਂਦੇ ਹਨ ਤਿਵੇਂ ਫਲ ਭੋਗਦੇ ਹਨ ਕਿਸੇ ਦੂਜੇ ਨੂੰ ਦੋਸ਼ ਦੇਣਾ ਯੋਗ ਨਹੀਂ।

ਯਥਾ:-ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥ ੨੧ ॥ (ਪੰਨਾ ੪੩੩)

ਤਥਾ:-ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ ॥ (ਪੰਨਾ ੧੩੬)

## ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥

ਪ੍ਰਮੇਸ਼ਰ ਤੋਂ ਭੁੱਲਣ ਕਰਕੇ ਇਸ ਜੀਵ ਨੂੰ ਸਾਰੇ ਰੋਗ ਆ ਕੇ ਵਿਆਪਦੇ ਹਨ।

## ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥

ਜੋ ਪੁਰਸ਼ ਰਾਮ ਤੋਂ ਬੇਮੁਖ ਹੋਏ ਹਨ, ਉਨ੍ਹਾਂ ਨੂੰ ਜਨਮ ਮਰਨ ਦੇ ਵਿਜੋਗ=ਦੁਖ ਲੱਗੇ ਰਹਿੰਦੇ ਹਨ।

## ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥

ਜਿਤਨੇ ਕੁ ਮਾਇਆ ਦੇ ਭੋਗ-ਪਦਾਰਥ ਮਿੱਠੇ ਲਗ ਰਹੇ ਸਨ, ਉਹ ਸਾਰੇ ਦੇ ਸਾਰੇ ਇੱਕ ਖਿਨ ਵਿਚ ਕਉੜੇ=ਦੁਖਦਾਈ ਹੋ ਗਏ।

*ਯਥਾ:*-ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥ ੧੦॥ (ਪੰਨਾ ੧੩੭੮)

*ਤਥਾ:*- ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ॥ (ਪੰਨਾ ੫੦)

*ਤਥਾ:*- ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ॥
ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ॥ (ਪੰਨਾ ੬੪੧)

*ਤਥਾ:*- ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ॥
ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ॥ (ਪੰਨਾ ੭੮੫)

## ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥

ਇਸ ਜੀਵ ਦੀ ਵਿਚੁ=ਵਿਚੋਲਗੀ (ਵਕੀਲੀ) ਜਾਂ ਸਿਫਾਰਸ਼ ਕੋਈ ਨਹੀਂ ਕਰ ਸਕਦਾ, ਕਿਸ ਦੇ ਅੱਗੇ ਜਾ ਕੇ ਰੋਜ਼ ਰੋਣਾ ਕਰੇ।

## ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥

ਜੀਵ ਦਾ ਆਪਣਾ ਕੀਤਾ ਕੁਝ ਨਹੀਂ ਹੁੰਦਾ, ਇਸ ਦਾ ਸੰਜੋਗ ਵਿਜੋਗ ਧੁਰ ਤੋਂ ਹੀ ਲਿਖਿਆ ਗਿਆ ਹੈ।
ਵਾ:-ਇਸ ਦੇ ਕਰਮਾਂ ਦਾ ਸੰਜੋਗ ਧੁਰ ਤੋਂ ਹੀ ਲਿਖਿਆ ਗਿਆ ਹੈ।

## ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉੱਤਰਹਿ ਸਭਿ ਬਿਓਗ॥

ਜਦ ਵਡਿਆਂ ਭਾਗਾਂ ਸੇ ਮੇਰਾ ਪ੍ਰਭੂ ਮਿਲ ਜਾਵੇ, ਤਾਂ ਸਾਰੇ ਬਿਓਗ=ਦੁਖ ਉੱਤਰ ਜਾਂਦੇ ਹਨ।

## ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥

ਗੁਰੂ ਜੀ ਕਥਨ ਕਰਦੇ ਹਨ-ਇੰਝ ਬੇਨਤੀ ਕਰੋ, ਹੇ ਮੇਰੇ ਸਾਹਿਬ ਬੰਦੀਖਾਨੇ ਤੋਂ ਮੋਚ=ਛੁਡਾਣ ਵਾਲੇ ਪ੍ਰਭੂ=ਰੱਖਕ ਆਪ ਮੈਨੂੰ ਰੱਖ ਲੈਣਾ ਕਰੋ।

## ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥ ੯॥

ਕੱਤਕ ਦੁਆਰਾ ਕਥਨ ਕਰਦੇ ਹਨ-ਜਦ ਪੂਰਨ ਸੰਤਾਂ ਦਾ ਸਤਸੰਗ ਪਰਾਪਤ ਹੋਵੇ, ਤਾਂ ਸਾਰੇ ਸੋਚ=ਫਿਕਰ ਨਾਸ ਹੋ ਜਾਂਦੇ ਹਨ॥ ੯॥

*ਯਥਾ:*- ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥ (ਪੰਨਾ ੭੯੪)

**ਮੱਘਰ ਦਾ ਮਹੀਨਾ**-ਹੁਣ ਮੱਘਰ ਮਹੀਨੇ ਵਿਚ ਗੁਰਦੇਵ ਜੀ ਜਗਿਆਸੂ ਨੂੰ ਸਮਝਾਂਦੇ ਹਨ ਕਿ ਜਿਹੜੇ ਜੀਵ ਸਤਸੰਗ ਵਿਚ ਬੈਠਕੇ ਵਾਹਿਗੁਰੂ ਦਾ ਸਿਮਰਨ ਕਰਦੇ ਹਨ ਉਹ ਸੁਖੀ ਰਹਿੰਦੇ ਹੋਏ ਸੋਭਾ ਪਾਂਦੇ ਹਨ, ਤੇ ਜਿਹੜੇ ਸਿਮਰਨ ਨਹੀਂ ਕਰਦੇ ਉਹ ਸੰਸਾਰ ਵਿਚ ਦੁਖੀ ਰਹਿੰਦੇ ਹਨ।

## ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥

ਮੰਘਿਰਿ=ਮੱਘਰ ਮਹੀਨੇ ਦੁਆਰਾ ਕਥਨ ਕਰਦੇ ਹਨ, ਉਹ ਇਸਤ੍ਰੀਆਂ ਸੰਸਾਰ ਵਿਚ ਸੁਹੰਦੀਆ= ਸੋਭਨੀਕ ਹਨ, ਜੋ ਹਰੀ ਰੂਪ ਪਤੀ ਦੇ ਨਾਲ ਬੈਠੀਆਂ ਹਨ, ਅਰਥਾਤ ਭਜਨ ਸਿਮਰਨ ਵਿਚ ਜੁੜੀਆਂ ਰਹਿੰਦੀਆਂ ਹਨ।

## ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥

ਮੈਂ ਉਨ੍ਹਾਂ ਦੀ ਕੀ ਸੋਭਾ ਗਿਨਣਾਂ ਕਰਾਂ, ਜਿਨ੍ਹਾਂ ਨੂੰ ਸਾਹਿਬ ਨੇ ਆਪਣੇ ਨਾਲ ਮੇਲ ਲਿਆ ਹੈ।

## ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥

ਜੋ ਸੰਤਾਂ ਰੂਪ ਸਹੇਲੀਆਂ ਨਾਲ ਮਿਲੀਆਂ ਹਨ, ਰਾਮ ਨਾਲ ਮਿਲ ਕੇ ਉਨ੍ਹਾਂ ਦਾ ਤਨ ਮਨ ਮਉਲਿਆ= ਪ੍ਰਫੁਲਤ ਹੋ ਗਿਆ ਹੈ।

ਅਥਵਾ:-ਉਨ੍ਹਾਂ ਦਾ ਤਨ ਮਨ ਰਾਮ ਨਾਲ ਮਉਲਿਆ=ਮਿਲ ਗਿਆ ਹੈ।

## ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥

ਜੋ ਸੰਤ ਜਨਾਂ ਦੇ ਸਤਸੰਗ ਤੋਂ ਬਾਹਰ ਰਹਿੰਦੀਆਂ ਹਨ, ਉਹ ਇਕੱਲੀਆਂ ਰਹਿੰਦੀਆਂ ਹਨ ਅਰਥਾਤ ਉਨ੍ਹਾਂ ਦਾ ਹਰੀ ਪਤੀ ਨਾਲ ਮਿਲਾਪ ਨਹੀਂ ਹੁੰਦਾ।

## ਤਿਨ ਦੁਖੁ ਨ ਕਬਹੂ ਉੱਤਰੈ ਸੇ ਜਮ ਕੈ ਵਸਿ ਪੜੀਆਹ ॥

ਉਨ੍ਹਾਂ ਦਾ ਦੁਖ ਕਦੇ ਉੱਤਰਦਾ (ਲਹਿੰਦਾ) ਨਹੀਂ, ਉਹ ਅੰਤ ਨੂੰ ਜਮਾਂ ਦੇ ਵਸ ਵਿਚ ਪੈਣਗੀਆਂ।

## ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥

ਜਿਨ੍ਹਾਂ ਸਖੀਆਂ ਨੇ ਆਪਣੇ ਪ੍ਰਭੂ ਦੇ ਅਨੰਦ ਨੂੰ ਰਾਵਿਆ=ਭੋਗਿਆ ਹੈ, ਉਹ ਨਿਤ=ਹਮੇਸ਼ਾਂ ਹੀ ਪ੍ਰਭੂ ਦੇ ਦਰਬਾਰ ਵਿਚ ਖੜੀਆਂ (ਸਾਵਧਾਨ) ਦਿਸਦੀਆਂ ਹਨ।

## ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥

ਰਤਨ=ਵੈਰਾਗ, ਜਵੇਹਰ=ਗਿਆਨ, ਲਾਲ=ਪ੍ਰੇਮ, ਮੋਤੀ=ਸ਼ੁੱਧਤਾ, ਮਣੀ=ਭਗਤੀ ਇਤਿਆਦਿਕ ਸ਼ੁਭ ਗੁਣ ਹਰੀ ਨੇ ਉਨ੍ਹਾਂ ਦੇ ਕੰਠਿ=ਗਲ ਵਿਚ ਜੜ ਦਿੱਤੇ ਹਨ।

## ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ ! ਤੂੰ ਉਨ੍ਹਾਂ ਦੀ ਚਰਨ ਧੂੜੀ ਨੂੰ ਬਾਂਛੈ=ਚਾਹੁਣਾ ਕਰ, ਜੋ ਪ੍ਰਭੂ ਦੇ ਦਰਵਾਜ਼ੇ ਦੀ ਸ਼ਰਨ ਵਿਚ ਪਈਆਂ ਹਨ।

ਅਥਵਾ:-ਸਤਸੰਗ ਦਰਵਾਜ਼ੇ ਅੰਦਰ ਆ ਕੇ ਜੋ ਪ੍ਰਭੂ ਦੀ ਸ਼ਰਨ ਵਿਚ ਪਈਆਂ ਹਨ।

ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥

ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥ ੬੬॥ (ਪੰਨਾ ੧੩੬੭)

## ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥ ੧੦॥

ਮੱਘਰ ਦੁਆਰਾ ਕਥਨ ਕਰਦੇ ਹਨ-ਜੋ ਪ੍ਰਭੂ ਨੂੰ ਅਰਾਧਣਾ ਕਰਦੀਆਂ ਹਨ, ਉਹ ਬਹੁੜਿ=ਮੁੜ ਕੇ ਜੰਮਦੀਆਂ ਮਰਦੀਆਂ ਨਹੀਂ ਹਨ॥ ੧੦॥

**ਪੋਹ ਦਾ ਮਹੀਨਾ**-(ਹੁਣ ਪੋਹ ਦੇ ਮਹੀਨੇ ਵਿਚ ਗੁਰਦੇਵ ਜੀ ਜਗਿਆਸੂ ਨੂੰ ਸਮਝਾਂਦੇ ਹਨ, ਕਿ ਜਿਸ ਦਾ ਮਨ ਤਨ ਪ੍ਰਭੂ ਦੇ ਸਿਮਰਨ ਵਿਚ ਜੁੜ ਗਿਆ ਹੈ ਉਸ ਨੂੰ ਪੋਹ ਮਹੀਨੇ ਦੀ ਠੰਡਕ ਦੁਖ ਨਹੀਂ ਦੇ ਸਕਦੀ)।

## ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥

ਪੋਖਿ=ਪੋਹ ਦੁਆਰਾ ਕਥਨ ਕਰਦੇ ਹਨ, ਉਸ ਨੂੰ ਜੜ੍ਹਤਾ ਰੂਪ ਤੁਖਾਰੁ=ਬਰਫ ਨਹੀਂ ਵਿਆਪਦੀ, ਜਿਨ੍ਹਾਂ ਦੇ ਗਲ ਨਾਲ ਹਰੀ ਨਾਹੁ=ਪਤੀ ਮਿਲਿਆ ਹੈ।

## ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥

ਜਿਨ੍ਹਾਂ ਦਾ ਮਨ ਗੁਰਾਂ ਦੇ ਚਰਨਾਰਬਿੰਦ=ਚਰਨ ਕਵਲਾਂ ਨਾਲ ਬੇਧਿਆ=ਵਿੰਨਿਆ ਗਿਆ ਹੈ ਭਾਵ ਤਦਾਕਾਰ ਹੋਇਆ ਹੈ, ਉਨ੍ਹਾਂ ਨੂੰ ਸਾਹੁ=ਪ੍ਰਮਾਤਮਾ ਦਾ ਦਰਸ਼ਨ ਲਗੜਾ=ਪਰਾਪਤ ਹੋਇਆ ਹੈ।

## ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥

ਜਿਨ੍ਹਾਂ ਨੇ ਗੋਬਿੰਦ ਗੋਪਾਲ ਰਾਜੇ ਦੀ ਓਟ ਲੈ ਕੇ ਸੁਆਮੀ ਦੀ ਸੇਵਾ ਕੀਤੀ ਹੈ ਉਨ੍ਹਾਂ ਨੇ ਆਪਣੇ ਜਨਮ ਦਾ ਲਾਹੁ=ਲਾਭ ਖੱਟ ਲਿਆ ਹੈ।

ਅਥਵਾ:-ਜਿਨ੍ਹਾਂ ਨੇ ਗੋਬਿੰਦ ਗੋਪਾਲ ਰਾਜੇ ਦੀ ਓਟ ਫੜੀ ਹੈ, ਉਨ੍ਹਾਂ ਨੂੰ ਸੁਆਮੀ ਦੀ ਸੇਵਾ ਦਾ ਲਾਹੁ=ਲਾਭ ਪ੍ਰਾਪਤ ਹੋਇਆ ਹੈ।

## ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥

ਜੋ ਸੰਤਾਂ ਨਾਲ ਮਿਲ ਕੇ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਹੁ=ਗਾਇਣ ਕਰਦਾ ਹੈ, ਵਾ:-ਗੁਣਾਂ ਦਾ ਗਾਹੁ=ਵਿਚਾਰ ਕਰਦਾ ਹੈ ਉਸ ਨੂੰ ਬਿਖਿਆ=ਮਾਇਆ ਨਹੀਂ ਪੋਹ ਸਕਦੀ।

## ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥

ਜਿਸ ਦੇ ਅੰਦਰ ਸੱਚੀ ਪ੍ਰੀਤੀ ਦਾ ਸਮਾਹੁ=ਸਮਾੜ੍ਹਾ (ਅਨੰਦ) ਪਰਾਪਤ ਹੋਇਆ ਹੈ, ਉਹ ਜੀਵ ਰੂਪ ਇਸਤ੍ਰੀ ਜਿਸ ਬ੍ਰਹਮ ਤੋਂ ਪੈਦਾ ਹੋਈ ਸੀ ਮੁੜ ਉਸੇ ਬ੍ਰਹਮ ਵਿਚ ਜਾ ਮਿਲੀ।

*ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥*

## ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥

ਜਿਸ ਦੇ ਮਨ ਰੂਪ ਕਰੁ=ਹੱਥ ਨੂੰ ਪਾਰਬ੍ਰਹਮ ਨੇ ਫੜ ਲਿਆ ਹੈ, ਜਾਂ ਪਾਰਬ੍ਰਹਮ ਨੇ ਜਿਹੜੀ ਜੀਵ ਰੂਪ

ਇਸਤ੍ਰੀ ਮਨ ਰੂਪ ਹੱਥ ਤੋਂ ਫੜ ਲੀਤੀ ਹੈ, ਉਹ ਮੁੜ ਕੇ ਉਸ ਨਾਲੋਂ ਵਿੱਛੁੜਦੀ ਨਹੀਂ ਹੈ।

## ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥

ਜੋ ਹਰੀ ਸੱਜਣ ਅਗਮ=ਖੌਫ ਤੋਂ ਰਹਤਿ, ਤੇ ਅਗਾਹੁ=ਅਗਾਧ, ਵਾ:-ਅਪਕੜ ਹੈ, ਉਸ ਤੋਂ ਮੈਂ ਲੱਖਾਂ ਵਾਰੀ ਬਲਿਹਾਰ ਜਾਂਦਾ ਹਾਂ।

## ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਪ੍ਰਭੂ ਦੇ ਦਰਵਾਜ਼ੇ ਤੇ ਪੈ ਗਏ (ਡਿਗ ਪਏ) ਤਾਂ ਨਰਾਇਣ ਨੂੰ ਸਰਮ (ਲੱਜਾ) ਪੈ ਗਈ ਕਿ ਇਹ ਮੇਰੇ ਦਰ ਤੇ ਡਿਗ ਪਿਆ ਹੈ ਇਸ ਦੀ ਹੁਣ ਜ਼ਰੂਰ ਸਹਾਇਤਾ ਕਰਨੀ ਹੈ। ਏਸੇ ਗੱਲ ਨੂੰ ਮੁਖ ਰੱਖ ਕੇ ਕਬੀਰ ਜੀ ਨੇ ਕਿਹਾ ਹੈ:-

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤਾਂ ਹਰਿ ਕੈ ਦੁਆਰ॥
ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ॥ ੬੧॥ (ਪੰਨਾ ੧੩੬੭)

## ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥੧੧॥

ਪੋਖੁ=ਪੋਹ ਮਹੀਨੇ ਦੁਆਰਾ ਕਥਨ ਕਰਦੇ ਹਨ, ਉਸ ਨੂੰ ਸਾਰੇ ਸੁਖ ਸੋਹੰਦਾ=ਸੋਭਦੇ ਹਨ, ਜਿਸ ਨੂੰ ਬੇਪਰਵਾਹ ਪ੍ਰਮਾਤਮਾ ਬਖਸ਼ਦਾ ਹੈ॥੧੧॥

**ਮਾਘ ਦਾ ਮਹੀਨਾ**-ਅਗਲੇ ਮਾਘ ਮਹੀਨੇ ਵਿਚ ਗੁਰਦੇਵ ਜੀ ਜਗਿਆਸੂ ਨੂੰ ਸਮਝਾਂਦੇ ਹਨ ਕਿ ਦੁਨੀਆਂ ਦੇ ਲੋਕ ਤਾਂ ਮਾਘ ਮਹੀਨੇ ਵਿਚ ਪਰਾਗਰਾਜ ਆਦਿਕ ਤੀਰਥਾਂ ਉੱਪਰ ਜਾ ਕੇ ਇਸ਼ਨਾਨ ਤੇ ਦਾਨ ਪੁੰਨ ਆਦਿਕ ਕਰਦੇ ਹਨ। ਪਰ ਤੈਨੂੰ ਚਾਹੀਦਾ ਹੈ ਸਤਸੰਗ ਵਿਚ ਜਾ ਕੇ ਸੰਤਾਂ ਦੀ ਚਰਨ ਧੂੜੀ ਪਰਾਪਤ ਕਰਕੇ ਪ੍ਰਭੂ ਦੇ ਨਾਮ ਨੂੰ ਸੁਣਕੇ ਧਿਆਉਣਾ ਕਰ, ਜਿਸ ਤੇ ਤੇਰੀ ਜਨਮਾਂ ਜਨਮਾਂਤਰਾਂ ਦੀ ਮੈਲ ਉੱਤਰ ਜਾਏਗੀ।

## ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥

ਮਾਘ ਦੁਆਰਾ ਕਥਨ ਕਰਦੇ ਹਨ-ਜਿਵੇਂ ਮਾਘ ਦੇ ਮਹੀਨੇ ਲੋਕ ਪਰਾਗਰਾਜ ਜਾ ਕੇ ਤ੍ਰਿਬੇਣੀ ਵਿਚ ਇਸ਼ਨਾਨ ਦਾ ਅਧਿਕ ਮਹਾਤਮ ਸਮਝਦੇ ਹਨ, ਤਿਵੇਂ ਸਾਧੂਆਂ ਦੇ ਨਾਲ ਮਿਲ ਕੇ ਜੋ ਪੁਰਸ਼ ਉਨ੍ਹਾਂ ਦੀ ਚਰਨ ਧੂੜੀ ਵਿਚ ਇਸ਼ਨਾਨ ਕਰਦਾ ਹੈ ਉਸ ਨੂੰ ਘਰ ਬੈਠਿਆਂ ਹੀ ਮਜਨੁ=ਪੁਰਬਾਂ ਦੇ ਇਸ਼ਨਾਨ ਦਾ ਫਲ ਪਰਾਪਤ ਹੋ ਜਾਂਦਾ ਹੈ।

## ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥

ਹੇ ਭਾਈ! ਸਾਧੂਆਂ ਦੀ ਸੰਗਤ ਵਿਚ ਬੈਠ ਕੇ ਹਰੀ ਨਾਮ ਦਾ ਧਿਆਉਣਾ ਕਰ, ਹਰੀ ਨਾਮ ਨੂੰ ਕੰਨਾਂ ਦੁਆਰੇ ਸੁਣਨਾ ਕਰ, ਅਤੇ ਸਾਰਿਆਂ ਨੂੰ ਯਥਾ ਸ਼ਕਤਿ ਦਾਨ ਦੇਣਾ ਕਰ।

## ਜਨਮ ਕਰਮ ਮਲੁ ਉੱਤਰੈ ਮਨ ਤੇ ਜਾਇ ਗੁਮਾਨੁ॥

ਤਾਂ ਜਨਮਾਂ ਜਨਮਾਂਤਰਾਂ ਦੀ ਕਰਮਾਂ ਰੂਪੀ ਮੈਲ ਉੱਤਰ ਜਾਂਦੀ ਹੈ, ਅਥਵਾ:-ਜਨਮ ਦੇਣ ਵਾਲੇ ਸੰਚਤ ਕਰਮਾਂ ਦੀ ਮੈਲ ਉੱਤਰ ਜਾਂਦੀ ਹੈ, ਅਤੇ ਮਨ ਵਿਚੋਂ ਜ਼ਾਤੀ, ਵਿੱਦਿਆ, ਧਨ ਆਦਿਕਾਂ ਦਾ ਗੁਮਾਨੁ=ਹੰਕਾਰ ਚਲਿਆ ਜਾਂਦਾ ਹੈ।

[ਪੰਨਾ ੧੩੬]

## ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥

ਕਾਮ ਕ੍ਰੋਧ ਅਤੇ ਮੋਹੀਐ=ਮੋਹ ਭੀ ਨਹੀਂ ਰਹਿੰਦਾ, ਵਾ:-ਕਾਮ ਕ੍ਰੋਧ ਆਦਿਕ ਕੋਈ ਸ਼ੱਤਰੂ ਭੀ ਨਹੀਂ ਮੋਂਹਦਾ ਅਤੇ ਲੋਭ ਰੂਪੀ ਸੁਆਨੁ=ਕੁੱਤਾ ਭੀ ਬਿਨਸੈ=ਬਿਨਸ ਜਾਂਦਾ (ਮਰ ਜਾਂਦਾ) ਹੈ।

*ਯਥਾ:- ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥* (ਪੰਨਾ ੧੫)

## ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥

ਪ੍ਰਭੂ ਦੇ ਨਾਮ ਭਗਤੀ, ਵਾ:-ਪ੍ਰੇਮ ਰੂਪ ਸੱਚੇ ਰਸਤੇ ਉੱਪਰ ਚਲਣ ਵਾਲਿਆਂ ਦੀ ਸਾਰਾ ਜਗਤ ਉਸਤਤੀ ਕਰਦਾ ਹੈ।

## ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥

ਸਾਰਿਆਂ ਜੀਵਾਂ ਉੱਪਰ, ਅਤੇ ਆਪਣੇ ਜੀਅ ਉੱਤੇ ਜਿਹੜੀ ਦਇਆ ਕਰਨੀ ਹੈ, ਇਹ ਅਠਾਹਠ ਤੀਰਥਾਂ ਦੇ ਇਸ਼ਨਾਨ ਤੇ ਸਾਰੇ ਪੁੰਨਾਂ ਦੇ ਪਰਵਾਨੁ=ਸਦੱਰਸ ਹੈ।

ਅਥਵਾ:-ਜਿਸ ਨੇ ਨਾਮ ਜਪਿਆ ਹੈ ਉਸ ਦੇ ਅਠਾਹਠ ਤੀਰਥਾਂ ਦਾ ਇਸ਼ਨਾਨ, ਤੇ ਸਾਰੇ ਪੁੰਨ, ਜੀਵਾਂ ਉੱਪਰ ਦਇਆ ਕਰਨੀ ਇਤ ਆਦਿਕ ਸਾਰੇ ਕਰਮ ਪਰਵਾਨ ਹੋ ਗਏ ਹਨ।

## ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥

ਜਿਸ ਮਨੁੱਖ ਨੂੰ ਪ੍ਰਮਾਤਮਾ ਦਇਆ ਕਰਕੇ ਨਾਮ ਸਿਮਰਨ ਦੇਂਦਾ ਹੈ ਓਹੀ ਸੁਜਾਨੁ=ਚਤੁਰ ਮਨੁੱਖ ਹੈ।

## ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥

ਜਿਨ੍ਹਾਂ ਗੁਰਮੁਖਾਂ ਨੂੰ ਆਪਣਾ ਪ੍ਰਭੂ ਪ੍ਰਮਾਤਮਾ ਮਿਲਿਆ ਹੈ ਗੁਰੂ ਜੀ ਕਥਨ ਕਰਦੇ ਹਨ; ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ ॥

## ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥ ੧੨ ॥

ਮਾਘ ਦੁਆਰਾ ਕਥਨ ਕਰਦੇ ਹਨ, ਉਹ ਮਨੁੱਖ ਸੁਚੇ=ਪਵਿੱਤ੍ਰ ਕਹੇ ਜਾਂਦੇ ਹਨ, ਜਿਨ੍ਹਾਂ ਉੱਤੇ ਪੂਰਾ ਗੁਰੂ ਮਿਹਰਵਾਨ=ਕਿਰਪਾਲੂ ਹੋਇਆ ਹੈ ॥ ੧੨ ॥

**ਫੱਗਣ ਦਾ ਮਹੀਨਾ**-ਹੁਣ ਇਸ ਫੱਗਣ ਦੇ ਮਹੀਨੇ ਵਿਚ ਗੁਰਦੇਵ ਜੀ ਜਗਿਆਸੂ ਨੂੰ ਸਮਝਾਂਦੇ ਹਨ, ਕਿ ਜਿਨ੍ਹਾਂ ਗੁਰਮੁਖ ਇਸਤ੍ਰੀਆਂ ਨੇ ਸਤਸੰਗ ਵਿਚ ਜਾ ਕੇ ਮਹਾਤਮਾਂ ਨਾਲ ਮਿਲਕੇ ਵਾਹਿਗੁਰੂ ਦੇ ਮੰਗਲਦਾਇਕ ਗੀਤ ਗਾਏ ਹਨ, ਉਨ੍ਹਾਂ ਨੂੰ ਪ੍ਰਭ ਦੀ ਪਰਾਪਤੀ ਕਰਕੇ ਆਨੰਦ ਹੋਇਆ ਹੈ।

## ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥

ਫਲਗੁਣਿ=ਫੱਗਣ ਦੁਆਰਾ ਕਥਨ ਕਰਦੇ ਹਨ, ਉਨ੍ਹਾਂ ਪੁਰਸ਼ਾਂ ਨੂੰ ਅਨੰਦ ਉਪਾਰਜਨਾ=ਪੈਦਾ ਹੁੰਦਾ ਹੈ, ਜਿਨ੍ਹਾਂ ਨੂੰ ਹਰੀ ਸੱਜਣ ਆ ਕੇ ਪਰਗਟ ਹੁੰਦਾ ਹੈ।

## ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥

ਰਾਮ ਦੇ ਨਾਲ ਮਿਲਾਣ ਲਈ ਸੰਤ ਹੀ ਸਹਾਇਕ ਹਨ।

ਅਥਵਾ:-ਰਾਮ ਦੇ ਸੰਤ ਸਹਾਇਕ ਹਨ, ਅਥਵਾ:-ਰਾਮ ਦੇ ਨਾਮ ਦਾ ਸਿਮਰਨ ਕਰਨ ਵਾਲੇ ਸੰਤ ਹੀ ਸਹਾਇਕ ਹਨ, ਜਿਨ੍ਹਾਂ ਨੇ ਕਿਰਪਾ ਕਰਕੇ ਰਾਮ ਨਾਲ ਮਿਲਾ ਦਿੱਤਾ ਹੈ।

## ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥

ਰਾਮ ਨਾਲ ਮਿਲਣ ਕਰਕੇ, ਅੰਤਹਕਰਨ ਰੂਪ ਸੇਜਾ ਸੋਭਨੀਕ ਹੋਈ ਹੈ ਤੇ ਸਾਰੇ ਸੁਖ ਪਰਾਪਤ ਹੋਏ, ਜਿਸ ਤੇ ਹੁਣ ਦੁਖਾਂ ਨੂੰ ਕੋਈ ਜਾਇ=ਜਗ੍ਹਾ ਨਹੀਂ ਰਹੀ।

## ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥

ਜਿਸ ਨੇ ਹਰੀ ਰਾਇ ਰੂਪ ਵਰੁ=ਪਤੀ ਨੂੰ ਪਾਇਆ ਹੈ, ਉਸ ਵਡਭਾਗਣੀ ਦੀ ਇੱਛਾ ਪੁਨੀ=ਪੂਰੀ ਹੋਈ ਹੈ। ਅਤੇ ਉਸਦੀਆਂ-

## ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥

ਇੰਦ੍ਰੀਆਂ ਰੂਪ ਸਖੀਆਂ ਮਿਲ ਕੇ ਪ੍ਰਭੂ ਦੇ ਮੰਗਲਾਂ ਨੂੰ ਗਾਂਵਦੀਆਂ ਹਨ, ਅਤੇ ਗੋਬਿੰਦ ਦੇ ਗੀਤ=ਜਸ ਨੂੰ ਕਥਨ ਕਰਦੀਆਂ ਹਨ।

ਅਥਵਾ:-ਜਿਸ ਜਗ੍ਹਾ ਮਹਾਤਮਾਂ ਰੂਪ ਸਖੀਆਂ ਮਿਲ ਕੇ ਪ੍ਰਮੇਸ਼ਰ ਦੇ ਮੰਗਲਾਂ ਨੂੰ ਗਾਇਣ ਕਰਦੀਆਂ ਹਨ, ਉਨ੍ਹਾਂ ਨਾਲ ਮਿਲ ਕੇ ਹੇ ਪੁਰਸ਼ਾ ! ਤੂੰ ਭੀ ਗੋਬਿੰਦ ਦੇ ਗੀਤ=ਜਸ ਨੂੰ ਉਚਾਰਨਾ ਕਰ।

ਅਥਵਾ:-ਜੈਦੇਵ ਭਗਤ ਦਾ ਬਨਾਇਆ ਹੋਇਆ ਗੀਤ ਗੋਵਿੰਦ, ਗ੍ਰੰਥ ਵੀ ਪ੍ਰਮੇਸ਼ਰ ਦੇ ਜਸ ਨੂੰ ਕਥਨ ਕਰਦਾ ਹੈ।

## ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥

ਹਰੀ ਵਰਗਾ ਹੋਰ ਕੋਈ ਨਹੀਂ ਦਿਸਦਾ ਉਸ ਦੇ ਲਵੈ=ਸਦੱਰਸ (ਬਰਾਬਰ) ਦੂਜਾ ਕੋਈ ਨਹੀਂ ਲਗਦਾ।

## ਹਲਤੁ ਪਲਤੁ ਸਵਾਰਿਓਨੁ ਨਿਹਚਲੁ ਦਿਤੀਅਨੁ ਜਾਇ॥

ਉਸ ਪ੍ਰਭੂ ਨੇ ਹਲਤੁ ਪਲਤੁ=ਲੋਕ ਪ੍ਰਲੋਕ ਸਵਾਰ ਦਿੱਤਾ ਹੈ, ਅਤੇ ਰਹਿਣ ਲਈ ਨਿਸਚਲ ਜਾਇ=ਜਗ੍ਹਾ ਬਖਸ਼ ਦਿੱਤੀ ਹੈ।

## ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥

ਸੰਸਾਰ ਸਮੁੰਦਰ ਤੋਂ ਬਚਾ ਰੱਖਿਆ ਹੈ, ਮੁੜ ਕੇ ਜਨਮ ਮਰਨ ਵਿਚ ਧਾਇ=ਦੌੜਦਾ ਨਹੀਂ ਹੈ।

## ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥

ਗੁਰੂ ਜੀ ਕਥਨ ਕਰਦੇ ਹਨ-ਪ੍ਰਮਾਤਮਾ ਦੇ ਗੁਣ ਅਨੇਕਾਂ ਹਨ ਅਤੇ ਅਸਾਡੀ ਜਿਹਵਾ=ਜੀਭ ਇੱਕ ਹੈ ਅਸੀਂ ਉਸ ਦੇ ਗੁਣ ਕਥਨ ਨਹੀਂ ਕਰ ਸਕਦੇ, ਜੋ ਪੁਰਸ਼ ਉਸ ਦੀ ਚਰਨੀਂ ਪਏ ਹਨ ਉਹ ਸੰਸਾਰ ਸਮੁੰਦਰ ਤੋਂ ਤਰ ਗਏ ਹਨ।

## ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥ ੧੩॥

ਫਲਗੁਣਿ=ਫੱਗਣ ਦੁਆਰਾ ਕਥਨ ਕਰਦੇ ਹਨ; ਉਸ ਪ੍ਰਮਾਤਮਾ ਨੂੰ ਹਮੇਸ਼ਾਂ ਸਲਾਹੁਣਾ ਕਰੋ, ਜਿਸ ਨੂੰ ਤਿਲ ਜਿੰਨਾ ਭੀ ਤਮਾਇ=ਤਮੋਗੁਣ ਨਹੀਂ।

ਅਥਵਾ:-ਤਿਲ ਮਾਤ੍ਰ ਵੀ ਜਿਸ ਨੂੰ ਕੋਈ ਤਮਾਇ=ਤਮਾ (ਖ੍ਵਾਹਸ਼) ਨਹੀਂ ਹੈ॥ ੧੩॥

## -ਨਾਮੁ ਸਿਮਰਨ ਦਾ ਮਹਾਤਮ-

ਗੁਰਦੇਵ ਜੀ ਬਾਰ੍ਹਾਂ ਮਹੀਨਿਆਂ ਦੀ ਸਮਾਪਤੀ ਕਰਕੇ ਇਸ ਬਾਣੀ ਦੇ ਪੜ੍ਹਨ ਦਾ ਫਲ, ਅਤੇ ਨਾਮ ਸਿਮਰਨ ਦਾ ਮਹਾਤਮ ਜਗਿਆਸੂ ਨੂੰ ਸ੍ਰਵਨ ਕਰਾਉਂਦੇ ਹਨ।

## ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥

ਜਿਨ੍ਹਾਂ ਜਿਨ੍ਹਾਂ ਨੇ ਵਾਹਿਗੁਰੂ ਨਾਮ ਧਿਆਉਣਾ ਕੀਤਾ ਹੈ, ਉਨ੍ਹਾਂ ਉਨ੍ਹਾਂ ਦੇ ਸਾਰੇ ਕੰਮ ਸਰੇ=ਪੂਰੇ ਹੋ ਗਏ ਹਨ।

## ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥

ਜਿਨ੍ਹਾਂ ਨੇ ਪੂਰੇ ਗੁਰਾਂ ਦੁਆਰੇ ਹਰੀ ਨਾਮ ਨੂੰ ਅਰਾਧਿਆ ਹੈ ਉਹ ਸੱਚੀ ਦਰਗਾਹ ਵਿਚ ਖਰੇ=ਚੰਗੇ ਸਚਿਆਰ ਹੋਏ ਹਨ।

## ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥

ਸਾਰਿਆਂ ਸੁਖਾਂ ਦੇ ਨਿਧਿ=ਖਜ਼ਾਨੇ ਜੋ ਹਰੀ ਦੇ ਚਰਨ ਹਨ ਉਨ੍ਹਾਂ ਚਰਨਾਂ ਦਾ ਧਿਆਨ ਧਾਰ ਕੇ ਗੁਰਮੁਖ ਬਿਖਮੁ=ਕਠਨ ਸੰਸਾਰ ਸਮੁੰਦਰ ਤੋਂ ਸੁਖੈਣ ਤਰ ਗਏ ਹਨ।

## ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥

ਤਿਨ੍ਹਾਂ ਨੇ ਪ੍ਰੇਮਾ ਭਗਤੀ ਨੂੰ ਪਾਣਾ ਕੀਤਾ ਹੈ, ਇਸ ਲਈ ਉਹ ਵਿਸ਼ਿਆਂ ਰੂਪ ਅਗਨੀ ਵਿਚ

ਅਥਵਾ:-ਬਿਖਿਆ=ਮਾਇਆ ਦੀ ਤ੍ਰਿਸ਼ਨਾਂ ਰੂਪ ਅਗਨੀ ਵਿਚ ਜਰੇ=ਸੜਦੇ ਨਹੀਂ ਹਨ।

## ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥

ਉਨ੍ਹਾਂ ਦੇ ਅੰਦਰੋਂ ਝੂਠ ਆਦਿਕ ਵਿਕਾਰ ਚਲੇ ਗਏ ਹਨ, ਵਾ:-ਝੂਠੇ ਸੰਕਲਪ ਮਿਟ ਗਏ ਹਨ ਤੇ ਦ੍ਵੈਤ ਭੀ ਨੱਸ ਗਈ ਹੈ, ਸ਼ੁਭ ਗੁਣਾਂ ਨਾਲ ਪੂਰਨ ਹੋ ਕੇ ਸੱਚ ਨਾਮ ਰੂਪ ਅੰਮ੍ਰਿਤ ਨਾਲ ਮਨ ਆਦਿਕ ਇੰਦ੍ਰੇ ਭਰ ਲੀਤੇ ਹਨ॥

## ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥

ਹਰ ਵੇਲੇ ਪਾਰਬ੍ਰਹਮ ਪ੍ਰਭੂ ਨੂੰ ਸੇਂਵਦੇ ਰਹਿੰਦੇ ਹਨ, ਅਤੇ ਮਨ ਅੰਦਰ ਇੱਕ ਨੂੰ ਧਾਰੀ ਰੱਖਦੇ ਹਨ।

## ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥

ਉਸ ਦੇ ਸਾਰੇ ਮਹੀਨੇ, ਦਿਨ ਤੇ ਮੂਰਤ=ਦੋ ਘੜੀਆਂ ਦੇ ਸਮੇਂ ਸਾਰੇ ਭਲੇ=ਚੰਗੇ ਹਨ, ਜਿਸ ਨੂੰ ਵਾਹਿਗੁਰੂ

ਕਿਰਪਾ ਦ੍ਰਿਸ਼ਟੀ ਨਾਲ ਵੇਖਣਾ ਕਰਦਾ ਹੈ।

**ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥੧॥**

ਗੁਰੂ ਜੀ ਕਥਨ ਕਰਦੇ ਹਨ, ਹੇ ਹਰੀ ਮੈਂ ਦਰਸ਼ਨ ਦਾ ਦਾਨ ਮੰਗਦਾ ਹਾਂ, ਆਪ ਕਿਰਪਾ ਕਰਕੇ ਦਰਸ਼ਨ ਬਖਸ਼ਣਾ ਕਰੋ॥ ੧੪॥ ੧॥

ਇੱਥੋਂ ਤਕ ਬਾਰਹ ਮਾਹਾ ਉਚਾਰਨ ਕਰਕੇ ਗੁਰੂ ਜੀ ਨੇ ਕਿਹਾ, ਹਰ ਸੰਗ੍ਰਾਂਦ ਵਾਲੇ ਦਿਨ ਯਥਾਸ਼ਕਤ ਭੇਟਾ ਲਿਜਾ ਕੇ ਗੁਰਦੁਆਰੇ ਜਾਂ ਧਰਮਸਾਲਾ ਜਾ ਕੇ ਮਹੀਨੇ ਦਾ ਨਾਮ ਸੁਣਨਾ ਜਾਂ ਪੜ੍ਹਨਾ ਤਾਂ ਵਾਹਿਗੁਰੂ ਤੁਹਾਡੇ ਮਨ ਦੇ ਸ਼ੁਭ ਸੰਕਲਪ ਪੂਰੇ ਕਰੇਗਾ।

[ਬਾਰਹ ਮਾਹਾ ਸਮਾਪਤ]

# ਮਾਝ ਮਹਲਾ ੫ ਦਿਨ ਰੈਣਿ
# ੧ੳ ਸਤਿਗੁਰ ਪ੍ਰਸਾਦਿ॥

**ਉਥਾਨਕਾ:**-ਸਿੱਖਾਂ ਨੇ ਬੇਨਤੀ ਕੀਤੀ ਦਿਨ ਰਾਤ ਕਿਵੇਂ ਸਫਲ ਹੁੰਦੇ ਹਨ? ਇਸ ਲਈ ਗੁਰੂ ਸਾਹਿਬਾਂ ਨੇ ਇਸ ਦਾ ਨਾਮ ਹੀ 'ਦਿਨ ਰੈਣਿ' ਰੱਖ ਦਿੱਤਾ ਹੈ। ਦਿਨ ਰੈਣਿ ਛੰਦ ਦੀ ਚਾਲ ਹੈ। ਤੀਜਾ ਭਾਵ ਇਹ ਹੈ ਕਿ ਰਾਤ ਦਿਨ ਉਸ ਦਾ ਸਿਮਰਨ ਕਰੋ। ਦਿਨ ਰੈਣਿ ਨੂੰ ਅਗਲੀ ਤੁਕ ਵਿਚ ਸਮਿਲਤ ਕਰਕੇ ਅਰਥ ਕਰਨਾ।

## ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥

ਹੇ ਭਾਈ! ਆਪਣੇ ਸਤਿਗੁਰਾਂ ਨੂੰ ਸੇਵਣਾ ਕਰ, ਅਤੇ ਸਾਰਾ ਦਿਨ ਸਾਰੀ ਰਾਤ ਹਰੀ ਦਾ ਸਿਮਰਨ ਕਰ।

ਅਥਵਾ:-ਦਿਨ ਰੈਣਿ=ਇੱਕਰਸ ਸਭ ਸਮਿਆਂ ਵਿਚ ਹਰੀ ਦਾ ਸਿਮਰਨ ਕਰ, ਤਾਂ ਅਵਿੱਦਿਆ ਰੂਪੀ ਰੈਣ=ਰਾਤ ਤੋਂ ਗਿਆਨ ਰੂਪ ਦਿਨ ਉਦੇ ਹੋਵੇਗਾ॥

## ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ॥

ਆਪਾ ਭਾ ਹੰਕਾਰ ਨੂੰ ਤਿਆਗ ਕੇ ਗੁਰ ਸ਼ਰਨ ਵਿਚ ਪੈਣਾ ਕਰ, ਅਤੇ ਮੂੰਹੋਂ ਮਿੱਠੇ ਵੈਣ=ਬਚਨ ਬੋਲਣਾ ਕਰ। ਤੇ ਇੰਝ ਬੇਨਤੀ ਕਰ:-

## ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ॥

ਮੈਂ ਜਨਮਾਂ ਜਨਮਾਂਤਰਾਂ ਦਾ ਵਿੱਛੜਿਆ ਹੋਇਆ ਹਾਂ, ਹੇ ਹਰੀ ਸੱਜਣ ਇਸ ਲੋਕ ਦੇ ਸੈਣ=ਸਾਥੀ ਪ੍ਰਲੋਕ ਦੇ ਮੈਨੂੰ ਆਪਣੇ ਸੈਣ=ਸਾਥ (ਨਾਮ) ਮੇਲਣਾ ਕਰੋ।

## ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ॥

ਜੋ ਜੀਵ ਹਰੀ ਤੋਂ ਵਿੱਛੜੇ ਹੋਏ ਹਨ, ਹੇ ਭੈਣੇ! ਉਹ ਸੁਖੀ ਨਹੀਂ ਵਸਦੇ, ਵਾ:-ਚਾਹੇ ਉਹ *ਭੈਣੀ ਪਿੰਡ ਵਿਚ ਵਸਣ ਤੌਭੀ ਸੁਖੀ ਨਹੀਂ ਹੁੰਦੇ।

ਅਥਵਾ:-ਚਾਹੇਂ ਉਹ ਸਰੀਰ ਰੂਪ ਭੈਣੀ ਪਿੰਡ ਵਿਚ ਵਸਣ ਤੌਭੀ ਸੁਖੀ ਨਹੀਂ ਵਸਦੇ।

## ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ॥

ਹਰੀ ਪਤੀ ਤੋਂ ਬਿਨਾਂ ਹੋਰ ਕਿਧਰੋਂ ਚੈਨੁ=ਅਨੰਦ ਨਹੀਂ ਪ੍ਰਾਪਤ ਹੁੰਦਾ, ਸਾਰੇ ਗੈਣ=ਅਕਾਸ਼, ਵਾ-ਗੈਣ=ਗੈਲ ਅਰਥਾਤ ਰਸਤੇ ਢੂੰਡ ਵੇਖੇ ਹਨ।

## ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ॥

ਆਪਣੇ ਕਰਮਾਂ ਦੇ ਕਮਾਏ ਅਨੁਸਾਰ ਇਹ ਪ੍ਰਭੂ ਤੋਂ ਵਿੱਛੜੀ ਹੋਈ ਹੈ, ਇਸ ਲਈ ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ।

## ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ॥

ਹੇ ਪ੍ਰਭੂ! ਕਿਰਪਾ ਕਰਕੇ ਮੈਨੂੰ ਰੱਖ ਲਵੋ; ਆਪ ਜੀ ਤੋਂ ਬਿਨਾਂ ਹੋਰ ਕੋਈ ਕਰਨ ਕਰਾਉਣ ਵਾਲਾ ਨਹੀਂ ਹੈ।

---

*ਭੈਣੀ ਪਿੰਡ ਜ਼ਿਲ੍ਹਾ ਲੁਧਿਆਣੇ ਵਿਚ ਹੈ।

## ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ॥

ਹੇ ਹਰੀ ! ਆਪ ਜੀ ਤੋਂ ਬਿਨਾਂ ਖਾਕ ਵਿਚ ਰੁਲਣਾ ਹੁੰਦਾ ਹੈ, ਆਪ ਜੀ ਤੋਂ ਬਿਨਾਂ ਹੋਰ ਕਿਥੈ=ਕਿਸ ਦੇ ਪਾਸ ਜਾ ਕੇ ਆਪਣਾ ਵੈਣ=ਬਚਨ ਅਰਥਾਤ ਹਾਲ ਕਹੀਏ।

## ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ॥੧॥

ਗੁਰੂ ਜੀ ਕਥਨ ਕਰਦੇ ਹਨ-ਮੈਂ ਦਾਸ ਦੀ ਏਹੋ ਬੇਨਤੀ ਹੈ ਕਿ ਸੁਰਜਨ ਹਰੀ ਨੂੰ ਅੱਖਾਂ ਨਾਲ ਹਰ ਥਾਂ ਤੇ ਦੇਖਣਾ ਕਰਾਂ॥ ੧॥

## ਜੀਅ ਕੀ ਬਿਰਥਾ ਸੋ ਸੁਣੇ ਹਰਿ ਸੰਮ੍ਰਿਥ ਪੁਰਖੁ ਅਪਾਰੁ॥

ਜੀਆਂ ਦੀ ਬਿਰਥਾ=ਗੱਲ ਬਾਤ, ਵਾ ਦੁਖਾਂ ਦੀ ਪੁਕਾਰ ਨੂੰ ਓਹੀ ਸੁਣਦਾ ਹੈ, ਜੋ ਹਰੀ ਪੁਰਖ ਅਪਾਰੁ=ਬੇਅੰਤ ਸਮਰੱਥਾ ਵਾਲਾ ਹੈ।

[ਪੰਨਾ ੧੩੭]

## ਮਰਣਿ ਜੀਵਣਿ ਆਰਾਧਣਾ ਸਭਨਾ ਕਾ ਆਧਾਰੁ॥

ਜੀਵਣ ਤੋਂ ਲੈ ਕੇ ਮਰਣ ਪ੍ਰਯੰਤ ਪ੍ਰਮਾਤਮਾ ਨੂੰ ਅਰਾਧਣਾ ਕਰ, ਵਾ:-ਜੀਵਤ ਭਾ ਤੋਂ ਮਰ ਕੇ ਪ੍ਰਮੇਸ਼ਰ ਨੂੰ ਅਰਾਧਣਾ ਕਰ ਜੋ ਸਾਰਿਆਂ ਦਾ ਆਧਾਰੁ=ਆਸਰਾ ਰੂਪ ਹੈ।

## ਸਸੁਰੈ ਪੇਈਐ ਤਿਸੁ ਕੰਤ ਕੀ ਵਡਾ ਜਿਸੁ ਪਰਵਾਰੁ॥

ਸਸੁਰੈ=ਪ੍ਰਲੋਕ ਵਿਚ, ਪੇਈਐ=ਇਸ ਲੋਕ ਵਿਚ ਉਸ ਪਤੀ ਪ੍ਰਮਾਤਮਾ ਦੀ ਦਾਸੀ ਹੋ ਰਹਿਣਾ ਕਰ, ਜਿਸ ਪ੍ਰਮਾਤਮਾ ਦਾ ਇਹ ਸੰਸਾਰ ਹੀ ਵੱਡਾ ਪਰਵਾਰ ਹੈ। ਪੁਨਾ-

## ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ॥

ਜੋ ਪ੍ਰਮਾਤਮਾ ਸਾਰਿਆਂ ਤੋਂ ਊਚਾ ਹੈ, ਅਗਮ=ਖੋਫ ਤੇ ਰਹਿਤ ਹੈ, ਜਿਸ ਦਾ ਬੋਧ=ਗਿਆਨ ਭੀ ਅਗਾਧਿ=ਡੂੰਘਾ ਹੈ, ਜਿਸ ਦੇ ਪਾਰ ਉਰਵਾਰ ਦਾ ਕੁਝ ਅੰਤ ਨਹੀਂ ਆਉਂਦਾ।

## ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ॥

ਸੇਵਾ ਕੀਤੀ ਹੋਈ ਓਹੀ ਸਫਲ ਹੈ ਜਿਹੜੀ ਤਿਸ ਪ੍ਰਮੇਸ਼ਰ ਨੂੰ ਭਾ ਜਾਵੇ, ਅਥਵਾ:-ਜਿਹੜੀ ਸ਼ਾਂਤੀ ਸੁਭਾਵ ਨਾਲ ਕੀਤੀ ਜਾਵੇ। ਅਤੇ ਸੰਤਾਂ ਦੀ ਚਰਨ ਧੂੜੀ ਦੇ ਗ੍ਰਹਿਣ ਕਰਨ ਵਾਲਾ ਹੋਵੇ।

## ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ॥

ਉਹ ਪ੍ਰਮੇਸ਼ਰ ਦੀਨਾ ਨਾਥ=ਗਰੀਬਾਂ ਦਾ ਸੁਆਮੀ ਹੈ, ਦਿਆਲੂ ਦੇਵਤਾ ਹੈ, ਵਾ:-ਦਿਆਲੂ ਸੁਭਾਅ ਵਾਲਾ ਹੈ ਤੇ ਦੇਵ=ਪ੍ਰਕਾਸ਼ ਰੂਪ ਹੈ, ਪਤਿਤ=ਪਾਪੀਆਂ ਦੇ ਉਧਾਰਨ ਹਾਰੁ=ਤਾਰਨ ਵਾਲਾ ਹੈ।

## ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ॥

ਜਿਸ ਕਰਤਾਰ ਦਾ ਨਾਮ ਸੱਚਾ ਹੈ ਉਹ ਆਦਿ ਜੁਗਾਦੀ=ਸਦਾ ਸਦਾ ਰੱਖਦਾ ਆਇਆ ਹੈ।

**ਕੀਮਤਿ ਕੋਇ ਨ ਜਾਣਈ ਕੋ ਨਾਹੀ ਤੋਲਣਹਾਰੁ॥**

ਉਸ ਦੀ ਕੀਮਤ ਨੂੰ ਕੋਈ ਜਾਣਦਾ ਨਹੀਂ ਹੈ, ਅਤੇ ਨਾਹੀ ਕੋਈ ਉਸ ਦੇ ਤੋਲਣ ਵਾਲਾ ਹੈ।

**ਮਨ ਤਨ ਅੰਤਰਿ ਵਸਿ ਰਹੇ ਨਾਨਕ ਨਹੀ ਸੁਮਾਰੁ॥**

ਗੁਰੂ ਜੀ ਕਥਨ ਕਰਦੇ ਹਨ, ਉਹ ਪ੍ਰਭੂ ਮਨ ਤਨ ਦੇ ਅੰਦਰ ਵਸ ਰਿਹਾ ਹੈ
ਜਿਸ ਦੇ ਗੁਣਾਂ ਦੀ ਸੁਮਾਰੁ=ਗਿਣਤੀ ਨਹੀਂ ਆਉਂਦੀ।

**ਦਿਨੁ ਰੈਣਿ ਜਿ ਪ੍ਰਭੁ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ॥੨॥**

ਜਿਹੜੇ ਦਿਨ ਰਾਤ ਪ੍ਰਭੂ ਨੂੰ ਸੇਵਦੇ=ਜਪਦੇ ਹਨ, ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ॥੨॥

**ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ॥**

ਜੋ ਪ੍ਰਭੂ ਸਾਰਿਆਂ ਦਾ ਬਖਸ਼ਿੰਦਾ ਹੈ, ਸੰਤ ਉਸ ਨੂੰ ਸਦਾ ਸਦਾ ਅਰਾਧਦੇ ਹਨ।

**ਜੀਉ ਪਿੰਡੁ ਜਿਨਿ ਸਾਜਿਆ ਕਰਿ ਕਿਰਪਾ ਦਿਤੀਨੁ ਜਿੰਦੁ॥**

ਜਿਸ ਪ੍ਰਭੂ ਨੇ ਜੀਵ ਤੇ ਪਿੰਡੁ=ਸਰੀਰ ਨੂੰ ਬਣਾਇਆ ਹੈ, ਅਤੇ ਕਿਰਪਾ ਕਰਕੇ ਜਿਸ ਨੇ ਜਿੰਦੁ=ਜੀਵਣ ਕਲਾ (ਜ਼ਿੰਦਗੀ) ਵਾ=ਬੁੱਧੀ ਦੇਣਾ ਕੀਤੀ ਹੈ।

**ਗੁਰ ਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ॥**

ਗੁਰ ਸ਼ਬਦ ਦੁਆਰਾ ਉਸ ਨੂੰ ਅਰਾਧਣਾ ਕਰੀਏ, ਅਤੇ ਉਸ ਦੇ ਨਿਰਮਲ ਮੰਤ੍ਰ ਨੂੰ ਜਪਣਾ ਕਰੀਏ।

**ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤੁ॥**

ਉਸ ਦੀ ਕੀਮਤ ਕਹੀ ਨਹੀਂ ਜਾਂਦੀ, ਕਿਉਂਕਿ ਉਹ ਪ੍ਰਮੇਸ਼ਰ ਬੇਅੰਤ ਹੈ।

**ਜਿਸੁ ਮਨਿ ਵਸੈ ਨਰਾਇਣੋ ਸੋ ਕਹੀਐ ਭਗਵੰਤੁ॥**

ਜਿਸ ਦੇ ਮਨ ਵਿਚ ਨਰਾਇਣ ਵਸਦਾ ਹੈ, ਉਹ ਪੁਰਸ਼ ਭਗਵੰਤ ਦਾ ਸਰੂਪ, ਵਾ-ਭਗਵੰਤੁ=ਭਾਗਾਂ ਵਾਲਾ ਕਿਹਾ ਜਾਂਦਾ ਹੈ।

**ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ॥**

ਜਿਸ ਨੂੰ ਸੁਆਮੀ ਪਤੀ ਪ੍ਰਮੇਸ਼ਰ ਮਿਲਿਆ ਹੈ ਉਸ ਦੇ ਮਨ ਦੀ ਲੋਚਾ ਪੂਰੀਐ=ਇੱਛਾ ਪੂਰਨ ਹੁੰਦੀ ਹੈ।

**ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ॥**

ਗੁਰੂ ਜੀ ਕਥਨ ਕਰਦੇ ਹਨ, ਜੋ ਹਰੀ ਨੂੰ ਜਪਕੇ ਜਿਊਂਦਾ ਹੈ ਉਸ ਦੇ ਸਾਰੇ ਦੋਸ਼ ਹੰਤੁ=ਨਾਸ ਹੋ ਗਏ ਹਨ।

**ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ॥੩॥**

ਜਿਸ ਨੂੰ ਦਿਨ ਰਾਤ ਵਾਹਿਗੁਰੂ ਨਾਮ ਭੁੱਲਦਾ ਨਹੀਂ ਹੈ, ਉਹ ਜੰਤ ਸ਼ੁਭ ਗੁਣਾਂ ਕਰਕੇ ਹਰਿਆ ਹੁੰਦਾ ਹੈ।

**ਸਰਬ ਕਲਾ ਪ੍ਰਭ ਪੂਰਣੋ ਮੰਞੁ ਨਿਮਾਣੀ ਥਾਉ॥**

ਜੋ ਪ੍ਰਭੂ ਸਾਰੀਆਂ ਕਲਾ=ਸ਼ਕਤੀਆਂ ਕਰਕੇ ਪੂਰਨ ਹੈ, ਮੈਂ ਨਿਮਾਣੀ ਦਾ ਓਹੀ ਥਾਂ ਹੈ।

**ਹਰਿ ਓਟ ਗਹੀ ਮਨ ਅੰਦਰੇ ਜਪਿ ਜਪਿ ਜੀਵਾਂ ਨਾਉ॥**

ਉਸੇ ਹਰੀ ਦੀ ਓਟ ਮਨ ਵਿਚ ਫੜੀ ਹੈ, ਅਤੇ ਉਸੇ ਹਰੀ ਦੇ ਨਾਮ ਜਾਪ ਨੂੰ ਜਪਕੇ ਜਿਉਂਦਾ ਹਾਂ।

**ਕਰਿ ਕਿਰਪਾ ਪ੍ਰਭ ਆਪਣੀ ਜਨ ਧੂੜੀ ਸੰਗਿ ਸਮਾਉ॥**

ਹੇ ਪ੍ਰਭੂ ਮੇਰੇ ਉੱਪਰ ਆਪਣੀ ਕਿਰਪਾ ਦ੍ਰਿਸ਼ਟੀ ਕਰ, ਜੋ ਤੇਰੇ ਦਾਸਾਂ ਦੀ ਚਰਨ ਧੂੜੀ ਨਾਲ ਮੈਂ ਸਮਾਉ=ਮਿਲਿਆ ਰਹਾਂ।

**ਜਿਉ ਤੂੰ ਰਾਖਹਿ ਤਿਉ ਰਹਾ ਤੇਰਾ ਦਿਤਾ ਪੈਨਾ ਖਾਉ॥**

ਜਿਵੇਂ ਤੂੰ ਰੱਖਦਾ ਹੈਂ, ਤਿਵੇਂ ਮੈਂ ਰਹਿੰਦਾ ਹਾਂ, ਆਪ ਜੀ ਦਾ ਦਿੱਤਾ ਹੋਇਆ ਹੀ ਬਸਤਰ ਪਹਿਣਦਾ ਹਾਂ ਤੇ ਪਦਾਰਥ ਖਾਂਦਾ ਹਾਂ।

**ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ॥**

ਹੇ ਪ੍ਰਭੂ ! ਮੇਰੇ ਪਾਸੋਂ ਉਹ ਉੱਦਮ ਕਰਾਵੋ ਜੋ ਸੰਤਾਂ ਨਾਲ ਮਿਲ ਕੇ ਮੈਂ ਆਪ ਜੀ ਦੇ ਗੁਣ ਗਾਉਂਦਾ ਰਹਾਂ।

**ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ॥**

ਮੈਨੂੰ ਹੋਰ ਕੋਈ ਦੂਜੀ ਜਗ੍ਹਾ ਨਹੀਂ ਸੁੱਝਦੀ, ਆਪ ਜੀ ਤੋਂ ਬਿਨਾਂ ਮੈਂ ਹੋਰ ਕਿਸ ਦੇ ਪਾਸ ਜਾ ਕੇ ਕੂਕਣ= ਪੁਕਾਰ ਕਰਾਂ।

**ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ॥**

ਹੇ ਪ੍ਰਭੂ ਅਗਿਆਨ ਦੇ ਨਾਸ ਕਰਨ ਨੂੰ ਆਪ ਤਮ ਹਰਣ=ਸੂਰਜ ਰੂਪ ਹੋ।

ਅਥਵਾ-ਅਗਿਆਨ ਰੂਪ ਤਮ=ਹਨੇਰਾ ਜੋ ਨਾਸ ਕਰਨ ਯੋਗ ਹੈ, ਆਪ ਉਸ ਦੇ ਹਰਣ=ਅਭਾਵ ਕਰਨ ਵਾਲੇ ਹੋ।

ਅਥਵਾ-ਦਾਸਾਂ ਦੇ ਹਿਰਦੇ 'ਚੋਂ ਅਗਿਆਨ ਦੇ ਨਾਸ ਕਰਨ ਵਾਲੇ ਹੋ, ਅਤੇ ਤਮ=ਤਮੋਗੁਣ ਦੇ ਭੀ ਹਰਣ=ਨਾਸ ਕਰਨ ਵਾਲੇ ਹੋ।

ਅਥਵਾ-ਅਗਿਆਨ=ਅਵਰਨ ਸ਼ਕਤੀ ਦੇ ਨਾਸ ਕਰਨ ਵਾਲੇ ਹੋ ਤੇ ਤਮ ਹਰਣ=ਵਿਖੇਪ ਸ਼ਕਤੀ ਦੇ ਭੀ ਨਾਸ ਕਰਨ ਵਾਲੇ ਹੋ। ਸਾਰਿਆਂ ਤੋਂ ਊਚੇ ਹੋ, ਅਗਮ=ਖੋਫ ਤੋਂ ਰਹਿਤ ਹੋ, ਅਮਾਉ=ਮਾਪੇ ਤੋਂ ਰਹਿਤ ਹੋ।

**ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹੁ ਸੁਆਉ॥**

ਗੁਰੂ ਜੀ ਕਥਨ ਕਰਦੇ ਹਨ, ਹੇ ਹਰੀ ਮਨੁ=ਮੈਂ ਆਪ ਜੀ ਨਾਲੋਂ ਵਿੱਛੜਿਆ ਹੋਇਆ ਹਾਂ ਮੈਨੂੰ ਆਪਣੇ ਨਾਲ ਮੇਲ ਲਓ, ਮੇਰਾ ਤਾਂ ਏਹੋ ਸੁਆਉ=ਪਰਯੋਜਨ ਹੈ।

**ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ॥੪॥੧॥**

ਹੇ ਹਰੀ ! ਸਾਰੀਆਂ ਮੁਕਤੀਆਂ ਮੈਨੂੰ ਉਸ ਦਿਨ ਮਿਲਣਗੀਆਂ ਜਦ ਮੈਂ ਹਰੀ ਸਰੂਪ ਗੁਰਾਂ ਦੇ ਚਰਨਾਂ ਨੂੰ ਪਰਸਾਂਗਾ॥ ੪॥ ੧॥

(ਦਿਨ ਰੈਣਿ ਦੀ ਸਮਾਪਤੀ ਹੈ)

# ਵਾਰ ਮਾਝ ਕੀ ਤਥਾ ਸਲੋਕ ਮਹਲਾ ੧

ਮਾਝ ਰਾਗ ਦੀ ਵਾਰ ਵਿਚ ਵਾਰ=ਪੌੜੀਆਂ ਸਭ ਪਹਿਲੇ ਪਾਤਿਸ਼ਾਹ ਜੀ ਦੀਆਂ ਹਨ। ਤਥਾ=ਅਤੇ ਸਲੋਕ ਤੇ ਮਹੱਲੇ ਭੀ ਬਹੁਤ ਸਾਰੇ ਪਹਿਲੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ। ਕੁਝ ਕੁ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਲੋਕ ਤੇ ਮਹੱਲੇ ਆਉਣਗੇ। ਤੀਜੇ ਪਾਤਿਸ਼ਾਹ ਜੀ ਦਾ ਇੱਕ, ਅਤੇ ਚੌਥੇ ਪਾਤਿਸ਼ਾਹ ਜੀ ਦੇ ਦੋ ਮਹੱਲੇ ਆਉਣਗੇ।

ਜਿਸ ਵੇਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਛੇਵੇਂ ਪਾਤਿਸ਼ਾਹ ਜੀ ਨੂੰ ਗੁਰਤਾ ਗੱਦੀ ਦਾ ਤਿਲਕ ਬਖਸ਼ਿਆ ਹੈ ਤਾਂ ਅੱਗੋਂ ਹੱਥ ਜੋੜ ਕੇ ਬੇਨਤੀ ਕੀਤੀ ਅਸਾਨੂੰ ਬਾਣੀ ਰਚਣ ਦੀ ਕੀ ਆਗਿਆ ਹੈ? ਤਾਂ ਪੰਚਮ ਪਿਤਾ ਜੀ ਨੇ ਕਿਹਾ ਤੁਸਾਂ ਨੇ ਜੰਗ ਅਖਾੜੇ ਕਰਕੇ ਦੁਸ਼ਟਾਂ ਦਾ ਨਾਸ ਕਰਨਾ ਹੈ, ਆਪ ਜੀ ਨੂੰ ਬਾਣੀ ਰਚਨ ਦਾ ਸਮਾਂ ਨਹੀਂ ਮਿਲਣਾ, ਤੁਸਾਂ ਨੇ ਕੇਵਲ ਸੂਰਮਿਆਂ ਦੀਆਂ ਵਾਰਾਂ ਢਾਢੀਆਂ ਤੋਂ ਸੁਣਕੇ ਜਿਸ ਵਾਰ ਦੇ ਆਰੰਭ ਵਿਚ ਯੋਗ ਸਮਝੋ ਉਸ ਵਾਰ ਦੇ ਆਰੰਭ ਵਿਚ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਲੈਣੀਆਂ।

ਉਸ ਆਗਿਆ ਦੇ ਅਨੁਸਾਰ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਪਾਸੋਂ ਇਹ ਪਹਿਲੀ ਧੁਨ ਲਿਖਵਾਈ ਹੈ।

# ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ॥

ਇੱਕ ਮਲਕ ਜਾਤੀ ਦਾ 'ਮੁਰੀਦ ਖਾਂ' ਸੂਰਮਾ, ਦੂਜਾ ਸੋਹੀਆਂ ਜਾਤੀ ਦਾ 'ਚੰਦ੍ਰਹੜਾ' ਨਾਮੇ ਸੂਰਮਾ ਸੀ, ਇਹ ਦੋਵੇਂ ਅਕਬਰ ਬਾਦਸ਼ਾਹ ਦੇ ਫੌਜੀ ਸੈਨਾਪਤੀ ਸੂਰਮੇ ਸਨ। ਇਨ੍ਹਾਂ ਦੋਹਾਂ ਦਾ ਆਪਸ ਵਿਚ ਬਾਹਰੋਂ ਬੜਾ ਪਿਆਰ ਸੀ, ਪਰ ਅੰਦਰੂਨੀ ਵਿਰੋਧ ਰੱਖਦੇ ਸਨ, ਇੱਕ ਸਮੇਂ ਸਰਹੱਦੀ ਇਲਾਕਾ ਕਾਬਲ ਦਾ ਆਕੀ ਹੋਣ ਕਰਕੇ ਬਗਾਵਤ ਦਾ ਖਤਰਾ ਪੈਦਾ ਹੋ ਗਿਆ।

ਉਸ ਵੇਲੇ ਅਕਬਰ ਬਾਦਸ਼ਾਹ ਨੇ ਤਲਵਾਰ ਤੇ ਪਾਨਾ ਦਾ ਬੀੜਾ ਸਭਾ ਵਿਚ ਰੱਖ ਕੇ ਕਿਹਾ-ਜਿਹੜਾ ਸਿਰ ਕੱਢਵਾਂ ਸੂਰਮਾ ਹੈ ਉਹ ਤਲਵਾਰ ਤੇ ਪਾਨਾ ਦੇ ਬੀੜੇ ਨੂੰ ਚੁੱਕ ਲਵੇ, ਮਨ ਮਰਜ਼ੀ ਦੀਆਂ ਫੌਜਾਂ ਲਿਜਾ ਕੇ ਕਾਬਲ ਨੂੰ ਫਤਹਿ ਕਰਕੇ ਆਵੇ। ਇਹ ਗੱਲ ਸੁਣਕੇ 'ਮਲਕ ਮੁਰੀਦ' ਨੇ ਤਲਵਾਰ ਤੇ ਪਾਨਾਂ ਦਾ ਬੀੜਾ ਚੁੱਕ ਕੇ ਕਿਹਾ, ਮੈਨੂੰ ਹੁਕਮ ਦਿਓ ਮੈਂ ਕਾਬਲ ਨੂੰ ਫਤਹਿ ਕਰ ਆਵਾਂਗਾ, ਉਸ ਵੇਲੇ ਅਕਬਰ ਬਾਦਸ਼ਾਹ ਨੇ ਮੂੰਹ ਮੰਗੀ ਫੌਜ ਦੇ ਕੇ ਤੋਰ ਦਿੱਤਾ।

ਸਰਹੱਦੀ ਇਲਾਕੇ ਉੱਪਰ ਪਹੁੰਚ ਕੇ ਮਲਕ ਮੁਰੀਦ ਨੇ ਆਪਣੀ ਸਿਆਣਪ ਤੇ ਬਹਾਦਰੀ ਨਾਲ ਸਰਹੱਦੀ ਇਲਾਕੇ ਨੂੰ ਕਾਬੂ ਕਰ ਲਿਆ। ਅਤੇ ਜੋ ਸ਼ਾਹੀ ਮਾਮਲਾ ਰੁਕਿਆ ਹੋਇਆ ਸੀ ਉਹ ਸਾਰਾ ਵਸੂਲ ਕਰਕੇ ਦਿੱਲੀ ਬਾਦਸ਼ਾਹ ਨੂੰ ਭੇਜ ਦਿੱਤਾ।

ਇੱਕ ਦਿਨ ਦਿਲ ਵਿਚ ਵਿਚਾਰ ਆਈ ਜੇਕਰ ਮੈਂ ਵਾਪਸ ਚਲਾ ਗਿਆ ਤਾਂ ਇਹ ਸਰਹੱਦੀ ਇਲਾਕਾ ਫਿਰ ਆਕੀ ਹੋ ਜਾਵੇਗਾ, ਇਸ ਲਈ ਅਮਨ ਕਾਇਮ ਕਰਨ ਲਈ ਕੁਝ ਚਿਰ ਇੱਥੇ ਰਹਿਣਾ ਚਾਹੀਦਾ ਹੈ। ਇਸ ਵਿਚਾਰ ਨੂੰ ਮੁਖ ਰੱਖਕੇ ਜਦ 'ਮਲਕ ਮੁਰੀਦ' ਕਾਬਲ ਵਿਚ ਰਹਿਣ ਲਗ ਪਿਆ।

ਤਾਂ ਪਿੱਛੋਂ ਚੰਦ੍ਰਹੜਾ ਸੋਹੀਆ ਨੇ ਚਲਾਕੀ ਨਾਲ ਬਾਦਸ਼ਾਹ ਨੂੰ ਇਹ ਜਿਤਲਾ ਦਿੱਤਾ ਕਿ 'ਮਲਕ-ਮੁਰੀਦ' ਮੁਲਕ ਉੱਪਰ ਕਾਬਜ਼ ਹੋ ਕੇ ਬਾਗੀ ਹੋ ਗਿਆ ਹੈ। ਜਿਸ ਵੇਲੇ ਬਾਦਸ਼ਾਹ ਨੂੰ ਇਸ ਗੱਲ ਦਾ ਯਕੀਨ ਹੋ ਗਿਆ ਤਾਂ ਉਸੀ ਵੇਲੇ ਚੰਦ੍ਰਹੜਾ ਨੂੰ ਸੈਨਾ ਦੇ ਕੇ 'ਮਲਕ-ਮੁਰੀਦ' ਨੂੰ ਫੜਨ ਵਾਸਤੇ ਭੇਜ ਦਿੱਤਾ।

ਜਿਸ ਵੇਲੇ ਚੰਦ੍ਰਹੜਾ 'ਮਲਕ-ਮੁਰੀਦ' ਦੇ ਪਾਸ ਪੁੱਜਕੇ ਪੁਰਾਣੀ ਮਿਤ੍ਰਤਾ ਵਾਲੇ ਢੰਗ ਨਾਲ ਮਿਲ ਕੇ ਧੋਖਾ ਦੇਣ ਲੱਗਾ, ਤਾਂ ਇਹ ਝੱਟ ਸਮਝ ਗਿਆ ਨਾਲੇ ਖੁਫੀਆ ਤੌਰ ਤੇ ਇਸ ਨੂੰ ਪਹਿਲੇ ਪਤਾ ਭੀ ਲਗ ਚੁੱਕਾ ਹੋਇਆ ਸੀ ਕਿ ਬਾਦਸ਼ਾਹ ਪਾਸ ਚੁਗਲੀ ਕਰਕੇ ਮੇਰੇ ਉੱਪਰ ਚੜ੍ਹਾਈ ਕਰਕੇ ਮੈਨੂੰ ਮਾਰਨ ਆ ਰਿਹਾ ਹੈ, ਇਸ ਕਰਕੇ ਚੰਦ੍ਰਹੜਾ ਦਾ ਕੋਈ ਦਾਅ ਨਾ ਚਲ ਸਕਿਆ, ਉਸ ਵੇਲੇ ਦੋਹਾਂ ਵੱਲੋਂ ਬੜਾ ਭਾਰੀ ਜੰਗ ਸ਼ੁਰੂ ਹੋ ਗਿਆ, ਕਾਫੀ ਸੈਨਾ ਮਰ ਗਈ। ਆਖਰ ਮਲਕ ਮੁਰੀਦ ਨੇ 'ਚੰਦ੍ਰਹੜਾ' ਵੱਲ ਸੁਨੇਹਾ ਭੇਜਿਆ ਇਹ ਕੋਈ ਬਹਾਦਰਾਂ ਦਾ ਕੰਮ ਨਹੀਂ, ਤੂੰ ਬਾਦਸ਼ਾਹੀ ਸੈਨਾ ਨੂੰ ਬੇ-ਗੁਨਾਹ ਕਿਉਂ ਮਰਵਾ ਰਿਹਾ ਹੈਂ ਵੈਰ ਮੇਰਾ ਤੇਰਾ ਆਪਸ ਵਿਚ ਹੈ ਤੂੰ ਸਾਹਮਣੇ ਆ ਕੇ ਜੰਗ ਕਰ। ਇਸ ਸੁਨੇਹੇ ਦੇ ਮਿਲਣ ਨਾਲ ਚੰਦ੍ਰਹੜਾ ਦਾ ਖ਼ੂਨ ਡੌਲਿਆਂ ਵਿਚ ਟਪਕ ਪਿਆ, ਕ੍ਰੋਧ ਦੀ ਅੱਗ ਭੜਕਨ ਨਾਲ ਦੋਵੇਂ ਸੂਰਮੇ ਜੰਗ ਮੈਦਾਨ ਵਿਚ ਆ ਨਿਕਲੇ, ਆਪਸ ਵਿਚ ਦੋਹਾਂ ਦਾ ਚੰਗਾ ਭੇੜ ਹੋਇਆ ਆਖਰ ਵਿਚ ਇੱਕ ਦੂਜੇ ਦੇ ਸ਼ਸਤ੍ਰ ਆਪੋ ਵਿਚ ਲਗ ਕੇ ਕੱਟਕੇ ਮਰ ਗਏ। ਇਨ੍ਹਾਂ ਸੂਰਮਿਆਂ ਦੀ ਜਾਣ ਤੋੜਵੀਂ ਬਹਾਦਰੀ ਵੇਖ ਕੇ ਢਾਢੀਆਂ ਨੇ ਵਾਰ ਬਨਾਈ-

ਕਾਬਲ ਵਿਚ ਮੁਰੀਦ ਖਾਂ ਫੜਿਆ ਬਡ ਜ਼ੋਰ, ਚੰਦ੍ਰਹੜਾ ਲੈ ਫੌਜ ਕੋ ਚੜਿਆ ਬਡ ਤੌਰ।
ਦੁਹਾਂ ਕੰਧਾਰਾਂ ਮੁਹ ਜੁੜੇ ਦਮਾਮੇ ਦੌਰ, ਸ਼ਸਤ੍ਰ ਪਜੂਤੇ ਸੂਰਮਿਆਂ ਸਿਰ ਬਧੇ ਟੌਰ।
ਹੋਲੀ ਖੇਲੇ ਚੰਦ੍ਰਹੜਾ ਰੰਗ ਲਗੇ ਸੋਰ, ਦੋਵੇਂ ਤਰਫਾਂ ਜੁਟੀਆਂ ਸਰ ਵਗਨ ਕੋਰ।
ਮੈਂ ਭੀ ਰਾਇ ਸਦਾਇਸਾਂ ਵੜਿਆ ਲਾਹੌਰ, ਦੋਵੇਂ ਸੂਰੇ ਸਾਹਮਣੇ ਜੂਝੇ ਉਸ ਠੌਰ।

ਛੇਵੇਂ ਪਾਤਸ਼ਾਹ ਜੀ ਨੇ ਇਹ ਧੁਨ ਢਾਢੀਆਂ ਤੋਂ ਸੁਣਕੇ ਭਾਈ ਗੁਰਦਾਸ ਜੀ ਪਾਸੋਂ ਲਿਖਾ ਕੇ ਰਾਗੀਆਂ ਨੂੰ ਹੁਕਮ ਦਿੱਤਾ ਹੈ-ਜਿਵੇਂ ਇਨ੍ਹਾਂ ਸੂਰਮਿਆਂ ਦੀ ਪੌੜੀ ਗਾਈ ਜਾਂਦੀ ਹੈ, ਤਿਵੇਂ ਮਾਝ ਰਾਗ ਦੀ ਵਾਰ ਦੀਆਂ ਪੌੜੀਆਂ ਗਾਇਣ ਕਰਨੀਆਂ।

## ੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥

ਗੁਰੂ ਜੀ ਨੇ ਇਹ ਸੋਲ੍ਹਾਂ ਅੱਖਰਾਂ ਵਾਲਾ ਮੰਤ੍ਰ ਕਥਨ ਕੀਤਾ ਹੈ। ਕਿਸੇ ਸਿੱਖ ਨੇ ਬੇਨਤੀ ਕੀਤੀ ਆਪ ਜੀ ਦੇ ਗੁਰੂ ਕੈਸੇ ਹਨ? *ਉੱਤਰ:-*

## ਸਲੋਕੁ ਮਃ ੧॥

## ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥

ਅਸਾਡੇ ਗੁਰੂ ਸਾਰੇ ਸੰਸਾਰ ਦੇ ਦਾਤੇ ਹਨ, ਹਿਵੈ ਨਾਮ ਬਰਫ ਦਾ ਹੈ ਬਰਫ 'ਚੋਂ ਸ਼ਾਂਤੀ ਲੈਣੀ, ਅਸਾਡੇ ਗੁਰੂ ਹਿਵੈ=ਸ਼ਾਂਤੀ ਦਾ ਘਰ ਹਨ, ਫਿਰ ਅਸਾਡੇ ਗੁਰੂ ਦੀਪਕ ਵਾਂਗੂ ਤਿੰਨਾਂ ਲੋਕਾਂ ਵਿਚ ਪ੍ਰਕਾਸ਼ ਕਰਨ ਵਾਲੇ ਹਨ।

## ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥੧॥

ਗੁਰੂ ਜੀ ਕਥਨ ਕਰਦੇ ਹਨ, ਗੁਰਾਂ ਦੇ ਮਨਿ=ਮੰਤ੍ਰ, ਮਾਨਿਐ=ਮਨਣ ਕਰਨ ਨਾਲ ਅਮਰ ਪਦਾਰਥੁ= ਗਿਆਨ ਵਾ ਮੋਖ ਦੀ ਪਰਾਪਤੀ ਹੁੰਦੀ ਹੈ।

ਪ੍ਰਸ਼ਨ:-ਮੋਖ ਦਾ ਸਰੂਪ ਕੀ ਹੈ?

ਉੱਤਰ:-ਸੁਖੁ ਹੋਇ=ਸੁਖ ਸਰੂਪ ਪਰਮਾਨੰਦ ਦੀ ਜਿਹੜੀ ਪਰਾਪਤੀ ਹੋਣੀ ਹੈ ਏਹੀ ਮੋਖ ਦਾ ਸਰੂਪ ਹੈ।

ਮੋਖ ਦੀਆਂ ਦੋ ਅੰਸਾਂ ਹਨ:-ਪਰਮਾਨੰਦ ਦੀ ਪਰਾਪਤੀ ਤੇ ਸੰਸਾਰ ਅਨੱਰਥ ਦੁਖ ਦੀ ਨਵਿਰਤੀ, ਸੁਖ ਹੋਇ :- ਇਤਨਾ ਕਹਿਣ ਨਾਲ ਸੰਸਾਰ ਅਨੱਰਥ ਦੁਖ ਦੀ ਨਵਿਰਤੀ ਭੀ ਨਾਲ ਹੋ ਜਾਂਦੀ ਹੈ॥ ੧॥

*ਪ੍ਰਸ਼ਨ :-ਜੀਵ ਦੀ ਕੀ ਕੀ ਬਿਵੱਸਥਾ ਹੁੰਦੀ ਹੈ? ਉੱਤਰ:-*

**ਮ: ੧ ॥**

## ਪਹਿਲੈ ਪਿਆਰਿ ਲਗਾ ਥਣ ਦੁਧਿ॥ ਦੂਜੈ ਮਾਇ ਬਾਪ ਕੀ ਸੁਧਿ॥

ਜੀਵ ਦੀ ਪਹਿਲੀ ਬਿਵਸਥਾ ਇਹ ਹੁੰਦੀ ਹੈ, ਜਦ ਮਾਂ ਦੇ ਪੇਟ ਤੋਂ ਬਾਹਰ ਜੰਮਦਾ ਹੈ ਤਾਂ ਮਾਂ ਦੇ ਅਸਥਨਾਂ ਦੇ ਦੁੱਧ ਨਾਲ ਪਿਆਰ ਲਗਦਾ ਹੈ।

ਦੂਜੀ ਬਿਵਸਥਾ ਇਹ ਹੁੰਦੀ ਹੈ, ਕਿ ਮਾਂ ਪਿਉ ਦੀ ਸੁਧਿ=ਖਬਰ ਹੋ ਜਾਂਦੀ ਹੈ, ਇਹ ਮੇਰੀ ਮਾਂ ਹੈ, ਇਹ ਮੇਰਾ ਪਿਉ ਹੈ।

## ਤੀਜੈ ਭਯਾ ਭਾਭੀ ਬੇਬ॥ ਚਉਥੈ ਪਿਆਰਿ ਉਪੰਨੀ ਖੇਡ॥

ਤੀਜੀ ਇਹ ਬਿਵਸਥਾ ਹੁੰਦੀ ਹੈ, ਇਹ ਮੇਰਾ ਭਯਾ=ਭਰਾ ਹੈ, ਇਹ ਮੇਰੀ ਭਾਭੀ=ਭਰਜਾਈ ਹੈ, ਇਹ ਮੇਰੀ ਬੇਬ=ਭੈਣ ਹੈ।

ਚੋਥੀ ਇਹ ਬਿਵਸਥਾ ਹੁੰਦੀ ਹੈ, ਕਿ ਪਿਆਰੀਆਂ ਪਿਆਰੀਆਂ ਖੇਡਾਂ ਨੂੰ ਉਤਪੰਨ ਕਰਦਾ ਹੈ, ਵਾ:-ਖੇਡਾਂ ਵਿਚ ਪਿਆਰ ਉਤਪੰਨ ਕਰਦਾ ਹੈ।

## ਪੰਜਵੈ ਖਾਣ ਪੀਅਣ ਕੀ ਧਾਤੁ॥ ਛਿਵੈ ਕਾਮੁ ਨ ਪੁਛੈ ਜਾਤਿ॥

ਪੰਜਵੀਂ ਇਹ ਬਿਵਸਥਾ ਹੁੰਦੀ ਹੈ, ਪਦਾਰਥਾਂ ਦੇ ਖਾਣ ਪੀਣ ਦੀ ਤਰਫ ਧਾਤੁ=ਦੌੜਦਾ ਹੈ। ਇਥੋਂ ਤੱਕ ਪੰਜ ਬਿਵਸਥਾ ਬਾਲਕ ਅਵਸਥਾ ਦੀਆਂ ਗਿਣੀਆਂ ਹਨ।

ਅੱਗੋਂ ਜੋਬਨ ਅਵਸਥਾ ਚਲੀ।

ਛੇਵੀਂ ਇਹ ਬਿਵਸਥਾ ਹੁੰਦੀ ਹੈ, ਜੁਆਨੀ ਦੇ ਆਉਣ ਨਾਲ ਕਾਮਦੇਵ ਦਾ ਇਤਨਾ ਜ਼ੋਰ ਵਧਦਾ ਹੈ ਜੋ ਪੁਛਿਆ ਹੀ ਨਹੀਂ ਜਾਂਦਾ।

*ਅਥਵਾ:*-ਕਾਮਦੇਵ ਵਿਚ ਇਤਨਾ ਬਿਹਬਲ ਹੋ ਜਾਂਦਾ ਹੈ ਜੋ ਕਿ ਇਸਤ੍ਰੀ ਦੀ ਜਾਤੀ ਅਜਾਤੀ ਨੂੰ ਭੀ ਨਹੀਂ ਪੁੱਛਦਾ।

*ਅਥਵਾ:*-ਜਿਸ ਵੇਲੇ ਇਹ ਜੁਆਨ ਵਿਆਹੁਣੇ ਯੋਗ ਹੁੰਦਾ ਹੈ ਤਿਸ ਵੇਲੇ ਮਾਂ ਪਿਉ ਕਾਮੁ ਨ ਪੁਛੈ ਜਾਤਿ=ਲੜਕੀ ਦੀ ਜਾਤੀ ਪੁੱਛਦੇ ਫਿਰਦੇ ਹਨ, ਅਰਥਾਤ ਲੜਕੀ ਦੀ ਭਾਲ ਕਰਦੇ ਹਨ।

## ਸਤਵੈ ਸੰਜਿ ਕੀਆ ਘਰ ਵਾਸੁ॥ ਅਠਵੈ ਕ੍ਰੋਧੁ ਹੋਆ ਤਨ ਨਾਸੁ॥

ਸੱਤਵੀਂ ਇਹ ਬਿਵਸਥਾ ਹੁੰਦੀ ਹੈ, ਜਦ ਅਧਖੜ ਅਵਸਥਾ ਹੁੰਦੀ ਹੈ ਤਾਂ ਧਨ ਨੂੰ ਸੰਜਿ=ਇਕੱਠਾ ਕਰਕੇ ਘਰ ਵਿਚ ਵਸਦਾ ਹੈ।

*ਅਥਵਾ:*-ਘਰ ਵਾਸੁ=ਗ੍ਰਿਹਸਤੀ ਹੋ ਕੇ ਧਨ ਨੂੰ ਇਕੱਠਾ ਕਰਦਾ ਹੈ।

ਅੱਠਵੀਂ ਇਹ ਬਿਵਸਥਾ ਹੁੰਦੀ ਹੈ, ਬੁਢੇਪੇ ਵਿਚ ਇਤਨਾ ਕ੍ਰੋਧ ਹੋ ਜਾਂਦਾ ਹੈ ਜਿਸ ਤੇ ਸਰੀਰ ਨਾਸ ਹੋਇਆ

ਜਾਂਦਾ ਹੈ।

ਅਥਵਾ:-ਇਤਨਾ ਕ੍ਰੋਧ ਹੁੰਦਾ ਹੈ ਜੋ ਪਹਿਲੇ ਆਪਣੇ ਤਨ=ਅੰਤਹਕਰਨ ਨੂੰ ਨਾਸ ਕਰਦਾ ਹੈ ਫੇਰ ਦੂਜਿਆਂ ਦੇ ਅੰਤਹਕਰਨ ਨੂੰ ਨਾਸ ਕਰਦਾ ਹੈ।

ਅਥਵਾ:-ਬੁਢੇਪੇ ਵਿਚ ਕ੍ਰੋਧ ਬਹੁਤ ਹੁੰਦਾ ਹੈ ਅਤੇ ਤਨ ਦਾ ਬਲ ਭੀ ਨਾਸ ਹੋ ਜਾਂਦਾ ਹੈ।

## ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥

ਨਾਵੈ=ਨੌਵੀਂ ਇਹ ਬਿਵਸਥਾ ਹੁੰਦੀ ਹੈ, ਬੁਢੇਪੇ ਵਿਚ ਧਉਲੇ=ਚਿੱਟੇ ਕੇਸ ਹੋ ਜਾਂਦੇ ਹਨ, ਤੇ ਉਭੇ ਸਾਹ=ਲੰਬੇ ਸ੍ਵਾਸ ਲੈਂਦਾ ਹੈ।

ਦਸਵੈ=ਦਸਵੀਂ ਇਹ ਬਿਵਸਥਾ ਹੁੰਦੀ ਹੈ, ਕਿ ਮਰ ਜਾਂਦਾ ਹੈ ਤੇ ਮਸਾਣਾਂ ਵਿਚ ਪਰਤੱਖ ਅੱਗ ਵਿਚ ਦਧਾ=ਸੜ ਕੇ ਸੁਆਹ ਹੋ ਜਾਂਦਾ ਹੈ।

## ਗਏ ਸਿਗੀਤ ਪੁਕਾਰੀ ਧਾਹ ॥ ਉਡਿਆ ਹੰਸੁ ਦਸਾਏ ਰਾਹ ॥

**ਪਹਿਲਾ ਅਰਥ:**-ਜਿਹੜੇ ਸਿਗੀਤ=ਸੰਗੀ ਮਸਾਣਾਂ ਵਿਚ ਸਾੜਨ ਵਾਸਤੇ ਨਾਲ ਗਏ ਉਹ ਧਾਹ ਮਾਰ ਕੇ ਪੁਕਾਰਦੇ ਹਨ।

**ਦੂਜਾ ਅਰਥ:**-ਸਿਗੀਤ=ਸੰਗੀਤ ਸ਼ਾਸਤ੍ਰ ਅਨੁਸਾਰ ਜੋੜੀ ਵਾਜਾ ਵਜਾਉਣ ਵਾਲੇ ਜਿਹੜੇ ਨਾਲ ਰਬਾਬੀ ਗਏ ਸਨ, ਉਹ ਉਥੇ ਅਲਾਹਣੀਆਂ ਪੜ੍ਹਦੇ, ਤੇ ਜੋੜੀ ਦੀ ਧਾਹ ਪੁਕਾਰਦੇ ਹਨ।

**ਤੀਜਾ ਅਰਥ:**-ਸਿ+ਗੀਤ=ਉਹ ਵਿਆਹ ਵਾਲੇ ਗੀਤ ਤਾਂ ਚਲੇ ਗਏ, ਹੁਣ ਧਾਹਾਂ ਮਾਰ ਕੇ ਪੁਕਾਰਦੇ ਹਨ।

**ਚੌਥਾ ਅਰਥ:**-ਬੁੱਢੇ ਆਦਮੀ ਦੇ ਮਰਨ ਵੇਲੇ ਜਿਹੜੇ ਨਾਲ ਕੁੜਮ ਗਏ ਉਹ ਤਾਂ ਗੀਤ ਗਾਂਵਦੇ ਹਨ, ਤੇ ਪੁੱਤਰ ਧਾਹਾਂ ਮਾਰ ਕੇ ਪੁਕਾਰਦੇ ਹਨ।

ਜਿਸ ਵੇਲੇ ਸਰੀਰ 'ਚੋਂ ਹੰਸੁ=ਜੀਵਾਤਮਾਂ ਉਡਿਆ ਤਾਂ ਜਮਾਂ ਪਾਸੋਂ ਰਸਤਾ ਦਸਾਏ=ਪੁੱਛਦਾ ਹੈ ਕਿ ਕਿਸ ਰਸਤੇ ਮੈਂਨੇ ਚਲਣਾ ਹੈ, ਕਿਉਂਕਿ ਪਾਪੀਆਂ ਦਾ ਰਸਤਾ ਹੋਰ ਹੈ। ਪੁੰਨੀਆਂ ਦਾ ਰਸਤਾ ਹੋਰ ਹੈ, ਗਿਆਨ ਵਾਲਾ ਰਾਹ ਹੋਰ ਹੈ।

ਅਥਵਾ:-ਜਦ ਸਰੀਰ 'ਚੋਂ ਜੀਵਾਤਮਾਂ ਉਡਿਆ ਤਾਂ ਇਸ ਨੂੰ ਆਪਣਾ ਰਸਤਾ ਆਪ ਹੀ ਦਸਾਏ=ਦਿਸ ਆਉਂਦਾ ਹੈ।

[ਪੰਨਾ ੧੩੮]

## ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥

ਸੰਸਾਰ ਵਿਖੇ ਆਇਆ ਤੇ ਚਲਾ ਗਿਆ, ਮੁਇਆ ਨਾਉ=ਮਰਦਾ ਨਹੀਂ ਹੈ।

ਯਥਾ:- ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥
ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥ ੨ ॥

*(ਗਉੜੀ ਮ: ੧, ਪੰਨਾ ੧੫੨)*

ਨਾ ਸ਼ਾਸਤ੍ਰ ਮੱਤ ਅਨੁਸਾਰ ਮਰਦਾ ਹੈ, ਨਾ ਹੀ ਵਿਹਾਰਕ ਮੱਤ੍ਹ ਅਨੁਸਾਰ ਮਰਦਾ ਹੈ। ਜੇਕਰ ਸੰਸਾਰੀ ਲੋਕ

ਭੀ ਇਸ ਨੂੰ ਮਰਿਆ ਸਮਝਣ ਤਾਂ ਪਿੱਛੋਂ ਪਾਠ ਵਗੈਰਾ ਕੋਈ ਨਾ ਕਰਾਵੇ, ਮੰਜਾ ਬਿਸਤ੍ਰਾ ਕੱਪੜੇ ਵਗੈਰਾ ਕੋਈ ਨ ਦੇਵੇ। ਜੇਕਰ ਕਰਾਉਂਦੇ ਹਨ ਤਾਂ ਸੰਸਾਰੀ ਲੋਕਾਂ ਦੇ ਮੱਤ ਅਨੁਸਾਰ ਭੀ ਇਹ ਨਹੀਂ ਮਰਦਾ।

ਅਥਵਾ :-ਆਇਆ ਤੇ ਚਲਾ ਗਿਆ, ਮੁਇਆ ਨਾਉ=ਨਾਮ ਮਾਤਰ ਭਾਵ ਕਹਿਣੇ ਮਾਤ੍ਰ ਹੀ ਮੁਇਆ।

ਅਥਵਾ:-ਸੰਸਾਰ ਵਿਖੇ ਆਇਆ ਤੇ ਚਲਾ ਗਿਆ, ਕਿਉਂਕਿ ਮੁਇਆ ਨਾਉ=ਨਾਮ ਜਪਨੇ ਵੱਲੋਂ ਜੋ ਮਰ ਗਿਆ, ਵਾਹਿਗੁਰੂ ਦਾ ਭਜਨ ਸਿਮਰਨ ਨ ਕੀਤਾ।

ਅਥਵਾ:-ਨੰਗਾ ਹੀ ਆਇਆ, ਤੇ ਨੰਗਾ ਹੀ ਚਲਾ ਗਿਆ, ਮੁਇਆ ਨਾਉ=ਕੇਵਲ ਇਸ ਦਾ ਨਾਮ ਹੀ ਮਰ ਗਿਆ।

ਪ੍ਰਾਣੀ ਦੇ ਚਲੇ ਜਾਣ ਪਿੱਛੋਂ, ਸਨਬੰਧੀ ਪੱਤਲਾਂ ਨੂੰ ਮਨਸਾ ਕੇ ਕਾਵਾਂ ਨੂੰ ਸੱਦਦੇ ਹਨ।

## ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥ ੨ ॥

ਗੁਰੂ ਜੀ ਆਖਦੇ ਹਨ, ਮਨਮੁਖਾਂ ਦਾ ਅੰਧ-ਤਾਈਆਂ ਵਿਚ ਪਿਆਰ ਹੋ ਰਿਹਾ ਹੈ। ਗੁਰ ਉਪਦੇਸ਼ ਗ੍ਰਹਿਣ ਕੀਤੇ ਤੋਂ ਬਿਨਾਂ ਸਾਰਾ ਸੰਸਾਰ ਡੁੱਬ ਰਿਹਾ ਹੈ॥ ੨ ॥

ਯਥਾ:- ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥

ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥ *(ਪੰਨਾ ੧੩੯੯)*

ਹੁਣ ਜੀਵ ਦੀਆਂ ਅਵਸਥਾ ਕਥਨ ਕਰਦੇ ਹਨ।

## ਮਃ ੧ ॥ ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥

ਦਸ ਵਰ੍ਹਿਆਂ ਤੱਕ ਬਾਲਕ ਅਵਸਥਾ ਹੁੰਦੀ ਹੈ, ਵੀਹ ਵਰ੍ਹਿਆਂ ਤੱਕ ਰਵਣਿ=ਕਿਸ਼ੋਰ ਅਵਸਥਾ ਹੁੰਦੀ ਹੈ। ਤੀਹਾਂ ਵਰ੍ਹਿਆਂ ਤੱਕ ਬੜਾ ਸੁੰਦਰ ਕਹਾਉਂਦਾ ਹੈ!

## ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥

ਚਾਲੀਆਂ ਵਰ੍ਹਿਆਂ ਦਾ ਪੂਰਾ ਜੁਆਨ ਹੁੰਦਾ ਹੈ, ਪਚਾਸੀ=ਪੰਜਾਹਾਂ ਵਰ੍ਹਿਆਂ ਦਾ ਹੋਵੇ ਤਾਂ ਜੁਆਨੀ ਤੋਂ ਪੈਰ ਖਿਸਕ ਜਾਂਦਾ ਹੈ। ਸੱਠ ਸਾਲਾਂ ਦਾ ਹੋ ਜਾਵੇ ਤਾਂ ਬੁਢੇਪਾ ਆ ਜਾਂਦਾ ਹੈ।

## ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥

ਸੱਤਰਾਂ ਸਾਲਾਂ ਦਾ ਹੋ ਜਾਵੇ ਤਾਂ ਸ਼ੁਭ ਮਤੀ ਤੋਂ ਹੀਣ ਹੋ ਜਾਂਦਾ ਹੈ।

ਅੱਸੀਆਂ ਸਾਲਾਂ ਦਾ ਹੋ ਜਾਵੇ ਤਾਂ ਕੁਝ ਕਾਰ ਵਿਹਾਰ ਕਰਨਾ ਨਹੀਂ ਪਾਉਂਦਾ।

## ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥

ਨੱਬਿਆਂ ਸਾਲਾਂ ਦਾ ਹੋ ਜਾਵੇ-ਤਾਂ ਸਿਹਜਾ ਦੇ ਸਣੀ=ਸਹਤ ਹੋ ਜਾਂਦਾ ਹੈ। ਵਾ ਸਿਹਜਾ ਹੀ ਆਸਣ ਹੋ ਜਾਂਦਾ ਹੈ, ਫਿਰ ਤਾਂ ਸਿਹਜਾ ਤੋਂ ਉੱਠ ਨਹੀਂ ਸਕਦਾ। ਸਾਰਿਆਂ ਦਾ ਮੂਲਿ=ਅਧਿਸਠਾਨ ਰੂਪ ਜੋ ਪ੍ਰਮਾਤਮਾ ਹੈ ਆਪਣਾ ਬਲ ਰੂਪ ਉਸ ਨੂੰ ਫਿਰ ਵੀ ਜਾਣਦਾ ਨਹੀਂ!

ਅਥਵਾ:-ਜੀਵ ਦਾ ਆਪਣਾ ਬਲ ਜੋ ਸੱਤ ਚੇਤਨ ਆਨੰਦ ਰੂਪ ਉਸ ਨੂੰ ਮੂਲਿ=ਕਦਾਚਿਤ ਨਹੀਂ ਜਾਣਦਾ।

ਅਥਵਾ-ਬੁਢੇਪੇ ਦੇ ਆਉਣ ਕਰਕੇ ਆਪਣਾ ਜੋ ਜੁਆਨੀ ਦਾ ਬਲ ਹੈ ਉਸ ਨੂੰ ਕਦਾਚਿਤ ਨਹੀਂ ਜਾਣਦਾ॥

## ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥ ੩ ॥

ਮੈਂਨੇ ਢੰਢੋਲਿਮੁ ਢੂਢਿਮੁ=ਢੂੰਡ ਢਾਂਡ ਕੇ ਵੇਖਿਆ ਹੈ ਕਿ ਇਹ ਸਾਰਾ ਜਗਤ ਧੂੰਏਂ ਦੇ ਧਵਲਹਰੁ=ਮੰਦਰ ਵਾਂਗੂੰ ਝੂਠਾ ਹੈ, ਜਿਵੇਂ ਧੂੰਏਂ ਦਾ ਮੰਦਰ ਪਰਤੀਤ ਹੁੰਦਾ ਹੈ, ਪਰ ਵਾਸਤਵ ਵਿਚ ਨਹੀਂ ਹੁੰਦਾ, ਤਿਵੇਂ ਇਹ ਸੰਸਾਰ ਖਿਨ ਭੰਗਰ ਹੈ।

ਅਥਵਾ:-ਢੰਢੋਲਿਆ ਹੈ ਵੇਦਾਂ ਸ਼ਾਸਤ੍ਰਾਂ ਦੁਆਰੇ, ਢੂੰਡਿਆ ਹੈ ਗੁਰਾਂ ਦੁਆਰੇ, ਡਿਠ=ਦੇਖਿਆ ਹੈ ਆਪਣੇ ਅਨੁਭਵ ਦੁਆਰੇ। ਇਹ ਜਗਤ ਧੂੰਏਂ ਦੇ ਮੰਦਰ ਵਾਂਗੂੰ ਹੈ।

ਅਥਵਾ:-ਢੂੰਡਨੇ ਵਾਲਾ ਹੋ ਕੇ ਢੂੰਡਕੇ ਮੈਂਨੇ ਦੇਖਿਆ ਹੈ-ਇਹ ਸੰਪੂਰਨ ਜਗਤ ਧੂੰਏਂ ਦੇ ਧਵਲਹਰੁ=ਮੰਦਰ ਵਾਂਗੂੰ ਹੈ॥ ੩ ॥

ਯਥਾ:- ਇਹੁ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਵਿਚਾਰਿ॥ ੧ ॥ (ਪੰਨਾ ੧੧੮੬)

## ਪਉੜੀ॥ ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥

ਹੇ ਕਰਤੇ ਪੁਰਖ ! ਤੂੰ ਅਗੰਮੁ=ਖੌਫ ਤੋਂ ਰਹਿਤ ਹੈਂ, ਤੈਂਨੇ ਆਪਣੀ ਇੱਛਾ ਅਨੁਸਾਰ ਆਪ ਹੀ ਸਾਰੀ ਦੁਨੀਆਂ ਉਤਪੰਨ ਕੀਤੀ ਹੈ।

## ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥

ਅੰਨਵੇਂ-ਬਹੁ ਬਿਧਿ=ਬਹੁਤ ਪ੍ਰਕਾਰ ਦੇ ਰੰਗ, ਅਤੇ ਬਹੁ ਭਾਤੀ=ਬਹੁਤ ਪ੍ਰਕਾਰ ਦੇ, ਪਰੰਗ=ਮਿਸਰਤ ਰੰਗ ਉਪਾਰਜਨਾ=ਉਤਪਤ ਕੀਤੇ ਹਨ।

## ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ॥

ਜੋ ਆਪ ਜੀ ਨੇ ਸ੍ਰਿਸਟੀ ਪੈਦਾ ਕੀਤੀ ਹੈ, ਇਸ ਨੂੰ ਤੂੰ ਆਪ ਹੀ ਖਾਣ ਪਾਣ ਦੇਣਾ ਜਾਣਦਾ ਹੈਂ, ਇਹ ਸਾਰਾ ਖੇਲ ਤੁਮਾਤੀ=ਆਪ ਜੀ ਦਾ ਹੈ।

ਅਥਵਾ:-ਇਹ ਸਾਰਾ ਖੇਲ ਤੁਮਾ+ਤੀ=ਤੁਹਾਡੀ ਇਸਤ੍ਰੀ ਮਾਇਆ ਦਾ ਹੈ।

## ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ॥

ਇੱਕ ਸੰਸਾਰ ਵਿਚ ਆਉਂਦੇ ਹਨ, ਇੱਕ ਉੱਠ ਕੇ ਚਲੇ ਜਾਂਦੇ ਹਨ, ਨਾਮ ਤੋਂ ਬਿਨਾਂ ਨਿਸਫਲ ਮਰ ਜਾਣਾ ਕਰਦੇ ਹਨ।

## ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ॥

ਗੁਰਮੁਖਾਂ ਨੂੰ ਗਿਆਨ ਦਾ ਚਲੂਲਿਆ=ਗਾਹੜਾ ਰੰਗ ਚੜ੍ਹਿਆ ਹੈ, ਅਤੇ ਉਨ੍ਹਾਂ ਦੀ ਬੁੱਧੀ ਰੰਗਾਂ ਵਿਚੋਂ ਹਰੀ ਦੇ ਨਾਮ ਰੰਗ ਵਿਚ ਰੱਤੀ ਗਈ ਹੈ।

## ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ॥

ਉਸ ਸੱਚੇ ਨਿਰੰਜਨ ਨੂੰ ਸੇਵਨਾ ਕਰੋ, ਜੋ ਹਰੀ ਪੁਰਖ ਬਿਧਾਤੀ=ਫਲ ਬਰ ਦਾਤਾ ਹੈ। ਤੇ ਇੰਝ ਬੇਨਤੀ ਕਰੋ-

**ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ॥**

ਹੇ ਹਰੀ ! ਤੂੰ ਆਪੇ ਆਪ ਸੁਜਾਣੁ=ਚਤੁਰ ਹੈਂ, ਤੇ ਆਪ ਹੀ ਤੂੰ ਵਡਿਆਂ ਤੋਂ ਵੱਡਾ ਪੁਰਖ ਹੈਂ।

**ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ**
**ਬਲਿ ਬਲਿ ਹਉ ਤਿਨ ਜਾਤੀ॥੧॥**

ਹੇ ਮੇਰੇ ਸੱਚੇ ਵਾਹਿਗੁਰੂ ! ਜੋ ਮਨ ਚਿੱਤ ਵਿਚ ਤੈਨੂੰ ਧਿਆਉਂਦੇ ਹਨ, ਮੈਂ ਉਨ੍ਹਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੧॥

**ਸਲੋਕ ਮਃ ੧॥ ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥**

ਜਿਸ ਪ੍ਰਮਾਤਮਾ ਨੇ ਤਨੁ=ਸਰੀਰ ਨੂੰ ਸਾਜ ਕੇ ਵਿਚ ਜੀਵ ਨੂੰ ਪਾਇਆ ਹੈ, ਅਤੇ ਅੰਗਾਂ ਦੀ ਬਨਾਵਟ ਨੂੰ ਬਣਾ ਰੱਖਿਆ ਹੈ।

**ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ॥**

ਅੱਖਾਂ ਵੇਖਦੀਆਂ ਹਨ, ਜੀਭ ਬੋਲਦੀ ਹੈ, ਅਤੇ ਕੰਨਾਂ ਵਿਚ ਸੁਨਣ ਦੀ ਸੁਰਤ ਸਮਾ ਰਹੀ ਹੈ।

**ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ॥**

ਪੈਰਾਂ ਨਾਲ ਤੁਰਦਾ ਹੈ, ਹੱਥਾਂ ਨਾਲ ਕੰਮ ਕਰਦਾ ਹੈ, ਅਤੇ ਜਿਸ ਦਾ ਦਿੱਤਾ ਹੋਇਆ ਪਹਿਰਦਾ ਤੇ ਖਾਂਦਾ ਹੈ।

**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ॥**

ਜਿਸ ਪ੍ਰਮਾਤਮਾ ਨੇ ਪੰਜਾਂ ਤੱਤਾਂ ਨੂੰ ਰਚਕੇ ਸਰੀਰ ਨੂੰ ਰਚਿਆ ਹੈ ਤਿਸ ਨੂੰ ਜਾਣਦਾ ਨਹੀਂ, ਅੰਧਾ ਅਗਿਆਨੀ ਅੰਨਿਆਂ ਕਰਮਾਂ ਨੂੰ ਕਮਾਂਦਾ ਹੈ॥

**ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ॥**

ਜਾਂ ਸਰੀਰ ਰੂਪ ਘੜਾ ਭੱਜ ਕੇ ਠੀਕਰੀਆਂ ਹੋ ਜਾਂਦਾ ਹੈ ਤਾਂ ਫਿਰ ਇਸ ਦੀ ਘਾੜਤ ਕਿਸੇ ਪਾਸੋਂ ਭੀ ਨਹੀਂ ਘੜੀ ਜਾਂਦੀ।

**ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ॥੧॥**

ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਤੋਂ ਬਿਨਾਂ ਪਤੀ ਪ੍ਰਮਾਤਮਾ ਦੀ ਪਰਾਪਤੀ ਨਹੀਂ ਹੁੰਦੀ, ਪਤੀ ਤੋਂ ਬਿਨਾਂ ਸੰਸਾਰ ਸਾਗਰ ਤੋਂ ਪਾਰ ਹੋਣਾ ਨਹੀਂ ਪਾਂਵਦਾ॥੧॥

*ਪ੍ਰਸ਼ਨ-ਮਨਮੁਖ ਦੇ ਲੱਛਣ ਕੀ ਹਨ? ਗੁਰ ਉੱਤਰ-*

**ਮਃ ੨॥ ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥**

ਦੇਂਦਾ ਜੋ ਪ੍ਰਮੇਸ਼ਰ ਹੈ ਉਸ ਥਾਵਹੁ=ਨਾਲੋਂ ਦਿੱਤਾ ਹੋਇਆ ਪਦਾਰਥ ਚੰਗਾ ਲੱਗ ਰਿਹਾ ਹੈ, ਇਨ੍ਹਾਂ ਲੱਛਣਾਂ ਵਾਲਾ ਪੁਰਸ਼ ਮਨਮੁਖ ਜਾਣਿਆ ਜਾਂਦਾ ਹੈ।

**ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ॥**

ਸੁਰਤਿ=ਗਿਆਤ, ਵਾ:-ਸ੍ਰੇਸ਼ਟ ਪ੍ਰੀਤੀ, ਮਤਿ=ਬੁੱਧੀ, ਚਤੁਰਾਈ ਵਾਕਾਂ ਦੀ ਤਿਸ ਦੀ ਕੀ ਆਖ ਕੇ ਕਥਨ ਕਰੀਏ।

ਅਥਵਾ:-ਸੁਰਤਿ=ਵੇਦਾਂ ਦੇ ਮਤਿ=ਸਿਧਾਂਤ ਦੀ ਚਤੁਰਾਈ ਤਿਸ ਦੀ ਕੀ ਆਖਿ=ਮੂੰਹ ਸੇ ਕਥਨ ਕਰੀਏ।

**ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ॥**

ਜੇ ਕੋਈ ਅੰਦਰ ਬੈਠਕੇ ਭੀ ਕਰਮ ਕਮਾਉਂਦਾ ਹੈ, ਉਹ ਕਰਮ ਚਾਰੇ ਕੁੰਟਾਂ ਵਿਚ ਪਰਗਟ ਜਾਣਿਆ ਜਾਂਦਾ ਹੈ।

**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥**

ਜੋ ਧਰਮ ਕਮਾਂਦਾ ਹੈ ਉਸ ਦਾ ਨਾਮ ਧਰਮੀ ਹੋ ਜਾਂਦਾ ਹੈ, ਅਤੇ ਜੋ ਪਾਪ ਕਰਮ ਕਰਦਾ ਹੈ, ਉਸ ਦਾ ਨਾਮ ਪਾਪੀ ਜਾਣਿਆ ਜਾਂਦਾ ਹੈ।

**ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ॥**

ਹੇ ਕਰਤੇ ! ਤੂੰ ਆਪ ਹੀ ਸਾਰਿਆਂ ਖੇਲਾਂ ਨੂੰ ਕਰਦਾ ਹੈਂ, ਤੇਰੇ ਵਰਗਾ ਹੋਰ ਦੂਜਾ ਕਿਹੜਾ ਆਖ ਕੇ ਕਥਨ ਕਰੀਏ।

**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ॥**

ਹੇ ਜੋਤੀ ! ਜਿੰਨਾ ਚਿਰ ਦੇਹ ਵਿਚ ਤੇਰੀ ਜੋਤਿ=ਸੱਤਾ ਹੈ, ਤਿਚਰੁ=ਉਨਾਂ ਚਿਰ ਇਸ ਵਿਚ ਤੂੰਹੀਂ ਬੋਲਦਾ ਹੈਂ, ਹੇ ਜੋਤੀ ! ਤੇਰੇ ਤੋਂ ਬਿਨਾਂ ਕੋਈ ਕੁਝ ਕਰਕੇ ਵਿਖਾਵੇ ਤਾਂ ਅਸੀਂ ਉਸ ਨੂੰ ਤੇਰੇ ਵਰਗਾ ਸਿਆਣੀਐ= ਪਛਾਨਣਾ ਕਰੀਏ।

ਅਥਵਾ:-ਹੇ ਪੁਰਸ਼ਾ ! ਜਿੰਨਾ ਚਿਰ ਤੇਰੇ ਵਿਚ ਜੋਤੀ ਦੀ ਜੋਤਿ=ਸੱਤਾ ਹੈ ਉਨਾਂ ਚਿਰ ਤੂੰ ਇਸ ਸਰੀਰ ਵਿਚ ਖੇਲ ਰਿਹਾ ਹੈਂ, ਜੋਤੀ ਦੀ ਜੋਤ ਤੋਂ ਬਿਨਾਂ ਕੋਈ ਸਿਆਣਾ ਆਦਮੀ ਕੁਝ ਕਰਕੇ ਵਿਖਾਵੇ ਖਾਂ।

**ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ॥ ੨॥**

ਗੁਰੂ ਜੀ ਕਥਨ ਕਰਦੇ ਹਨ-ਉਹ ਇੱਕ ਹਰੀ ਗੁਰਮੁਖਾਂ ਨੂੰ ਨਿਗਾਹ ਆਇਆ ਹੈ, ਜੋ ਸੁਘੜੁ-ਸ੍ਰੇਸ਼ਟ ਘਾੜਤ ਤੇ ਘੜਨ ਵਾਲਾ ਤੇ ਸੁਜਾਣੀਐ=ਚਤੁਰ ਹੈ॥ ੨॥

**ਪਉੜੀ॥ ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ॥**

ਹੇ ਵਾਹਿਗੁਰੂ ! ਤੁਸਾਂ ਨੇ ਆਪ ਹੀ ਜਗਤ ਨੂੰ ਉਤਪਤ ਕੀਤਾ ਹੈ, ਫਿਰ ਤੁਸਾਂ ਨੇ ਆਪ ਹੀ ਧੰਦਿਆਂ ਵਿਚ ਲਗਾਇਆ ਹੈ।

**ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ॥**

ਤੁਸਾਂ ਨੇ ਆਪ ਹੀ ਮੋਹ ਰੂਪ ਠਗ ਬੂਟੀ ਪਾ ਕੇ ਜਗਤ ਨੂੰ ਆਪਣੇ ਵੱਲੋਂ ਖੁਆਇਆ=ਭੁਲਾ ਛੱਡਿਆ ਹੈ।

## ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ ॥

ਜੀਵ ਦੇ ਅੰਦਰ ਮਾਇਆ ਦੀ ਤ੍ਰਿਸ਼ਨਾਂ ਰੂਪ ਅੱਗ ਹੈ ਇਸ ਕਰਕੇ ਜੀਵ ਤਿਪਤੈ=ਰੱਜਦਾ ਨਹੀਂ ਹੈ, ਸਦਾ ਹੀ ਭੁੱਖਾ ਪਿਆਸਾ ਰਹਿੰਦਾ ਹੈ।

## ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ ॥

ਸੰਸਾ ਜਿਹੜਾ ਹੈ ਏਹੋ ਸੰਸਾਰ ਦਾ ਕਾਰਨ ਹੈ, ਸੰਸੇ ਕਰਕੇ ਹੀ ਜੀਵ ਜਨਮ ਮਰਨ ਵਿਚ ਆਉਂਦਾ ਜਾਂਦਾ ਹੈ।

## ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ ॥

ਸਤਿਗੁਰਾਂ ਦੇ ਉਪਦੇਸ਼ ਤੋਂ ਬਿਨਾਂ ਮੋਹ ਨਹੀਂ ਟੁੱਟਦਾ, ਸਾਰੇ ਜੀਵ ਕਰਮਾਂ ਨੂੰ ਕਮਾ ਕੇ ਥੱਕ ਗਏ ਹਨ ਪਰ ਮੋਹ ਦੂਰ ਨਹੀਂ ਹੁੰਦਾ।

## ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ ॥

ਜਾਂ ਗੁਰ ਸਿੱਖਿਆ ਦੁਆਰੇ ਨਾਮ ਨੂੰ ਧਿਆਈਏ ਤਾਂ ਤਿਸ ਪ੍ਰਮਾਤਮਾ ਨੂੰ ਭਾਂਵਦਾ ਹੈ, ਜਾਂ ਭਾਇਆ ਤਾਂ ਸੁਖ ਨਾਲ ਰੱਜ ਜਾਂਦਾ ਹੈ।

[ਪੰਨਾ ੧੩੯]

## ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ ॥

ਉਹ ਆਪਣੀ ਕੁਲ ਨੂੰ ਤਾਰ ਲੈਂਦਾ ਹੈ, ਉਸ ਦੇ ਜੰਮਣ ਵਾਲੀ ਮਾਂ ਭੀ ਧੰਨ ਹੈ।

## ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ ॥ ੨ ॥

ਜਿਸ ਨੇ ਹਰੀ ਨਾਲ ਚਿੱਤ ਬਿਰਤੀ ਨੂੰ ਲਗਾਇਆ ਹੈ, ਉਸ ਦੀ ਸੋਭਾ ਤੇ ਸੁਰਤਿ ਸੁਹਾਵਣੀ=ਸੋਭਨੀਕ ਹੈ॥ ੨ ॥

## ਸਲੋਕੁ ਮਃ ੨ ॥

**ਉਥਾਨਕਾ:**-ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅੱਗੇ ਸਿੱਖਾਂ ਨੇ ਬੇਨਤੀ ਕੀਤੀ ਇਸ ਜੀਵ ਦਾ ਸੰਸਾਰ ਸਮੁੰਦਰ ਤੋਂ ਕਿਸ ਤਰ੍ਹਾਂ ਤਰਨਾ ਹੁੰਦਾ ਹੈ? *ਗੁਰ ਉੱਤਰ-*

**ਪਹਿਲਾ ਅਰਥ-**

## ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥

ਇਨ੍ਹਾਂ ਅੱਖਾਂ ਸੇ ਵੇਖਣ ਤੋਂ ਬਿਨਾਂ ਹੋ ਜਾਵੇ, ਕੰਨਾਂ ਸੇ ਸੁਨਣੇ ਤੋਂ ਬਿਨਾਂ ਹੋ ਜਾਵੇ।

## ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥

ਪ੍ਰਤੱਖ ਪੈਰਾਂ ਸੇ ਚਲਣੇ ਤੋਂ ਬਿਨਾਂ ਹੋ ਜਾਵੇ, ਹੱਥਾਂ ਸੇ ਕਰਤਬ ਕਰਨੇ ਤੋਂ ਬਿਨਾਂ ਹੋ ਜਾਵੇ।

## ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥

ਜਿਹਵਾ ਸੇ ਪ੍ਰਤੱਖ ਬਚਨਾਂ ਦੇ ਬੋਲਣ ਤੋਂ ਬਿਨਾਂ ਹੋ ਜਾਵੇ,

ਸਿੱਖਾਂ ਨੇ ਬੇਨਤੀ ਕੀਤੀ ਕੀ ਅੰਨ੍ਹਾ ਬੋਲਾ ਲੂਲਾ ਲੰਗੜਾ ਗੂੰਗਾ ਹੋ ਜਾਵੇ। ਗੁਰੂ ਜੀ ਨੇ ਕਿਹਾ ਅਸਾਡਾ ਇਹ ਮਤਲਬ ਨਹੀਂ ਕਿ ਅੰਨ੍ਹਾ ਬੋਲਾ ਲੂਲਾ ਲੰਗੜਾ ਹੋ ਜਾਵੇ, ਅਸਾਡਾ ਅਸਲ ਉਪਦੇਸ਼ ਇਹ ਹੈ:-

ਅਖੀ ਬਾਝਹੁ ਵੇਖਣਾ:- ਅੱਖਾਂ ਸੇ ਖੋਟੀ ਦ੍ਰਿਸ਼ਟੀ ਵੇਖਣ ਤੋਂ ਬਿਨਾਂ ਹੋ ਜਾਵੇ, ਅਰਥਾਤ ਇਨ੍ਹਾਂ ਅੱਖਾਂ ਨਾਲ ਪਰਾਈ ਔਰਤਾਂ ਨੂੰ ਖੋਟੀ ਭਾਵਨਾਂ ਨਾਲ ਨਾ ਵੇਖੇ।

ਵਿਣੁ ਕੰਨਾ ਸੁਨਣਾ- ਕੰਨਾਂ ਸੇ ਗੁਰੂ ਅਤੇ ਪ੍ਰਭੂ ਦੀ ਨਿੰਦਿਆ ਸੁਣਨ ਤੋਂ ਬਿਨਾਂ ਹੋ ਜਾਵੇ।

ਪੈਰਾ ਬਾਝਹੁ ਚਲਣਾ- ਪੈਰਾਂ ਸੇ ਕੁਸੰਗੀਆਂ ਦੇ ਖੋਟੇ ਰਸਤੇ ਵੱਲ ਚੱਲਣ ਤੋਂ ਬਿਨਾਂ ਹੋ ਜਾਵੇ।

ਵਿਣੁ ਹਥਾ ਕਰਣਾ- ਹੱਥਾਂ ਸੇ ਚੋਰੀ ਆਦਿਕ ਖੋਟੇ ਕਰਤਬ ਕਰਨ ਤੋਂ ਬਿਨਾਂ ਹੋ ਜਾਵੇ।

ਜੀਭੈ ਬਾਝਹੁ ਬੋਲਣਾ- ਜੀਭ ਨਾਲ ਫਿੱਕੇ, ਕੌੜੇ ਬਚਨਾਂ ਦੇ ਬੋਲਣ ਤੋਂ ਬਿਨਾਂ ਹੋ ਜਾਵੇ।

ਇਉ ਜੀਵਤ ਮਰਣਾ- ਇਸ ਪਰਕਾਰ ਜੀਵਤ ਭਾ ਸੇ ਮਰਨਾ ਕਰੇ।

## ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥੧॥

ਗੁਰੂ ਜੀ ਕਥਨ ਕਰਦੇ ਹਨ, ਪ੍ਰਭੂ ਦੇ ਹੁਕਮ ਨੂੰ ਪਛਾਨਣਾ ਕਰੇ, ਤਾਂ ਹੀ ਖਸਮ ਨਾਲ ਮਿਲਣਾ ਹੁੰਦਾ ਹੈ॥ ੧॥

ਏਸੇ ਆਸ਼ੇ ਅਨੁਸਾਰ ਇੱਕ ਪ੍ਰਸੰਗ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਤੀਜੀ ਹਕਾਯਤ ਵਿਚ ਔਰੰਗਜ਼ੇਬ ਨੂੰ ਸੁਣਾਇਆ ਹੈ।

ਚੀਨ ਦੇਸ਼ ਵਿਚ ਇੱਕ ਬਾਦਸ਼ਾਹ ਹੋਇਆ ਹੈ ਜੋ ਗਰੀਬਾਂ ਉੱਪਰ ਰਹਿਮਦਿਲੀ, ਤੇ ਹੰਕਾਰੀਆਂ ਦੇ ਗਾਲਨ ਵਾਲਾ, ਤੇ ਵਿੱਦਿਆ ਦਾ ਸੋਮਾ ਬੜੀ ਅਕਲ ਵਾਲਾ ਸੀ, ਜਿਸ ਵਰਗਾ ਦੁਨੀਆਂ ਵਿਚ ਹੋਰ ਕੋਈ ਦੂਜਾ ਸੂਰਬੀਰ ਨਹੀਂ ਹੋਇਆ, ਉਮਰਾ ਪੂਰੀ ਹੋਣ ਤੇ ਜਦ ਉਹ ਮਰਨ ਨੂੰ ਤਿਆਰ ਹੋਇਆ, ਤਾਂ ਉਸ ਦੇ ਵਜ਼ੀਰਾਂ ਨੇ ਉਸ ਪਾਸੋਂ ਪੁੱਛਿਆ ਆਪ ਜੀ ਦੇ ਮਗਰੋਂ ਆਪ ਜੀ ਦੀ ਗੱਦੀ ਉੱਪਰ ਕਿਸ ਨੂੰ ਬੈਠਾਈਏ? ਤਾਂ ਬਾਦਸ਼ਾਹ ਨੇ ਕਿਹਾ-

ਬ ਹੋਸ਼ ਅੰਦਰ ਆਮਦ ਕੁਸ਼ਾਦੋ ਦੁ ਚਸ਼ਮ॥ ਬਗੁਫਤਾ ਸੁਖ਼ਨ ਸ਼ਾਹਿ ਪੇਸ਼ੀਨ ਰਸਮ॥ ੧੨॥
ਨਾ ਪਾਓ ਨ ਦਸਤੋ ਨ ਚਸ਼ਮੋ ਜ਼ੁਬਾਂ॥ ਨਾ ਹੋਸ਼ੋ ਨ ਹਿੰਮਤ ਨ ਹੈਬਤ ਕਸਾਂ॥ ੧੩॥
ਨ ਹਉਲੋ ਨ ਹਿੰਮਤ ਨ ਹੀਲਹ ਨ ਹੋਸ਼॥ ਨ ਬੀਨੀ ਨ ਬੀਨਾਯਗੀ ਹਰ ਦੁ ਗੋਸ਼॥ ੧੪॥
ਹਰਾਂ ਕਸ ਕਿ ਹਸਤ ਅਜ਼ਮਾਯਸ਼ ਬਵਦ॥ ਵਜ਼ਾਂ ਦਉਰ ਦੀ ਬਾਦਸ਼ਾਹ ਸ਼ਬਵੱਦ॥ ੧੫॥

ਇਹ ਗੱਲ ਸੁਣ ਕੇ ਵਜ਼ੀਰ ਬੜੇ ਹੈਰਾਨ ਹੋਏ, ਤੇ ਵਿਚਾਰਿਆ ਇਨ੍ਹਾਂ ਗੱਲਾਂ ਵਾਲਾ ਮਨੁੱਖ ਤਾਂ ਬਾਦਸ਼ਾਹੀ ਦੇ ਲਾਇਕ ਨਹੀਂ ਹੁੰਦਾ, ਫਿਰ ਵਜ਼ੀਰਾਂ ਨੇ ਕਿਹਾ, ਬਾਦਸ਼ਾਹ ਸਲਾਮਤ ਆਪ ਨੇ ਦੁਨੀਆਂ ਵਿਚ ਅਜੇਹਾ ਰਾਜ ਕੀਤਾ ਹੈ, ਜੋ ਆਪ ਜੀ ਦੇ ਸਾਹਮਣੇ ਕੋਈ ਨਹੀਂ ਠਹਿਰਿਆ, ਨਾ ਹੀ ਆਪ ਜੀ ਨੇ ਜੰਗ ਵਿਚ ਪਿੱਠ ਦਿੱਤੀ ਹੈ, ਨਾ ਹੀ ਦੁਸ਼ਮਣ ਨੂੰ ਗਾਲ ਦਿੱਤੀ ਹੈ, ਨਾ ਹੀ ਆਪਣੇ ਲਿਖੇ ਹੋਏ ਹਰਫਾਂ (ਅੱਖਰਾਂ) ਉੱਤੇ ਦੁਸ਼ਮਣਾਂ ਨੂੰ ਅੰਗੂਠਾ ਰੱਖਣ ਦਿੱਤਾ ਹੈ। ਪਰ ਇਹ ਦੱਸੋ ਆਖਰੀ ਵਕਤ ਆਪ ਜੀ ਨੇ ਉਲਟ ਬਚਨ ਕਿਉਂ ਕਹੇ ਹਨ ਕਿ ਮੇਰੀ ਗੱਦੀ ਉੱਪਰ ਉਸ ਨੂੰ ਬੈਠਾਣਾ ਜਿਸ ਦੇ ਨਾ ਪੈਰ ਹੋਵਣ, ਨਾ ਹੱਥ ਹੋਣ, ਨਾ ਨੇਤ੍ਰ ਹੋਣ, ਨਾ ਜ਼ਬਾਨ ਹੋਵੇ, ਨਾ ਹੁਸ਼ਿਆਰੀ ਹੋਵੇ, ਨਾ ਉੱਦਮ ਹੋਵੇ, ਨਾ ਕਿਸੀ ਦਾ ਡਰ ਹੋਵੇ। ਰਾਜਨੀਤਕ ਅਨੁਸਾਰ ਤਾਂ ਐਹੋ ਜੇਹਾ ਅੰਗਾਂ ਤੋਂ ਹੀਣ ਪੁਰਸ਼ ਰਾਜ-ਗੱਦੀ ਦਾ ਅਧਿਕਾਰੀ ਨਹੀਂ ਬਣ ਸਕਦਾ। ਵਜ਼ੀਰਾਂ ਤੋਂ ਇਹ ਗੱਲ ਸੁਣ ਕੇ ਬਾਦਸ਼ਾਹ ਨੇ ਕਿਹਾ, ਮੈਂਨੇ ਪ੍ਰਤੱਖ ਅੰਗਾਂ ਤੋਂ ਹੀਣ ਨਹੀਂ ਕਿਹਾ, ਮੈਂਨੇ ਤਾਂ ਅੰਤ੍ਰੀਵ ਭਾਵ ਸੇ ਕਿਹਾ, ਕਿ ਜਿਹੜਾ ਪੈਰਾਂ ਸੇ

ਖੋਟੇ ਰਸਤੇ ਚਲਣੇ ਵਾਲਾ ਨਾ ਹੋਵੇ।

ਹਥਾਂ ਸੇ ਚੋਰੀ ਕਰਨ ਵਾਲਾ ਨਾ ਹੋਵੇ।

ਨੇਤ੍ਰਾਂ ਨਾਲ ਖੋਟੀ ਦ੍ਰਿਸ਼ਟੀ ਵੇਖਣ ਵਾਲਾ ਨਾ ਹੋਵੇ।

ਜ਼ਬਾਨ ਨਾਲ ਖੋਟਾ ਬਚਨ ਉਚਾਰਨ ਵਾਲਾ ਨਾ ਹੋਵੇ।

ਇਤਿਆਦਿਕ ਅੱਠ ਗੁਣ ਜਿਸ ਵਿਚ ਹੋਵਣ ਉਸ ਨੂੰ ਮੇਰੀ ਰਾਜ ਗੱਦੀ ਉੱਪਰ ਬਿਠਾਣਾ-

*ਯਥਾ:-*ਨ ਬੀਨਦ ਦਿਗਰ ਜ਼ਨ ਬਚਸਮੋ ਖ਼ੁਦਸ਼॥ ਨ ਬਦ ਕਾਰ ਕਸ ਕਰਦ ਨਜ਼ਰੇ ਬਦਸ਼॥ ੨੭॥

ਨਜ਼ਰ ਕਰਦ ਕਸ ਬਰ ਨ ਹਰਫ਼ੇ ਹਰਾਮ॥ ਨਿਗਾਹ ਦਾਸਤ ਬਰਸ਼ੁਕਰ ਯਜ਼ਦਾਂ ਮੁਦਾਮ॥ ੨੮॥

ਨਜ਼ਰ ਰਾ ਬਬਦਕਾਰ ਦੀਗਰ ਬਬਸਤ॥ ਸ਼ਨਾਸੀ ਤੁ ਤਹਿਨੀਕ ਓ ਕੋਰ ਹਸਤ॥ ੨੯॥

ਕਦਨ ਰਾ ਨ ਦਾਰਦ ਬਬਦਕਾਰ ਕਾਰ॥ ਨ ਦਰ ਜੰਗ ਪਸਪਾਉ ਪੁਸ਼ਤੇ ਬਰਾਰ॥ ੩੦॥

ਬ ਬਦਕਾਰ ਕਸ ਦਰ ਨ ਦਾਦੰਦ ਪਾਇ॥ ਕਿ ਓ ਪਾਇ ਲੰਗਅਸਤ ਗੋਈ ਬਜਾਇ॥ ੩੩॥

ਬ ਦੁਜ਼ਦੀ ਮਤਾਰਾ ਨ ਆਲੂਦਤ ਦਸਤ॥ ਬ ਖੁਰਸ਼ੇ ਹਰਾਮੋ ਕੁਸ਼ਾਯਦ ਨ ਦਸਤ॥ ੩੪॥

ਨ ਗੋਬਦ ਕਸੇ ਬਦ ਸੁਖ਼ਨ ਜ਼ੀਂ ਜ਼ੁਬਾਨ॥ ਕਿ ਓ ਬੇ ਜ਼ੁਬਾਨਸਤ ਜ਼ਾਹਰ ਜਹਾਨ॥ ੪੧॥

ਸ਼ੁਨੀਦਨ ਨ ਬਦ ਸੁਖ਼ਨ ਕਸਰਾ ਬਗੋਸ਼॥ ਕਿ ਓ ਹਸਤ ਬੇਗੋਸ਼ ਗੋਈ ਬਹੋਸ਼॥ ੪੨॥

ਇਹ ਗੱਲ ਸੁਣਕੇ ਵਜ਼ੀਰ ਬਹੁਤ ਪ੍ਰਸੰਨ ਹੋਏ ਤੇ ਬਾਦਸ਼ਾਹ ਦੇ ਹੁਕਮ ਅਨੁਸਾਰ ਉਨ੍ਹਾਂ ਨੇ ਸਾਰੀ ਅਗਲੀ ਕਾਰਵਾਰੀ ਪੂਰੀ ਨਿਬਾਹੀ।

**ਦੂਜਾ ਅਰਥ:**-ਜੀਵਤ ਭਾ ਤੋਂ ਮਰਨ ਦੀ ਤੇ ਹੁਕਮ ਦੇ ਪਛਾਨਣ ਦੀ ਕੋਈ ਲੋੜ ਨਹੀਂ ਉਹ ਪ੍ਰਮਾਤਮਾ ਆਪੇ ਮਿਲ ਜਾਂਦਾ ਹੈ? *ਗੁਰ ਉੱਤਰ*-ਜਿਵੇਂ ਨਿਯਮ ਹੈ,

ਅਖੀ ਬਾਝਹੁ ਵੇਖਣਾ- ਅਖਾਂ ਤੋਂ ਬਿਨਾਂ ਵੇਖਿਆ ਨਹੀਂ ਜਾਂਦਾ।

ਵਿਣੁ ਕੰਨਾ ਸੁਨਣਾ- ਕੰਨਾਂ ਤੋਂ ਬਿਨਾਂ ਸੁਣਿਆ ਨਹੀਂ ਜਾਂਦਾ।

ਪੈਰਾ ਬਾਝਹੁ ਚਲਣਾ- ਪੈਰਾਂ ਤੋਂ ਬਿਨਾਂ ਚਲਿਆ ਨਹੀਂ ਜਾਂਦਾ।

ਵਿਣੁ ਹਥਾ ਕਰਣਾ- ਹੱਥਾਂ ਤੋਂ ਬਿਨਾਂ ਕਰਤੱਬ ਨਹੀਂ ਹੁੰਦਾ।

ਜੀਭੈ ਬਾਝਹੁ ਬੋਲਣਾ- ਜੀਭ ਤੋਂ ਬਿਨਾਂ ਬੋਲਿਆ ਨਹੀਂ ਜਾਂਦਾ।

ਤਿਵੇਂ ਜੀਵਤ ਭਾ ਤੋਂ ਮਰੇ ਬਿਨਾਂ, ਹੁਕਮ ਪਛਾਣੇ ਬਿਨਾਂ ਖਸਮ ਨਾਲ ਮਿਲਾਪ ਨਹੀਂ ਹੁੰਦਾ, ਜੀਵਤ ਭਾ ਤੋਂ ਮਰਨਾ ਕਰੇ ਹੁਕਮ ਨੂੰ ਪਛਾਣੇ ਤਾਂ ਹੀ ਖਸਮ ਨਾਲ ਮਿਲਾਪ ਹੁੰਦਾ ਹੈ।

**ਤੀਜਾ ਅਰਥ:**- *ਪ੍ਰਸ਼ਨ*- ਜਿਸ ਖਸਮ ਨਾਲ ਮਿਲਣਾ ਕਿਹਾ ਹੈ ਉਹ ਖਸਮ ਕੈਸਾ ਹੈ? *ਗੁਰ ਉੱਤਰ:*-

ਅਖੀ ਬਾਝਹੁ ਵੇਖਣਾ- ਉਹ ਨਿਰਗੁਣ ਬ੍ਰਹਮ ਅੱਖਾਂ ਤੋਂ ਬਿਨਾਂ ਹੈ ਤੇ ਵੇਖਣਾ ਕਰਦਾ ਹੈ ਆਪਣੀ ਸੱਤਾ ਸੁਫਰਤੀ ਨਾਲ।

ਵਿਣੁ ਕੰਨਾ ਸੁਨਣਾ- ਉਹ ਨਿਰਗੁਣ ਬ੍ਰਹਮ ਕੰਨਾਂ ਤੋਂ ਬਿਨਾਂ ਹੈ ਤੇ ਸੁਨਣਾ ਕਰਦਾ ਹੈ।

ਪੈਰਾ ਬਾਝਹੁ ਚਲਣਾ- ਉਹ ਨਿਰਗੁਣ ਬ੍ਰਹਮ ਪੈਰਾਂ ਤੋਂ ਬਿਨਾਂ ਹੈ ਤੇ ਚਲਣਾ ਕਰਦਾ ਹੈ।

ਵਿਣੁ ਹਥਾ ਕਰਣਾ- ਹੱਥਾਂ ਤੋਂ ਬਿਨਾਂ ਹੈ ਤੇ ਕਰਤੱਬ ਕਰ ਰਿਹਾ ਹੈ।

ਜੀਭੈ ਬਾਝਹੁ ਬੋਲਣਾ- ਉਹ ਨਿਰਗੁਣ ਬ੍ਰਹਮ ਜੀਭ ਤੋਂ ਬਿਨਾਂ ਹੈ ਤੇ ਬੋਲਣਾ ਕਰਦਾ ਹੈ। ਇਸ ਤਰ੍ਹਾਂ ਦੇ ਖਸਮ ਨਾਲ ਤਾਂ ਮਿਲਾਪ ਹੁੰਦਾ ਹੈ ਜੇਕਰ ਜੀਵਤ ਭਾ ਤੋਂ ਮਰ ਕੇ ਹੁਕਮ ਪਛਾਨਣਾ ਕਰੇ।

**ਚੌਥਾ ਅਰਥ:-** ਅੰਤਹਕਰਨ ਵਿਚ ਜਿਸ ਦਾ ਨਿਵਾਸ ਹੈ ਉਹ ਕੁਟੱਸਥ ਕੈਸਾ ਹੈ?

ਗੁਰ ਉੱਤਰ-

ਅਖੀ ਬਾਝਹੁ ਵੇਖਣਾ- ਉਹ ਕੁਟੱਸਥ ਅੱਖਾਂ ਤੋਂ ਬਿਨਾਂ ਹੈ ਤੇ ਵੇਖਣਾ ਕਰਦਾ ਹੈ।

ਵਿਣੁ ਕੰਨਾ ਸੁਨਣਾ- ਉਹ ਕੁਟੱਸਥ ਕੰਨਾਂ ਤੋਂ ਬਿਨਾਂ ਹੈ ਤੇ ਸੁਨਣਾ ਕਰਦਾ ਹੈ।

ਪੈਰਾ ਬਾਝਹੁ ਚਲਣਾ- ਉਹ ਕੁਟੱਸਥ ਪੈਰਾਂ ਤੋਂ ਬਿਨਾਂ ਹੈ ਤੇ ਚਲਣਾ ਕਰਦਾ ਹੈ।

ਵਿਣੁ ਹਥਾ ਕਰਣਾ- ਉਹ ਕੁਟੱਸਥ ਹੱਥਾਂ ਤੋਂ ਬਿਨਾਂ ਹੈ ਤੇ ਕਰਤੱਬ ਕਰਦਾ ਹੈ।

ਜੀਭੈ ਬਾਝਹੁ ਬੋਲਣਾ- ਉਹ ਕੁਟੱਸਥ ਜੀਭ ਤੋਂ ਬਿਨਾਂ ਹੈ ਤੇ ਬੋਲਣਾ ਕਰਦਾ ਹੈ। ਜੀਵਤੁ ਭਾ ਤੋਂ ਮਰ ਕੇ ਪ੍ਰਭੂ ਦੇ ਹੁਕਮ ਨੂੰ ਪਛਾਣੇ ਤਾਂ ਇਸ ਵਜ੍ਹਾ ਨਾਲ ਖਸਮੈ=ਆਪਣੇ ਮਾਲਕ ਕੁਟੱਸਥ ਨਾਲ ਮਿਲਾਪ ਹੁੰਦਾ ਹੈ। ਅਰਥਾਤ ਅੰਤਹਕਰਨ ਵਿਚ ਸਖਿਅਤ (ਪਰਗਟ) ਹੋ ਜਾਂਦਾ ਹੈ।

ਨੋਟ:-ਜਿਵੇਂ ਅਕਾਸ਼ ਇੱਕੋ ਹੀ ਹੈ, ਪਰ ਘਟ ਉਪਾਧੀ ਕਰਕੇ ਘਟਾਕਾਸ ਵੱਖਰਾ ਕਹਿਣਾ ਪੈਂਦਾ ਹੈ। ਤਿਵੇਂ ਬ੍ਰਹਮ ਇੱਕੋ ਹੀ ਹੈ, ਪਰ ਅੰਤਹਕਰਨ ਉਪਾਧੀ ਕਰਕੇ ਕੁਟੱਸਥ ਆਖਣਾ ਪੈਂਦਾ ਹੈ। ਵਾਸਤਵ ਵਿਚ ਨਿਰਗੁਣ ਬ੍ਰਹਮ ਤੇ ਕੁਟੱਸਥ ਇੱਕੋ ਹਨ।

**ਪੰਜਵਾਂ ਅਰਥ:-** ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥ ਇਸ ਤੁਕ ਦੇ ਅਨੁਸਾਰ ਪੰਜਵਾਂ ਅਰਥ ਕਰਨਾ-

ਅਖੀ ਬਾਝਹੁ ਵੇਖਣਾ- ਨਿਰਗੁਣ ਬ੍ਰਹਮ ਕਰਕੇ ਅੱਖਾਂ ਤੋਂ ਬਿਨਾਂ ਹੈ, ਸਰਗੁਣ ਮੂਰਤੀ ਕਰਕੇ ਅੱਖਾਂ ਨਾਲ ਵੇਖ ਰਿਹਾ ਹੈ, ਕਿਉਂਕਿ ਵੈਰਾਟ ਰੂਪ ਹੋਣ ਕਰਕੇ ਜਗਤ ਦੀਆਂ ਸਾਰੀਆਂ ਅੱਖਾਂ ਉਸ ਸਰਗੁਣ ਬ੍ਰਹਮ ਦੀਆਂ ਅੱਖਾਂ ਹਨ।

ਵਿਣੁ ਕੰਨਾ ਸੁਨਣਾ- ਨਿਰਗੁਣ ਬ੍ਰਹਮ ਹੋਣ ਕਰਕੇ ਕੰਨਾਂ ਤੋਂ ਬਿਨਾਂ ਹੈ, ਸਰਗੁਣ ਮੂਰਤੀ ਕਰਕੇ ਸੁਣਦਾ ਹੈ।

ਪੈਰਾ ਬਾਝਹੁ ਚਲਣਾ- ਨਿਰਗੁਣ ਬ੍ਰਹਮ ਹੋਣ ਕਰਕੇ ਪੈਰਾਂ ਤੋਂ ਬਿਨਾਂ ਹੈ, ਸਰਗੁਣ ਮੂਰਤੀ ਕਰਕੇ ਚਲਣਾ ਕਰਦਾ ਹੈ।

ਵਿਣੁ ਹਥਾ ਕਰਣਾ- ਨਿਰਗੁਣ ਬ੍ਰਹਮ ਹੋਣ ਕਰਕੇ ਹੱਥਾਂ ਤੋਂ ਬਿਨਾਂ ਹੈ, ਸਰਗੁਣ ਮੂਰਤੀ ਕਰਕੇ ਕਰਣਾ=ਕਰਤੱਬ ਕਰਦਾ ਹੈ।

ਜੀਭੈ ਬਾਝਹੁ ਬੋਲਣਾ- ਨਿਰਗੁਣ ਬ੍ਰਹਮ ਹੋਣ ਕਰਕੇ ਜੀਭ ਤੋਂ ਬਿਨਾਂ ਹੈ, ਸਰਗੁਣ ਮੂਰਤੀ ਕਰਕੇ ਬੋਲਣਾ ਕਰਦਾ ਹੈ।

ਜੀਵਤ ਭਾ ਤੋਂ ਮਰ ਕੇ ਹੁਕਮ ਨੂੰ ਪਛਾਣੇ ਤਾਂ ਨਿਰਗੁਣ ਸਰਗੁਣ ਰੂਪ ਜੋ ਖਸਮ ਹੈ ਉਸ ਨਾਲ ਮਿਲਾਪ ਹੁੰਦਾ ਹੈ।

*ਯਥਾ:-* ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥

**ਛੇਵਾਂ ਅਰਥ:-** ਜੀਵਤ ਭਾ ਤੋਂ ਕਿਵੇਂ ਮਰੇ? ਉੱਤਰ-ਮਨ ਦਾ ਜਿਹੜਾ ਮਾਰਨਾ ਹੈ ਏਹੀ ਜੀਵਤ ਭਾ ਤੋਂ ਮਰਨਾ ਹੈ। *ਪ੍ਰਸ਼ਨ-* ਮਨ ਕੈਸਾ ਹੈ ? ਉੱਤਰ-

ਅਖੀ ਬਾਝਹੁ ਵੇਖਣਾ-- ਇਹ ਮਨ ਅੱਖੀਆਂ ਤੋਂ ਬਿਨਾਂ ਹੈ ਤੇ ਵੇਖਣਾ ਕਰ ਰਿਹਾ ਹੈ।

ਵਿਣੁ ਕੰਨਾ ਸੁਨਣਾ- ਇਹ ਮਨ ਕੰਨਾਂ ਤੋਂ ਬਿਨਾਂ ਹੈ ਤੇ ਸੁਨਣਾ ਕਰ ਰਿਹਾ ਹੈ।

ਪੈਰਾ ਬਾਝਹੁ ਚਲਣਾ- ਇਹ ਮਨ ਪੈਰਾਂ ਤੋਂ ਬਿਨਾਂ ਹੈ ਤੇ ਚਲਣਾ ਕਰ ਰਿਹਾ ਹੈ।

ਵਿਣੁ ਹਥਾ ਕਰਣਾ- ਇਹ ਮਨ ਹੱਥਾਂ ਤੋਂ ਬਿਨਾਂ ਹੈ ਤੇ ਕਰਤੱਬ ਕਰ ਰਿਹਾ ਹੈ।

ਜੀਭੈ ਬਾਝਹੁ ਬੋਲਣਾ- ਇਹ ਮਨ ਜੀਭ ਤੋਂ ਬਿਨਾਂ ਹੈ ਤੇ ਬੋਲਣਾ ਕਰ ਰਿਹਾ ਹੈ।

*ਯਥਾ:-* ਪਗਬਿਨ ਹੁਰੀਆ ਮਾਰਤਾ। ਬਦਨੈ ਬਿਨ ਖਿਰ ਖਿਰ ਹਾਸਤਾ॥

ਇਹ ਮਨ ਜੀਵਤ ਭਾ ਤੋਂ ਮਾਰਕੇ ਹੁਕਮ ਨੂੰ ਪਛਾਣੇ ਤਾਂ ਖਸਮ ਨਾਲ ਮਿਲਣਾ ਹੁੰਦਾ ਹੈ।

**ਸੱਤਵਾਂ ਅਰਥ:-** *ਪ੍ਰਸ਼ਨ:-* ਉਸ ਦੀ ਪਰਾਪਤੀ ਜੀਵਤ ਭਾ ਤੋਂ ਮਰਨ ਨਾਲ ਹੁੰਦੀ ਹੈ ਜਾਂ ਕਿਸੇ ਹੋਰ ਸਾਧਨ ਨਾਲ ਭੀ ਹੁੰਦੀ ਹੈ? ਉੱਤਰ:-ਉਸ ਦੀ ਪਰਾਪਤੀ ਭਗਤੀ ਕਰਨ ਨਾਲ ਭੀ ਹੋ ਜਾਂਦੀ ਹੈ, ਪਰ ਮਾਨਸਕ ਭਗਤੀ ਕਰੇ, ਕਿਉਂਕਿ ਮਾਨਸਕ ਭਗਤੀ ਸਭ ਤੋਂ ਸ੍ਰੇਸ਼ਟ ਹੈ।

ਜਿਵੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਮਾਨਸਕ ਭਗਤੀ ਕੀਤੀ ਹੈ। ਜਿਸ ਵੇਲੇ ਗੋਇੰਦਵਾਲ ਬਾਵਲੀ ਸਾਹਿਬ ਰਚਨ ਕਰਕੇ ਸੰਗਤਾਂ ਦੀ ਆਵਾਜਾਈ ਬਹੁਤ ਵਧ ਗਈ ਤੇ ਗੁਰੂ ਸਾਹਿਬ ਜੀ ਦਾ ਸਵਾਏ ਤੋਂ ਸਵਾਇਆ ਪਰਤਾਪ ਵਧ ਗਿਆ ਤਾਂ ਪੰਡਿਤ ਲੋਕ ਬਰਦਾਸ਼ਤ ਨਾ ਕਰ ਸਕੇ, ਈਰਖਾ ਦੀ ਅੱਗ ਵਿਚ ਝੁਲਸ ਕੇ ਲਾਹੌਰ ਅਕਬਰ ਬਾਦਸ਼ਾਹ ਅੱਗੇ ਜਾ ਪੁਕਾਰ ਕੀਤੀ, ਕਿ ਸ੍ਰੀ ਗੁਰੂ ਅਮਰਦਾਸ ਜੀ ਨੇ ਨਵੀਆਂ ਬਾਣੀਆਂ ਨਵੇਂ ਹੀ ਤੀਰਥ ਰਚ ਕੇ ਪੁਰਾਤਨ ਤੀਰਥਾਂ ਦੀ ਮਾਨਤਾ ਘਟਾ ਦਿੱਤੀ ਹੈ, ਇਹ ਗੱਲ ਠੀਕ ਨਹੀਂ ਕੀਤੀ ਉਨ੍ਹਾਂ ਨੂੰ ਸਮਝਾਣਾ ਚਾਹੀਦਾ ਹੈ। ਪੰਡਿਤਾਂ ਤੋਂ ਇਹ ਗੱਲ ਸੁਣਕੇ ਬਾਦਸ਼ਾਹ ਨੇ ਆਪਣਾ ਅਹਿਲਕਾਰ ਭੇਜ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਬੁਲਵਾ ਭੇਜਿਆ, ਜਦ ਪਿਆਦੇ ਨੇ ਆ ਕੇ ਗੁਰੂ ਜੀ ਨੂੰ ਕਿਹਾ ਆਪ ਜੀ ਨੂੰ ਅਕਬਰ ਬਾਦਸ਼ਾਹ ਲਾਹੌਰ ਬੁਲਾ ਰਿਹਾ ਹੈ। ਉਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਆਪਣੇ ਪਾਸ ਬੁਲਾ ਕੇ ਕਿਹਾ, ਇਸ ਦੇ ਨਾਲ ਤੁਸੀਂ ਲਾਹੌਰ ਜਾ ਕੇ ਅਕਬਰ ਬਾਦਸ਼ਾਹ ਦੀ ਤਸੱਲੀ ਕਰਾ ਆਵੋ। ਗੁਰੂ ਰਾਮਦਾਸ ਜੀ ਨੇ ਕਿਹਾ, ਗਰੀਬ ਨਿਵਾਜ਼ ਜੀਓ ਮੈਂ ਤਾਂ ਜਾਣਦਾ ਕੁਝ ਨਹੀਂ ਹਾਂ ਓਥੇ ਜਾ ਕੇ ਉਨ੍ਹਾਂ ਦੇ ਕੀਤੇ ਹੋਏ ਸੁਆਲਾਂ ਦਾ ਕਿਵੇਂ ਜਵਾਬ ਦਿਆਂਗਾ?

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ-ਪੁਰਖਾ ਤੂੰ ਉਸ ਵੇਲੇ ਅਸਾਨੂੰ ਯਾਦ ਕਰਕੇ ਸੱਜੀ ਬਾਂਹ ਵੱਲ ਤੱਕ ਲਵੀਂ ਤੈਨੂੰ ਸਭ ਕੁਝ ਕੰਠਾਗਰ ਹੋ ਜਾਵੇਗਾ। ਇਹ ਬਚਨ ਸੁਣ ਕੇ ਮੱਥਾ ਟੇਕ ਕੇ ਆਗਿਆ ਅਨੁਸਾਰ ਲਾਹੌਰ ਵੱਲ ਚਲ ਪਏ। ਜਦ ਬਾਦਸ਼ਾਹ ਦੀ ਕਚਿਹਰੀ ਪਹੁੰਚੇ ਤਾਂ ਉਸ ਨੇ ਬੜੇ ਸਨਮਾਨ ਨਾਲ ਬਿਠਾਇਆ ਤੇ ਬ੍ਰਾਹਮਣਾਂ ਨੂੰ ਬੁਲਵਾ ਭੇਜਿਆ। ਜਦ ਬ੍ਰਾਹਮਣ ਕਚਿਹਰੀ ਵਿਚ ਆ ਪਹੁੰਚੇ ਤਾਂ ਬਾਦਸ਼ਾਹ ਨੇ ਕਿਹਾ ਜੋ ਕੁਝ

ਪੁੱਛਣਾ ਹੈ ਪੁੱਛ ਲਵੇ।

ਬ੍ਰਾਹਮਣਾਂ ਨੇ ਕਿਹਾ ਪੁੱਛੀਏ ਕੀ ਇਹ ਤਾਂ ਗੀਤਾ ਦਾ ਪਾਠ ਕਰਨਾ ਵੀ ਨਹੀਂ ਜਾਣਦੇ, ਉਸੇ ਵੇਲੇ ਹਜ਼ੂਰ ਨੇ ਸ੍ਰੀ ਗੁਰੂ ਅਮਰਦਾਸ ਜੀ ਦਾ ਧਿਆਨ ਧਾਰ ਕੇ ਸੱਜੀ ਭੁਜਾ ਵੱਲ ਤੱਕਿਆ ਤਾਂ ਸਭ ਸ਼ਾਸਤ੍ਰਾਂ ਦੀ ਵਿੱਦਿਆ ਕੰਠ ਹੋ ਗਈ, ਸਭ ਤੋਂ ਪਹਿਲਾਂ ਅਰਥਾਂ ਸਮੇਤ ਗੀਤਾ ਦਾ ਪਾਠ ਸੁਣਾਇਆ, ਫੇਰ ਜੋ ਜੋ ਭੀ ਬ੍ਰਾਹਮਣਾਂ ਨੇ ਪ੍ਰਸ਼ਨ ਕੀਤੇ ਉਨ੍ਹਾਂ ਦਾ ਉੱਤਰ ਦੇ ਕੇ ਸਾਰਿਆਂ ਨੂੰ ਨਿਰੁੱਤਰ ਕਰ ਦਿੱਤਾ। ਬ੍ਰਾਹਮਣ ਤਾਂ ਸ਼ਰਮਿੰਦੇ ਹੋ ਕੇ ਵਾਪਸ ਘਰਾਂ ਨੂੰ ਚਲੇ ਗਏ ਤੇ ਅਕਬਰ ਬਾਦਸ਼ਾਹ ਨੇ ਗੁਰੂ ਜੀ ਨੂੰ ਬੜੇ ਸਨਮਾਨ ਨਾਲ ਟੋਰਿਆ।

ਰਾਹ ਵਿਚ ਆਉਂਦਿਆਂ ਇੱਕ ਦੁਕਾਨ ਤੇ ਬੜੇ ਸੋਹਣੇ ਕੱਪੜੇ ਵੇਖ ਕੇ ਓਥੇ ਖਲੋ ਗਏ ਤੇ ਮਨ ਵਿਚ ਆਖਦੇ ਹਨ ਇਹ ਕੱਪੜੇ ਮੇਰੇ ਸਤਿਗੁਰਾਂ ਦੇ ਪਹਿਰਣ ਯੋਗ ਹਨ, ਪਰ ਕੋਲ ਰੁਪੈ ਨਾ ਹੋਣ ਕਰਕੇ ਖਰੀਦ ਨ ਸਕੇ ਤੇ ਮਨ ਦੀ ਭਾਵਨਾ ਨਾਲ ਮਾਨਸਕ ਭਗਤੀ ਦੁਆਰੇ ਓਥੇ ਖਲੋਤੇ ਹੀ ਆਪਣੇ ਗੁਰਦੇਵਾਂ ਨੂੰ ਕੱਪੜੇ ਪਹਿਰਾ ਦਿੱਤੇ।

ਪੁਨਾ ਅੱਗੇ ਤੁਰੇ ਤਾਂ ਫਲਾਂ ਵਾਲੀ ਦੁਕਾਨ ਤੇ ਸੋਹਣਾ ਅੰਬ ਪਿਆ ਵੇਖ ਕੇ ਆਖਦੇ ਹਨ, ਇਹ ਅੰਬ ਤਾਂ ਗੁਰੂ ਸਾਹਿਬਾਂ ਦੇ ਚੁਪਾਨੇ ਯੋਗ ਹੈ, ਦੁਕਾਨਦਾਰ ਤੋਂ ਪੁੱਛਿਆ ਇਹ ਅੰਬ ਕਿਤਨੇ ਦਾ ਹੈ ਉਸ ਨੇ ਕਿਹਾ ਇੱਕ ਰੁਪਏ ਦਾ ਹੈ, ਖੀਸੇ ਚੋਂ ਰੁਪਿਆ ਕੱਢ ਕੇ ਦੇ ਦਿੱਤਾ ਤੇ ਅੰਬ ਲੈ ਕੇ ਤੁਰ ਪਏ। ਤਰਨ ਤਾਰਨ ਤੋਂ ਅੱਗੇ ਲੰਘ ਗਏ ਤੇ ਰਾਹ ਵਿਚ ਅੰਬ ਫਿਸ ਪਿਆ, ਉਸ ਵੇਲੇ ਬੈਠ ਗਏ ਤੇ ਸ੍ਰੀ ਗੁਰੂ ਅਮਰਦਾਸ ਜੀ ਦਾ ਧਿਆਨ ਧਰ ਕੇ ਅੰਬ ਚੂਪ ਲਿਆ, ਪਰ ਮਾਨਸਕ ਭਗਤੀ ਦੇ ਤੇ ਪ੍ਰਤਾਪ ਕਰਕੇ ਇਹ ਅੰਬ ਸ੍ਰੀ ਗੁਰੂ ਅਮਰਦਾਸ ਜੀ ਨੂੰ ਪਹੁੰਚ ਗਿਆ, ਅੰਬ ਚੂਪ ਕੇ ਗੁਰੂ ਜੀ ਨੇ ਸਿੱਖਾਂ ਤੋਂ ਪਾਣੀ ਮੰਗਵਾ ਕੇ ਹੱਥ ਮੂੰਹ ਧੋਤਾ ਤੇ ਦੰਦਾਂ 'ਚੋਂ ਸੂਫ ਕੱਢਿਆ ਤਾਂ ਸਿੱਖਾਂ ਨੇ ਕਿਹਾ ਮਹਾਰਾਜ ਆਪ ਜੀ ਨੇ ਅੰਬ ਤਾਂ ਚੂਪਿਆ ਨਹੀਂ ਤੇ ਇਹ ਅੰਬਾਂ ਦਾ ਸੂਫ ਦੰਦਾਂ 'ਚੋਂ ਕਿਉਂ ਨਿਕਲ ਰਿਹਾ ਹੈ, ਹਜ਼ੂਰ ਨੇ ਕਿਹਾ ਅਸਾਨੂੰ ਭਾਈ ਜੇਠੇ ਨੇ ਅੰਬ ਚੁਪਾਇਆ ਹੈ ਇਸ ਕਰਕੇ ਦੰਦਾਂ 'ਚੋਂ ਸੂਫ ਨਿਕਲ ਰਿਹਾ ਹੈ ਇਹ ਗਿਟਕ ਵੀ ਸਾਂਭ ਰੱਖੋ ਭਾਈ ਜੇਠਾ ਆਵੇਗਾ ਤਾਂ ਉਸ ਨੂੰ ਵਿਖਾ ਦੇਣੀ।

ਸਾਧ ਸੰਗਤ ਜੀ ਇਸ ਤਰ੍ਹਾਂ ਦੀ ਮਾਨਸਕ ਪੂਜਾ ਸਭ ਤੋਂ ਸ੍ਰੇਸ਼ਟ ਕਹੀ ਹੈ।

ਅਖੀ ਬਾਝਹੁ ਵੇਖਣਾ- ਇਨ੍ਹਾਂ ਤੋਂ ਬਿਨਾਂ ਮਾਨਸਕ ਅੱਖਾਂ ਨਾਲ ਵੇਖਣਾ ਕਰੇ।

ਵਿਣੁ ਕੰਨਾ ਸੁਨਣਾ- ਇਨ੍ਹਾਂ ਕੰਨਾਂ ਤੋਂ ਬਿਨਾਂ ਮਾਨਸਕ ਕੰਨਾਂ ਨਾਲ ਸੁਨਣਾ ਕਰੇ।

ਪੈਰਾ ਬਾਝਹੁ ਚਲਣਾ- ਇਨ੍ਹਾਂ ਪੈਰਾਂ ਤੋਂ ਬਿਨਾਂ ਮਾਨਸੀ ਪੈਰਾਂ ਨਾਲ ਚਲਣਾ ਕਰੇ।

ਵਿਣੁ ਹਥਾ ਕਰਣਾ- ਇਨ੍ਹਾਂ ਹੱਥਾਂ ਤੋਂ ਬਿਨਾਂ ਮਾਨਸੀ ਹੱਥਾਂ ਨਾਲ ਕਰਤੱਬ ਕਰੇ।

ਜੀਭੈ ਬਾਝਹੁ ਬੋਲਣਾ- ਇਸ ਜੀਭਾ ਤੋਂ ਬਿਨਾਂ ਮਾਨਸੀ ਜੀਭਾ ਨਾਲ ਈਸ਼ਵਰ ਜਸ ਬੋਲਣਾ ਕਰੇ। ਜੀਵਤ ਭਾ ਤੋਂ ਮਰ ਕੇ ਹੁਕਮ ਨੂੰ ਪਛਾਣੇ ਤਾਂ ਖਸਮ ਨਾਲ ਮਿਲਣਾ ਹੁੰਦਾ ਹੈ।

**ਅੱਠਵਾਂ ਅਰਥ:**-ਜੀਵਤ ਭਾ ਦੇ ਮਰਨ ਨਾਲ ਜਦ ਬ੍ਰਹਮ ਗਿਆਨ ਹੁੰਦਾ ਹੈ, ਤਾਂ ਬ੍ਰਹਮ ਗਿਆਨੀ ਨੂੰ ਕਰਮਾਂ ਦਾ ਫਲ ਮਿਲਦਾ ਹੈ ਕਿ ਨਹੀਂ?

ਉੱਤਰ:-ਬ੍ਰਹਮ ਗਿਆਨੀ ਨੂੰ ਕਰਮਾਂ ਦਾ ਫਲ ਨਹੀਂ ਮਿਲਦਾ ਕਿਉਂਕਿ ਉਹ ਭੋਗਦਾ ਹੀ ਅਭੋਗਤਾ ਹਨ, ਜਿਵੇਂ ਕ੍ਰਿਸ਼ਨ ਜੀ ਤੇ ਦੁਰਬਾਸ਼ਾਂ ਰਿਖੀ ਜੀ ਭੋਗਤਾ ਹੀ ਅਭੋਗਤਾ ਸਨ। ਇੱਕ ਦਿਨ ਗੋਪੀਆਂ ਨੇ ਕ੍ਰਿਸ਼ਨ ਜੀ

ਨੂੰ ਕਿਹਾ, ਅਸਾਨੂੰ ਆਪਣੇ ਉਪਦੇਸ਼ਟਾ ਗੁਰੂ ਜੀ ਦਾ ਦਰਸ਼ਨ ਕਰਾਓ, ਤਾਂ ਕ੍ਰਿਸ਼ਨ ਜੀ ਨੇ ਕਿਹਾ ਅਸਾਡੇ ਗੁਰੂ ਜਮਨਾ ਤੋਂ ਪਾਰ ਫਲਾਣੀ ਝਾੜੀ ਹੇਠ ਬੈਠੇ ਤਪ ਕਰ ਰਹੇ ਹਨ। ਖਾਲੀ ਹੱਥੀਂ ਨਾ ਜਾਣਾ ਕੋਈ ਨ ਕੋਈ ਪਦਾਰਥ ਲੈ ਕੇ ਜਾਣਾ। ਕ੍ਰਿਸ਼ਨ ਜੀ ਦੇ ਹੁਕਮ ਅਨੁਸਾਰ ਕਿਸੇ ਨੇ ਲੱਡੂਆਂ ਦਾ, ਕਿਸੇ ਨੇ ਮੇਸੂ ਦਾ, ਕਿਸੇ ਨੇ ਮੱਠੀਆਂ ਦਾ, ਕਿਸੇ ਨੇ ਜਲੇਬੀਆਂ ਦਾ ਥਾਲ ਲੀਤਾ ਜਿਤਨੀਆ ਭੀ ਗੋਪੀਆਂ ਤਿਆਰ ਹੋਈਆਂ ਸਭਨਾਂ ਨੇ ਆਪੋ ਆਪਣਾ ਥਾਲ ਚੁੱਕ ਲਿਆ, ਤੇ ਕ੍ਰਿਸ਼ਨ ਜੀ ਤੋਂ ਪੁੱਛਿਆ ਰਾਹ ਵਿਚ ਜਮਨਾ ਹੈ ਉਸ ਤੋਂ ਕਿਵੇਂ ਪਾਰ ਹੋਵਾਂਗੀਆਂ, ਕ੍ਰਿਸ਼ਨ ਜੀ ਨੇ ਕਿਹਾ ਨਦੀ ਦੇ ਕੰਢੇ ਖਲੋ ਕੇ ਜਮਨਾ ਨੂੰ ਕਹਿਣਾ ਜੇਕਰ ਕ੍ਰਿਸ਼ਨ ਜੀ ਬਾਲ ਜਤੀ ਹਨ ਤਾਂ ਰਸਤਾ ਦੇ ਦੇਹ। ਗੋਪੀਆਂ ਨੇ ਨਦੀ ਦੇ ਕਿਨਾਰੇ ਜਾ ਕੇ ਓਸੇ ਤਰ੍ਹਾਂ ਕਿਹਾ ਹੇ ਜਮਨਾ ਜੇਕਰ ਕ੍ਰਿਸ਼ਨ ਜੀ ਬਾਲ ਜਤੀ ਹਨ ਤਾਂ ਅਸਾਨੂੰ ਰਸਤਾ ਦੇ ਦੇਹ, ਜਮਨਾ ਦਾ ਜਲ ਓਸੇ ਵੇਲੇ ਹਾਥ ਹੋ ਗਿਆ ਤੇ ਗੋਪੀਆਂ ਸਾਰੀਆਂ ਪਾਰ ਲੰਘ ਕੇ ਦੁਰਬਾਸ਼ਾ ਰਿਖੀ ਜੀ ਪਾਸ ਜਾ ਪਹੁੰਚੀਆਂ। ਮਠਿਆਈਆਂ ਦੇ ਥਾਲ ਅੱਗੇ ਰੱਖ ਕੇ ਮੱਥਾ ਟੇਕ ਕੇ ਬੈਠ ਗਈਆਂ ਤੇ ਬੇਨਤੀ ਕੀਤੀ ਸੁਆਮੀ ਜੀ ਕਿਰਪਾ ਕਰਕੇ ਆਪ ਭੋਗ ਲਗਾਓ, ਦੁਰਬਾਸ਼ਾ ਰਿਖੀ ਜੀ ਨੇ ਕਈ ਦਿਨਾਂ ਤੋਂ ਪ੍ਰਸ਼ਾਦ ਨਹੀਂ ਛਕਿਆ ਹੋਇਆ ਸੀ, ਹੌਲੇ ਹੌਲੇ ਖਾਂਦੇ ਖਾਂਦੇ ਸਭ ਕੁਝ ਖਾ ਗਏ, ਗੋਪੀਆਂ ਬਹੁਤ ਪ੍ਰਸੰਨ ਹੋਈਆਂ ਮਨ ਵਿਚ ਆਖਦੀਆਂ ਹਨ ਅੱਜ ਅਸਾਡੀ ਸੇਵਾ ਕੀਤੀ ਸਫਲ ਹੋਈ ਹੈ, ਫਿਰ ਆਵਣ ਲਗਿਆਂ ਗੋਪੀਆਂ ਨੇ ਪੁੱਛਿਆ ਗੁਰਦੇਵ ਜੀ ਰਾਹ ਵਿਚ ਜਮਨਾ ਹੈ ਉਸ ਤੋਂ ਕਿਵੇਂ ਪਾਰ ਹੋਵਾਂਗੀਆਂ, ਦੁਰਬਾਸ਼ਾ ਰਿਖੀ ਜੀ ਨੇ ਪੁੱਛਿਆ ਤੁਸੀਂ ਆਈਆਂ ਕਿਵੇਂ ਹੋ, ਤਾਂ ਗੋਪੀਆਂ ਨੇ ਕਿਹਾ ਕ੍ਰਿਸ਼ਨ ਜੀ ਨੇ ਕਿਹਾ ਸੀ ਤੁਸੀਂ ਮੇਰੇ ਵੱਲੋਂ ਸੰਦੇਸ਼ਾ ਦੇਣਾ ਕਿ ਜੇ ਕ੍ਰਿਸ਼ਨ ਜੀ ਬਾਲ ਜਤੀ ਹਨ ਤਾਂ ਤੂੰ ਰਸਤਾ ਦੇ ਦੇਹ, ਇਹ ਗੱਲ ਸੁਣ ਕੇ ਦੁਰਬਾਸ਼ਾ ਰਿਖੀ ਜੀ ਨੇ ਕਿਹਾ ਹੁਣ ਤੁਸੀਂ ਕਹਿਣਾ ਜੇਕਰ ਦੁਰਬਾਸ਼ਾ ਰਿਖੀ ਜੀ ਨੇ ਖਾਇਆ ਪੀਆ ਕੁਝ ਨਹੀਂ ਤਾਂ ਤੂੰ ਰਸਤਾ ਦੇ ਦੇਹ, ਗੋਪੀਆਂ ਨੇ ਜਮਨਾ ਦੇ ਕਿਨਾਰੇ ਓਸੇ ਤਰ੍ਹਾਂ ਆ ਕੇ ਕਿਹਾ, ਤਾਂ ਜਮਨਾ ਹਾਥ ਹੋ ਗਈ, ਗੋਪੀਆਂ ਆਪਣੇ ਘਰ ਆ ਪਹੁੰਚੀਆਂ, ਇਸ ਵਜ੍ਹਾ ਸੇ ਗਿਆਨਵਾਨ ਭੋਗਤਾ ਹੀ ਅਭੋਗਤਾ ਹਨ।

ਅਖੀ ਬਾਝਹੁ ਵੇਖਣਾ- ਅੱਖਾਂ ਨਾਲ ਦੇਖਦੇ ਹੋਏ ਭੀ ਅੱਖਾਂ ਸੇ ਦੇਖਣੇ ਤੋਂ ਬਿਨਾਂ ਹਨ।

ਵਿਣੁ ਕੰਨਾ ਸੁਨਣਾ- ਕੰਨਾਂ ਨਾਲ ਸੁਣਦੇ ਹੋਏ ਭੀ ਕੰਨਾਂ ਸੇ ਸੁਨਣ ਤੋਂ ਬਿਨਾਂ ਹਨ।

ਪੈਰਾ ਬਾਝਹੁ ਚਲਣਾ- ਪੈਰਾਂ ਨਾਲ ਚਲਦੇ ਹੋਏ ਭੀ ਪੈਰਾਂ ਸੇ ਚਲਣੇ ਤੋਂ ਬਿਨਾਂ ਹਨ।

ਵਿਣੁ ਹਥਾ ਕਰਣਾ- ਹੱਥਾਂ ਨਾਲ ਕਰਤੱਬ ਕਰਦੇ ਹੋਏ ਭੀ ਹੱਥਾਂ ਸੇ ਕਰਤੱਬ ਕਰਨ ਤੋਂ ਬਿਨਾਂ ਹਨ।

ਜੀਭੈ ਬਾਝਹੁ ਬੋਲਣਾ- ਜੀਭ ਨਾਲ ਬੋਲਦੇ ਹੋਏ ਭੀ ਜੀਭ ਸੇ ਬੋਲਣ ਤੋਂ ਬਿਨਾਂ ਹਨ।

*ਯਥਾ:-* ਹਨੇ ਕੋਟ ਬਿਪਰੰ ਨਹੀ ਪਾਪ ਤਾਕਉ। ਕਰੇ ਯਗ ਕੋਟੰ ਨਹੀਂ ਪੁੰਨ ਤਾਕੋ।

ਇਸ ਵਜ੍ਹਾ ਸੇ ਜੀਵਤ ਤੋਂ ਮਰ ਕੇ ਹੁਕਮ ਨੂੰ ਪਛਾਣੇ ਤਾਂ ਖਸਮ ਨਾਲ ਮਿਲਾਪ ਹੁੰਦਾ ਹੈ।

**ਨੌਵਾਂ ਅਰਥ:-** *ਪ੍ਰਸ਼ਨ:-* ਕਿਸ ਨੂੰ ਵੇਖਣਾ ਸੁਨਣਾ ਕਰੀਏ ? *ਉੱਤਰ:-*

ਅਖੀ ਬਾਝਹੁ ਵੇਖਣਾ- ਜੋ ਪ੍ਰਮੇਸ਼ਵਰ ਅੱਖਾਂ ਤੋਂ ਬਿਨਾਂ ਹੈ ਉਸਨੂੰ ਵੇਖਣਾ ਕਰੇ।

ਵਿਣੁ ਕੰਨਾ ਸੁਨਣਾ- ਜੋ ਪ੍ਰਮੇਸ਼ਰ ਕੰਨਾਂ ਤੋਂ ਬਿਨਾਂ ਹੈ ਉਸ ਦੇ ਜਸ ਨੂੰ ਸੁਨਣਾ ਕਰੇ।

ਪੈਰਾ ਬਾਝਹੁ ਚਲਣਾ- ਜੋ ਪ੍ਰਮੇਸ਼ਰ ਪੈਰਾਂ ਤੋਂ ਬਿਨਾਂ ਹੈ ਉਸ ਵੱਲ ਚਲਣਾ ਕਰੇ।

ਵਿਣੁ ਹਥਾ ਕਰਣਾ- ਜੋ ਪ੍ਰਮੇਸ਼ਰ ਹੱਥਾਂ ਤੋਂ ਬਿਨਾਂ ਹੈ ਉਸ ਦੀ ਪਰਾਪਤੀ ਦੇ ਕਰਤੱਬ ਕਰੇ।

ਜੀਭੈ ਬਾਝਹੁ ਬੋਲਣਾ- ਜੋ ਪ੍ਰਮੇਸ਼ਰ ਜੀਭ ਤੋਂ ਬਿਨਾਂ ਹੈ ਉਸ ਦੇ ਜਸ ਨੂੰ ਬੋਲਣਾ ਕਰੇ।

ਜੀਵਤ ਭਾ ਤੋਂ ਮਰਕੇ ਹੁਕਮ ਨੂੰ ਪਛਾਣੇ ਤਾਂ ਅਜੇਹੇ ਖਸਮ ਨਾਲ ਮਿਲਣਾ ਹੁੰਦਾ ਹੈ।

**ਦਸਵਾਂ ਅਰਥ:-** ਜੀਵ ਕੈਸਾ ਹੈ ? ਉੱਤਰ:-

ਅਖੀ ਬਾਝਹੁ ਵੇਖਣਾ- ਇਨ੍ਹਾਂ ਅੱਖਾਂ ਤੋਂ ਬਿਨਾਂ ਸੁਪਨਾਵੀ ਅੱਖਾਂ ਨਾਲ ਵੇਖਣਾ ਕਰਦਾ ਹੈ।

ਵਿਣੁ ਕੰਨਾ ਸੁਨਣਾ- ਇਨ੍ਹਾਂ ਕੰਨਾਂ ਤੋਂ ਬਿਨਾਂ ਸੁਪਨਾਵੀ ਕੰਨਾਂ ਨਾਲ ਸੁਨਣਾ ਕਰਦਾ ਹੈ।

ਪੈਰਾ ਬਾਝਹੁ ਚਲਣਾ- ਇਨ੍ਹਾਂ ਪੈਰਾਂ ਤੋਂ ਬਿਨਾਂ ਸੁਪਨਾਵੀ ਪੈਰਾਂ ਨਾਲ ਚਲਣਾ ਕਰਦਾ ਹੈ।

ਵਿਣੁ ਹਥਾ ਕਰਣਾ- ਇਨ੍ਹਾਂ ਹੱਥਾਂ ਤੋਂ ਬਿਨਾਂ ਸੁਪਨਾਵੀ ਹੱਥਾਂ ਨਾਲ ਕਰਤੱਬ ਕਰਦਾ ਹੈ।

ਜੀਭੈ ਬਾਝਹੁ ਬੋਲਣਾ- ਇਸ ਜੀਭ ਤੋਂ ਬਿਨਾਂ ਸੁਪਨਾਵੀ ਜੀਭ ਨਾਲ ਬੋਲਣਾ ਕਰਦਾ ਹੈ।

ਅਜੇਹਾ ਜੀਵ ਜੀਵਤ ਭਾ ਤੋਂ ਮਰ ਕੇ ਹੁਕਮ ਨੂੰ ਪਛਾਣੇ ਤਾਂ ਖਸਮ ਪ੍ਰਮਾਤਮਾਂ ਨਾਲ ਮਿਲਦਾ ਹੈ।

**ਯਾਰ੍ਹਵਾਂ ਅਰਥ:-** ਪ੍ਰਸ਼ਨ:-ਗੁਰਮੁਖਾਂ ਤੇ ਮਨਮੁਖਾਂ ਦੇ ਕੀ ਲੱਛਣ ਹਨ?

ਉੱਤਰ:-

ਅਖੀ ਬਾਝਹੁ ਵੇਖਣਾ- ਗੁਰਮੁਖ ਮੰਦ ਅੱਖਾਂ ਤੋਂ ਬਿਨਾਂ ਹਨ, ਮਨਮੁਖ ਮੰਦ ਅੱਖਾਂ ਨਾਲ ਵੇਖਣਾ ਕਰਦਾ ਹੈ।

ਵਿਣੁ ਕੰਨਾ ਸੁਨਣਾ- ਗੁਰਮੁਖ ਮੰਦ ਕੰਨਾਂ ਤੋਂ ਬਿਨਾਂ ਹਨ, ਮਨਮੁਖ ਮੰਦ ਕੰਨਾਂ ਨਾਲ ਗੁਰਾਂ ਦੀ ਨਿੰਦਾ ਸੁਨਣਾ ਕਰਦਾ ਹੈ।

ਪੈਰਾ ਬਾਝਹੁ ਚਲਣਾ- ਗੁਰਮੁਖ ਮੰਦ ਪੈਰਾਂ ਤੋਂ ਬਿਨਾਂ ਹਨ, ਮਨਮੁਖ ਮੰਦ ਪੈਰਾਂ ਨਾਲ ਕੁਸੰਗ ਵੱਲ ਚਲਣਾ ਕਰਦਾ ਹੈ।

ਵਿਣੁ ਹਥਾ ਕਰਣਾ- ਗੁਰਮੁਖ ਮੰਦ ਹੱਥਾਂ ਤੋਂ ਬਿਨਾਂ ਹਨ, ਮਨਮੁਖ ਮੰਦ ਹੱਥਾਂ ਨਾਲ ਚੋਰੀ ਆਦਿ ਕਰਤੱਬ ਕਰਦਾ ਹੈ।

ਜੀਭੈ ਬਾਝਹੁ ਬੋਲਣਾ- ਗੁਰਮੁਖ ਮੰਦ ਜੀਭ ਤੋਂ ਬਿਨਾਂ ਹਨ, ਮਨਮੁਖ ਮੰਦ ਜੀਭ ਨਾਲ ਈਸ਼੍ਵਰ ਦੀ ਨਿੰਦਾ ਬੋਲਣਾ ਕਰਦਾ ਹੈ।

**ਬਾਰ੍ਹਵਾਂ ਅਰਥ:-**ਉਸੇ ਗੁਰਮੁਖ ਤੇ ਮਨਮੁਖ ਦੇ ਲੱਛਣ ਫੇਰ ਦੱਸਦੇ ਹਨ:-

ਅਖੀ ਬਾਝਹੁ ਵੇਖਣਾ- ਮਨਮੁਖ ਸ੍ਰੇਸ਼ਟ ਅੱਖਾਂ ਤੋਂ ਬਿਨਾਂ ਹਨ, ਗੁਰਮੁਖ ਸ੍ਰੇਸ਼ਟ ਅੱਖਾਂ ਨਾਲ ਵੇਖਣਾ ਕਰਦਾ ਹੈ।

ਵਿਣੁ ਕੰਨਾ ਸੁਨਣਾ- ਮਨਮੁਖ ਸ੍ਰੇਸ਼ਟ ਕੰਨਾਂ ਤੋਂ ਬਿਨਾਂ ਹਨ, ਗੁਰਮੁਖ ਸ੍ਰੇਸ਼ਟ ਕੰਨਾਂ ਨਾਲ ਹਰੀ ਜਸ ਸੁਨਣਾ ਕਰਦਾ ਹੈ।

ਪੈਰਾ ਬਾਝਹੁ ਚਲਣਾ- ਮਨਮੁਖ ਸ੍ਰੇਸ਼ਟ ਪੈਰਾਂ ਤੋਂ ਬਿਨਾਂ ਹਨ, ਗੁਰਮੁਖ ਸ੍ਰੇਸ਼ਟ ਪੈਰਾਂ ਨਾਲ ਪ੍ਰਭੂ ਵਲ ਚਲਦੇ ਹਨ।

ਵਿਣੁ ਹਥਾ ਕਰਣਾ- ਮਨਮੁਖ ਸ੍ਰੇਸ਼ਟ ਹੱਥਾਂ ਤੋਂ ਬਿਨਾਂ ਹਨ, ਗੁਰਮੁਖ ਸ੍ਰੇਸ਼ਟ ਹੱਥਾਂ ਨਾਲ ਸੇਵਾ ਆਦਿ ਕਰਤੱਬ ਕਰਦੇ ਹਨ।

ਜੀਭੈ ਬਾਝਹੁ ਬੋਲਣਾ- ਮਨਮੁਖ ਸ੍ਰੇਸ਼ਟ ਜੀਭ ਤੋਂ ਬਿਨਾਂ ਹਨ, ਗੁਰਮੁਖ ਸ੍ਰੇਸ਼ਟ ਜੀਭ ਨਾਲ ਹਰੀ ਜਸ

ਬੋਲਣਾ ਕਰਦੇ ਹਨ।

ਗੁਰਮੁਖਾਂ ਵਾਂਗੂੰ ਜੀਵਤ ਭਾ ਤੋਂ ਮਰ ਕੇ ਹੁਕਮ ਨੂੰ ਪਛਾਣੇ ਤਾਂ ਖਸਮ ਨਾਲ ਮਿਲਾਪ ਹੁੰਦਾ ਹੈ।

**ਤੇਰ੍ਹਵਾਂ ਅਰਥ:-** *ਪ੍ਰਸ਼ਨ:-* ਪ੍ਰਮੇਸ਼ਰ ਦੀ ਲੀਲ੍ਹਾ ਦੱਸੋ ? *ਉੱਤਰ:-*

ਅਖੀ ਬਾਝਹੁ ਵੇਖਣਾ- ਕਈ ਅੱਖਾਂ ਤੋਂ ਬਿਨਾਂ ਅਰਥਾਤ ਅੰਨ੍ਹੇ ਹਨ, ਕਈ ਅੱਖਾਂ ਨਾਲ ਵੇਖਦੇ ਹਨ।

ਵਿਣੁ ਕੰਨਾ ਸੁਨਣਾ- ਕਈ ਕੰਨਾਂ ਬਿਨਾਂ ਅਰਥਾਤ ਬੋਲੇ ਹਨ, ਕਈ ਕੰਨਾਂ ਨਾਲ ਸੁਣਦੇ ਹਨ।

ਪੈਰਾ ਬਾਝਹੁ ਚਲਣਾ- ਕਈ ਪੈਰਾਂ ਤੋਂ ਬਿਨਾਂ ਅਰਥਾਤ ਲੂਲ੍ਹੇ ਹਨ, ਕਈ ਪੈਰਾਂ ਨਾਲ ਚਲਦੇ ਹਨ।

ਵਿਣੁ ਹਥਾ ਕਰਣਾ- ਕਈ ਹੱਥਾਂ ਤੋਂ ਬਿਨਾਂ ਅਰਥਾਤ ਟੁੰਡੇ ਹਨ, ਕਈ ਹੱਥਾਂ ਨਾਲ ਕਰਤੱਬ ਕਰਦੇ ਹਨ।

ਜੀਭੈ ਬਾਝਹੁ ਬੋਲਣਾ- ਕਈ ਜੀਭ ਤੋਂ ਬਿਨਾਂ ਅਰਥਾਤ ਗੂੰਗੇ ਹਨ, ਕਈ ਜੀਭ ਨਾਲ ਬੋਲਦੇ ਹਨ,

ਇਨ੍ਹਾਂ ਵਿਚ ਪ੍ਰਭੂ ਨਾਲ ਕਿਸ ਦਾ ਮਿਲਾਪ ਹੁੰਦਾ ਹੈ ? ਉੱਤਰ-

ਜਿਸ ਨੇ ਜੀਵਤ ਭਾ ਤੋਂ ਮਰ ਕੇ ਹੁਕਮ ਨੂੰ ਪਛਾਣਿਆ ਹੈ ਉਸ ਦਾ ਖਸਮ ਨਾਲ ਮਿਲਾਪ ਹੁੰਦਾ ਹੈ।

**ਚੌਧਵਾਂ ਅਰਥ:-**

*ਪ੍ਰਸ਼ਨ:-ਜਗਤ ਕੈਸਾ ਹੈ ? ਉੱਤਰ:-*

ਅਖੀ ਬਾਝਹੁ ਵੇਖਣਾ- ਜਿਵੇਂ ਕੋਈ ਕਹੇ ਅੱਖੀਆਂ ਤੋਂ ਬਿਨਾਂ ਹੈ ਤੇ ਵੇਖਣਾ ਕਰਦਾ ਹੈ।

ਵਿਣੁ ਕੰਨਾ ਸੁਨਣਾ- ਕੰਨਾਂ ਤੋਂ ਬਿਨਾਂ ਹੈ ਤੇ ਸੁਨਣਾ ਕਰਦਾ ਹੈ।

ਪੈਰਾ ਬਾਝਹੁ ਚਲਣਾ- ਪੈਰਾਂ ਤੋਂ ਬਿਨਾਂ ਹੈ ਤੇ ਚਲਣਾ ਕਰਦਾ ਹੈ।

ਵਿਣੁ ਹਥਾ ਕਰਣਾ- ਹੱਥਾਂ ਤੋਂ ਬਿਨਾਂ ਹੈ ਤੇ ਕਰਤੱਬ ਕਰਦਾ ਹੈ।

ਜੀਭੈ ਬਾਝਹੁ ਬੋਲਣਾ- ਜੀਭ ਤੋਂ ਬਿਨਾਂ ਹੈ ਤੇ ਬੋਲਣਾ ਕਰਦਾ ਹੈ।

ਜਿਵੇਂ ਇਹ ਅਤੀਅੰਤਾ ਭਾਵ ਵਾਲੀ ਗੱਲ ਤਿੰਨ ਕਾਲ ਨਹੀਂ ਹੋ ਸਕਦੀ ਤਿਵੇਂ ਇਹ ਜਗਤ ਭੀ ਤਿੰਨ ਕਾਲ ਨਹੀਂ ਹੈ। ਜਗਤ ਨੂੰ ਮਿਥਿਆ ਜਾਣ ਕੇ ਜੀਵਤ ਭਾ ਤੋਂ ਮਰ ਕੇ ਪ੍ਰਭੂ ਦੇ ਹੁਕਮ ਨੂੰ ਪਛਾਣੇ ਤਾਂ ਖਸਮ ਨਾਲ ਮਿਲਣਾ ਹੁੰਦਾ ਹੈ।

**ਪੰਦ੍ਰਵਾਂ ਅਰਥ:-**ਇੱਕ ਮਾਈ ਦੇ ਘਰ ਬੱਚਾ ਪੈਦਾ ਨਹੀਂ ਸੀ ਹੁੰਦਾ, ਜਦ ਬਹੁਤ ਜਤਨਾਂ ਦੇ ਕਰਨ ਪਿਛੋਂ ਲੜਕਾ ਪੈਦਾ ਹੋਇਆ ਤਾਂ ਬੜੀਆਂ ਖੁਸ਼ੀਆਂ ਮਨਾਈਆਂ, ਫਿਰ ਸਮੇਂ ਅਨੁਸਾਰ ਜਦ ਸੀਤਲਾ ਨਿਕਲੀ ਤਾਂ ਪਹਿਲੇ ਅੱਖਾਂ ਤੋਂ ਹੀਣ ਹੋ ਗਿਆ, ਫਿਰ ਬੋਲਾ ਹੋ ਗਿਆ, ਗੂੰਗਾ ਹੋ ਗਿਆ, ਪੁਨਾ ਲੂਲ੍ਹਾ ਤੇ ਟੁੰਡਾ ਹੋ ਗਿਆ ਅੰਤ ਨੂੰ ਮਰ ਭੀ ਗਿਆ। ਮਾਂ ਬੜਾ ਰੋਵੇ, ਲੋਕ ਬਹੁਤੇਰਾ ਧੀਰਜ ਦੇਣ ਪਰ ਉਸ ਨੂੰ ਧੀਰਜ ਨਾ ਆਵੇ, ਆਖਰਕਾਰ ਉਸ ਮਾਈ ਦੇ ਸਬੰਧੀ ਉਸ ਨੂੰ ਮਹਾਤਮਾਂ ਪਾਸ ਲੈ ਕੇ ਆਏ ਤੇ ਕਿਹਾ ਮਹਾਰਾਜ ਜੀ ਇਸ ਮਾਈ ਦਾ ਲੜਕਾ ਮਰ ਗਿਆ ਹੈ ਅਸੀਂ ਤਾਂ ਬਹੁਤੇਰਾ ਸਮਝਾਇਆ ਹੈ ਪਰ ਇਹ ਵਿਰਲਾਪ ਕਰਨ ਤੋਂ ਹਟਦੀ ਨਹੀਂ ਆਪ ਕਿਰਪਾ ਕਰਕੇ ਇਸਨੂੰ ਸਮਝਾਓ। ਤਾਂ ਮਹਾਤਮਾਂ ਨੇ ਆਪਣੇ ਉਪਦੇਸ਼ ਦੁਆਰਾ ਬਹੁਤੇਰਾ ਸਮਝਾਇਆ ਮਾਈ ਫਿਰ ਵੀ ਨਾ ਸਮਝੀ ਸਗੋਂ ਆਖਦੀ ਹੈ ਕਿ ਮੇਰਾ ਪੁੱਤਰ ਉਸ ਨੇ ਅੰਨ੍ਹਾ ਬੋਲਾ ਲੂਲ੍ਹਾ ਟੁੰਡਾ ਗੁੰਗਾ ਕਰਕੇ ਮਾਰਿਆ ਹੈ ਜੇਕਰ-

**ਅਖੀ ਬਾਝਹੁ ਵੇਖਣਾ-** ਮੈਂ ਉਸ ਨੂੰ ਕਿਧਰੇ ਵੇਖਣਾ ਕਰਾਂ, ਤਾਂ ਗਰਮ ਸਲਾਈਆਂ ਪਾ ਕੇ ਮੈਂ ਉਸਨੂੰ

ਅੱਖਾਂ ਤੋਂ ਬਿਨਾਂ ਕਰ ਦੇਵਾਂ।

ਵਿਣੁ ਕੰਨਾ ਸੁਨਣਾ- ਜੇਕਰ ਮੈਂ ਸੁਣਾ ਤਾਂ ਗਰਮ ਗਰਮ ਸਿੱਕਾ ਪਾ ਕੇ ਉਸਨੂੰ ਕੰਨਾਂ ਤੋਂ ਬਿਨਾਂ ਕਰ ਦੇਵਾਂ।

ਪੈਰਾ ਬਾਝਹੁ ਚਲਣਾ- ਜੇਕਰ ਮੈਂ ਚਲਦਾ ਵੇਖਾਂ ਤਾਂ ਉਸ ਨੂੰ ਡਾਂਗ ਮਾਰ ਕੇ ਪੈਰਾਂ ਤੋਂ ਬਿਨਾਂ ਕਰ ਦੇਵਾਂ।

ਵਿਣੁ ਹਥਾ ਕਰਣਾ- ਜੇਕਰ ਮੈਂ ਕੋਈ ਕੰਮ ਕਰਦਾ ਵੇਖਾਂ ਤਾਂ ਉਸ ਨੂੰ ਤਲਵਾਰ ਮਾਰ ਕੇ ਹੱਥਾਂ ਤੋਂ ਬਿਨਾਂ ਕਰ ਦੇਵਾਂ।

ਜੀਭੈ ਬਾਝਹੁ ਬੋਲਣਾ- ਜੇਕਰ ਮੈਂ ਉਸ ਨੂੰ ਬੋਲਦਾ ਵੇਖਾਂ ਤਾਂ ਉਸ ਨੂੰ ਜੀਭ ਤੋਂ ਬਿਨਾਂ ਕਰ ਦੇਵਾਂ।

ਇਹ ਗੱਲ ਸੁਣਕੇ ਸੰਤਾਂ ਨੇ ਕਿਹਾ ਹੇ ਮਾਈ ਤੂੰ ਉਸ ਨੂੰ ਕੀ ਅੰਨ੍ਹਾ ਬੋਲਾ ਲੂਲ੍ਹਾ ਟੁੰਡਾ ਗੂੰਗਾ ਕਰਨਾ ਹੈ ਉਹ ਪ੍ਰਭੂ ਤਾਂ ਪਹਿਲੇ ਹੀ--

ਅਖੀ ਬਾਝਹੁ ਵੇਖਣਾ- ਅੱਖੀਆਂ ਤੋਂ ਬਿਨਾਂ ਹੈ ਤੇ ਵੇਖਣਾ ਕਰਦਾ ਹੈ।

ਵਿਣੁ ਕੰਨਾ ਸੁਨਣਾ- ਕੰਨਾਂ ਤੋਂ ਬਿਨਾਂ ਹੈ ਤੇ ਸੁਨਣਾ ਕਰਦਾ ਹੈ।

ਪੈਰਾ ਬਾਝਹੁ ਚਲਣਾ- ਪੈਰਾਂ ਤੋਂ ਬਿਨਾਂ ਹੈ ਤੇ ਚਲਣਾ ਕਰਦਾ ਹੈ।

ਵਿਣੁ ਹਥਾ ਕਰਣਾ- ਹੱਥਾਂ ਤੋਂ ਬਿਨਾਂ ਹੈ ਤੇ ਕਰਤੱਬ ਕਰਦਾ ਹੈ।

ਜੀਭੈ ਬਾਝਹੁ ਬੋਲਣਾ- ਜੀਭਾ ਤੋਂ ਬਿਨਾਂ ਹੈ ਤੇ ਬੋਲਣਾ ਕਰਦਾ ਹੈ।

ਇਹ ਗੱਲ ਸੁਣਕੇ ਮਾਈ ਨੇ ਕਿਹਾ ਉਸ ਗੋਲ ਮੋਲ ਨੇ ਤਾਂ ਮੈਨੂੰ ਪੱਟ ਸੁੱਟਿਆ ਹੈ, ਮੈਂਨੇ ਬਹੁਤੇਰਾ ਵੇਖਿਆ ਹੈ ਉਹ ਕਿਧਰੇ ਵੀ ਨਿਗਾਹ ਨਹੀਂ ਆਇਆ।

ਪਾਸ ਇੱਕ ਜਗਿਆਸੂ ਬੈਠਾ ਸੀ ਉਸ ਨੇ ਕਿਹਾ ਉਸ ਪ੍ਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ਤਾਂ ਉਸ ਮਹਾਤਮਾ ਨੇ ਕਿਹਾ-

ਜੀਵਤ ਭਾ ਤੋਂ ਮਰ ਕੇ ਉਸ ਦੇ ਹੁਕਮ ਨੂੰ ਪਛਾਣੇ ਤਾਂ ਖਸਮੈ=ਪ੍ਰਮਾਤਮਾ ਨਾਲ ਮਿਲਣਾ ਹੁੰਦਾ ਹੈ

**ਸੋਲ੍ਹਵਾਂ ਅਰਥ:-**

ਅਖੀ ਬਾਝਹੁ ਵੇਖਣਾ- ਇਨ੍ਹਾਂ ਅੱਖਾਂ ਤੋਂ ਬਿਨਾਂ ਅੰਤ੍ਰੀਵ ਸੁਰਤੀ ਸਿੰਮ੍ਰਤੀ, ਵਾ:-ਗਿਆਨ ਵੈਰਾਗ ਰੂਪੀ ਅੱਖਾਂ ਨਾਲ ਵੇਖਣਾ ਕਰੇ।

(ਪੰਨਾ ੫੭੭)

ਯਥਾ:- ਨਾਨਕ ਸੇ ਅਖੜੀਆਂ ਬਿਅਨਿ ਜਿਨੀ ਡਿਸੰਦੋ ਮਾ ਪਿਰੀ॥

ਵਿਣੁ ਕੰਨਾ ਸੁਨਣਾ- ਇਨ੍ਹਾਂ ਕੰਨਾਂ ਤੋਂ ਬਿਨਾਂ ਅੰਤ੍ਰੀਵ ਨਿਸਚਾ ਵਿਚਾਰ ਰੂਪੀ ਕੰਨਾਂ ਨਾਲ ਸੁਨਣਾ ਕਰੇ।

ਪੈਰਾ ਬਾਝਹੁ ਚਲਣਾ- ਇਨ੍ਹਾਂ ਪੈਰਾਂ ਤੋਂ ਬਿਨਾਂ ਅੰਤ੍ਰੀਵ ਸਾਧਨਾਂ ਰੂਪੀ, ਵਾ:-ਭੈ ਰੂਪੀ ਪੈਰਾਂ ਨਾਲ ਚਲਣਾ ਕਰੇ।

ਵਿਣੁ ਹਥਾ ਕਰਣਾ- ਇਨ੍ਹਾਂ ਪ੍ਰਤੱਖ ਹੱਥਾਂ ਤੋਂ ਬਿਨਾਂ ਅੰਤ੍ਰੀਵ ਪ੍ਰੇਮ ਰੂਪੀ ਹੱਥਾਂ ਸੇ ਕਰਤੱਬ ਕਰੇ।

(ਮਾਝ ਰਾ: ਪੰਨਾ ੧੩੯)

ਯਥਾ:- ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥

ਜੀਭੈ ਬਾਝਹੁ ਬੋਲਣਾ- ਇਸ ਪ੍ਰਤੱਖ ਜੀਭ ਤੋਂ ਬਿਨਾਂ ਅੰਤ੍ਰੀਵ ਪ੍ਰੀਤੀ ਰੂਪ, ਵਾ:-ਸ਼ਰਧਾ ਰੂਪ ਜੀਭ ਨਾਲ ਪ੍ਰਮੇਸ਼ਰ ਜਸੁ ਨੂੰ ਬੋਲਣਾ ਕਰੇ

ਇਸ ਤਰ੍ਹਾਂ ਜੀਵਤ ਭਾ ਤੋਂ ਮਰ ਕੇ ਹੁਕਮ ਨੂੰ ਪਛਾਣੇ ਤਾਂ ਖਸਮੈ=ਪ੍ਰਮਾਤਮਾ ਨਾਲ ਮਿਲਣਾ ਹੁੰਦਾ ਹੈ।

ਮਹਾਂ ਪੁਰਸ਼ਾਂ ਤੋਂ ਸੋਲ੍ਹਾਂ ਅਰਥ ਸੁਣੇ ਹਨ, ਸੋਲ੍ਹਾਂ ਹੀ ਸਾਧਸੰਗਤ ਦੀ ਦ੍ਰਿਸ਼ਟੀ ਗੋਚਰ ਕਰ ਦਿੱਤੇ ਹਨ ਪਰ ਸੋਲ੍ਹਾਂ ਅਰਥਾਂ 'ਚੋਂ ਸੰਪ੍ਰਦਾਈ ਅਰਥ ਤਿੰਨ ਹੀ ਹਨ।

ਇੱਕ ਨਿਰਗੁਣ ਬ੍ਰਹਮ ਵਾਲਾ, ਦੂਜਾ ਸੁਪਨਾਵੀ ਜੀਵ ਵਾਲਾ, ਤੀਜਾ ਆਖਰੀ ਅੰਤ੍ਰੀਵ ਭਾਵ ਵਾਲਾ।

## ਮਃ ੨ ॥

## ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥

**ਪਹਿਲਾ ਅਰਥ:**-ਜੋ ਪ੍ਰਮਾਤਮਾ ਸੁਰਤੀਆਂ ਸਿੰਮ੍ਰਤੀਆਂ ਦੁਆਰੇ ਦਿਸਦਾ ਹੈ, ਗੁਰਾਂ ਦੁਆਰੇ ਸੁਣੀਂਦਾ ਹੈ, ਆਪਣੇ ਅਨੁਭਵ ਦੁਆਰੇ ਜਾਣਿਆ ਜਾਂਦਾ ਹੈ, ਉਸ ਦਾ ਸਾਉ=ਆਨੰਦ ਜੀਵ ਪਾਸੋਂ ਨਹੀਂ ਪਾਇਆ ਜਾਂਦਾ।

**ਦੂਜਾ ਅਰਥ:**-ਜੋ ਪ੍ਰਮਾਤਮਾ ਆਪਣੇ ਆਪ ਨਾ ਅੱਖਾਂ ਨਾਲ ਦਿਸਦਾ ਹੈ, ਨਾ ਕੰਨਾਂ ਦੁਆਰੇ ਸੁਣਿਆ ਜਾਂਦਾ ਹੈ, ਨਾ ਮਨ ਕਰਕੇ ਜਾਣਿਆ ਜਾਂਦਾ ਹੈ, ਉਸ ਦਾ ਅਨੰਦ ਜੀਵ ਪਾਸੋਂ ਨਹੀਂ ਪਾਇਆ ਜਾਂਦਾ।

**ਤੀਜਾ ਅਰਥ:**-ਜਿਸ ਪ੍ਰਮੇਸ਼ਰ ਦੀ ਸੱਤਾ ਪਾ ਕੇ ਇਹ ਜੀਵ ਅੱਖਾਂ ਨਾਲ ਵੇਖ ਰਿਹਾ ਹੈ, ਕੰਨਾਂ ਨਾਲ ਸੁਣ ਰਿਹਾ ਹੈ, ਮਨ ਕਰਕੇ ਜਾਣਦਾ ਹੈ ਉਸ ਦਾ ਅਨੰਦ ਜੀਵ ਪਾਸੋਂ ਨਹੀਂ ਪਾਇਆ ਜਾਂਦਾ।

**ਚੌਥਾ ਅਰਥ:**-ਜੋ ਪ੍ਰਮੇਸ਼ਰ ਸਾਰਿਆਂ ਨੂੰ ਵੇਖ ਰਿਹਾ ਹੈ, ਸਭ ਦੀਆਂ ਗੱਲਾਂ ਸੁਣ ਰਿਹਾ ਹੈ, ਅਤੇ ਸਾਰਿਆਂ ਦੀ ਮਨ ਦੀ ਜਾਣਦਾ ਹੈ ਉਸ ਦਾ ਅਨੰਦ ਜੀਵ ਪਾਸੋਂ ਨਹੀਂ ਪਾਇਆ ਜਾਂਦਾ।

**ਪੰਜਵਾਂ ਅਰਥ:**-ਇਹ ਜੀਵ ਦਿਸੈ-ਵੇਖਦਾ ਹੈ ਕਿ ਸਾਰੇ ਮਰਦੇ ਜਾਂਦੇ ਹਨ, ਤੇ ਸੁਣਦਾ ਹੈ ਮੇਰੇ ਦਾਦਾ ਪੜਦਾਦਾ ਮਰ ਗਏ ਹਨ, ਅਤੇ ਜਾਣਦਾ ਹੈ ਕਿ ਮੈਂ ਭੀ ਮਰ ਜਾਣਾ ਹੈ ਫਿਰ ਭੀ ਪ੍ਰਭੂ ਦਾ ਸਾਉ=ਅਨੰਦ ਨਹੀਂ ਪਾਇਆ ਜਾਂਦਾ।

## ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥

ਜਿਵੇਂ ਕੋਈ ਪੁਰਸ਼ ਰੁਹਲਾ=ਲੂਲ੍ਹਾ ਅਰਥਾਤ ਪੈਰਾਂ ਤੋਂ ਬਿਨਾਂ ਹੈ, ਟੁੰਡਾ=ਹੱਥਾਂ ਤੋਂ ਬਿਨਾਂ ਹੈ, ਅੰਧੁਲਾ=ਅੰਨ੍ਹਾ ਅਰਥਾਤ ਅੱਖਾਂ ਤੋਂ ਬਿਨਾਂ ਹੈ, ਉਹ ਕਿਵੇਂ ਧਾਇ=ਦੌੜ ਕੇ ਕਿਸੇ ਦੇ ਗਲ ਨਾਲ ਲਗ ਸਕਦਾ ਹੈ। ਤਿਵੇਂ ਇਹ ਜੀਵ ਭੀ ਲੂਲ੍ਹਾ ਟੁੰਡਾ ਤੇ ਅੰਨ੍ਹਾ ਹੈ ਇਹ ਕਿਵੇਂ ਦੌੜ ਕੇ ਪ੍ਰਭੂ ਦੇ ਗੱਲ ਨਾਲ ਲੱਗ ਸਕਦਾ ਹੈ। ਜਗਿਆਸੂ ਨੇ ਕਿਹਾ ਆਪ ਕੋਈ ਜੁਗਤੀ ਦੱਸੋ ? ਉੱਤਰ-

## ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥

ਭੈ ਦੇ ਚਰਨ ਬਨਾਵੇ, ਅਰਥਾਤ ਗੁਰਾਂ ਦਾ ਤੇ ਪ੍ਰਭੂ ਦਾ ਜੋ ਖੌਫ ਧਾਰਨਾ ਹੈ ਏਹੀ ਦੋ ਚਰਨ ਬਨਾਵੇ, ਕਰ ਭਾਵ ਕੇ=ਪ੍ਰੇਮ ਦੇ ਹੱਥ ਬਣਾਏ, ਸੁਰਤਿ=ਸੁਰਤੀ ਸਿੰਮ੍ਰਤੀਆਂ ਰੂਪ ਦੋ ਅੱਖਾਂ ਕਰੇ।

ਅਥਵਾ:-ਸੁਰਤਿ ਨਾਮ ਗਿਆਤ ਦਾ ਹੈ ਗਿਆਤ ਵਿਚੋਂ ਗਿਆਨ ਲੈਣਾ ਗਿਆਨ ਵੈਰਾਗ ਰੂਪ ਦੋ ਅੱਖਾਂ ਕਰੋ।

**ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥ ੨॥**

ਗੁਰੂ ਜੀ ਕਥਨ ਕਰਦੇ ਹਨ-ਹੇ ਸਿਆਣੀਏ ! ਇਸ ਵਜ੍ਹਾ ਨਾਲ ਤੇਰਾ ਕੰਤ=ਪਤੀ ਨਾਲ ਜ਼ਰੂਰ ਮਿਲਾਪ ਹੋ ਜਾਵੇਗਾ॥ ੨॥

**ਪਉੜੀ॥ ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ॥**

ਹੇ ਸਦਾ=ਨਿੱਤ ਰੂਪ ਪ੍ਰਮਾਤਮਾ ! ਇਕ ਤੂੰਹੀਂ ਸਦਾ ਸਦਾ ਰਹਿਣ ਵਾਲਾ ਹੈਂ ਤੈਨੇ ਆਪ ਹੀ ਦੂਜਾ=ਦ੍ਵੈਤ ਭਾ ਵਿਚ ਇਹ ਸੰਸਾਰ ਦਾ ਸਾਰਾ ਖੇਡ ਰਚਾਇਆ=ਬਣਾਇਆ ਹੈ।

**ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ॥**

ਅੰਨਵੇਂ:-ਜੰਤਾ ਉਪਾਇ ਕੈ=ਸਾਰਿਆਂ ਜੀਵਾਂ ਨੂੰ ਪੈਦਾ ਕਰਕੇ ਇਨ੍ਹਾਂ ਦੇ ਅੰਦਰ ਹਉਮੈ=ਰੰਗਤਾ ਮਮਤਾ ਗਰਬੁ=ਹੰਕਾਰ ਅਤੇ ਲੋਭ ਆਦਿਕ ਵਿਕਾਰਾਂ ਨੂੰ ਪਾਇਆ ਹੈ।

**ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ॥**

ਇੰਝ ਬੇਨਤੀ ਕਰ, ਹੇ ਵਾਹਿਗੁਰੂ ! ਜਿਵੇਂ ਆਪ ਜੀ ਨੂੰ ਭਾਂਵਦਾ ਹੈ ਤਿਵੇਂ ਆਪ ਰੱਖਣਾ ਕਰੋ, ਕਿਉਂਕਿ ਸਾਰੇ ਜੀਵ ਤੇਰਾ ਕਰਾਇਆ ਹੋਇਆ ਹੀ ਕਰਮ ਕਰਦੇ ਹਨ।

**ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ॥**

ਇਕਨਾਂ ਦੇ ਔਗੁਣਾਂ ਨੂੰ ਬਖਸ਼ ਕੇ ਤੂੰ ਆਪਣੇ ਨਾਲ ਮੇਲ ਲੈਂਦਾ ਹੈਂ, ਜਿਨ੍ਹਾਂ ਨੂੰ ਤੈਨੇ ਗੁਰ ਸਿੱਖਿਆ ਵਿਚ ਲਗਾਣਾ ਕੀਤਾ ਹੈ।

**ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ॥**

ਇਕ ਖੜੇ ਹੋ ਕੇ ਆਪ ਜੀ ਦੀ ਨੌਕਰੀ ਕਰਦੇ ਹਨ, ਉਨ੍ਹਾਂ ਨੂੰ ਆਪ ਜੀ ਦੇ ਨਾਮ ਤੋਂ ਬਿਨਾਂ ਹੋਰ ਕੋਈ ਪਦਾਰਥ ਚੰਗਾ ਨਹੀਂ ਲਗਦਾ।

**ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥**

ਜਿਨ੍ਹਾਂ ਇਕਨਾਂ ਨੂੰ ਸੱਚੀ ਭਗਤੀ ਰੂਪ ਕਾਰ ਵਿਚ ਲਗਾਵਣਾ ਕੀਤਾ ਹੈ, ਉਨ੍ਹਾਂ ਦੇ ਭਾਣੇ ਹੋਰ ਸਭ ਕਾਰ ਵਿਕਾਰ ਰੂਪ ਹੈ।

**ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ॥**

ਜੋ ਗੁਰਮੁਖ ਆਪ ਜੀ ਨੂੰ ਭਾਏ ਹਨ ਪੁੱਤਰ ਕਲਤੁ=ਇਸਤ੍ਰੀ ਆਦਿਕ ਜੋ ਭੀ ਕੁਟੰਬ ਹੈ ਉਸ ਤੋਂ ਉਹ ਇਕ ਗੁਰਮੁਖ ਅਲਿਪਤੁ ਰਹੇ=ਅਸੰਗ ਹੋ ਕੇ ਰਹਿੰਦੇ ਹਨ।

**ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ॥ ੩॥**

ਜੋ ਸੱਚੇ ਨਾਮ ਸਿਮਰਨ ਵਿਚ ਸਮਾਏ ਹਨ, ਉਹ ਗੁਰਮੁਖ ਅੰਦਰੋਂ ਬਾਹਰੋਂ ਨਿਰਮਲੇ=ਸ਼ੁੱਧ ਹਨ॥ ੩॥

## ਸਲੋਕੁ ਮਃ ੧ ॥

**ਉਥਾਨਕਾ:**-ਇਹ ਸਲੋਕ ਸਿੱਧਾਂ ਦੇ ਪ੍ਰਤੀ ਉਚਾਰਨ ਕਰਕੇ ਆਪਣੇ ਮੁੱਖ ਸਿਧਾਂਤ ਨੂੰ ਸਮਝਾਂਦੇ ਹਨ।

**ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥**

ਸੋਨੇ ਦੇ ਪਰਬਤ ਭਾਵ ਸੁਮੇਰ ਪਰਬਤ ਵਿਚ ਚਾਹੇ ਗੁਫਾ ਬਣਾ ਕੇ ਰਹਿਣਾ ਕਰੇ। ਚਾਹੇ ਪਾਣੀ ਵਿਚ ਖੜਾ ਰਵ੍ਹੇ ਕੈ=ਅਥਵਾ ਪਤਾਲ ਵਿਚ ਰਵ੍ਹੇ।

**ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ ॥**

ਅਥਵਾ- ਧਰਤੀ ਵਿਚ ਰਹਿਣਾ ਕਰੇ। ਅਥਵਾ ਅਕਾਸ਼ ਵਿਚ ਰਹਿਣਾ ਕਰੇ। ਚਾਹੇ ਸਿਰ ਪਰਨੇ ਉਰਧਿ=ਉਲਟਾ ਹੋ ਕੇ ਰਹਿਣਾ ਕਰੇ।

**ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ ॥**

ਪੂਰਨ ਕਰਕੇ ਭਾਵ ਬਹੁਤ ਸਾਰੇ ਕਾਇਆਂ ਉੱਤੇ ਕੱਪੜੇ ਪਹਿਰਣਾ ਕਰੇ। ਫਿਰ ਉਨ੍ਹਾਂ ਕੱਪੜਿਆਂ ਦੇ ਧੋਣ ਦੀ ਸਦਾ ਕਾਰ ਲੱਗੀ ਰਹੇ।

**ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ ॥**

ਬਗਾ = ਚਿੱਟੀ ਪੁਸ਼ਾਕ ਪਾ ਕੇ, ਬਗਾ=ਹੰਸ ਅਵਤਾਰ ਦੀ ਉਪਾਸ਼ਨਾ ਸਹਿਤ ਹੋ ਕੇ ਚਾਹੇ ਸ਼ਾਮ-ਬੇਦ ਨੂੰ ਪੁਕਾਰਨਾ ਕਰੇ।

ਰਤਾ = ਲਾਲ ਪੁਸ਼ਾਕ ਪਾ ਕੇ, ਰਤਾ=ਸ੍ਰੀ ਰਾਮ ਚੰਦ੍ਰ ਦੀ ਉਪਾਸ਼ਨਾ ਸਹਿਤ ਹੋ ਕੇ ਚਾਹੇ ਰਿਗ ਬੇਦ ਨੂੰ ਪੁਕਾਰਨਾ ਕਰੇ।

ਪੀਅਲਾ = ਪੀਲੀ ਪੁਸ਼ਾਕ ਪਾ ਕੇ, ਪੀਅਲਾ=ਕ੍ਰਿਸ਼ਨ ਜੀ ਦੀ ਉਪਾਸ਼ਨਾ ਸਹਿਤ ਹੋ ਕੇ ਚਾਹੇ ਜੁਜਰ ਬੇਦ ਨੂੰ ਪੁਕਾਰਨਾ ਕਰੇ।

ਕਾਲਾ = ਕਾਲੀ ਪੁਸ਼ਾਕ ਪਾ ਕੇ, ਕਾਲਾ=ਨਿਹਕਲੰਕ ਦੀ ਉਪਾਸ਼ਨਾ ਸਹਿਤ ਹੋ ਕੇ ਚਾਹੇ ਅਥਰਬਣ ਬੇਦ ਨੂੰ ਪੁਕਾਰਨਾ ਕਰੇ।

**ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ ॥**

ਦੰਦਾਂ ਉੱਪਰ ਮੈਲ ਨੂੰ ਧਾਰਕੇ ਚਾਹੇ ਕੁਚੀਲੁ=ਸ੍ਰੇਵੜਾ ਹੋ ਰਹਿਣਾ ਕਰੇ। ਪਰ-ਮਤੀ ਵਿਖੇ ਦੁਰ+ਮਤਿ= ਖੋਟੀ ਸਿੱਖਿਆ ਪ੍ਰਾਪਤ ਹੋਣ ਕਰਕੇ ਉਪਰਲੇ ਸਾਰੇ ਸਾਧਨ ਕੀਤੇ ਹੋਏ ਵਿਕਾਰ ਰੂਪ ਹੈਂ।

ਸਿੱਧਾਂ ਨੇ ਕਿਹਾ-ਆਪ ਜੀ ਕੁਝ ਤਾਂ ਬਣੇ ਹੋਵੋਗੇ ਅਰਥਾਤ ਕੋਈ ਨ ਕੋਈ ਭੇਖ ਤਾਂ ਧਾਰਨ ਕੀਤਾ ਹੀ ਹੋਵੇਗਾ?

ਗੁਰ ਉੱਤਰ:-**ਨਾ ਹਉ** ਪਿੱਛੇ ਵੀ ਮੈਂ ਕੁਝ ਨਹੀਂ ਸੀ, **ਨਾ ਮੈ** ਹੁਣ ਵੀ ਮੈਂ ਕੁਝ ਨਹੀਂ ਹਾਂ, **ਨਾ ਹਉ ਹੋਵਾ** ਨਾਹੀ ਮੈਂ ਅੱਗੇ ਕੁਝ ਹੋਵਾਂਗਾ, **ਨਾਨਕ ਸਬਦੁ ਵੀਚਾਰਿ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਤਾਂ ਕੇਵਲ ਗੁਰ ਸ਼ਬਦ ਦੁਆਰੇ ਸਬਦੁ=ਬ੍ਰਹਮ ਦੀ ਵੀਚਾਰ ਕਰਦਾ ਹਾਂ॥ ੧ ॥

**ਮਃ ੧ ॥ ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ ॥**

ਇਹ ਜੀਵ ! ਕੱਪੜਿਆਂ ਨੂੰ ਧੋਂਦਾ ਹੈ ਅਤੇ ਕਾਇਆ=ਸਰੀਰ ਨੂੰ ਸਾਬਣ ਲਗਾ ਕੇ ਪਖਾਲੇ=ਧੋਂਦਾ ਹੈ। ਆਪ ਹੀ ਸੰਜਮੀ ਹੋ ਕੇ ਬੈਠਦਾ ਹੈ।

**ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥**

ਅੰਤਰਿ=ਅੰਤਹਕਰਨ ਵਿਚ ਰਾਗ ਦ੍ਵੈਖ ਰੂਪੀ ਮੈਲ ਲੱਗੀ ਹੋਈ ਨੂੰ ਨਵਿਰਤ ਕਰਨਾ ਜਾਣਦਾ ਨਹੀਂ, ਤੇ ਬਾਹਰੋਂ ਸਰੀਰ ਨੂੰ ਵਾ ਕੱਪੜਿਆਂ ਨੂੰ ਮਲ ਮਲ ਕੇ ਧੋਂਦਾ ਹੈ।

**ਅੰਧਾ ਭੂਲਿ ਪਇਆ ਜਮ ਜਾਲੇ ॥**

ਅੰਨ੍ਹਾ ਅਗਿਆਨੀ ਪੁਰਸ਼ ਇਸ ਤਰ੍ਹਾਂ ਦੇ ਕਰਮਾਂ ਵਿਚ ਭੁੱਲ ਕੇ ਜਮਾਂ ਦੇ ਜਾਲ ਵਿਚ ਜਾ ਪੈਂਦਾ ਹੈ।

**ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ ॥**

ਦੇਹ ਰੂਪ ਪਰਾਈ=ਬਗਾਨੀ ਵਸਤੂ ਨੂੰ ਆਪਣੀ ਕਰਕੇ ਜਾਣਦਾ ਹੈ, ਹੰਗਤਾ ਮਮਤਾ ਵਿਚ ਲਗ ਕੇ ਦੁਖਾਂ ਨੂੰ ਘਾਲੇ=ਪਾਂਵਦਾ ਹੈ।

**ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ ॥**

ਗੁਰੂ ਜੀ ਕਥਨ ਕਰਦੇ ਹਨ-ਜਾਂ ਗੁਰਮੁਖ ਬਣ ਕੇ ਗੁਰਾਂ ਦੁਆਰੇ ਹਰਿ ਹਰਿ ਨਾਮ ਨੂੰ ਧਿਆਵੇ ਤਾਂ ਇਸ ਦੇ ਅੰਦਰੋਂ ਹੰਗਤਾ ਮਮਤਾ ਟੁੱਟਦੀ ਹੈ।

**ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ ॥ ੨ ॥**

ਬਾਣੀ ਦੁਆਰਾ ਨਾਮ ਨੂੰ ਜਪੇ, ਅਤੇ ਮਨ ਕਰਕੇ ਨਾਮ ਨੂੰ ਅਰਾਧਣਾ ਕਰੇ, ਤਾਂ ਫਿਰ ਨਾਮ ਕਰਕੇ ਹੀ ਸੁਖਾਂ ਵਿਚ ਸਮਾਂਵਦਾ ਹੈ॥ ੨ ॥

**ਪਵੜੀ ॥ ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥**

ਕਰਮਾਂ ਦੇ ਸੰਜੋਗ ਨਾਲ ਕਾਇਆ ਤੇ ਹੰਸਿ=ਜੀਵ ਦਾ ਮੇਲ ਈਸ਼੍ਵਰ ਨੇ ਮਿਲਾਇਆ ਹੈ।

**ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ ॥**

ਓਸੇ ਨੇ ਹੀ ਇਨ੍ਹਾਂ ਦਾ ਵਿਜੋਗੁ=ਵਿਛੋੜਾ ਕੀਤਾ ਹੈ ਜਿਸ ਪ੍ਰਭੂ ਨੇ ਪੈਦਾ ਕੀਤਾ ਹੈ।

**ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥**

ਮੂਰਖ ਐਹੋ ਜਹੇ ਭੋਗਾਂ ਨੂੰ ਭੋਗਦਾ ਹੈ, ਜਿਸ ਤੋਂ ਬਹੁਤ ਸਾਰੇ ਦੁਖ ਪ੍ਰਾਪਤ ਹੁੰਦੇ ਹਨ।

**ਸੁਖਹੁ ਉਠੇ ਰੋਗ ਪਾਪ ਕਮਾਇਆ ॥**

ਜਿਨ੍ਹਾਂ ਸੁਖਾਂ ਲਈ ਪਾਪ ਕਰਮ ਕਮਾਉਂਦਾ ਹੈ ਉਨ੍ਹਾਂ ਸੁਖਾਂ ਤੋਂ ਹੀ ਰੋਗ ਉੱਠਦੇ ਹਨ।

**ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥**

ਪਦਾਰਥਾਂ ਦੇ ਸੰਜੋਗ ਕਰਕੇ ਹਰਖਹੁ=ਪ੍ਰਸੰਨਤਾ ਨੂੰ ਉਤਪੰਨ ਕਰਦਾ ਹੈ ਅਤੇ ਪਦਾਰਥਾਂ ਦੇ ਵਿਜੋਗ=ਸੋਗ

ਕਰਕੇ ਖਪਾਇਆ=ਖਪਦਾ ਰਹਿੰਦਾ ਹੈ।

## ਮੂਰਖ ਗਣਤ ਗਣਾਇ ਝਗੜਾ ਪਾਇਆ ॥

ਮੂਰਖ ਨੇ ਗਿਣਤੀਆਂ ਗਣਾ ਕੇ ਆਪਣੇ ਗਲ ਚੁਰਾਸੀ ਲੱਖ ਜੂਨ ਦਾ ਝਗੜਾ ਪਾ ਲਿਆ ਹੈ।

## ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ॥

ਜਿਸ ਦਾ ਨਿਬੇੜ=ਫੈਸਲਾ ਸਤਿਗੁਰਾਂ ਦੇ ਹੱਥ ਵਿਚ ਆਇਆ ਹੈ ਗੁਰਾਂ ਨੇ ਕਿਰਪਾ ਕਰਕੇ ਉਸ ਦਾ ਜੂਨੀਆਂ ਦਾ ਝਗੜਾ ਚੁਕਾ ਦਿੱਤਾ ਹੈ।

## ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ ॥ ੪ ॥

ਕਰਤਾ ਪੁਰਖ ਜੋ ਕਰਦਾ ਹੈ ਓਹੋ ਕੁਝ ਹੁੰਦਾ ਹੈ, ਕਿਸੇ ਦਾ ਚਲਾਇਆ=ਹਟਾਇਆ ਹੋਇਆ ਹਟਦਾ ਨਹੀਂ ਹੈ। ਕਿਉਂਕਿ ਈਸ਼੍ਵਰ ਦਾ ਸੰਕਲਪ ਸੱਤ ਹੈ ਜੋ ਉਸ ਨੇ ਕਰ ਦਿੱਤਾ ਹੈ ਉਹ ਜ਼ਰੂਰ ਹੋ ਕੇ ਰਹਿੰਦਾ ਹੈ॥ ੪॥

## ਸਲੋਕੁ ਮਃ ੧ ॥

**ਉਥਾਨਕਾ:**-ਜਿਸ ਵੇਲੇ ਸਚਖੰਡ 'ਚੋਂ 'ਮੂਲ ਮੰਤ੍ਰ', ਦਾ ਉਪਦੇਸ਼ ਲੈ ਕੇ ਵੇਈਂ ਨਦੀ ਤੋਂ ਬਾਹਰ ਆ ਕੇ ਦਾਸ ਪਾਸੋਂ ਕੱਪੜੇ ਪਾਏ ਹਨ, ਤਾਂ ਹਜ਼ੂਰ ਨੇ ਕਿਹਾ, ਭਾਈ ਨਿਹਾਲ ਹੋ, ਇਤਨੇ ਵਿਚ ਹੀ ਉਸ ਦੇ ਪੰਜਾਂ ਕੋਸ਼ਾਂ ਦੇ ਤਖਤੇ ਖੁਲ੍ਹ ਗਏ। ਆਪ ਫਿਰ ਦੁਕਾਨ ਤੇ ਆਏ ਅੱਗੋਂ ਜੰਦਰੇ ਵੱਜੇ ਦੇਖ ਕੇ ਪੁੱਛਿਆ ਇਹ ਜੰਦਰੇ ਕਿਸ ਮਾਰੇ ਹਨ, ਲੋਕਾਂ ਨੇ ਕਿਹਾ ਦੌਲਤ ਖਾਂ ਨਵਾਬ ਨੇ ਆਪ ਮਰਵਾਏ ਹਨ। ਹਜ਼ੂਰ ਨੇ ਉਸੀ ਵੇਲੇ ਜੰਦਰੇ ਖੋਲ੍ਹ ਕੇ ਹੁਕਮ ਕਰ ਦਿੱਤਾ ਜਿਸ ਪੁਰਸ਼ ਨੂੰ ਜਿਸ ਜਿਸ ਵਸਤੂ ਦੀ ਲੋੜ ਹੈ ਉਹ ਲੁੱਟ ਲਵੇ।

*ਯਥਾ:-* ਅੰਨ ਘਨੋ, ਮਿਸਟਾਨ ਤੇ ਲੋਨ-ਮਿਰਚ ਦੋਊ ਹਰਦੀ ਮਨ ਭਾਈ॥
ਲੇਹਿ ਵਰਾਟਕਾ ਪੈਸੇ ਕੋਊ ਪੁਨ ਕਾਰਖਿਕੰ ਕੇਊ ਲੇਤ ਹੈ ਧਾਈ॥
ਅੰਬਰ ਭਾਂਤਿ ਅਨੇਕਨ ਕੇ ਧਰੇ ਆਪਨਿ ਮੈਂ ਸਭ ਦੀਨ ਲੁਟਾਈ॥
ਤੋਟਿ ਨ ਆਇ-ਅਤੋਟ ਭਈ, ਸੁਰ ਧੇਨ ਕਿਧੋ ਮਨਚਿੰਤ ਸੁਹਾਈ॥ ੧੯॥

*(ਨਾਨਕ ਪ੍ਰਕਾਸ਼ ਧਿਆ ੨੯)*

ਓਧਰ ਕਿਸੀ ਨੇ ਦੌਲਤ ਖਾਂ ਨਵਾਬ ਨੂੰ ਜਾ ਕੇ ਕਿਹਾ, ਤੇਰਾ ਮੋਦੀ ਨਦੀ 'ਚੋਂ ਨਿਕਲ ਆਇਆ ਹੈ ਪਰ ਆਉਂਦਿਆਂ ਸਾਰ ਉਸ ਨੇ ਜੰਦਰੇ ਖੋਲ੍ਹ ਕੇ ਸਭਨਾਂ ਨੂੰ ਕਿਹਾ ਹੈ ਜੋ ਕੁਝ ਲੁੱਟਨਾ ਹੈ ਲੁੱਟ ਲਓ। ਹੁਣ ਸਾਰੇ ਲੋਕ ਵਸਤੂਆਂ ਕੱਢ ਕੇ ਲੁੱਟੀ ਜਾ ਰਹੇ ਹਨ। ਇਹ ਗੱਲ ਦੌਲਤ ਖਾਂ ਨੇ ਸੁਣਕੇ ਆਪਣੇ ਆਦਮੀ ਭੇਜ ਦਿੱਤੇ ਉਨ੍ਹਾਂ ਨੇ ਉਸੀ ਵੇਲੇ ਤਾੜ ਕੇ ਲੋਕਾਂ ਨੂੰ ਹਟਾ ਦਿੱਤਾ ਤੇ ਗਰੀਬ ਨਿਵਾਜ਼ ਗੁਰੂ ਜੀ ਆਪ ਮਸਾਣਾਂ ਵਿਚ ਜਾ ਬੈਠੇ। ਪਿੱਛੋਂ ਚੁਗਲਾਂ ਨੇ ਨਵਾਬ ਪਾਸ ਕਿਹਾ, ਹੁਣ ਦੁਕਾਨ ਵਿਚ ਘਾਟਾ ਬਹੁਤ ਹੋ ਗਿਆ ਹੈ। ਜੈਰਾਮ ਨੂੰ ਸੱਦ ਕੇ ਉਸ ਪਾਸੋਂ ਹਰਜਾਨਾ ਭਰੋ। ਨਵਾਬ ਨੇ ਉਸੀ ਵੇਲੇ ਆਦਮੀ ਭੇਜ ਕੇ ਜੈਰਾਮ ਨੂੰ ਆਪਣੇ ਪਾਸ ਬੁਲਾ ਕੇ ਕਿਹਾ-ਇੱਕ ਸਾਲ ਦਾ ਹਿਸਾਬ ਹੈ ਹੁਣ ਤੂੰ ਪੂਰਾ ਕਰਕੇ ਦੇ। ਜੈਰਾਮ ਨੇ ਗੁਰੂ ਜੀ ਦਾ ਆਸਰਾ ਤੱਕ ਕੇ ਕਿਹਾ ਇੱਕ ਵਾਰ ਮੈਂ ਉਨ੍ਹਾਂ ਪਾਸੋਂ ਹੋ ਆਵਾਂ ਫਿਰ ਮੈਂ ਆ ਕੇ ਦੇਂਦਾ ਹਾਂ। ਜਦ ਜੈਰਾਮ ਨੇ ਗੁਰੂ ਜੀ ਪਾਸ ਆ ਕੇ ਹਿਸਾਬ ਦਾ ਜ਼ਿਕਰ ਕੀਤਾ । ਤਾਂ ਗੁਰੂ ਜੀ ਨੇ ਜੈਰਾਮ ਦੇ ਨਾਲ ਆ ਕੇ ਨਵਾਬ ਨੂੰ ਕਿਹਾ-ਨਵਾਬ ਜੀ ! ਆਪਣੇ ਨਵੀਸਿੰਦ ਨੂੰ ਬੁਲਾ ਕੇ ਬੇਸ਼ੱਕ ਲੇਖਾ ਕਰ ਲਵੋ। ਜਦ ਲੇਖਾ ਕਰ ਚੁੱਕੇ ਤਾਂ ੭੬੦ ਰੁਪਿਆ ਬਾਕੀ ਲੈਣਾ

ਨਿਕਲਿਆ, ਉਸ ਵੇਲੇ ਜੈਰਾਮ ਬੜਾ ਪ੍ਰਸੰਨ ਹੋਇਆ। ਨਵਾਬ ਨੇ ਕਿਹਾ ਇਹ ਰੁਪਿਆ ਲੈ ਕੇ ਅੱਗੋਂ ਫੇਰ ਕੰਮ ਕਾਰ ਕਰ ਲਵੋ। ਤਾਂ ਗੁਰੂ ਜੀ ਨੇ ਕਿਹਾ-

ਬਾਬੇ ਤਬ ਕਹੀ ਧਨ ਲੇਵੋਂ ਅਬ ਨਹੀਂ,
ਜੋਊ ਬਾਕੀ ਸਭ ਰਹੀ-ਤਾਕੀ ਯੌਂ ਸੁਨੀਜੀਏ।
ਰਖੀਏ ਈਮਾਨ ਥਾਇ ਅਪਨੋ ਨਿਬਾਬ ਗਾਇ,
ਪੈਸੇ ਹੈਂ ਖੁਦਾਇਕੇ-ਫਕੀਰਨ ਕੋ ਦੀਜੀਏ।

ਇਤਨੀ ਗੱਲ ਕਹਿ ਕੇ ਆਪ ਮਸਾਣਾਂ ਵਿਚ ਜਾ ਬਠੇ। ਇਹ ਖਬਰ ਜਦ ਮੂਲ ਚੰਦ ਨੇ ਸੁਣੀ ਤਾਂ ਆਪਣੀ ਪੁੱਤਰੀ ਪਾਸ ਬੜੀ ਕਾਹਲੀ ਨਾਲ ਆ ਕੇ ਸਾਰਾ ਹਾਲ ਵੇਹਾਲ ਲਿੱਤਾ ਦਿੱਤਾ। ਜਿਸ ਵੇਲੇ ਇਹ ਸੁਣਿਆ ਕਿ ੭੬੦ ਰੁਪੈ ਇਸ ਵੇਲੇ ਨਵਾਬ ਦੇ ਪਾਸ ਹਨ, ਉਸੀ ਵੇਲੇ ਨਵਾਬ ਪਾਸ ਆ ਕੇ ਕਹਿੰਦਾ:-

ਨਯਾਇ ਮੋਰ ਕੀਜੀਏ-ਸਵਾਬ ਜਾਨ ਆਪਨੋ॥
ਕੁਨੀਤ ਭੂਪ ਕ੍ਰਿਤ-ਮਤਜੰਤ ਭੂਰ ਪਾਪ ਨੋ॥

ਇਹ ਗੱਲ ਸੁਣਕੇ ਨਵਾਬ ਨੇ ਪੁੱਛਿਆ-ਤੂੰ ਕੌਣ ਹੈਂ ? ਮੂਲ ਚੰਦ ਨੇ ਕਿਹਾ-ਤੇਰੇ ਮੋਦੀ ਨਾਨਕ ਦਾ ਮੈਂ 'ਸਉਰਾ' ਹਾਂ-ਇਹ ਗੱਲ ਸੁਣਦਿਆਂ ਸਾਰ ਨਵਾਬ ਨੇ ਝੱਟ ਆਪਣੇ ਪਾਸ ਬੁਲਾ ਕੇ ਕਿਹਾ ਤੂੰ ਕੀ ਚਾਹੁੰਦਾ ਹੈਂ। ਮੂਲ ਚੰਦ ਨੇ ਕਿਹਾ:-ਮੇਰੇ ਜਵਾਈ ਦਾ ਜੋ ੭੬੦ ਰੁਪਿਆ ਤੇਰੇ ਪਾਸ ਜਮ੍ਹਾਂ ਹੈ ਉਹ ਤੂੰ ਉਸ ਦੇ ਪੁੱਤਰਾਂ ਨੂੰ ਦੇ ਦੇ। ਇਹ ਗੱਲ ਸੁਣਕੇ ਨਵਾਬ ਨੇ ਕਿਹਾ, ਹੇ ਮੂਲ ਚੰਦ ਉਹ ਰੁਪਏ ਤਾਂ ਫਕੀਰਾਂ ਨੂੰ ਖੁਆਉਣ ਵਾਸਤੇ ਮੇਰੇ ਪਾਸ ਅਮਾਨਤ ਹਨ। ਤੈਨੂੰ ਮੈਂ ਕਿਸ ਤਰ੍ਹਾਂ ਦੇਵਾਂ। ਅੱਗੋਂ ਮੂਲ ਚੰਦ ਨੇ ਕਿਹਾ ਨਵਾਬ ਜੀ ਉਹ ਤਾਂ ਹੁਣ ਬਾਵਰਾ ਹੋ ਕੇ ਸੰਸਾਰ ਤੋਂ ਉਦਾਸ ਹੋ ਕੇ ਮਸਾਣਾਂ ਵਿਚ ਜਾ ਬੈਠਾ ਹੈ ਉਹ ਤਾਂ ਆਪਣੇ ਪ੍ਰਵਾਰ ਦਾ ਕੁਝ ਵੀ ਨਹੀਂ ਬਣਾ ਗਿਆ। ਇਹ ਗੱਲਾਂ ਸੁਣਕੇ ਨਵਾਬ ਚਿੰਤਾਵਾਨ ਹੋ ਕੇ ਸੋਚਦਾ ਹੈ।

ਯਥਾ:- ਨਿਵਾਬ ਬੈਨ ਤਾਂ ਸੁਨੇ-ਸਚਿੰਤ ਚੀਤ ਹ੍ਵੈ ਰਹਯੋ॥
ਗਹੀ ਫਨੀ ਚਚੂੰਧਰੰ ਤਜੀ ਨ ਖਾਹਿ ਯੌਂ ਭਯੋ॥
ਫਕੀਰ ਕੋ ਨ ਦੇਉ, ਹੋਤ ਭੈ ਹਮੈ ਸੁ ਤਾਂਹਿ ਕੋ॥
ਨਾ ਦੇਉਂ ਤੋਹਿ ਹੋਤ ਹੈ ਕੁਨੀਤ-ਨੀਤ ਨਾਹਿ ਕੋ॥ ੧੦॥

ਨਵਾਬ ਦੇ ਪਾਸ-ਇੱਕ 'ਯਾਰ ਖਾਂ' ਬੈਠਾ ਸੀ ਉਸ ਪਾਸੋਂ ਸਲਾਹ ਪੁੱਛੀ ਹੁਣ ਕੀ ਕਰਨਾ ਚਾਹੀਦਾ ਹੈ ਤਾਂ ਉਸ ਨੇ ਕਿਹਾ, ਜੇਕਰ ਨਾਨਕ ਠੀਕ ਬਾਵਰਾ ਹੋ ਗਿਆ ਹੈ ਜਾਂ ਉਸ ਨੂੰ ਭੂਤਨਾ ਚਮੜਿਆ ਹੋਇਆ ਹੈ ਤਾਂ ਇਸ ਗੱਲ ਦੇ ਨਿਸਚੇ ਹੋ ਜਾਣ ਤੋਂ ਬਾਅਦ ਉਸ ਦੇ ਪ੍ਰਵਾਰ ਨੂੰ ਧਨ ਦੇ ਦੇਣਾ ਚਾਹੀਦਾ ਹੈ। ਜੇਕਰ ਉਹ ਬੁੱਧੀ ਦੇ ਸਹਿਤ ਹੈ ਤਾਂ ਉਸ ਨੂੰ ਪੁੱਛ ਲੈਣਾ ਚਾਹੀਦਾ ਹੈ। ਇਹ ਗੱਲ ਸੁਣਕੇ ਨਵਾਬ ਨੇ ਕਿਹਾ ਠੀਕ ਹੈ। ਉਸੀ ਵੇਲੇ ਇੱਕ ਮੁੱਲਾਂ ਨੂੰ ਬੁਲਾ ਕੇ ਨਾਨਕ ਵੱਲ ਭੇਜਿਆ ਉਸ ਨੇ ਆ ਕੇ ਮੰਤਰ ਪੜ੍ਹ ਕੇ ਵੱਟੀ ਵੱਟ ਕੇ ਅੱਗ ਲਗਾ ਕੇ ਧੂੰਆਂ ਚਾੜ੍ਹਿਆ। ਤਬ ਗੁਰੂ ਜੀ ਦੀ ਸਮਾਧੀ ਡੋਲ ਗਈ ਤੇ ਬਚਨ ਬੋਲਕੇ ਸ਼ੁਭ ਸਿੱਖਿਆ ਦਿੱਤੀ--

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥

..........................................

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ॥ (ਪੰਨਾ ੯੯੧)

ਇਹ ਸ਼ਬਦ ਸੁਣਦਿਆਂ ਸਾਰ ਮੁੱਲਾਂ ਨੂੰ ਬੜੀ ਸ਼ਰਧਾ ਆ ਗਈ। ਤੇ ਉਸਤਤੀ ਕਰਦਾ ਹੋਇਆ ਚਰਨਾਂ ਤੇ ਮੱਥਾ ਟੇਕ ਕੇ ਨਵਾਬ ਨੂੰ ਜਾ ਕੇ ਕਹਿੰਦਾ ਹੈ। ਨਾਨਕ ਪੀਰਨ ਪੀਰ ਧੀਰ ਮਤਿ ਥਿਕਟ ਸੋ॥ ਇਹ ਬਚਨ ਸੁਣਕੇ ਚਿੱਤ ਵਿਚ ਨਵਾਬ ਵਿਚਾਰਦਾ ਹੈ ਹੁਣ ਮੈਂ ਕੀ ਕਰਾਂ। ਗੁਰੂ ਨਾ਼ਨਕ ਦਾ ਕਹਿਣਾ ਮੰਨਾਂ ਜਾਂ ਮੂਲ ਚੰਦ ਦਾ। ਪਾਸ ਬੈਠੇ ਕਿਸੀ ਮਨੁੱਖ ਨੇ ਕਿਹਾ, ਜੈਰਾਮ ਨੂੰ ਪਾਸ ਸੱਦ ਕੇ ਪੁੱਛੋ ਉਸ ਦੀ ਕੀ ਸਲਾਹ ਹੈ। ਉਸੀ ਵੇਲੇ ਜੈਰਾਮ ਨੂੰ ਸੱਦ ਕੇ ਪੁੱਛਿਆ ਹੁਣ ਕੀ ਕਰੀਏ ਧਨ ਕਿੱਥੇ ਵੰਡੀਏ। ਜੈਰਾਮ ਨੇ ਕਿਹਾ ਤੇਰਾ ਮੋਦੀ ਅਜੇ ਇੱਥੇ ਹੀ ਹੈ। ਉਸ ਨੂੰ ਸੱਦ ਕੇ ਪੁੱਛ ਲਵੋ। ਉਸੀ ਵੇਲੇ ਆਦਮੀ ਭੇਜਕੇ ਗੁਰੂ ਨਾਨਕ ਨੂੰ ਸੱਦ ਭੇਜਿਆ। ਪਰ ਗੁਰੂ ਜੀ ਨਾ ਆਏ। ਦੁਬਾਰਾ ਫਿਰ ਭੇਜਿਆ ਕਿ ਜੇਕਰ ਕਹਿਣੇ ਸੇ ਨਾ ਆਉਣ ਤਾਂ ਫੜ ਕੇ ਬਦੋਬਦੀ ਲੈ ਆਉ।

ਜਦ ਦੁਬਾਰਾ ਬਦੋਬਦੀ ਫੜਨ ਆਏ ਤਾਂ ਗੁਰੂ ਜੀ ਆਪੇ ਉੱਠ ਕੇ ਚਲ ਆਏ ਪਰ ਆ ਕੇ ਨਵਾਬ ਨੂੰ ਸਲਾਮ ਨ ਕੀਤੀ। ਨਵਾਬ ਨੇ ਗੁੱਸੇ ਵਿਚ ਆ ਕੇ ਕਿਹਾ-ਹੇ ਮੋਦੀ ਕੀ ਵਜ੍ਹਾ ਹੈ ਪਹਿਲੀ ਵਾਰ ਬੁਲਾਉਣ ਤੇ ਤੂੰ ਕਿਉਂ ਨਹੀਂ ਆਇਆ? ਹਜ਼ੂਰ ਨੇ ਕਿਹਾ:-

ਚਾਕਰ ਜਬੈ ਤੁਮਾਰ, ਆਵਤੇ ਤੁਮ ਕਹੇ॥
ਤਜੀ ਕ੍ਰਿਤ ਅਬ ਸਭੈ ਨਿਆਰੇ ਹੋ ਰਹੇ॥
ਚਾਕਰ ਭਏ ਖੁਦਾਇ ਹੁਕਮ ਤਹਿ ਮਾਨਈ॥
ਹੋ ਨਿਰੰਕਾਰ ਕਰਤਾਰ ਜਗਤ ਜਿਹ ਜਾਨਈ॥

ਇਹ ਗੱਲ ਸੁਣਦਿਆਂ ਸਾਰ ਨਵਾਬ ਕ੍ਰੋਧ ਵਿਚ ਆ ਕੇ ਕਹਿੰਦਾ ਹੈ ਅੱਜ ਜੁਮੇ ਦਾ ਰੋਜ਼ ਹੈ ਚਲ ਅਸਾਡੇ ਨਾਲ ਮਸੀਤ ਵਿਚ ਨਿਵਾਜ ਪੜ੍ਹਨਾ ਕਰ। ਗੁਰੂ ਜੀ ਝੱਟ ਉੱਠ ਕੇ ਨਾਲ ਤੁਰ ਪਏ ਲੋਕ ਤਾਂ ਬੜੇ ਘਬਰਾਏ। ਪਰ ਮੂੰਹੋਂ ਕਹਿ ਕੁਝ ਨਹੀਂ ਸਕਦੇ।

*ਯਥਾ:-* ਹਿੰਦੂ ਕੋਈ ਨਾ ਕਹਿ ਸਕੇ ਤੁਰਕਨ ਤੇਜ ਬਿਸਾਲ॥
ਪਰਮੇਸਰ ਪਤਿ ਰਾਖਈ ਸਿਮਰਹਿ ਦੀਨ ਦਯਾਲ॥

ਉਸੇ ਵੇਲੇ ਨਵਾਬ ਤੇ ਕਾਜ਼ੀ ਨੇ ਹੱਥ ਪੈਰ ਧੋ ਕੇ ਚੰਗੀ ਤਰ੍ਹਾਂ ਨਿਵਾਜ ਪੜ੍ਹੀ। ਪਰ ਗੁਰੂ ਜੀ ਅਡੋਲ ਹੋ ਕੇ ਖੜੇ ਰਹੇ। ਨਿਵਾਜ ਪੂਰੀ ਕਰਕੇ ਨਵਾਬ ਨੇ ਕਿਹਾ, ਆਪ ਖੜੇ ਕਿਉਂ ਰਹੇ ਹੋ, ਨਿਵਾਜ ਕਿਉਂ ਨਹੀਂ ਪੜ੍ਹੀ। ਹਜ਼ੂਰ ਨੇ ਫੁਰਮਾਇਆ ਤੇਰਾ ਮਨ ਤਾਂ ਸਿਜਦੇ ਸਮੇਂ ਕੰਧਾਰ ਵਿਚ ਘੋੜਿਆਂ ਦੇ ਖ੍ਰੀਦਣ ਗਿਆ ਹੋਇਆ ਸੀ ਅਸੀਂ ਨਿਵਾਜ ਕਿਸ ਨਾਲ ਪੜ੍ਹਦੇ। ਉਸੀ ਵੇਲੇ ਕਾਜ਼ੀ ਨੇ ਕਿਹਾ, ਮੇਰਾ ਮਨ ਤਾਂ ਵਿਚ ਸੀ ਮੇਰੇ ਨਾਲ ਨਿਵਾਜ ਪੜ੍ਹ ਲੈਂਦੇ-ਦੇਖੋ ਮੂਰਖ ਕਾਜ਼ੀ ਆਪਣਾ ਪੜਦਾ ਭੀ ਖੁਲ੍ਹਵਾਇਆ ਚਾਹੁੰਦਾ ਹੈ। ਹਜ਼ੂਰ ਨੇ ਕਿਹਾ ਤੇਰੇ ਨਾਲ ਕਿਵੇਂ ਪੜ੍ਹਦੇ ਤੇਰਾ ਮਨ ਤਾਂ ਘਰ ਵਿਚ ਵਛੇਰੇ ਦੇ ਧਿਆਨ ਵਿਚ ਸੀ ਕਿ ਟੋਇ ਵਿਚ ਨ ਡਿਗ ਪਵੇ।

*ਯਥਾ:-* ਬੋਲੇ ਨਾਨਕ ਬੈਨ ਐਨ ਸੁਖ ਗੁਨ ਦਯਾ॥
ਕਾਜੀ ਕਰੀ ਨਿਵਾਜ ਸਦਨ ਮੈ ਮਨ ਗਯਾ॥
ਬੜਵਾ ਜਯੋ ਵਛੇਰ ਗਰਤ ਤਹਿ ਪਾਸ ਹੈ॥
ਹੋ ਤਿਹ ਮਹਿ ਨਹਿ ਗਿਰ ਪਰੈ ਬਹੁਤ ਵਿਸਵਾਸ ਹੈ॥

ਉਸੀ ਵੇਲੇ ਗੁਰੂ ਸਹਿਬ ਜੀ ਨੇ ਇਹ ਚਾਰ ਸਲੋਕ ਕਾਜ਼ੀ ਪ੍ਰਤੀ ਉਚਾਰਨ ਕੀਤੇ, ਹੇ ਕਾਜ਼ੀ ! ਤੂੰ

**ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥**

ਕੂੜੁ=ਝੂਠ ਬੋਲਣੇ ਰੂਪੀ ਮੁਰਦਾਰ ਨੂੰ ਖਾ ਰਿਹਾ ਹੈਂ।

ਅਥਵਾ:-ਝੂਠ ਬੋਲ ਕੇ ਪਰਾਏ ਹੱਕ ਰੂਪੀ ਮੁਰਦਾਰੁ=ਮੁਰਦੇ ਨੂੰ ਖਾ ਰਿਹਾ ਹੈਂ। ਅਤੇ ਹੋਰਨਾਂ ਨੂੰ ਸਮਝਾਵਣ ਜਾਂਦਾ ਹੈਂ-ਕਿ ਝੂਠ ਬੋਲਣਾ ਤੇ ਬਗਾਨਾ ਹੱਕ ਖਾਣਾ ਬਹੁਤ ਪਾਪ ਹੈ।

[ਪੰਨਾ ੧੪੦]

**ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥ ੧ ॥**

ਤੂੰ ਆਪ ਭੀ ਠਗਿਆ ਗਿਆ ਹੈਂ ਅਤੇ ਆਪਣੇ ਸਾਥ ਨੂੰ ਭੀ ਮੁਹਾਏ=ਠਗਾਉਂਦਾ ਹੈਂ।

ਗੁਰੂ ਜੀ ਕਥਨ ਕਰਦੇ ਹਨ-ਤੂੰ ਇਸ ਤਰ੍ਹਾਂ ਦਾ ਖੋਟਾ ਆਗੂ ਜਾਪੈ=ਜਾਣਿਆ ਜਾਂਦਾ ਹੈਂ॥ ੧॥

**ਮਹਲਾ ੪ ॥**

ਹੁਣ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ-

**ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥**

ਜਿਸ ਮਨੁੱਖ ਦੇ ਹਿਰਦੇ ਵਿਚ ਸੱਚ ਹੈ ਉਹ ਸਚੁ=ਨਿਸਚੇ ਕਰਕੇ ਆਪਣੇ ਮੂੰਹੋਂ ਸੱਚ ਨਾਮ ਨੂੰ ਹੀ ਅਲਾਏ=ਕਥਨ ਕਰਦਾ ਹੈ।

**ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥**

ਉਹ ਹਰੀ ਦੇ ਰਸਤੇ ਉੱਪਰ ਆਪ ਚਲਦਾ ਹੈ ਅਤੇ ਹੋਰਨਾਂ ਨੂੰ ਭੀ ਹਰੀ ਦੇ ਰਸਤੇ ਉੱਤੇ ਪਾਉਂਦਾ ਹੈ।

**ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ ॥**

ਜੇਕਰ ਮਨੁੱਖ ਦੇ ਅੱਗੇ ਤੀਰਥ ਪ੍ਰਾਪਤ ਹੋਵੇ ਤਾਂ ਉਸ ਵਿਚ ਇਸ਼ਨਾਨ ਕੀਤਿਆਂ ਮੈਲ ਲਹਿ ਜਾਂਦੀ ਹੈ ਪਰ ਛੱਪੜ ਵਿਚ ਨ੍ਹਾਤਿਆਂ ਸਗਵੀ=ਉਲਟੀ ਮੈਲ ਲੱਗ ਜਾਂਦੀ ਹੈ।

ਇਸੀ ਪ੍ਰਕਾਰ ਤੀਰਥ ਰੂਪ ਪੂਰੇ ਗੁਰੂ ਸਾਹਿਬ ਜੀ ਅੱਗੋਂ ਪ੍ਰਾਪਤ ਹੋਣ ਤਾਂ ਰਾਗ ਦ੍ਵੈਸ਼ ਰੂਪੀ ਮੈਲ ਲਹਿ ਜਾਂਦੀ ਹੈ। ਕੁਸੰਗ ਰੂਪ ਛੱਪੜੀ ਵਿਚ ਨ੍ਹਾਤਿਆਂ ਸਗਵੀ=ਉਲਟੀ ਰਾਗ ਦ੍ਵੈਸ਼ ਰੂਪੀ ਮੈਲ ਲੱਗ ਜਾਂਦੀ ਹੈ।

ਅਥਵਾ:-ਜੇਕਰ ਅਗੈ=ਅਗਵਾਨੀ ਪੁਰਸ਼ ਦਾ ਅੰਤਹਕਰਨ ਤੀਰਥ ਵਾਂਗੂੰ ਪਵਿਤ੍ਰ ਰੂਪ ਹੋਵੇ ਤਾਂ ਉਸ ਕੇ ਉਪਦੇਸ਼ ਨਾਲ ਪਾਪਾਂ ਰੂਪੀ ਮੈਲ ਲਹਿ ਜਾਂਦੀ ਹੈ। ਜੇਕਰ ਅਗਵਾਨੀ ਪੁਰਸ਼ ਦਾ ਅੰਤਹਕਰਨ ਛੱਪੜ ਵਾਂਗੂੰ ਕਾਲਾ ਅਤੇ ਮੋਹ ਰੂਪ ਚਿੱਕੜ ਦੇ ਸਹਿਤ ਹੈ ਤਾਂ ਉਸ ਵਿਚ ਨ੍ਹਾਤਿਆਂ ਭਾਵ ਉਸ ਦੇ ਉਪਦੇਸ਼ ਗ੍ਰਹਿਣ ਕਰਨ ਨਾਲ ਉਲਟੀ ਪਾਪਾਂ ਰੂਪੀ ਮੈਲ ਲਗਦੀ ਹੈ।

**ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥**

ਪੂਰੇ ਸਤਿਗੁਰੂ ਹੀ ਤੀਰਥ ਰੂਪ ਹਨ ਜੋ ਗੁਰੂ ਰਾਤ ਦਿਨੇ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ।

## ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥

ਉਹ ਗੁਰੂ ਆਪ ਸਾਰੇ ਪਰਵਾਰ ਸਹਿਤ ਜਨਮ ਮਰਨ ਤੋਂ ਛੁੱਟ ਚੁਕਾ ਹੋਇਆ ਹੈ, ਅਤੇ ਹਰਿ ਹਰਿ ਨਾਮ ਦਾ ਉਪਦੇਸ਼ ਦੇ ਕੇ ਸਾਰੇ ਜਗਤ ਨੂੰ ਜਮਾਂ ਦੇ ਫਾਹੇ ਤੋਂ ਛੁਡਾਂਵਦਾ ਹੈ।

## ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਉਸ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜੋ ਆਪ ਨਾਮ ਜਪਦਾ ਹੈ ਅਤੇ ਹੋਰਨਾਂ ਪਾਸੋਂ ਹਰੀ ਨਾਮ ਜਪਾਉਂਦਾ ਹੈ॥ ੨॥

## ਪਉੜੀ॥ ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥

ਇੱਕ ਮਨੁੱਖ ਬਨ ਦੇ ਕਿਸੇ ਖੰਡਿ=ਹਿੱਸੇ ਵਿਚ ਵਾਸਾ=ਨਿਵਾਸ ਕਰਕੇ ਕੰਦਮੂਲੁ=ਜ਼ਿਮੀਂਕੰਦ ਨੂੰ ਚੁਣਕੇ ਖਾਂਦੇ ਹਨ।

*ਅਥਵਾ:*-ਕੰਦ ਮੂਲ ਨੂੰ ਚੁਣਕੇ ਖਾਂਦੇ ਹਨ। ਜੋ ਬ੍ਰਿਛਾਂ ਨਾਲ ਫਲ ਲਗਦੇ ਹਨ ਉਸ ਨੂੰ ਕੰਦ ਆਖਦੇ ਹਨ, ਅਤੇ ਜੋ ਜ਼ਮੀਨ ਵਿਚ ਪੈਦਾ ਹੁੰਦੇ ਹਨ ਉਸਨੂੰ ਮੂਲ ਕਹਿੰਦੇ ਹਨ।

## ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥

ਇੱਕ ਮਨੁੱਖ ਭਗਵਾ ਲਿਬਾਸ ਕਰਕੇ ਜੋਗੀ ਤੇ ਸੰਨਿਆਸੀ ਹੋ ਕੇ ਸੰਸਾਰ ਵਿਚ ਫਿਰਦੇ ਹਨ।

## ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥

ਪਰ ਉਨ੍ਹਾਂ ਦੇ ਅੰਦਰ ਛਾਦਨ=ਕੱਪੜਿਆਂ ਦੀ ਤ੍ਰਿਸ਼ਨਾ ਬਹੁਤ ਹੈ, ਅਤੇ ਭੋਜਨਾਂ ਦੇ ਖਾਣੇ ਦੀ ਆਸਾ ਵੀ ਬਹੁਤ ਹੈ।

*ਅਥਵਾ:*-ਉਨ੍ਹਾਂ ਦੇ ਹਿਰਦੇ ਅੰਦਰ ਮਾਇਆ ਦੀ ਤ੍ਰਿਸ਼ਨਾ ਤਾਂ ਬਹੁਤ ਹੈ ਪਰ ਬਾਹਰੋਂ ਲੋਕਾਂ ਨੂੰ ਇੰਝ ਕਹਿੰਦੇ ਹਨ ਕਿ ਅਸਾਨੂੰ ਤਾਂ ਕੇਵਲ ਤਨ ਢਕਣ ਲਈ ਇੱਕ ਕੱਪੜੇ ਦੀ ਅਤੇ ਪੇਟ ਭਰਨ ਲਈ ਭੋਜਨ ਦੀ ਆਸਾ ਹੈ।

## ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥

ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਨਿਸਫਲ ਗਵਾ ਲਿਆ ਹੈ, ਨਾ ਉਹ ਪੂਰੇ ਗ੍ਰਹਿਸਤੀ ਬਣੇ, ਨਾ ਹੀ ਪੂਰੇ ਉਦਾਸਾ=ਮਹਾਤਮਾ ਬਣੇ।

## ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ ॥

ਰਾਜਸੀ, ਸਾਤਕੀ, ਤਾਮਸੀ ਰੂਪ ਤਿੰਨ ਪ੍ਰਕਾਰ ਦੀ ਮਨਸਾ=ਵਾਸ਼ਨਾ ਹੋਣ ਕਰਕੇ ਉਨ੍ਹਾਂ ਦੇ ਸਿਰ ਤੋਂ ਜਮ+ਕਾਲੁ=ਜੰਮਨਾ ਮਰਨਾ ਉੱਤਰਦਾ ਨਹੀਂ ਅਰਥਾਤ ਮਿਟਦਾ ਨਹੀਂ।

## ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ ॥

ਗੁਰਾਂ ਦੀ ਸਿੱਖਿਆ ਦੁਆਰੇ ਜਾਂ ਇਹ ਦਾਸਾਂ ਦਾ ਦਾਸ ਹੋਵੇ ਤਾਂ **ਇਸ ਦੇ ਨੇੜੇ** ਕਾਲ ਨਹੀਂ ਆਉਂਦਾ।

## ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ॥

ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਮਨ ਵਿਚ ਸੱਚ ਨੂੰ ਮਨਣ ਕਰੇ ਤਾਂ ਉਹ ਘਰ ਦੇ ਵਿਚ ਵੀ ਰਹਿੰਦਾ ਉਦਾਸੀਨ ਹੁੰਦਾ ਹੈ।

## ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ॥ ੫ ॥

ਗੁਰੂ ਜੀ ਕਥਨ ਕਰਦੇ ਹਨ-ਜੋ ਮਨੁੱਖ ਆਪਣੇ ਸਤਿਗੁਰਾਂ ਨੂੰ ਸੇਂਵਦੇ ਹਨ ਉਹ ਪਦਾਰਥਾਂ ਦੀ ਆਸਾ ਤੋਂ ਵਾ ਆਸਾ ਰੂਪ ਪ੍ਰਪੰਚ ਤੋਂ ਨਿਰਾਸ ਰਹਿੰਦੇ ਹਨ॥ ੫॥

## ਸਲੋਕੁ ਮਃ ੧ ॥

ਇੱਕ ਕਾਜ਼ੀ ਬੱਕਰੇ ਵੱਢ ਕੇ ਖਾਂਦਾ ਸੀ ਅਤੇ ਲੋਕਾਂ ਤੋਂ ਰਿਸ਼ਵਤਾਂ ਵੀ ਖਾਂਦਾ ਸੀ ਇਨ੍ਹਾਂ ਦੋਹਾਂ ਗੱਲਾਂ ਤੋਂ ਹਟਾਉਣ ਲਈ ਉਸ ਨੂੰ ਇਸ ਸਲੋਕ ਦੁਆਰਾ ਉਪਦੇਸ਼ ਦੇਂਦੇ ਹਨ।

## ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥

ਜੇਕਰ ਕੱਪੜੇ ਨੂੰ ਰਤੁ=ਲਹੂ ਲਗ ਜਾਵੇ ਤਾਂ ਉਹ ਜਾਮਾ=ਕੱਪੜਾ ਪਲੀਤੁ=ਅਪਵਿੱਤ੍ਰ ਹੋ ਜਾਂਦਾ ਹੈ।

## ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥

ਅਤੇ ਜੋ ਮਨੁੱਖ ਬੱਕਰਿਆਂ ਨੂੰ ਵੱਢ ਕੇ ਰਤੁ=ਲਹੂ ਪੀਂਦੇ ਹਨ ਮਾਸ ਖਾਂਦੇ ਹਨ ਹੱਡੀਆਂ ਚੂਸਦੇ ਹਨ ਉਨ੍ਹਾਂ ਦੇ ਚਿੱਤ ਕਿਵੇਂ ਨਿਰਮਲ ਹੋ ਸਕਦੇ ਹਨ।

ਅਥਵਾ:-ਜੋ ਮਨੁੱਖਾਂ ਦਾ ਲਹੂ ਪੀਂਦੇ ਹਨ ਭਾਵ ਜ਼ਬਰਦਸਤੀ ਦੂਜਿਆਂ ਪਾਸੋਂ ਰਿਸ਼ਵਤਾਂ ਦੀ ਮਾਇਆ ਖਾਂਦੇ ਹਨ ਤਿਨ੍ਹਾਂ ਦੇ ਚਿੱਤ ਕਿਵੇਂ ਨਿਰਮਲ ਹੋ ਸਕਦੇ ਹਨ।

## ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥

ਗੁਰੂ ਜੀ ਕਥਨ ਕਰਦੇ ਹਨ-ਹੇ ਕਾਜ਼ੀ ਹਛੈ=ਸ਼ੁਧ ਦਿਲ ਨਾਲ ਖੁਦਾ ਦਾ ਨਾਮ ਮੂੰਹੋਂ ਲੈਣਾ ਕਰੋ। ਕਿਉਂਕਿ-

## ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥ ੧ ॥

ਹੋਰ ਦੁਨੀਆ ਦੇ ਦਿਵਾਜੇ=ਵਿਖਾਵੇ ਵਾ ਦਾਹਵੇ ਅਤੇ ਅਮਲ=ਹੁਕਮ ਕਰਨੇ ਸਭ ਝੂਠੇ ਹਨ॥ ੧॥

## ਮਃ ੧ ॥ ਜਾ ਹਉ ਨਾਹੀ ਤਾ ਕਿਆ ਆਖਾ ਕਿਹੁ ਨਾਹੀ ਕਿਆ ਹੋਵਾ ॥

ਜਦ ਮੈਂ ਪਿੱਛੇ ਵੀ ਕੁਝ ਨਹੀਂ ਸੀ ਤਾਂ ਮੈਂ ਕੀ ਆਖਾਂ। ਹੁਣ ਵਰਤਮਾਨ ਵਿਚ ਭੀ ਮੈਂ ਕੁਝ ਨਹੀਂ ਹਾਂ। ਅੱਗੇ ਭਵਿੱਖਤ ਸਮੇਂ ਵਿਚ ਵੀ ਮੈਂ ਕੀ ਹੋਵਾਂਗਾ, ਭਾਵ ਕੁਝ ਨਹੀਂ ਹੋਵਾਂਗਾ।

## ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ ॥

ਜਿਸ ਪ੍ਰਮੇਸ਼ਰ ਨੇ ਇਹ ਕਰਣਾ=ਪ੍ਰਪੰਚ ਕੀਤਾ ਹੈ, ਅਤੇ ਜਿਸ ਦਾ ਜਸ ਵੇਦਾਂ ਸ਼ਾਸਤ੍ਰਾਂ ਨੇ ਕਿਹਾ ਹੈ ਓਸੇ ਪ੍ਰਮੇਸ਼ਰ ਦਾ ਜਸ ਮੈਂ ਕਥਨ ਕਰਦਾ ਹਾਂ। ਜਿਨ੍ਹਾਂ ਸਿੱਖਾਂ ਦਾ ਅੰਤਹਕਰਨ ਪਾਪਾਂ ਨਾਲ ਭਰਿਆ ਹੋਇਆ ਹੈ ਉਸ ਅੰਤਹਕਰਨ ਨੂੰ ਨਾਮ ਰੂਪੀ ਜਲ ਭਰ ਭਰ ਕੇ ਧੋਣਾ ਕਰਦਾ ਹਾਂ।

## ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ॥

ਆਪਾ ਭਾ ਹੰਕਾਰ ਨੂੰ ਮੈਂ ਨਹੀਂ ਬੁੱਝਦਾ, ਅਤੇ ਲੋਕਾਂ ਨੂੰ ਵੀ ਏਹੋ ਸਿੱਖਿਆ ਬੁਝਾਈ=ਸਮਝਾਂਦਾ ਹਾਂ ਕਿ ਹੰਕਾਰ ਨ ਕਰੋ। ਮੈਂ ਇਸ ਤਰ੍ਹਾਂ ਦਾ ਆਗੂ ਹੋ ਰਿਹਾ ਹਾਂ।

## ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ॥

ਗੁਰੂ ਜੀ ਕਥਨ ਕਰਦੇ ਹਨ-ਜਿਹੜਾ ਮਨੁੱਖ ਅੰਧਾ ਅਗਿਆਨੀ ਹੋ ਕੇ ਹੋਰਨਾਂ ਨੂੰ ਰਾਹ ਦੱਸਦਾ ਹੈ, ਉਹ ਆਪਣੇ ਸਾਰੇ ਸਾਥ ਨੂੰ ਮੁਹਾਏ=ਲੁਟਾਉਂਦਾ ਹੈ। ਜਿਵੇਂ ਇੱਕ ਅੰਨਾ ਘਰੋਂ ਸਨਿਗਧ ਭੋਜਨ ਪਕਵਾ ਕੇ ਤੁਰਿਆ ਹੈ ਅੱਗੋਂ ਤੁਰਦਿਆਂ ਤੁਰਦਿਆਂ ਰਾਹ ਭੁਲ ਗਿਆ ਹੈ ਤੇ ਉੱਚੀ ਉੱਚੀ ਆਖਦਾ ਹੈ ਮੈਨੂੰ ਕੋਈ ਫੜ ਕੇ ਫਲਾਣੀ ਜਗ੍ਹਾ ਅਪੜਾ ਦੇਵੇ ਤਾਂ ਮੈਂ ਉਸ ਨੂੰ ਸਨਿਗਧ ਭੋਜਨ ਖੁਆਵਾਂਗਾ, ਇਹ ਬਚਨ ਸੁਣਦਿਆਂ ਸਾਰ ਦੂਜੇ ਖੜੇ ਅੰਨ੍ਹੇ ਦਾ ਮਨ ਲਲਚਾ ਗਿਆ ਤੇ ਪਾਸ ਆ ਕੇ ਆਖਦਾ ਹੈ ਪਹਿਲੇ ਮੈਨੂੰ ਸਨਿਗਧ ਭੋਜਨ ਖੁਆ ਫਿਰ ਤੈਨੂੰ ਲੈ ਚਲਾਂਗਾ-ਤਾਂ ਪਹਿਲੇ ਅੰਨ੍ਹੇ ਨੇ ਗੱਠੜੀ ਖੋਲ੍ਹ ਕੇ ਉਸ ਨੂੰ ਸਨਿਗਧ ਭੋਜਨ ਖੁਆ ਦਿੱਤਾ, ਭੋਜਨ ਖਾ ਕੇ ਉਸ ਦੀ ਉਂਗਲ ਫੜ ਕੇ ਉਹ ਅੰਨ੍ਹਾ ਤੁਰ ਪਿਆ, ਤੁਰਦਿਆਂ ਤੁਰਦਿਆਂ ਅੱਗੇ ਖੱਡ ਆ ਗਈ ਉਸ ਵਿਚ ਦੋਵੇਂ ਡਿਗ ਪਏ ਤਾਂ ਪਹਿਲੇ ਅੰਨ੍ਹੇ ਨੇ ਕਿਹਾ ਭਾਈ ਇਹ ਕੀ ਗੱਲ ਹੈ ਮੈਨੂੰ ਟੋਇ ਵਿਚ ਕਿਉਂ ਸੁਟਿਆ ਹੈ ਤਾਂ ਦੂਜੇ ਨੇ ਕਿਹਾ-ਮੈਂ ਭੀ ਤਾਂ ਤੇਰੇ ਨਾਲ ਹੀ ਡਿੱਗਾ ਹਾਂ। ਸੋ ਇਸ ਤਰ੍ਹਾਂ ਜਿਹੜਾ ਆਪ ਹੀ ਅੰਨ੍ਹਾਂ ਹੈ ਉਸ ਨੇ ਦੂਜੇ ਨੂੰ ਕੀ ਰਸਤੇ ਪਾਣਾ ਹੈ।

## ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ॥ ੨॥

ਜਾਪੈ=ਜਾਣਿਆ ਜਾਂਦਾ ਹੈ ਇਸ ਤਰ੍ਹਾਂ ਦਾ ਖੋਟਾ ਆਗੂ ਜਦ ਅਗੈ=ਪ੍ਰਲੋਕ ਵਿਚ ਗਿਆ ਤਾਂ ਜਮਦੂਤ ਉਸ ਦੇ ਮੂੰਹੋਂ ਹੀ ਮੂੰਹ ਉੱਤੇ ਡੰਡਿਆਂ ਦੀ ਮਾਰ ਪਾਉਂਦੇ ਹਨ॥ ੨॥

## ਪਉੜੀ॥ ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ॥

ਬਾਰਾਂ ਮਹੀਨਿਆਂ, ਛੇ ਰੁੱਤਾਂ, ਇੱਕ ਘੜੀ ਅਤੇ ਮੂਰਤ=ਦੋ ਘੜੀਆਂ ਇਤ ਆਦਿਕ ਸਾਰਿਆਂ ਸਮਿਆਂ ਵਿਚ ਹੇ ਅਲਖ ਪ੍ਰਮਾਤਮਾ ! ਇੱਕ ਤੈਨੂੰ ਹੀ ਵਿਚਾਰਨਾ ਕੀਤਾ ਹੈ।

## ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ ਅਪਾਰਾ॥

ਹੇ ਸੱਚੇ ਪ੍ਰਭੂ ਅਲਖ=ਜਾਨਣੇ ਤੋਂ ਰਹਿਤ, ਅਪਾਰਾ=ਪਾਰਾਵਾਰ ਤੋਂ ਰਹਿਤ ਤੈਨੂੰ ਗਿਣਤੀ ਕਰਨ ਨਾਲ ਕਿਸੇ ਭੀ ਨਹੀਂ ਪਾਇਆ।

## ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅੰਹਕਾਰਾ॥

ਉਹ ਪੜ੍ਹਿਆ ਹੋਇਆ ਮੂਰਖ ਆਖੀਦਾ ਹੈ ਜਿਸ ਦੇ ਅੰਦਰ ਲਬ ਪਦਾਰਥਾਂ ਦੇ ਖਾਣ ਦਾ ਲੋਭ ਪਦਾਰਥਾਂ ਦਾ ਇਕੱਠਿਆਂ ਕਰਨ ਦਾ ਹੈ ਅਤੇ ਅਹੰਕਾਰ ਜਾਤੀ ਦਾ ਹੈ।

## ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ॥

ਗੁਰਮਤੀਆਂ ਦੇ ਨਾਮ ਦਾ ਪੜ੍ਹਨਾ ਅਤੇ ਨਾਮ ਦਾ ਹੀ ਬੁੱਝਣਾ ਵਿਚਾਰਨਾ ਕੀਤਾ ਹੈ।

## ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ ॥

ਗੁਰਮਤੀਆਂ ਨੇ ਨਾਮ ਧਨ ਹੀ ਖੱਟਿਆ ਹੈ, ਅਤੇ ਉਨ੍ਹਾਂ ਦਾ ਅੰਤਹਕਰਨ ਰੂਪ ਭੰਡਾਰਾ ਭਗਤੀ ਨਾਲ ਹੀ ਭਰਿਆ ਹੋਇਆ ਹੈ।

## ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ ॥

ਗੁਰਮਤੀਆਂ ਨੇ ਨਿਰਮਲ ਨਾਮ ਨੂੰ ਮੰਨਿਆ ਹੈ ਇਸ ਲਈ ਉਹ ਸੱਚੇ ਦਰਬਾਰ ਵਿਚ ਸਚਿਆਰ ਹੋਏ ਹਨ।

## ਜਿਸ ਦਾ ਜੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ ॥

ਜਿਸ ਪ੍ਰਮਾਤਮਾ ਦਾ ਇਸ ਜੀਵ ਨੂੰ ਪ੍ਰਾਣ ਆਦਿਕ ਸਭ ਕੁਝ ਦਿੱਤਾ ਹੋਇਆ ਹੈ, ਉਹ ਅਪਾਰ ਜੋਤੀ ਹਿਰਦੇ ਅੰਦਰ ਹੀ ਵੱਸ ਰਿਹਾ ਹੈ।

*ਅਥਵਾ:*-ਸਰੀਰ ਅੰਦਰ ਓਸੇ ਦੀ ਅਪਾਰ ਜੋਤ ਹੈ।

## ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ ॥ ੬ ॥

ਹੇ ਅਕਾਲ ਪੁਰਖ ! ਸੱਚਾ ਸ਼ਾਹ ਇੱਕ ਤੂੰ ਹੀ ਹੈਂ, ਹੋਰ ਸਾਰਾ ਜਗਤ ਤੇਰਾ ਵਣਜਾਰਾ ਭਾਵ ਗੁਮਾਸ਼ਤਾ ਹੈ॥ ੬ ॥

## ਸਲੋਕੁ ਮ: ੧ ॥

**ਉਥਾਨਕਾ:**-ਕਾਜ਼ੀ ਨੇ ਕਿਹਾ ਮੈਂ ਤਾਂ ਆਪਣੇ ਬਜ਼ੁਰਗਾਂ ਦੇ ਦੱਸੇ ਹੋਏ ਰਸਤੇ ਪਰ ਚਲਦਾ ਹਾਂ। ਮਸੀਤੇ ਜਾਂਦਾ ਹਾਂ, ਮੁਸੱਲਾ ਵਿਛਾ ਕੇ ਕੁਰਾਣ ਸ਼ਰੀਫ ਪੜ੍ਹਦਾ ਹਾਂ, ਰੋਜ਼ੇ ਰੱਖਦਾ ਹਾਂ, ਤਸਬੀ ਫੇਰਦਾ ਹਾਂ, ਸਮੇਂ ਸਿਰ ਨਿਵਾਜ਼ ਪੜ੍ਹਦਾ ਹਾਂ, ਇਹ ਗੱਲਾਂ ਸੁਣ ਕੇ ਗੁਰੂ ਜੀ ਨੇ ਕਿਹਾ-ਅੰਤ੍ਰੀਵ ਗੁਣ ਹੋਣ ਕਰਕੇ ਬਾਹਰਲੇ ਕਰਤੱਬ ਸਫਲ ਹੁੰਦੇ ਹਨ ਇਸ ਲਈ ਤੂੰ ਅੰਤ੍ਰੀਵ ਗੁਣ ਵੀ ਧਾਰਨਾ ਕਰ।

## ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥

ਜਿਹੜੀ ਜੀਵਾਂ ਤੇ ਮਿਹਰ ਕਰਨੀ ਹੈ ਏਹੀ ਅਸਲ ਮਸੀਤ ਹੈ। ਵਾਹਿਗੁਰੂ ਦੇ ਭਾਣੇ ਉੱਤੇ ਸਿਦਕੁ=ਭਰੋਸਾ ਰੱਖਣਾ ਇਹ ਹੇਠਾਂ ਮੁਸੱਲਾ ਵਿਛਾਣਾ ਕਰ। ਹਕ ਹਲਾਲ ਦੀ ਕਮਾਈ ਕਰਨੀ ਏਹੋ ਕੁਰਾਣ ਦਾ ਪੜ੍ਹਨਾ ਕਰ।

*ਅਥਵਾ:*-ਹਕੁ=ਸੱਚ ਬੋਲਣਾ ਇਹ ਹਲਾਲ ਦਾ ਖਾਣਾ ਕਰ, ਅਤੇ ਜਿਹੜਾ ਸੱਚ ਨਾਮ ਜਪਣਾ ਹੈ ਇਹ ਕੁਰਾਣ ਦਾ ਪੜ੍ਹਨਾ ਕਰ।

## ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥

ਖੋਟਿਆਂ ਕਰਮਾਂ ਵੱਲੋਂ ਯਾਨੇ ਵਿਕਾਰਾਂ ਵੱਲੋਂ ਸ਼ਰਮ ਕਰਨੀ ਏਹੀ ਸੁੰਨਤ ਕਰ। ਸੀਲ ਸੁਭਾਅ ਧਾਰਨਾ ਏਹ ਰੋਜ਼ੇ ਰੱਖਣਾ ਕਰ। ਇਨ੍ਹਾਂ ਗੁਣਾਂ ਨੂੰ ਧਾਰਨ ਕਰਕੇ ਮੁਸਲਮਾਨ ਹੋਣਾ ਕਰ।

## ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥

ਨਿਸ਼ਕਾਮ ਕਰਮਾਂ ਦੀ ਕਰਨੀ ਇਹ ਕਾਬਾ ਕਰ। ਸੱਚੇ ਪ੍ਰਮਾਤਮਾਂ ਨੂੰ ਆਪਣਾ ਪੀਰ ਸਮਝਣਾ ਕਰ। ਸ੍ਰੇਸ਼ਟ ਕਰਮ ਕਰਨੇ ਇਹ ਕਲਮਾ ਪੜ੍ਹਨਾ ਕਰ, ਅਤੇ ਨਿਮ੍ਰਤਾ ਰੂਪ ਨਿਵਾਜ਼ ਪੜ੍ਹਨਾ ਕਰ।

## ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥

ਤਸਬੀ=ਮਾਲਾ ਓਹੀ ਸ੍ਰੇਸ਼ਟ ਹੈ ਜਿਹੜਾ ਓਸ ਪ੍ਰਮਾਤਮਾ ਨੂੰ ਭਾ ਜਾਣਾ ਹੈ।

*ਅਥਵਾ* :-ਸਾਤਿ ਸੁਭਾਵਸੀ=ਜਿਹੜਾ ਸ਼ਾਂਤੀ ਸੁਭਾਵ ਹੋਣਾ ਹੈ ਏਹੀ ਤਸਬੀ=ਮਾਲਾ ਫੇਰਨਾ ਕਰ ਏਹੋ ਜਹੇ ਗੁਣਾਂ ਵਾਲਾ ਜੋ ਮੁਸਲਮਾਨ ਹੈ।

ਗੁਰੂ ਜੀ ਕਥਨ ਕਰਦੇ ਹਨ-ਉਸ ਦੀ ਲੱਜਾ ਪ੍ਰਮਾਤਮਾ ਆਪ ਹੱਥ ਦੇ ਕੇ ਰੱਖਦਾ ਹੈ॥ ੧॥

## [ਪੰਨਾ ੧੪੧]

## ਮਃ ੧॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥

ਹੇ ਕਾਜ਼ੀ ! ਪਰਾਇਆ ਹੱਕ ਜਿਹੜਾ ਖਾਣਾ ਹੈ, ਉਸ ਮੁਸਲਮਾਣ ਲਈ ਤਾਂ ਸੂਰ ਵਾਂਗੂੰ ਹੈ ਅਤੇ ਉਸ ਹਿੰਦੂ ਵਾਸਤੇ ਗਾਇ=ਗਊ ਵਾਂਗੂੰ ਹੈ।

## ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥

ਹਿੰਦੂਆਂ ਦੇ ਗੁਰੂ ਹਿੰਦੂ ਦੀ ਜਾਮਨੀ ਤਾਂ ਭਰਨਗੇ, ਜੇਕਰ ਹਿੰਦੂ ਬਗਾਨੇ ਹੱਕ ਰੂਪੀ ਮੁਰਦਾਰੁ=ਮੁਰਦੇ (ਮੋਏ) ਹੋਏ ਪਸੂ ਦਾ ਖਾਣਾ ਨਾ ਕਰੇ।

*ਯਥਾ*:-ਏਕ ਸਮੇਂ ਲਾਹੌਰਾ ਸਿੰਘ ਨੇ ਮਾਲਾ ਸਿੰਘ ਪਾਸੋਂ ੧੦੦ ਰੁਪਿਆ ਕਰਜ਼ਾ ਲੀਤਾ, ਕਿ ਮੈਨੂੰ ਇਸ ਵੇਲੇ ਬੜੀ ਲੋੜ ਹੈ, ਇਕ ਸਾਲ ਤੋਂ ਬਾਅਦ ਤੈਨੂੰ ਦੇ ਦਿਆਂਗਾ। ਮਾਲਾ ਸਿੰਘ ਨੇ ਲਾਹੌਰਾ ਸਿੰਘ ਨੂੰ ਗੁਰੂ ਦਾ ਸਿੱਖ ਸਮਝ ਕੇ ੧੦੦ ਰੁਪਿਆ ਹੁਦਾਰਾ ਦੇ ਦਿੱਤਾ। ਸਾਲ ਬੀਤਨ ਤੋਂ ਬਾਅਦ ਜਦ ਮਾਲਾ ਸਿੰਘ ਨੇ ਰੁਪਿਆ ਮੰਗਿਆ ਤਾਂ ਲਾਹੌਰਾ ਸਿੰਘ ਨੇ ਇਕਰਾਰਾਂ ਦੇ ਵਿਚ ਹੀ ਦੂਜਾ ਸਾਲ ਲੰਘਾ ਦਿੱਤਾ। ਆਖਿਰਕਾਰ ਲਾਹੌਰਾ ਸਿੰਘ ਮੁੱਕਰ ਗਿਆ। ਇੱਕ ਮੌਕੇ ਇਹ ਦੋਨੋਂ ਅਨੰਦਪੁਰ ਸਾਹਿਬ ਹੋਲੇ ਮਹੱਲੇ ਦੇ ਦਿਨਾਂ ਵਿਚ ਗੁਰੂ ਸਾਹਿਬ ਜੀ ਦੇ ਪਾਸ ਇੱਕਠੇ ਹੋ ਗਏ, ਤਾਂ ਮਾਲਾ ਸਿੰਘ ਨੇ ਫੇਰ ਯਾਦ ਕਰਾਇਆ ਪਰ ਲਾਹੌਰਾ ਸਿੰਘ ਨੇ ਨਾ ਦਿੱਤੇ, ਆਖਰਕਾਰ ਮਾਲਾ ਸਿੰਘ ਨੇ ਕਿਹਾ ਤੈਨੂੰ ਹਿਸਾਬ ਦੇਣਾ ਪਏਗਾ, ਅੱਗੋਂ ਲਾਹੌਰਾ ਸਿੰਘ ਨੇ ਕਿਹਾ-

***ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥***

ਏਹ ਗੱਲ ਸੁਣਕੇ ਕਲਗੀਧਰ ਜੀ ਨੇ ਕਿਹਾ ਓਏ ਲਾਹੌਰਾ ਸਿੰਘ ਏਹ ਤੈਨੇ ਕੀ ਕਿਹਾ, ਝੂਠ ਦੀ ਜਗ੍ਹਾ ਅਸਾਨੂੰ ਰੱਖਦਾ ਹੈਂ ਤੈਨੂੰ ਸ਼ਰਮ ਨਹੀਂ ਆਉਂਦੀ ਰੁਪਿਆ ਲੈ ਕੇ ਮੁੱਕਰਦਾ ਹੈਂ ਭਲੇ ਮਾਨਸੀ ਨਾਲ ਰੁਪਿਆ ਦੇਹ, ਜੇ ਨਾ ਦੇਵੇਂਗਾ ਤਾਂ ਕਿਸੇ ਗੁਰੂ ਪੀਰ ਨੇ ਤੇਰੀ ਸਹਾਇਤਾ ਨਹੀਂ ਕਰਨੀ ਅਸਾਡੇ ਪੂਜਯ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਣ ਹੈ, ਕਿ-

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥ *(ਪੰਨਾ ੧੪੧)*

ਮੁਸਲਮਾਨਾਂ ਦੇ ਪੀਰ ਮੁਸਲਮਾਨ ਦੀ ਹਾਮਾ=ਓਗਾਹੀ ਤਾਂ ਭਰਨਗੇ, ਜੇਕਰ ਮੁਸਲਮਾਨ ਪਰਾਏ ਹੱਕ ਰੂਪੀ ਮੁਰਦਾਰ ਨੂੰ ਖਾਣਾ ਨਾ ਕਰੇ।

## ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥

ਗੱਲਾਂ ਨਾਲ ਭਿਸਤਿ=ਸਵਰਗ ਵਿਚ ਨਹੀਂ ਜਾਈਦਾ, ਸੱਚੀ ਕਮਾਈ ਕਰੀਏ ਵਾ ਸੱਚ ਨਾਮ ਨੂੰ ਕਮਾਈਏ ਤਾਂ ਜਮਦੂਤਾਂ ਤੋਂ ਛੁਟਕਾਰਾ ਹੁੰਦਾ ਹੈ। ਪੁਨਾ ਕਾਜ਼ੀ ਨੇ ਕਿਹਾ ਜੇਕਰ ਕਿਸੇ ਪਾਸੋਂ ਹਜ਼ਾਰ ਰੁਪਇਆ ਲੈ ਕੇ ਵਿਚੋਂ ਸੌ ਕੁ ਰੁਪਇਆ ਦਾਨ ਪੁੰਨ ਕਰ ਦੇਈਏ ਤਾਂ ਹੱਕ ਹਲਾਲ ਦੀ ਕਮਾਈ ਹੋ ਜਾਵੇਗੀ? ਗੁਰ ਉੱਤਰ :-

## ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥

ਹੇ ਕਾਜ਼ੀ ! ਜਿਵੇਂ ਹਰਾਮ ਦੇ ਖਾਣੇ ਵਿਚ ਚਾਹੇ ਕਿਤਨੇ ਹੀ ਮਾਰਣ=ਮਸਾਲੇ ਪਾਈਏ, ਪਰ ਉਹ ਹਲਾਲ ਨਹੀਂ ਹੋ ਜਾਂਦਾ। ਤਿਵੇਂ ਬਗਾਨੇ ਮਾਲ ਧਨ ਨੂੰ ਲਿਆਕੇ ਉਸ ਵਿਚੋਂ ਚਾਹੇ ਕੁਝ ਖਰਾਇਤ (ਦਾਨ ਪੁੰਨ) ਭੀ ਕਰ ਦੇਵੇ ਤੌਭੀ ਉਹ ਹੱਕ ਹਲਾਲ ਦੀ ਕਮਾਈ ਨਹੀਂ ਹੋ ਸਕਦੀ।

ਯਥਾ- ਅਹਿਰਣ ਕੀ ਚੋਰੀ ਕਰੇ, ਸੂਈ ਕੀਚੈ ਦਾਨ॥ ਊਚੇ ਚੜ੍ਹਕੇ ਦੇਖਿਐ ਕਬ ਆਵਹਿ ਬਿਬਾਣ॥

## ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਹੇ ਕਾਜ਼ੀ! ਏਹ ਸਭ ਗੱਲਾਂ ਝੂਠੀਆਂ ਹਨ, ਵਾ:-ਕੂੜੀਆਂ ਗੱਲਾਂ ਕਰਨ ਨਾਲ ਕੂੜੋ=ਝੂਠ ਹੀ ਬੁੱਧੀ ਰੂਪ ਪੱਲੇ ਵਿਚ ਪੈਂਦਾ ਹੈ॥ ੨॥

## ਮਃ ੧ ॥ ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥

ਕਾਜ਼ੀ ਨੇ ਕਿਹਾ, ਮੈਂ ਪੰਜ ਵੇਲੇ ਪੰਜ ਨਿਵਾਜ਼ਾਂ ਪੜ੍ਹਦਾ ਹਾਂ, ਇਸ ਕਰਕੇ ਮੈਂ ਸਭ ਤੋਂ ਸ੍ਰੇਸ਼ਟ ਮੁਸਲਮਾਨ ਹਾਂ। ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ, ਠੀਕ ਹੈ, ਤੂੰ ਪੰਜੇ ਵੇਲੇ ਪੰਜ ਨਿਵਾਜ਼ਾਂ ਪੜ੍ਹਦਾ ਹੈਂ, ਅਤੇ ਪੰਜ ਨਿਵਾਜ਼ਾਂ ਦੇ ਤੇ ਪੰਜ ਵੇਲਿਆਂ ਦੇ ਨਾਮ ਭੀ ਵੱਖੋ ਵੱਖਰੇ ਪੰਜ ਹਨ। ਲੇਕਨ ਜਿੰਨਾ ਚਿਰ ਅੰਤ੍ਰੀਵ ਨਿਵਾਜ਼ਾਂ ਨਾ ਪੜ੍ਹੀਆਂ ਜਾਣ, ਉਨਾਂ ਚਿਰ ਬਾਹਰਲੀਆਂ ਨਿਵਾਜ਼ਾਂ ਪੜ੍ਹਨ ਦਾ ਕੋਈ ਫਾਇਦਾ ਨਹੀਂ। ਹੁਣ ਤੂੰ ਪੰਜ ਅੰਤ੍ਰੀਵ ਨਿਵਾਜ਼ਾਂ ਸੁਣ।

## ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥

ਪਹਿਲੀ ਨਿਵਾਜ਼ ਦਾ ਪੜ੍ਹਨਾ ਕਿਹੜਾ ਹੈ, ਕਿ ਸੱਚ ਬੋਲਣਾ, ਦੂਜੀ ਨਿਵਾਜ਼ ਦਾ ਪੜ੍ਹਨਾ ਕਿਹੜਾ ਹੈ, ਕਿ ਹੱਕ ਹਲਾਲ ਦੀ ਕਮਾਈ ਦਾ ਖਾਣਾ। ਤੀਜੀ ਨਿਵਾਜ਼ ਦਾ ਪੜ੍ਹਨਾ ਕਿਹੜਾ ਹੈ, ਕਿ ਖੁਦਾ ਪਾਸੋਂ ਸਾਰਿਆਂ ਦੀ ਖੈਰ=ਸੁਖ ਮੰਗਣੀ। ਯਥਾ:- ਤੇਰੇ ਭਾਣੇ ਸਰਬੱਤ ਦਾ ਭਲਾ।

## ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥

ਚੌਥੀ ਨਿਵਾਜ਼ ਦਾ ਪੜ੍ਹਨਾ ਕਿਹੜਾ ਹੈ, ਕਿ ਮਨ ਦੀ ਨੀਅਤ ਰਾਸਿ=ਸਾਫ ਰੱਖਣੀ, ਵਾ ਮਨ ਤੇ (ਨੀਅਤਿ) ਬੁੱਧੀ ਸਾਫ ਰੱਖਣੀ। ਪੰਜਵੀਂ ਨਿਵਾਜ਼ ਦਾ ਪੜ੍ਹਨਾ ਕਿਹੜਾ ਹੈ, ਕਿ ਜਿਹੜੀ ਵਾਹਿਗੁਰੂ ਦੀ ਸਿਫਤ ਸਨਾਇ=ਪਛਾਨਣੀ ਹੈ।

## ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥

ਸਭ ਤੋਂ ਪਹਿਲੇ ਨਿਸ਼ਕਾਮ ਕਰਮਾਂ ਦੀ ਕਰਨੀ ਰੂਪੀ ਕਲਮੇ ਨੂੰ ਆਖਣਾ ਕਰੇ, ਤਾਂ ਫਿਰ ਆਪਣੇ ਆਪ

ਨੂੰ ਮੁਸਲਮਾਨ ਸਦਵਾਵੇ (ਅਖਵਾਵੇ)।

**ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥ ੩॥**

ਗੁਰੂ ਜੀ ਕਥਨ ਕਰਦੇ ਹਨ, ਹੋਰ ਜਿਤਨੇ ਵੀ ਕੂੜਿਆਰ=ਝੂਠੇ ਪੁਰਸ਼ ਹਨ, ਉਨ੍ਹਾਂ ਝੂਠਿਆਂ ਦੀ ਝੂਠੀ ਹੀ ਪਾਇ=ਪਤਿ ਆਬਰੋ ਹੈ॥ ੩॥

**ਪਉੜੀ॥ ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ॥**
**ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ॥**

ਇੱਕ ਮਨੁੱਖ ਪ੍ਰਤੱਖ ਰਤਨ ਪਦਾਰਥਾਂ ਨੂੰ ਖਰੀਦਦੇ ਹਨ, ਵਾ-ਇੱਕ ਗੁਰਮੁਖ ਪੁਰਸ਼ ਰਤਨ=ਵੈਰਾਗ ਆਦਿਕ ਸ਼ੁਭ ਗੁਣਾਂ ਰੂਪੀ ਪਦਾਰਥਾਂ ਨੂੰ ਖਰੀਦਦੇ ਹਨ, ਇੱਕ ਆਦਮੀ ਪ੍ਰਤੱਖ ਕੱਚ ਦੇ ਵਾਪਾਰ ਨੂੰ, ਵਾ ਕਚੇ=ਪਦਾਰਥਾਂ ਦੇ ਵਾਪਾਰ ਨੂੰ ਕਰਦੇ ਹਨ, ਸਤਿਗੁਰਾਂ ਦੇ ਤੁਠੈ=ਪ੍ਰਸੰਨ ਹੋਣ ਨਾਲ ਹੀ ਅੰਦਰਿ=ਅੰਤਹਕਰਨ ਦੇ ਵਿਚੋਂ ਰਤਨ=ਵੈਰਾਗ ਆਦਿ ਸ਼ੁਭ ਗੁਣਾਂ ਦਾ ਭੰਡਾਰਾ ਪਾਈਅਨਿ=ਪਾਇਆ ਜਾਂਦਾ ਹੈ।

**ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ॥**
**ਮਨਮੁਖ ਦੂਜੈ ਪਚਿ ਮੁਏ ਨਾ ਬੂਝਹਿ ਵੀਚਾਰਾ॥**

ਪੂਰਨ ਗੁਰਾਂ ਤੋਂ ਬਿਨਾਂ ਉਹ ਭੰਡਾਰਾ ਕਿਸੇ ਨੂੰ ਭੀ ਲਭਿਆ ਨਹੀਂ, ਅੰਨ੍ਹੇ ਅਗਿਆਨੀ ਜੀਵ ਕੂੜੇ ਪਦਾਰਥਾਂ ਵਿਚ ਹੀ ਭੋਂਕ ਭੋਂਕ ਕੇ ਮਰ ਗਏ ਹਨ। ਮਨਮੁਖ ਪੁਰਸ਼ ਦ੍ਵੈਤ ਭਾ ਵਿਚ ਪਚਿ=ਖਰਾਬ ਹੋ ਕੇ ਮਰ ਗਏ, ਪ੍ਰਮੇਸ਼ਰ ਦੇ ਵਿਚਾਰ ਨੂੰ ਨਹੀਂ ਬੁੱਝਦੇ।

**ਇਕਸੁ ਬਾਝਹੁ ਦੂਜਾ ਕੋ ਨਹੀ ਕਿਸੁ ਅਗੈ ਕਰਹਿ ਪੁਕਾਰਾ॥**
**ਇਕਿ ਨਿਰਧਨ ਸਦਾ ਭਉਕਦੇ ਇਕਨਾ ਭਰੇ ਤੁਜਾਰਾ॥**

ਇਕ ਪ੍ਰਮਾਤਮਾ ਤੋਂ ਬਿਨਾਂ ਦੂਜਾ ਹੋਰ ਕੋਈ ਸੁਖ ਦਾ ਥਾਂ ਨਹੀਂ ਹੈ, ਤਾਂਤੇ ਇਹ ਜੀਵ ਕਿਸ ਦੇ ਅਗੇ ਜਾ ਕੇ ਪੁਕਾਰ ਕਰਨ। ਇਕ ਨਿਰਧਨ=ਕੰਗਾਲ ਪੁਰਸ਼ ਮਾਇਆ ਵਾਸਤੇ ਸਦਾ ਭੌਂਕਦੇ ਫਿਰਦੇ ਹੈਂ, ਤੇ ਇਕਨਾਂ ਸ਼ਾਹੂਕਾਰਾਂ ਦੇ ਤੁਜਾਰਾ=ਸੰਦੂਕ ਵਾ:-ਖਜ਼ਾਨੇ ਭਰੇ ਹੋਏ ਹਨ।

**ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰਾ॥**
**ਨਾਨਕ ਆਪਿ ਕਰਾਏ ਕਰੇ ਆਪਿ ਹੁਕਮਿ ਸਵਾਰਣਹਾਰਾ॥ ੭॥**

ਪ੍ਰਮੇਸ਼ਰ ਨਾਮ ਤੋਂ ਬਿਨਾਂ ਹੋਰ ਦੁਨਿਆਵੀਂ ਧਨ ਇਸ ਦੇ ਨਾਲ ਨਹੀਂ ਜਾਂਦਾ। ਹੋਰ ਬਿਖਿਆ=ਮਾਇਆ ਰੂਪੀ ਧਨ ਸਭ ਛਾਰਾ=ਸੁਆਹ ਰੂਪ ਹੈ। ਗੁਰੂ ਜੀ ਕਥਨ ਕਰਦੇ ਹਨ, ਉਹ ਪ੍ਰਮੇਸ਼ੁਰ ਆਪ ਹੀ ਉਤਪੰਨ ਕਰਦਾ ਹੈ ਆਪ ਹੀ ਜੀਵਾਂ ਪਾਸੋਂ ਕਰਮ ਕਰਾਉਂਦਾ ਹੈ, ਫੇਰ ਆਪ ਹੀ ਹੁਕਮ ਮੰਨਵਾ ਕੇ ਗੁਰਮੁਖਾਂ ਦੇ ਸਵਾਰਨ ਵਾਲਾ ਹੈ॥ ੭॥

## ਸਲੋਕੁ ਮਃ ੧॥

**ਉਥਾਨਕਾ:**-ਇਹ ਸਲੋਕ ਭੀ ਓਸੇ ਕਾਜ਼ੀ ਪ੍ਰਤੀ ਹੈ ਜਦ ਉਸ ਨੇ ਆਪਣੇ ਮੁਸਲਮਾਨੀ ਮਜ਼ਹਬ ਦਾ ਬੜਾ

ਹੰਕਾਰ ਕੀਤਾ, ਤਾਂ ਗੁਰੂ ਜੀ ਨੇ ਕਿਹਾ-

**ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥**

ਹੇ ਕਾਜ਼ੀ ! ਮੁਸਲਮਾਨ ਕਹਾਉਣਾ ਬਹੁਤ ਹੀ ਮੁਸਕਲੁ=ਕਠਨ ਹੈ, ਜਾਂ ਹੇਠ ਲਿਖੇ ਗੁਣਾਂ ਵਿਚ ਪੂਰਾ ਹੋਵੇ ਤਾਂ ਆਪਣੇ ਆਪ ਨੂੰ ਮੁਸਲਮਾਨ ਕਹਾਵੇ।

**ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥**

ਅਵਲਿ=ਪਹਿਲੇ ਅਉਲਿ=ਪੈਗੰਬਰਾਂ ਦੇ ਚਲਾਏ ਹੋਏ ਦੀਨੁ=ਧਰਮ ਨੂੰ ਮਿੱਠਾ ਕਰਕੇ ਸਮਝੇ। ਜਿਨ੍ਹਾਂ ਫਕੀਰਾਂ ਨੇ ਮਾਨਾ=ਹੰਕਾਰ ਨੂੰ ਮਸਕਲ=ਮਾਂਜਿਆ ਹੈ ਉਨ੍ਹਾਂ ਦੇ ਨਮਿੱਤ ਮਾਲ ਨੂੰ ਮੁਸਾਵੈ=ਲੁਟਾਵੇ। ਵਾ:- ਆਪਣੇ ਚਿੱਤ ਵਿਚੋਂ ਮਾਨਾ=ਹੰਕਾਰ ਨੂੰ ਮਸਕਲ=ਮਾਂਜਨਾ ਕਰੇ, ਅਤੇ ਗਰੀਬਾਂ ਨੂੰ ਮਾਲ ਲੁਟਾਵੇ ਭਾਵ ਦਾਨੀ ਹੋਵੇ। ਤਾਂ ਆਪਣੇ ਆਪ ਨੂੰ ਮੁਸਲਮਾਨ ਕਹਾਵੇ। ਏਹ ਤੁਕ ਸਭ ਨਾਲ ਲਗਾਈ ਜਾਣੀ।

**ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥**

ਜੋ ਰੱਬ ਦੇ ਫਕੀਰ ਦੀਨ ਮੁਹਾਣੈ=ਧਰਮ ਦੇ ਮਲਾਹ ਹਨ, ਉਨ੍ਹਾਂ ਦੇ ਵਿਚ ਮੁਸਲਿਮੁ=ਇਸਥਿੱਤ ਹੋਵੇ ਵਾ-ਉਨ੍ਹਾਂ ਦੇ ਮੁਸਲਿਮ=ਸਨਮੁਖ ਹੋਵੇ, ਅਤੇ ਮਰਣ ਜੀਵਨ ਦਾ ਭਰਮ ਚੁਕਾ ਦੇਵੇ, ਐਸੇ ਨਿਸਚੇ ਕਰੇ—ਕਿ

ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥

**ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥**

ਪ੍ਰਮਾਤਮਾ ਦੀ ਆਗਿਆ ਨੂੰ ਸਿਰ ਉੱਤੇ ਮੰਨਣਾ ਕਰੇ, ਅਤੇ ਕਰਤਾ ਪੁਰਖ ਨੂੰ ਮੰਨਣਾ ਕਰੇ ਆਪਾ ਭਾ ਹੰਕਾਰ ਨੂੰ ਗਵਾ ਕੇ। ਵਾ ਆਪਣੇ ਆਪ ਨੂੰ ਜੋ ਕਰਤਾ ਭੋਗਤਾ ਮੰਨੀ ਬੈਠਾ ਹੈ ਇਸ ਆਪਾ ਭਾ ਨੂੰ ਗੁਆਣਾ ਕਰੇ।

**ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਸਾਰਿਆਂ ਜੀਵਾਂ ਉੱਤੇ ਅਮਿਤ ਮਿਹਰ ਕਰਨ ਵਾਲਾ ਹੋਵੇ ਤਉ+ਤ=ਤਬੀ ਤਾਂ ਆਪਣੇ ਆਪ ਨੂੰ ਮੁਸਲਮਾਨ ਕਹਾਵੇ॥ ੧॥

**ਮਹਲਾ ੪॥**

ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਦੇ ਲਖਛਣ ਤਾਂ ਕਥਨ ਕੀਤੇ ਹਨ, ਪਰ ਹਿੰਦੂਆਂ ਦੇ ਨਹੀਂ ਦਿੱਸੇ ਆਪ ਕਿਰਪਾ ਕਰਕੇ ਹਿੰਦੂਆਂ ਦੇ ਲਖਛਣ ਭੀ ਦੱਸੋ ਤਾਂ ਪੰਚਮ ਪਾਤਸ਼ਾਹ ਜੀ ਨੇ ਕਿਹਾ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਹਿੰਦੂਆਂ ਦੇ ਲਖਛਣ ਕਹੇ ਹਨ।

**ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ॥**

ਕਾਮ, ਕ੍ਰੋਧ, ਝੂਠ, ਨਿੰਦਿਆ ਇਨ੍ਹਾਂ ਨੂੰ ਪਰਹਰਿ=ਤਿਆਗ ਕੇ, ਅਤੇ ਮਾਇਆ ਨੂੰ ਤਜ ਕੇ ਉਸ ਦੇ ਹੰਕਾਰ ਨੂੰ ਭੀ ਚੁਕਾਵੈ=ਦੂਰ ਕਰ ਦੇਵੇ ਤਾਂ ਆਪਣੇ ਆਪ ਨੂੰ ਹਿੰਦੂ ਕਹਾਵੇ।

**ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ॥**

ਕਾਮਦੇਵ ਨੂੰ ਤਿਆਗ ਕੇ ਕਾਮਿਨੀ=ਔਰਤ ਦੇ ਮੋਹ ਨੂੰ ਤਜੈ=ਛੱਡ ਦੇਵੇ, ਤਾਂ ਅੰਜਨ=ਮਾਇਆ ਦੇ ਵਿਚ ਰਹਿੰਦਾ ਹੋਇਆ ਨਿਰੰਜਨੁ=ਪ੍ਰਮਾਤਮਾਂ ਨੂੰ ਪਾਂਵਦਾ ਹੈ।

**ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ**
**ਤਜਿ ਪਿਆਸ ਆਸ ਰਾਮ ਲਿਵ ਲਾਵੈ॥**

ਮਾਨੁ ਅਭਿਮਾਨੁ=ਮਾਨ ਅਪਮਾਨ ਅਤੇ ਪੁੱਤਰ ਤੇ ਦਾਰਾ=ਇਸਤ੍ਰੀ ਦੀ ਪ੍ਰੀਤੀ ਤਿਆਵਣਾ ਕਰੇ, ਪਦਾਰਥਾਂ ਦੇ ਖਾਣ ਪੀਣ ਦੀ ਪਿਆਸਾ ਤੇ ਧਨ ਦੇ ਇਕੱਠਾ ਕਰਨ ਦੀ ਆਸਾ ਤਿਆਗ ਕੇ ਰਾਮ ਨਾਲ ਲਿਵ=ਬਿਰਤੀ ਨੂੰ ਲਗਾਵੇ, ਤਾਂ ਆਪਣੇ ਆਪ ਨੂੰ ਹਿੰਦੂ ਕਹਾਵੇ।

**ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ॥ ੨॥**

ਗੁਰੂ ਜੀ ਕਥਨ ਕਰਦੇ ਹਨ-ਜੇ ਸੱਚਾ ਨਾਮ ਮਨ ਵਿਚ ਵਸ ਜਾਵੇ, ਤਾਂ ਸੱਚੇ ਗੁਰ ਉਪਦੇਸ਼ ਦੁਆਰਾ ਹਰੀ ਨਾਮੀ ਵਿਚ ਸਮਾਂਵਦਾ ਹੈ॥ ੨॥

**ਪਉੜੀ॥ ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥**
**ਹਟ ਪਟਣ ਬਾਜਾਰ ਹੁਕਮੀ ਢਹਸੀਓ॥**

ਬੜੇ ਬੜੇ ਰਾਜੇ, ਰਯਤਿ=ਪਰਜਾ, ਸਿਕਦਾਰ=ਥਾਨੇਦਾਰ, ਚੌਧਰੀ, ਨੰਬਰਦਾਰ ਇਨ੍ਹਾਂ ਵਿਚੋਂ ਕਿਸੀ ਨੇ ਭੀ ਨਹੀਂ ਰਹਿਣਾ। ਬੜੇ ਬੜੇ ਹਟ, ਪਟਣ=ਸ਼ਹਿਰ ਬਜ਼ਾਰ ਇਹ ਸਭ ਹੁਕਮੀ ਦੇ ਹੁਕਮ ਨਾਲ ਢਹਿ ਜਾਣੇ ਹਨ।

**ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ॥**
**ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ॥**

ਬੜੇ ਪੱਕੇ ਬੰਕ=ਸੁੰਦਰ ਦਰਵਾਜ਼ਿਆਂ ਨੂੰ ਮੂਰਖ ਪੁਰਸ਼ ਆਪਣੇ ਕਰਕੇ ਜਾਣਦਾ ਹੈ। ਜੋ ਭੰਡਾਰੇ (ਖਜ਼ਾਨੇ) ਧਨ ਨਾਲ ਭਰੇ ਹੋਏ ਹਨ, ਉਹ ਇੱਕ ਛਿਨ ਵਿਚ ਰੀਤੇ=ਖਾਲੀ ਹੋ ਜਾਣਗੇ।

**ਤਾਜੀ ਰਥ ਤੁਖਾਰ ਹਾਥੀ ਪਾਖਰੇ॥**
**ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ॥**

ਤਾਜੀ=ਘੋੜੇ, ਪਾਖਰੇ=ਕਾਠੀਆਂ ਵਾਲੇ, ਰਥ, ਤੇ ਤੁਖਾਰ=ਊਠ, ਪਾਖਰੇ=ਪਲਾਣਾ ਵਾਲੇ, ਹਾਥੀ ਪਾਖਰੇ =ਅੰਬਾਰੀਆਂ ਵਾਲੇ। ਸੋਹਣੇ ਸੋਹਣੇ ਬਾਗ ਮਿਲਖ=ਜਗੀਰਾਂ, ਚੰਗੇ ਚੰਗੇ ਘਰ ਤੇ ਕਲਬੂਤੀ ਬਾਰ=ਦਰਵਾਜ਼ੇ ਏਹ ਅੰਤ ਨੂੰ ਕਿੱਥੇ ਸਿਆਪਣੇ=ਸਿਆਣੇ ਜਾਣਗੇ, ਵਾ:-

ਸਿ=ਉਹ ਸਮੂਹ ਪਦਾਰਥ ਆਪਣੇ=ਆਪਣੇ ਕਿੱਥੇ ਹੋਣਗੇ।

**ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ॥**
**ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥ ੮॥**

ਤੰਬੂ, ਨਿਵਾਰੀ ਪਲੰਘ, ਅਤੇ ਲਾਲਤੀ=ਅਤਲਸਾਂ ਦੀਆਂ ਕਨਾਤਾਂ, ਵਾ ਲਾਲਤੀ =ਸੁੰਦਰ ਕਨਾਤਾਂ। ਇਹ ਭੀ ਏਥੇ ਹੀ ਰਹਿ ਜਾਣਗੀਆਂ।

ਗੁਰੂ ਜੀ ਕਥਨ ਕਰਦੇ ਹਨ, ਸਾਰਿਆਂ ਦਾ ਦਾਤਾ ਜੋ ਸੱਚਾ ਵਾਹਿਗੁਰੂ ਹੈ ਉਹ ਕੁਦਰਤਿ ਦੁਆਰਾ ਸਿਨਾਖਤੁ=ਪਛਾਣਿਆ ਜਾਂਦਾ ਹੈ॥ ੮॥

*ਯਥਾ:-* ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖਸਾਰੁ॥ *(ਪੰਨਾ ੪੬੪)*

## ਸਲੋਕੁ ਮਃ ੧ ॥

**ਉਥਾਨਕਾ:**-ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਅਚਲ ਵਟਾਲੇ ਗਏ ਤਾਂ ਸਿੱਧਾਂ ਨੇ ਮਿਲ ਕੇ ਕਿਹਾ ਜੇਕਰ ਆਪ ਅਸਾਡੇ ਜੋਗ ਭੇਖ ਨੂੰ ਧਾਰਨ ਕਰੋ ਤਾਂ ਤੁਹਾਨੂੰ ਕਿਸੇ ਪਦਾਰਥ ਦਾ ਘਾਟਾ ਨਹੀਂ ਰਹੇਗਾ। ਇਹ ਗੱਲ ਸੁਣਕੇ ਗੁਰੂ ਸਾਹਿਬ ਜੀ ਕਥਨ ਕਰਦੇ ਹਨ।

### ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ॥
### ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ॥

ਹੇ ਸਿੱਧੋ ! ਚਾਹੇ ਸਾਰੀਆਂ ਨਦੀਆਂ ਧੇਣਵਾ=ਗਊਆਂ ਹੋ ਜਾਣ, ਵਾ ਸਾਰੀਆਂ ਨਦੀਆਂ ਧੇਣ=ਗਊਆਂ, ਵਾ=ਜਾਂ ਭੈਂਸਾਂ ਹੋ ਜਾਣ, ਦੁੱਧ ਪਿਲਾਵਣ ਨੂੰ। ਅਤੇ ਪਹਾੜਾਂ ਵਿਚ ਜੋ ਸੋਮੇ ਚਲਦੇ ਹਨ ਉਹ ਘਿਉ ਦੇ ਹੋ ਜਾਣ। ਸਾਰੀ ਪ੍ਰਿਥਵੀ ਸ਼ੱਕਰ ਹੋ ਜਾਵੇ, ਇਸ ਤਰ੍ਹਾਂ ਦੇ ਅਨਮੁੱਲੇ ਪਦਾਰਥ ਖਾ ਕੇ ਜੀਅ ਨਿਤਾਪ੍ਰਤੀ ਖੁਸ਼ੀਆਂ ਨੂੰ ਧਾਰਨ ਕਰੇ।

[ਪੰਨਾ ੧੪੨]

### ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ॥
### ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥੧॥

ਚਾਹੇ ਸਾਰੇ ਪਹਾੜ ਸੋਨੇ ਚਾਂਦੀ ਦੇ ਹੋ ਜਾਣ, ਉੱਪਰ ਜੋ ਵੱਟੇ ਖਿਲਰੇ ਹੋਏ ਹਨ ਏਹੀ ਉਨ੍ਹਾਂ ਸੋਨੇ ਦੇ ਪਹਾੜਾਂ ਉਤੇ ਹੀਰੇ ਲਾਲ ਆਦਿਕ ਜੜੇ ਹੋਣ।

ਇਨ੍ਹਾਂ ਪਦਾਰਥਾਂ ਦੇ ਹੁੰਦਿਆਂ ਭੀ=ਬਹੁੜੋ ਹੇ ਵਾਹਿਗੁਰੂ ਤੂੰ ਹੀ ਸਲਾਹੁਣੇ ਜੋਗ ਹੈਂ, ਇਹ ਕਿਰਪਾ ਕਰੋ ਆਪ ਜੀ ਦੇ ਨਾਮ ਆਖਣ ਦਾ ਉਤਸ਼ਾਹ ਲਹੈ ਨ=ਦੂਰ ਨਾ ਹੋਵੇ॥ ੧॥

### ਮਃ ੧॥ ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ॥
### ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ॥

ਚਾਹੇ ਅਠਾਰਾਂ ਭਾਰ* ਬਨਾਸਪਤੀ ਮੇਵਾ ਹੋ ਜਾਵੇ, ਤੇ ਜੋ ਚੀਜ਼ ਭੀ ਖਾਈਏ ਉਸ ਵਿਚੋਂ ਗਰੁੜੇ** ਚੌਲਾਂ

---

**੩੨੬੦ ਤੋਲੇ ਦਾ ਇਕ ਭਾਰ ਹੁੰਦਾ ਹੈ। ਪਰ ਹਰ ਇਕ ਬ੍ਰਿੱਛ ਦਾ ਇਕ ਪੱਤਾ ਨਹੀਂ ਲੈਣਾ ਇਕ ਜਾਤ ਦੇ ਬ੍ਰਿੱਛ ਦਾ ਇਕ ਪੱਤਾ ਲੈਣਾ ਜੈਸਾ ਕਿ ਅੰਬ ਦੇ ਬ੍ਰਿੱਛਾਂ 'ਚੋਂ ਇਕ ਅੰਬ ਦਾ ਪੱਤਾ।*

***ਗਰੁੜੇ ਜਾਤੀ ਦੇ ਚਾਵਲ ਸਭ ਤੋਂ ਉੱਤਮ ਹਨ ਇਕ ਘਰ ਵਿਚ ਰਝਨ ਤਾਂ ਸਾਰੇ ਪਿੰਡ ਵਿਚ ਖੁਸ਼ਬੋ ਫੈਲ ਜਾਂਦੀ ਹੈ।*

ਦਾ ਸੁਆਦ ਪ੍ਰਾਪਤ ਹੋਵੇ। ਵਾ ਗਰੁੜੇ ਚੋਲਾਂ ਦਾ ਸੁਆਦ ਭੀ ਲੈਂਦੇ ਰਹੀਏ। ਚੰਦ੍ਰਮਾਂ ਤੇ ਸੂਰਜ ਇਨ੍ਹਾਂ ਦੋਹਾਂ ਫਿਰਦਿਆਂ ਹੋਇਆਂ ਨੂੰ ਰੋਕ ਰੱਖੀਏ, ਜਿਸ ਅਸਥਾਨ ਉਪਰ ਬੈਠੀਏ ਉਹ ਥਾਂ ਨਿਸਚਲ ਹੋਵੇ।

## ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੨ ॥

ਇਤਨੀ ਤਾਕਤ ਦੇ ਹੁੰਦਿਆਂ ਭੀ ਹੇ ਵਾਹਿਗੁਰੂ ! ਤੂੰਹੀਂ ਸਲਾਹੁਣੇ ਜੋਗ ਹੈਂ, ਇਹ ਕਿਰਪਾ ਕਰੋ ਆਪ ਜੀ ਦੇ ਨਾਮ ਆਖਣ ਦਾ ਉਤਸ਼ਾਹ ਦੂਰ ਨਾ ਹੋਵੇ॥ ੨॥

## ਮਃ ੧ ॥ ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ॥
## ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ॥
## ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੩ ॥

ਜੇਕਰ ਕਿਸੇ ਦੀ ਦੇਹੈ=ਦੇਹ (ਸਰੀਰ) ਨੂੰ ਦੁਖ ਲਾਇਆ ਚਾਹੀਏ, ਤਾਂ ਪਾਪ ਰੂਪ ਦੋਵੇਂ ਗ੍ਰਹ ਰਾਹੁ=ਰਾਹੂ ਕੇਤੂ ਲਗਾ ਦੇਈਏ। ਲੋਕਾਂ ਦਾ ਰਤੁ=ਲਹੂ ਪੀਣ ਵਾਲੇ ਅਰਥਾਤ ਵੱਢੀਆਂ ਖਾਣ ਵਾਲੇ ਰਾਜਿਆਂ ਦੇ ਹੱਥ ਵਿਚ ਚੌਰ ਛਤ੍ਰ ਫੜਾ ਕੇ ਆਪਣੇ ਸਿਰ ਉੱਪਰ ਖੜਾ ਰੱਖੀਏ। ਵਾ ਰਾਜਿਆਂ ਦੇ ਸਿਰ ਉੱਤੇ ਆਪਣਾ ਹੁਕਮ ਰੱਖੀਏ, ਏਵੈ=ਇਸ ਪ੍ਰਕਾਰ ਦਾ ਚਾਹੇ ਭਾਉ ਜਾਪੈ=ਪ੍ਰਤਾਪ ਜਾਣਿਆ ਜਾਵੇ। ਤਾਂ ਭੀ ਹੇ ਪ੍ਰਮਾਤਮਾ ਤੂੰ ਸਲਾਹੁਣੇ ਯੋਗ ਹੈਂ, ਇਹ ਕ੍ਰਿਪਾ ਕਰੋ ਆਪ ਜੀ ਦੇ ਨਾਮ ਆਖਣ ਦਾ ਉਤਸ਼ਾਹ ਦੂਰ ਨਾ ਹੋਵੇ॥ ੩॥

## ਮਃ ੧ ॥ ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ ॥
## ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ ॥
## ਭੀ ਤੂਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੪ ॥

ਅੱਗ ਵਾਲੀ ਮੌਸਮ ਭਾਵ ਜੇਠ ਹਾੜ ਦੇ ਦਿਨਾਂ ਵਿਚ ਚਾਹੇ ਅੱਗ ਵਾਲੇ ਕੱਪੜੇ ਭਾਵ ਪੰਜ ਧੂਨੀਆਂ ਤਪਨਾ ਕਰੀਏ, ਪਾਲੇ ਵਾਲੀ ਮੌਸਮ ਭਾਵ ਪੋਹ ਮਾਘ ਦੇ ਦਿਨਾਂ ਵਿਚ ਚਾਹੇ ਪਾਲੇ ਵਾਲੇ ਕੱਪੜੇ ਭਾਵ ਜਲਧਾਰਾ ਭੀ ਸਹਾਰਨਾ ਕਰੀਏ, ਵਾ:-ਅੱਗ ਵਾਲੀ ਤੱਤੀ ਮੌਸਮ ਵਿਚ ਤਾਂ ਪਾਲੇ ਵਾਲੇ ਕੱਪੜੇ ਹੋਵਣ, ਬਰੀਕ ਮਲਮਲ ਦੇ ਕੁੜਤੇ, ਪਾਣੀ ਦੇ ਛਿੜਕਾ, ਪੱਖੇ ਝੁਲੀਂਦੇ ਹੋਵਣ, ਤੇ ਪਾਲੇ ਵਾਲੀ ਮੌਸਮ ਮੇਂ ਅੱਗ ਵਾਲੇ ਕੱਪੜੇ ਹੋਵਣ, ਭਾਵ ਗਰਮ ਕੱਪੜੇ, ਤੇ ਅੱਗ ਦੇ ਅੰਗੀਠੇ ਬਲਦੇ ਹੋਣ, ਅਤੇ ਵਾਉ=ਹਵਾ ਦਾ, ਵਾ:-ਪਦਾਰਥਾਂ ਦਾ ਖਾਣਾ ਹੋਵੇ। ਸੁਰਗ ਦੇ ਵਿਚ ਰਹਿਣ ਵਾਲੀਆਂ ਮਨਮੋਹਣੀਆਂ ਇਸਤ੍ਰੀਆਂ ਚਾਹੇ ਘਰ ਵਿਚ ਹੋਵਣ, ਪਰ ਇਹ ਸਾਰੇ ਪਦਾਰਥ ਚਲੇ ਜਾਣ ਵਾਲੇ ਹਨ। ਇਸ ਕਰਕੇ ਭੀ=ਬਹੁੜੋ ਹੇ ਵਾਹਿਗੁਰੂ ਤੂੰਹੀਂ ਇੱਕ ਸਲਾਹੁਣੇ ਜੋਗ ਹੈਂ, ਇਹ ਕਿਰਪਾ ਕਰੋ ਆਪ ਦੇ ਨਾਮ ਆਖਣ ਦਾ ਉਤਸ਼ਾਹ ਦਿਲ 'ਚੋਂ ਦੂਰ ਨਾ ਹੋਵੇ॥ ੪॥

## ਪਵੜੀ ॥ ਬਦਫੈਲੀ ਗੈਬਾਨਾ ਖਸਮੁ ਨ ਜਾਣਈ ॥

ਬਦਫੈਲੀ=ਭੈੜੇ ਕਰਮਾਂ ਦੇ ਕਰਨ ਵਾਲਾ ਜੀਵ ਗੈਬਾਨਾ=ਭੂਤਨਾਂ ਹੋ ਰਿਹਾ ਹੈ, ਜੋ ਖਸਮੁ=ਪ੍ਰਮਾਤਮਾ ਨੂੰ ਨਹੀਂ ਜਾਣਦਾ।

**ਸੋ ਕਹੀਐ ਦੇਵਾਨਾ ਆਪੁ ਨ ਪਛਾਣਈ॥**

ਉਹ ਪੁਰਸ਼ ਦੇਵਾਨਾ=ਬਾਵਰਾ (ਝੱਲਾ) ਕਹੀਂਦਾ ਹੈ ਜੋ ਆਪਣੇ ਆਪ ਨੂੰ ਪਛਾਣਦਾ ਨਹੀਂ।

**ਕਲਹਿ ਬੁਰੀ ਸੰਸਾਰਿ ਵਾਦੇ ਖਪੀਐ॥**

ਸੰਸਾਰ ਦੇ ਵਿਚ ਕਲਹਿ=ਲੜਾਈ ਕਰਨੀ ਬਹੁਤ ਬੁਰੀ ਹੈ, ਕਿਉਂਕਿ ਵਾਦੇ=ਝਗੜਿਆਂ ਵਿਚ ਹੀ ਖਪੀਂਦਾ ਹੈ।

**ਵਿਣੁ ਨਾਵੈ ਵੇਕਾਰਿ ਭਰਮੇ ਪਚੀਐ॥**

ਪ੍ਰਮੇਸ਼੍ਵਰ ਨਾਮ ਤੋਂ ਬਿਨਾਂ ਭਰਮ ਕਰਕੇ ਵਿਸ਼ੇ ਵਿਕਾਰਾਂ ਵਿਚ ਪਚੀਐ=ਖਰਾਬ ਹੁੰਦਾ ਹੈ।

**ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ॥**

ਸਾਧੂ ਗ੍ਰਿਹਸਤੀ, ਗੁਰਮੁਖ ਮਨਮੁਖ, ਦੇਵਤਾ ਦੈਤ, ਹਿੰਦੂ ਮੁਸਲਮਾਨ ਇਨ੍ਹਾਂ ਦੋ ਰਸਤਿਆਂ ਵਿਚ ਜੋ ਇੱਕ ਪ੍ਰਮਾਤਮਾ ਨੂੰ ਜਾਣਦਾ ਹੈ ਓਹੀ ਪੁਰਸ਼ ਸਿਝਸੀ=ਕਲਿਆਣ (ਮੁਕਤ) ਰੂਪ ਹੁੰਦਾ ਹੈ।

**ਕੁਫਰ ਗੋਅ ਕੁਫਰਾਣੈ ਪਇਆ ਦਝਸੀ॥**

ਕੁਫਰ ਗੋਅ=ਝੂਠ ਬੋਲਣ ਵਾਲਾ ਪੁਰਸ਼ (ਕੁਫਰਾਣੈ) ਨਰਕਾਂ ਵਿਚ ਪਿਆ ਹੋਇਆ ਦਝਸੀ=ਸੜਦਾ ਹੈ।

**ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥**

ਸਾਰੀ ਦੁਨੀਆਂ ਨੂੰ ਸੁਬਹਾਨੁ=ਅਸਚਰਜ ਅਰਥਾਤ ਮਿਥਿਆ ਰੂਪ ਜਾਣੇ ਤਾਂ ਸੱਚ ਸਰੂਪ ਵਿਚ ਸਮਾਂਵਦਾ ਹੈ।

**ਸਿਝੈ ਦਰਿ ਦੀਵਾਨਿ ਆਪੁ ਗਵਾਈਐ॥ ੯॥**

ਆਪਾ ਭਾ ਹੰਕਾਰ ਨੂੰ ਦੂਰ ਕਰੀਏ ਤਾਂ ਪ੍ਰਮੇਸ਼੍ਵਰ ਦੇ ਦੀਵਾਨਿ=ਦਰਬਾਰ ਅੰਦਰ ਸਿਝੈ=ਮੁਕਤ ਹੋਈਦਾ ਹੈ॥ ੯॥

**ਮਃ ੧ ਸਲੋਕੁ॥**

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥**

**ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥**

ਉਹ ਪੁਰਸ਼ ਸੰਸਾਰ ਵਿਚ ਜਿਊਂਦਾ ਹੈ, ਜਿਸ ਦੇ ਮਨ ਵਿਚ ਉਹ ਵਾਹਿਗੁਰੂ ਵਸਿਆ ਹੈ। ਗੁਰੂ ਜੀ ਕਹਿੰਦੇ ਹਨ-ਹੋਰ ਕੋਈ ਜਿਊਂਦਾ ਹੀ ਨਹੀਂ ਹੈ। ਜੇਕਰ ਨਾਮ ਤੋਂ ਬਿਨਾਂ ਜਿਊਂਦਾ ਹੈ ਤਾਂ ਉਸ ਦੀ ਪਤ ਅਬਰੋ ਲੱਥੀ ਜਾਂਦੀ ਹੈ। ਉਹ ਜਿਤਨਾ ਕੁਝ ਖਾਂਦਾ ਹੈ, ਸਭ ਹਰਾਮ ਦਾ ਖਾਣਾ ਖਾਂਦਾ ਹੈ।

**ਰਾਜਿ ਰੰਗੁ ਮਾਲਿ ਰੰਗੁ॥ ਰੰਗਿ ਰਤਾ ਨਚੈ ਨੰਗੁ॥**

**ਨਾਨਕ ਠਗਿਆ ਮੁਠਾ ਜਾਇ॥ ਵਿਣੁ ਨਾਵੈ ਪਤਿ ਗਇਆ ਗਵਾਇ॥ ੧॥**

ਰਾਜ ਦੇ ਰੰਗ=ਅਨੰਦ ਨੂੰ ਤੇ ਮਾਲ ਦੇ ਰੰਗੁ=ਅਨੰਦ ਨੂੰ ਪਾ ਕੇ ਇਤਿਆਦੀ ਰੰਗਿ=ਅਨੰਦਾਂ ਵਿਚ ਰੱਤਾ

ਹੋਇਆ ਨੰਗੁ=ਘੰਡ+ਮੂਰਖ ਅਥਵਾ-ਬੇਸ਼ਰਮ ਨੱਚ ਰਿਹਾ ਹੈ।

ਗੁਰੂ ਜੀ ਕਥਨ ਕਰਦੇ ਹਨ, ਠਗਿਆ ਮੁਠਾ=ਲੁੱਟਿਆ ਪੁੱਟਿਆ ਜਾ ਰਿਹਾ ਹੈ।

*ਅਥਵਾ:*-ਕਾਮ ਆਦੀ ਠਗਾਂ ਕਰਕੇ ਮੁਠਾ ਜਾਇ=ਲੁੱਟਿਆ ਜਾ ਰਿਹਾ ਹੈ।

ਪ੍ਰਮੇਸਰ ਨਾਮ ਤੋਂ ਬਿਨਾਂ ਇੱਜ਼ਤ ਗਵਾ ਕੇ ਗਿਆ ਹੈ॥ ੧॥

## ਮ: ੧॥ ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥

ਚੰਗੇ ਪਦਾਰਥਾਂ ਦੇ ਖਾਣੇ ਸੇ ਕੀ ਸੁਖ ਹੋਣਾ ਹੈ ਅਤੇ ਸੋਹਣੇ ਸੋਹਣੇ ਕੱਪੜਿਆਂ ਦੇ ਪਹਿਨਣ ਨਾਲ ਕੀ ਸੁਖ ਹੋਣਾ ਹੈ। ਜਾਂ ਮਨ ਵਿਚ ਉਸ ਸੱਚੇ ਦਾ ਨਾਮ ਨਹੀਂ ਹੈ।

## ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥

ਮੇਵਾ ਖਾ ਲਿਆ ਤਾਂ ਕੀ ਹੋਇਆ, ਘਿਉ ਗੁੜ ਮਿੱਠਾ ਆਦਿਕ ਪਦਾਰਥ ਖਾ ਲਏ ਤਾਂ ਕੀ ਹੋਇਆ, ਮੈਦਾ=ਬਰੀਕ ਆਟੇ ਦੇ ਸਮੋਸੇ ਆਦਿਕ ਖਾ ਲਏ ਤਾਂ ਕੀਹ, ਅਤੇ ਮਾਸ ਖਾ ਲਿਆ ਤਾਂ ਕੀ ਹੋਇਆ।

## ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥

ਚੰਗੇ ਕੱਪੜੇ ਪਾ ਲਏ ਤਾਂ ਕੀ, ਸੁਖਾਲੀ ਸਿਹਜਾ ਉੱਤੇ ਸੌਂ ਲਿਆ ਤਾਂ ਕੀ, ਅਨੇਕ ਪ੍ਰਕਾਰ ਦੇ ਭੋਗ ਬਿਲਾਸ ਕਰ ਲਏ ਤਾਂ ਕੀ।

## ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥

ਲਸਕਰ=ਫੌਜ ਰੱਖ ਲਈ ਤਾਂ ਕੀ, ਨੇਬ=ਚੋਬਦਾਰ ਖਵਾਸੀ=ਚੌਰੀ ਬਰਦਾਰ ਰੱਖ ਲਏ ਤਾਂ ਕੀ, ਸੋਹਣੇ ਸੋਹਣੇ ਪੱਕੇ ਮਹਲੀ=ਮੰਦਰਾਂ ਵਿਚ ਨਿਵਾਸ ਆ ਗਿਆ ਤਾਂ ਕੀ।

## ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥ ੨॥

ਗੁਰੂ ਜੀ ਕਥਨ ਕਰਦੇ ਹਨ, ਸੱਚੇ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਸਾਰੇ ਟੋਲ=ਪਦਾਰਥ ਵਿਣਾਸੁ= ਨਾਸਵੰਤ ਹਨ॥ ੨॥

*ਪ੍ਰਸ਼ਨ*-ਊਚੀ ਜਾਤੀ ਕਰਕੇ ਤਾਂ ਛੁਟਕਾਰਾ ਹੋ ਜਾਂਦਾ ਹੋਵੇਗਾ?

## ਪਵੜੀ॥ ਜਾਤੀ ਦੈ ਕਿਆ ਹਥਿ ਸਚੁ ਪਰਖੀਐ॥
## ਮਹੁਰਾ ਹੋਵੈ ਹਥਿ ਮਰੀਐ ਚਖੀਐ॥

*ਉੱਤਰ:*-ਊਚੀ ਜਾਤੀ ਦੇ ਹੱਥ ਵਿਚ ਭਲਾ ਕੀ ਹੈ, ਊਚੀ ਜਾਤੀ ਜਮਾਂ ਤੋਂ ਨਹੀਂ ਛੁਡਾ ਸਕਦੀ, ਅੱਗੇ ਤਾਂ ਸੱਚ ਨੂੰ ਪਰਖਦੇ ਹਨ। ਜੇਕਰ ਜ਼ਹਿਰ ਹੱਥ ਵਿਚ ਫੜੀ ਹੋਵੇ ਤਾਂ ਮਰਦਾ ਨਹੀਂ, ਪਰ ਜੇ ਉਸ ਮਹੁਰੇ ਨੂੰ ਚਖੀਐ=ਖਾ ਲਵੇ ਤਾਂ ਮਰਨਾ ਹੁੰਦਾ ਹੈ।

ਇਸੀ ਪ੍ਰਕਾਰ ਜਾਤੀ ਭਾਵੇਂ ਕੋਈ ਹੋਵੇ ਉਹ ਇਸ ਦਾ ਵਿਗਾੜ ਨਹੀਂ ਕਰ ਸਕਦੀ। ਪਰ ਜੇਕਰ ਜਾਤੀ ਦਾ ਹੰਕਾਰ ਕਰੇ ਤਾਂ ਹੰਕਾਰ ਇਸ ਦੇ ਸਭ ਜਪ ਤਪ ਪੁੰਨ ਤੀਰਥ ਯਾਤਰਾ ਆਦਿਕ ਸਾਧਨਾਂ ਨੂੰ ਨਿਸਫਲ ਕਰਕੇ ਇਸ ਨੂੰ ਜੀਵਣ ਮੁਕਤ ਨਹੀਂ ਹੋਣ ਦੇਂਦਾ।

**ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ॥**
**ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥**

ਸੱਚੇ ਪ੍ਰਮਾਤਮਾ ਦੀ ਹੁਕਮ ਰੂਪੀ ਕਾਰ ਜੀਵਾਂ ਦੇ ਸਿਰ ਉੱਪਰ ਜੁਗਾਂ ਜੁਗਾਂ ਵਿਚ ਜਾਣੀ ਜਾਂਦੀ ਹੈ। ਅਥਵਾ, ਜੁਗਾਂ ਜੁਗਾਂ ਵਿਚ ਇਹ ਸਾਰਾ ਜਗਤ ਸੱਚੇ ਦੀ ਸਿਰਕਾਰ=ਰੱਯਤਿ ਜਾਨਣਾ ਕਰੀਏ। ਸਾਰਿਆਂ ਦਾ ਸਰਦਾਰ ਜੋ ਪ੍ਰਮਾਤਮਾ ਹੈ ਉਸ ਦੇ ਹੁਕਮ ਨੂੰ ਜੋ ਮੰਨਦਾ ਹੈ ਉਹ ਦੀਬਾਣੀਐ=ਸਭਾ ਦੇ ਅੰਦਰ ਸੋਭਾ ਪਾਂਦਾ ਹੈ।

**ਫੁਰਮਾਨੀ ਹੈ ਕਾਰ ਖਸਮਿ ਪਠਾਇਆ॥**
**ਤਬਲਬਾਜ ਬੀਚਾਰ ਸਬਦਿ ਸੁਣਾਇਆ॥**
**ਇਕਿ ਹੋਏ ਅਸਵਾਰ ਇਕਨਾ ਸਾਖਤੀ॥**
**ਇਕਨੀ ਬਧੇ ਭਾਰ ਇਕਨਾ ਤਾਖਤੀ॥ ੧੦॥**

ਦ੍ਰਿਸ਼ਟਾਂਤ-ਜਦ ਕਿਸੀ ਖਸਮਿ=ਰਾਜਾ ਨੇ ਕਾਰ ਫੁਰਮਾਨੀ=ਹੁਕਮ ਫੁਰਮਾ ਕੇ ਇੱਕ ਹੈ ਪਠਾਇਆ=ਘੋੜ ਚੜ੍ਹਿਆ ਸੂਰਮਾ ਭੇਜਿਆ, ਨਗਾਰਚੀ ਦੇ ਪਾਸ। ਤਦ ਤਬਲਬਾਜ=ਧੌਂਸੇ ਦੇ ਵਜਾਣ ਵਾਲੇ ਨੇ ਵਿਚਾਰ ਕੇ ਧੌਂਸਾ ਵਜਾ ਕੇ ਸ਼ਬਦ ਸੁਣਾਇਆ। ਉਸੀ ਵੇਲੇ ਇੱਕ ਸੂਰਮੇ ਤਾਂ ਘੋੜਿਆਂ ਉੱਤੇ ਅਸਵਾਰ ਹੋ ਗਏ, ਅਤੇ ਇਕਨਾਂ ਨੇ ਸਾਖਤੀ=ਤਿਆਰੀ ਕੀਤੀ। ਇਕਨਾਂ ਨੇ ਰਸਦ ਪਾਣੀ ਦੇ ਭਾਰ ਬੰਨਣ ਕੀਤੇ, ਜਿਹੜੇ ਬਿਲਕੁਲ ਤਿਆਰ ਬਰ ਤਿਆਰ ਸਨ ਉਹ ਇੱਕ ਜੰਗ ਭੂਮੀ ਵਿਚ ਤਾਖਤੀ=ਪਹੁੰਚ ਗਏ।

ਅਥਵਾ-ਜਿਨ੍ਹਾਂ ਇਕਨਾਂ ਨੇ ਭਾਰ ਬੱਧੇ, ਉਨ੍ਹਾਂ ਇਕਨਾਂ ਨੇ ਸਾਖਤੀ=ਤਿਆਰੀ ਕੀਤੀ।

ਅਤੇ ਇੱਕ ਜਿਹੜੇ ਅਸਵਾਰ ਸਨ, ਉਹ ਇੱਕ ਤਾਖਤੀ=ਪਹੁੰਚ ਗਏ।

ਇਸੀ ਪ੍ਰਕਾਰ! ਖਸਮਿ=ਪ੍ਰਮਾਤਮਾ ਨੇ ਜੋ ਵੇਦਾਂ ਵਿਚ ਕਾਰ=ਹੁਕਮ ਫੁਰਮਾਇਆ ਹੈ ਏਹੀ ਇੱਕ ਹੈ=ਘੋੜਾ ਭੇਜਿਆ ਹੈ। ਤਿਸ ਹੁਕਮ ਰੂਪ ਘੋੜੇ ਉੱਤੇ ਅਸਵਾਰ ਹੋ ਕੇ ਅਰਥਾਤ ਹੁਕਮ ਮੰਨਕੇ ਧੌਂਸੇ ਦੇ ਵਜਾਣ ਵਾਲੇ ਗੁਰਾਂ ਨੇ ਵਿਚਾਰ ਕੇ ਸਬਦਿ ਸੁਣਾਇਆ=ਉਪਦੇਸ਼ ਸੁਨਾਣਾ ਕੀਤਾ। ਤਾਂ ਇੱਕ ਨਿਧਿਆਸਣ ਉੱਪਰ ਅਸਵਾਰ ਹੋ ਗਏ, ਤੇ ਇਕਨਾਂ ਨੇ ਮਨਣ ਦੀ ਸਾਖਤੀ=ਤ੍ਰਿਆਰੀ ਕੀਤੀ। ਇਕਨਾਂ ਨੇ ਭਾਰ ਬੱਧੇ ਅਰਥਾਤ ਸਰਵਨ ਕੀਤਾ। ਜਿਨ੍ਹਾਂ ਇਕਨਾਂ ਨੇ ਸਰਵਨ, ਮਨਣ, ਨਿਧਿਆਸਣ ਕੀਤਾ ਹੋਇਆ ਸੀ ਉਹ ਇੱਕ ਪ੍ਰਮਾਤਮਾ ਨੂੰ ਤਾਖਤੀ=ਪਹੁੰਚ ਗਏ॥ ੧੦॥

ਅਥਵਾ:- ਜਿਨ੍ਹਾਂ ਇਕਨਾਂ ਨੇ 'ਨਿਸ਼ਕਾਮ ਕਰਮ, ਉਪਾਸ਼ਨਾ, ਰੂਪੀ ਭਾਰ ਬੰਨ੍ਹ ਕੇ ਅੰਤਹਕਰਨ ਵਿਚੋਂ ਮਲ੍ਹ ਵਿਖੇਪ, ਨੂੰ ਦੂਰ ਕੀਤਾ ਹੈ।

ਉਨ੍ਹਾਂ ਇਕਨਾਂ ਨੇ ਸਾਖਤੀ=ਤਿਆਰੀ ਕੀਤੀ ਹੈ ਚਤੁਸ਼ਟੇ ਸਾਧਨਾਂ ਦੀ। ਤਾਂ ਉਹ ਫਿਰ ਇਕ ਸ੍ਰਵਨ ਮਣਨ ਨਿਧਿਆਸਣ ਉੱਤੇ ਅਸਵਾਰ ਹੋਏ। ਜੋ ਸ੍ਰਵਨ ਮਣਣ ਨਿਧਿਆਸਣ ਉੱਤੇ ਅਸਵਾਰ ਹੋਏ ਹਨ ਉਹ ਇੱਕ ਪ੍ਰਮਾਤਮਾ ਨੂੰ ਤਾਖਤੀ=ਪਹੁੰਚ ਗਏ ਹਨ॥ ੧੦॥

## ਸਲੋਕੁ ਮਃ ੧ ॥

## ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ ॥

ਦ੍ਰਿਸ਼ਟਾਂਤ-ਜਿਸ ਵੇਲੇ ਖੇਤ ਪੱਕਦਾ ਹੈ, ਤਾਂ ਕੱਟਿਆ ਜਾਂਦਾ ਹੈ, ਪਿੱਛੋਂ ਵਾੜ ਪਲਰਿ=ਖਾਲੀ ਰਹਿ ਜਾਂਦੀ ਹੈ।

## ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ ॥

ਕਣਕ ਆਦਿਕ ਸਿੱਟਿਆਂ ਦੇ ਉੱਤੇ ਜੋ ਤਿਖੇ ਤਿਖੇ ਲੰਬੇ ਲੰਬੇ ਵਾਲ ਹੁੰਦੇ ਹਨ ਉਨ੍ਹਾਂ ਨੂੰ ਕਿਸਾਰ ਕਹਿੰਦੇ ਹਨ। ਉਨ੍ਹਾਂ ਕਿਸਾਰਾਂ ਦੇ ਸਣੁ=ਸਹਿਤ ਹੀ ਅਨਾਜ ਚਿੱਥਿਆ ਜਾਂਦਾ ਹੈ, ਉਸ ਸਿੱਟੇ ਦੇ ਤਨੁ=ਨਾਲੋਂ ਕਣੁ=ਕਣਕ ਨੂੰ ਝਾੜ ਲੈਂਦੇ ਹਨ।

## ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥

ਚੱਕੀ ਦੇ ਦੋ ਪੁੜ ਜੋੜ ਕੇ ਦਾਣਿਆਂ ਦੇ ਪੀਹਣ ਨੂੰ ਪਾਸ ਆ ਕੇ ਬੈਠਦੇ ਹਨ।

## ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥ ੧ ॥

ਜੋ ਦਾਣੇ ਦਰਮਿਆਨ ਅਰਥਾਤ ਕਿਲੀ ਦੇ ਨਾਲ ਰਹਿੰਦੇ ਹਨ ਉਹ ਬਚ ਗਏ। ਗੁਰੂ ਜੀ ਕਥਨ ਕਰਦੇ ਹਨ, ਇਹ ਇਕ ਅਸਚਰਜ ਕੌਤਕ ਦੇਖਣਾ ਕਰੋ॥ ੧॥

ਇਸੀ ਪ੍ਰਕਾਰ :-

**ਦੂਜਾ ਅਰਥ**-ਜਿਸ ਵੇਲੇ ਸਰੀਰ ਰੂਪੀ ਖੇਤ ਪੱਕਿਆ ਯਾਨੇ ਬ੍ਰਿੱਧ ਅਵਸਥਾ ਹੋ ਗਈ। ਤਾਂ ਸੂਖਮ ਸਰੀਰ ਨੂੰ ਕੱਟ ਲਿਆ। ਤਿਸ ਵੇਲੇ ਸਨਬੰਧੀਆਂ ਰੂਪੀ ਵਾੜ ਪਲਰਿ=ਖਾਲੀ ਰਹਿ ਗਈ। ਜਿਸ ਵੇਲੇ ਜਮਦੂਤ ਜੀਵ ਨੂੰ ਆ ਕੇ ਫੜਦੇ ਹਨ ਤਾਂ ਪਹਿਲੇ ਪਾਨ ਅਪਾਨ ਦੀ ਗੰਢ ਵਿਚ ਰੱਖ ਕੇ ਦੁਖ ਦੇਂਦੇ ਹਨ, ਫਿਰ-

ਸਣੁ ਕੀਸਾਰਾ ਚਿਥਿਆ:- ਕੀਸਾਰਾ=ਇੰਦ੍ਰੀਆਂ ਦੇ ਸਹਿਤ ਜੀਵ ਨੂੰ ਚਿੱਥਦੇ ਹਨ।

ਕਣੁ ਲਇਆ ਤਨੁ ਝਾੜਿ:-ਅਸਥੂਲ ਤਨ ਨਾਲੋਂ ਕਣੁ=ਸੂਖਮ ਸਰੀਰ ਨੂੰ ਝਾੜ ਲੈਂਦੇ ਹਨ।

***ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥***

ਪ੍ਰਲੋਕ ਵਿਚ ਪ੍ਰਤੱਖ ਚੱਕੀ ਦੇ ਦੋ ਪੁੜ ਜੋੜ ਕੇ ਪੀਸਣ ਵਾਲੇ ਜਮਦੂਤ ਪਾਸ ਆ ਕੇ ਬੈਠਦੇ ਹਨ।

ਅਥਵਾ:-ਪਾਨ ਅਪਾਨ ਦੀ ਗੰਢ ਰੂਪੀ ਚੱਕੀ ਦੇ ਦੋ ਪੁੜ ਜੋੜ ਕੇ।

ਅਥਵਾ-ਧਰਤੀ ਅਕਾਸ਼ ਰੂਪ ਚੱਕੀ ਦੇ ਦੋ ਪੁੜ ਜੁੜੇ ਹੋਏ ਹਨ, ਪੀਸਣ ਵਾਲੇ ਜਮਦੂਤ ਜੀਵ ਦੇ ਪਾਸ ਆ ਕੇ ਬੈਠਦੇ ਹਨ। ਪਰ-

***ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥ ੧ ॥***

ਜਿਹੜੇ ਜੀਵਾਂ ਰੂਪ ਦਾਣੇ ਸਤਿਸੰਗਤਿ ਰੂਪ ਕਿਲੀ ਦੇ ਦਰਮਿਆਨ ਰਹੇ ਹਨ-ਉਹ ਜਮਾਂ ਤੋਂ ਵਾ ਪੀਸਨੇ ਤੋਂ ਬਚ ਗਏ ਹਨ ਇਹ ਇੱਕ ਅਜਬੁ=ਅਸਚਰਜ ਕੌਤਕ ਵੇਖਿਆ ਹੈ॥ ੧॥

[ਪੰਨਾ ੧੪੩]

## ਮਃ ੧ ॥ ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ ॥

**ਪਹਿਲਾ ਅਰਥ**-ਵੇਖਣਾ ਕਰੋ ਮਿੱਠਾ ਜੋ ਗੰਨਾ ਹੈ ਉਹ ਪਹਿਲੇ ਜ਼ਮੀਨ 'ਚੋਂ ਕੱਟਿਆ ਜਾਂਦਾ ਹੈ। ਫਿਰ ਉਸ ਦੇ ਪਾਂਦ ਕੱਟਦੇ ਹਨ ਤੇ ਜੜਾਂ ਤੋਂ ਕੱਟਦੇ ਹਨ, ਅਤੇ ਬੰਨ ਪਾਉਂਦੇ ਹਨ।

## ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ ॥

ਫਿਰ ਗੰਨਿਆਂ ਨੂੰ ਖੁੰਢਾ=ਵੇਲਨੇ ਅੰਦਰ ਰੱਖ ਕੇ ਮਲ=ਜ਼ਿਮੀਂਦਾਰ ਲੋਕ ਬੜੀ ਭਾਰੀ ਸਜ਼ਾ ਦੇਂਦੇ ਹਨ।

## ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ ॥

ਕਸੁ=ਕਸੀਸ ਦੇ ਕੇ ਕੱਢਿਆ ਹੋਇਆ ਜੋ ਗੰਨੇ ਦਾ ਰਸੁ=ਰਹੁ ਹੈ ਉਸ ਨੂੰ ਤਪਾਨ ਵਾਸਤੇ ਟਟਰਿ=ਕੜਾਹੇ ਵਿਚ ਪਾਂਵਦੇ ਹਨ, ਅਗਨੀ ਦੇ ਸੇਕ ਕਰਕੇ ਉਹ ਰਸ ਤਪਦਾ ਹੋਇਆ ਵਿਰਲਾਪ ਭਾਵ ਸੂੰ ਸੂੰ ਕਰਦਾ ਹੈ।

## ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ ॥

ਭੀ=ਪੁਨਾ ਉਸ ਗੰਨੇ ਦੇ ਫੋਗੁ=ਪੱਛੀਆਂ ਨੂੰ ਸੰਭਾਲ ਕੇ ਰੱਖਦੇ ਹਨ, ਸੁਕਾ ਕੇ ਉਸ ਨੂੰ ਫਿਰ ਅੱਗ ਵਿਚ ਜਲਾਇ=ਸਾੜ ਦੇਂਦੇ ਹਨ।

## ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਮਿੱਠਾ ਜੋ ਗੰਨਾ ਪਤਰੀਐ=ਪਤਰਾਂ ਵਾਲਾ ਹੈ, ਹੇ ਲੋਕੋ ਆ ਕੇ ਵੇਖਣਾ ਕਰੋ ਜੋ ਉਸ ਦਾ ਹਾਲ ਹੁੰਦਾ ਹੈ॥ ੨ ॥

ਇਸੀ ਪਰਕਾਰ **ਦੂਜਾ ਅਰਥ**-ਵੇਖੁ ਜਿ ਮਿਠਾ ਕਟਿਆ:-ਵੇਖਣਾ ਕਰੋ ਜਿਹੜਾ ਸਨਬੰਧੀਆਂ ਦਾ ਬਹੁਤਾ ਮਿਠਾ=ਪਿਆਰਾ ਹੈ ਉਸ ਨੂੰ ਜਮ ਆ ਕੇ ਕੱਟਦੇ ਹਨ। ਫੇਰ, ਕਟਿ ਕੁਟਿ ਬਧਾ ਪਾਇ॥ ਚੰਗੀ ਤਰ੍ਹਾਂ ਕੁੱਟ ਕੁੱਟ ਕੇ ਬੰਨ੍ਹ ਪਾਂਵਦੇ ਹਨ।

ਅਥਵਾ:-ਜਿਹੜਾ ਸਬੰਧੀਆਂ ਦਾ ਮਿੱਠਾ ਵੇਖੀਂਦਾ ਹੈ ਪਹਿਲੇ ਉਸ ਦਾ ਕੋਈ ਅੰਗ ਪਤੰਗ ਕੁੱਟਿਆ ਜਾਂਦਾ ਹੈ, ਫੇਰ ਅੰਤ ਨੂੰ ਜਮਦੂਤ ਸਥੂਲ ਸਰੀਰ ਨਾਲੋਂ ਸੂਖਮ ਸਰੀਰ ਨੂੰ ਕੱਟਦੇ ਹਨ, ਪੁਨਾ ਮਾਰ ਕੁੱਟ ਕੇ ਸੰਗਲਾਂ ਨਾਲ ਬੰਨ੍ਹ ਪਾਂਵਦੇ ਹਨ।

***ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ ॥***

ਪਾਨ ਅਪਾਨ ਦੀ ਗੰਢ ਰੂਪੀ ਵੇਲਨੇ ਅੰਦਰ; ਵਾ ਪ੍ਰਲੋਕ ਵਿਖੇ ਪ੍ਰਤੱਖ ਵੇਲਨੇ ਅੰਦਰ ਰੱਖ ਕੇ ਇਸ ਜੀਵ ਨੂੰ ਜਮਦੂਤਾਂ ਰੂਪੀ ਮਲ ਬੜੀ ਭਾਰੀ ਸਜ਼ਾ ਦੇਂਦੇ ਹਨ।

***ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ ॥***

ਕਸੁ=ਕਸੀਸ ਭਾਵ ਤਾੜਨਾ ਦੇ ਕੇ ਜੋ ਸੂਖਮ ਸਰੀਰ ਰੂਪੀ ਰਸ ਕੱਢਿਆ ਹੈ, ਉਸਨੂੰ ਨਰਕਾਂ ਰੂਪੀ ਟਟਰਿ=ਕੜਾਹੇ ਵਿਚ ਪਾਂਵਦੇ ਹਨ। ਨਰਕਾਂ ਵਿਚ ਪਿਆ ਹੋਇਆ ਤਪਦਾ ਤੇ ਵਿਰਲਾਪ ਕਰਦਾ ਹੈ।

***ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ ॥***

ਭੀ=ਪੁਨਾ ਉਸ ਦੇ ਅਸਥੂਲ ਸਰੀਰ ਰੂਪੀ ਫੋਗ ਨੂੰ ਸਨਬੰਧੀ ਸੰਭਾਲਦੇ ਹਨ, ਅਰਥਾਤ ਨਵ੍ਹਾ ਧੁਆ ਕੇ, ਨਵੇਂ ਕੱਪੜੇ ਪਾ ਕੇ, ਸੋਹਣਾ ਬਿਮਾਨ ਸਜਾ ਕੇ, ਫੱਟੇ ਤੇ ਪਾ ਕੇ ਆਪਣੇ ਮੋਢਿਆਂ ਉੱਪਰ ਚੁੱਕ ਕੇ ਮਸਾਨ ਭੂਮਿਕਾ ਵਿਚ ਲੈ ਜਾਂਦੇ ਹਨ। ਓਥੇ ਫਿਰ ਚਿਖਾ ਉੱਪਰ ਰੱਖ ਕੇ ਅਗਨੀ ਵਿਚ ਜਾਲਾਇ=ਸਾੜ ਦੇਂਦੇ ਹਨ।

*ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ॥ ੨॥*

ਗੁਰੂ ਜੀ ਕਥਨ ਕਰਦੇ ਹਨ, ਜੋ ਸਨਬੰਧੀਆਂ ਦਾ ਬਹੁਤਾ ਮਿਠੈ=ਪਿਆਰਾ ਹੈ, ਪਤਰੀਐ=ਪੁੱਤਰਾਂ ਵਾਲਾ। ਹੇ ਦੁਨੀਆਂ ਦੇ ਲੋਕੋ ਤੁਸੀਂ ਆ ਕੇ ਦੇਖਣਾ ਕਰੋ ਜੋ ਉਸ ਦਾ ਹਾਲ ਹੁੰਦਾ ਹੈ। ਵਾ ਉਸ ਦਾ ਪਤਰੀਐ= ਪਤੀਆਵਾ ਦੇਖੋ ਜੋ ਕੀ ਉਸ ਦੀ ਪਤ ਅਬਰੋ ਰਹਿ ਆਈ ਹੈ। ਭਾਵ ਕਿਤਨੀ ਕੁ ਉਸ ਦੀ ਬੇਪਤੀ ਹੋਈ ਹੈ॥ ੨॥

**ਪਵੜੀ॥ ਇਕਨਾ ਮਰਣੁ ਨ ਚਿਤਿ ਆਸ ਘਣੇਰਿਆ॥**

ਘਣੇਰਿਆ=ਬਹੁਤਿਆਂ ਪਦਾਰਥਾਂ ਦੀ ਆਸਾ ਹੋਣ ਕਰਕੇ ਇਕਨਾਂ ਨੂੰ ਮਰਨਾ ਚਿੱਤ ਚੇਤੇ ਹੀ ਨਹੀਂ।

**ਮਰਿ ਮਰਿ ਜੰਮਹਿ ਨਿਤ ਕਿਸੈ ਨ ਕੇਰਿਆ॥**

ਜੋ ਕਿਸੇ ਗੁਰੂ ਪੀਰ ਦੇ ਨਹੀਂ ਬਣੇ ਹਨ, ਉਹ ਜੀਵ ਨਿਤਾਪ੍ਰਤੀ ਮਰ ਮਰ ਕੇ ਜੰਮਦੇ ਹਨ।

**ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ॥**

ਉਹ ਜੀਵ ਆਪਣੇ ਮਨ ਤੇ ਚਿੱਤ ਵਿਚ ਆਪਣੇ ਆਪ ਨੂੰ ਚੰਗਾ ਕਹਿੰਦੇ ਹਨ।

**ਜਮਰਾਜੈ ਨਿਤ ਨਿਤ ਮਨਮੁਖ ਹੇਰਿਆ॥**

ਉਨ੍ਹਾਂ ਮਨਮੁਖਾਂ ਨੂੰ ਜਮ ਰਾਜੇ ਨੇ ਨਿਤਾਪ੍ਰਤੀ ਮਾਰਨ ਲਈ ਹੇਰਿਆ=ਦੇਖਿਆ ਹੈ।

**ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ॥**

ਪ੍ਰਮੇਸ਼ੁਰ ਦੇ ਦਿੱਤੇ ਹੋਏ ਮਕਾਨਾਂ ਵਿਚ ਰਹਿੰਦੇ ਹਨ, ਪ੍ਰਮੇਸ਼ੁਰ ਦੇ ਦਿੱਤੇ ਹੋਏ ਕੱਪੜਿਆਂ ਨੂੰ ਪਹਿਨਦੇ ਹਨ, ਪ੍ਰਮੇਸ਼ੁਰ ਦੇ ਦਿੱਤੇ ਹੋਏ ਭੋਜਨ ਨੂੰ ਖਾਂਦੇ ਹਨ, ਪਰ ਮਨਮੁਖ ਪੁਰਸ਼ ਲੂਣ ਖਾ ਕੇ ਹਰਾਮਖੋਰ ਹੋ ਰਹੇ ਹਨ, ਪ੍ਰਮੇਸ਼ਰ ਦੇ ਕੀਤੇ ਹੋਏ ਉਪਕਾਰ ਨੂੰ ਨਹੀਂ ਜਾਣਦੇ।

**ਬਧੇ ਕਰਨਿ ਸਲਾਮ ਖਸਮ ਨ ਭਾਣਿਆ॥**

ਦੁੱਖਾਂ ਵਿਚ ਬੱਧੇ ਹੋਇ ਨਮਸ਼ਕਾਰਾਂ ਕਰਦੇ ਹਨ, ਇਸ ਕਰਕੇ ਖਸਮ ਨੂੰ ਭਾਉਂਦੇ ਨਹੀਂ ਹਨ। ਹਾਂ-

**ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ॥**

ਜਿਸ ਦੇ ਮੂੰਹ ਵਿਚ ਸੱਚਾ ਨਾਮ ਮਿਲਿਆ ਹੋਇਆ ਹੈ, ਓਹੀ ਸਾਹਿਬ=ਪ੍ਰਮਾਤਮਾ ਨੂੰ ਭਾਵਸੀ=ਭਾਂਵਦਾ ਅਰਥਾਤ ਚੰਗਾ ਲਗਦਾ ਹੈ।

**ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ॥ ੧੧॥**

ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ ਸਰੂਪ ਤਖਤ ਨੂੰ ਪਾਵਣਾ ਕਰੇ ਤਾਂ ਇਸਨੂੰ ਸਾਰੇ ਸਲਾਮੁ=ਨਮਸ਼ਕਾਰਾਂ ਕਰਦੇ ਹਨ॥ ੧੧॥

## ਮ: ੧ ਸਲੋਕੁ ॥

**ਉਥਾਨਕਾ:**-ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇਸਾਂ ਦੇਸਾਂਤ੍ਰਾਂ ਵਿਚ ਰਟਨ ਕਰਦੇ ਹੋਏ 'ਕਾਰੂ ਦੇਸ' ਮੇਂ ਗਏ ਹਨ ਤਾਂ ਕੀ ਵੇਖਿਆ ਓਥੋਂ ਦੇ ਸਾਰੇ ਲੋਕ ਰਾਜੇ ਸਮੇਤ ਸਰੇਵੜੇ ਦੀ ਉਪਾਸ਼ਨਾ ਕਰਦੇ ਸਨ, ਜਦ ਵੀ ਵਰਖਾ ਦੀ ਲੋੜ ਪਵੇ ਤਾਂ ਲੋਕ ਸਰੇਵੜੇ ਅੱਗੇ ਜਾ ਕੇ ਬੇਨਤੀਆਂ ਕਰਦੇ ਸਨ, ਲੋਕਾਂ ਦੀ ਬੇਨਤੀ ਸੁਣ ਕੇ ਉਹ ਫਿਰ ਜੰਤ੍ਰ ਮੰਤ੍ਰ ਕਰਨ ਬੈਠ ਜਾਂਦਾ ਸੀ, ਜੰਤਰਾਂ ਦੇ ਬਲ ਨਾਲ ਵਰਖਾ ਪਾ ਕੇ ਲੋਕਾਂ ਨੂੰ ਪ੍ਰਸੰਨ ਕਰ ਲੈਂਦਾ ਸੀ। ਪਰ ਜਦੋਂ ਦੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ ਪਏ ਉਸ ਦਿਨ ਤੋਂ ਵਰਖਾ ਹੋਣੀ ਬੰਦ ਹੋ ਗਈ, ਭਾਵੇਂ ਉਹ ਜੰਤ੍ਰ ਮੰਤ੍ਰ ਬਹੁਤੇਰੇ ਪੜ੍ਹਦਾ ਰਿਹਾ, ਪਰ ਵਰਖਾ ਨਾ ਹੋਈ। ਜਲ ਤੋਂ ਬਿਨਾਂ ਖੇਤੀਆਂ ਸੁੱਕਣ ਲਗ ਪਈਆਂ, ਛੇ ਸੱਤ ਦਿਨ ਗੁਜਰ ਗਏ ਪਰ ਵਰਖਾ ਨਾ ਹੋਈ। ਜਿਸ ਖੇਤ ਦੇ ਪਾਸ ਗੁਰੂ ਜੀ ਬੈਠੇ ਸਨ ਉਸ ਖੇਤ ਦੇ ਮਾਲਕ ਜਦ ਚਿੰਤਾਵਾਨ ਹੋਇਆ ਹੋਇਆ ਗੁਰੂ ਜੀ ਪਾਸ ਆ ਕੇ ਝੁਰਿਆ ਕਿ ਵਰਖਾ ਤੋਂ ਬਗੈਰ ਬਹੁਤ ਦੁਖੀ ਹਾਂ, ਜੇਕਰ ਆਪ ਕਿਰਪਾ ਕਰ ਸਕਦੇ ਹੋ ਤਾਂ ਮੀਂਹ ਪਾ ਦਿਓ, ਤਾਂ-ਕਿ ਸਾਰੇ ਲੋਕ ਸੁਖੀ ਹੋ ਜਾਣ, ਤਾਂ ਗੁਰੂ ਜੀ ਨੇ ਕਿਹਾ-ਤੁਸੀਂ ਕਰਤਾਰ ਦਾ ਸਿਮਰਨ ਕੀਤਾ ਕਰੋ, ਮੀਂਹ ਆਪੇ ਪੈ ਜਾਏਗਾ, ਇਹ ਗੱਲ ਸੁਣ ਕੇ ਉਸ ਜ਼ਿਮੀਂਦਾਰ ਨੇ ਕਿਹਾ, ਅਸੀਂ ਤਾਂ ਕਰਤਾਰ ਨੂੰ ਜਾਣਦੇ ਨਹੀਂ ਹਾਂ ਉਹ ਕਿੱਥੇ ਰਹਿੰਦਾ ਹੈ, ਆਪ ਦੱਸੋ ਉਹ ਕਿਵੇਂ ਜਾਣਿਆ ਜਾਂਦਾ ਹੈ। ਗੁਰੂ ਜੀ ਨੇ ਕਿਹਾ, ਉਹ ਕਰਤਾਰ ਕੁਦਰਤ ਦੁਆਰੇ ਜਾਣਿਆ ਜਾਂਦਾ ਹੈ, ਜ਼ਿਮੀਂਦਾਰ ਨੇ ਕਿਹਾ-ਅਸਾਂ ਨੂੰ ਕੁਦਰਤ ਦਾ ਭੀ ਪਤਾ ਨਹੀਂ ਕੁਦਰਤ ਕੀ ਚੀਜ਼ ਹੈ, ਤਾਂ ਗੁਰੂ ਜੀ ਨੇ ਕਿਹਾ, ਜੇਕਰ ਕੁਦਰਤ ਵੇਖਣੀ ਹੈ ਤਾਂ ਕੁਝਕੁ ਕਣਕ ਦੇ ਦਾਣੇ ਲਿਆ ਕੇ ਬੀਜੋ, ਗੁਰੂ ਜੀ ਦੇ ਹੁਕਮ ਅਨੁਸਾਰ ਉਸ ਨੇ ਕਈ ਘਰਾਂ ਵਿਚ ਜਾ ਕੇ ਕੁਝਕੁ ਦਾਣੇ ਇਕੱਠੇ ਕਰ ਲਿਆਂਦੇ ਗੁਰੂ ਜੀ ਦੇ ਪਾਸ ਆ ਕੇ ਹਲ ਵਾਹ ਕੇ ਦਾਣੇ ਬੀਜ ਦਿੱਤੇ, ਗੁਰੂ ਜੀ ਨੇ ਕਿਹਾ, ਹੁਣ ਆਪਣੇ ਘਰ ਚਲਾ ਜਾ, ਕੱਲ੍ਹ ਆ ਕੇ ਵੇਖੀਂ, ਦੂਜੇ ਦਿਨ ਆ ਕੇ ਕੀ ਵੇਖਦਾ ਹੈ ਕਿ ਨੌਂ ਬਹਾਰ ਦੇ ਬੂਟੇ ਲਹਿ ਲਹਿ ਕਰ ਰਹੇ ਹਨ, ਫਿਰ ਹਜ਼ੂਰ ਨੇ ਕਿਹਾ ਇਨ੍ਹਾਂ ਬੂਟਿਆਂ ਨੂੰ ਪੁੱਟ, ਜਦ ਪੁੱਟਿਆਂ ਤਾਂ ਕੀ ਵੇਖਿਆ ਉਨ੍ਹਾਂ ਬੂਟਿਆਂ ਦੇ ਹੇਠ ਅੱਗ ਦੇ ਅੰਗਾਰੇ ਭਖ ਰਹੇ ਹਨ ਤਾਂ ਬਹੁਤ ਹੀ ਅਸਚਰਜ ਹੋ ਕੇ ਆਖਦਾ ਹੈ ਇਹ ਕੀ ? ਗੁਰੂ ਜੀ ਨੇ ਕਿਹਾ, ਏਹੋ ਕੁਦਰਤ ਹੈ, ਏਸੇ ਕਰਕੇ ਕਰਤਾਰ ਜਾਣਿਆ ਜਾਂਦਾ ਹੈ, ਉਸ ਦਾ ਸਿਮਰਨ ਕਰੋਗੇ ਤਾਂ ਤੁਹਾਡੇ ਸਾਰੇ ਕਾਰਜ ਸਿੱਧ ਹੋ ਜਾਣਗੇ। ਇਸ ਤਰ੍ਹਾਂ ਦਾ ਉਪਦੇਸ਼ ਗ੍ਰਹਿਣ ਕਰਕੇ ਜ਼ਿਮੀਂਦਾਰ ਨੇ ਸਾਰੇ ਪਿੰਡ ਵਿਚ ਆ ਕੇ ਰੌਲਾ ਪਾ ਦਿੱਤਾ ਕਿ ਬਾਹਰ ਪੂਰਨ ਫਕੀਰ ਆਏ ਹੋਏ ਹਨ, ਉਨ੍ਹਾਂ ਨੇ ਕਰਤਾਰ ਦੀ ਕੁਦਰਤ ਦੁਆਰਾ ਮੇਰਾ ਖੇਤ ਲਹਿ ਲਹਿ ਕਰ ਦਿੱਤਾ ਹੈ। ਉਸ ਤੋਂ ਸੁਣਦਿਆਂ ਸਾਰ ਗੁਰੂ ਸਾਹਿਬ ਜੀ ਪਾਸ ਸਾਰਿਆਂ ਲੋਕਾਂ ਦੀ ਆਵਾਜਾਈ ਸ਼ੁਰੂ ਹੋ ਗਈ-ਸਰੇਵੜੇ ਦਾ ਪਰਤਾਪ ਘਟ ਗਿਆ ਤੇ ਗੁਰੂ ਸਾਹਿਬਾਂ ਦਾ ਪਰਤਾਪ ਦਿਨੋ ਦਿਨ ਸਵਾਏ ਤੋਂ ਸਵਾਇਆ ਵਧ ਗਿਆ। ਸਰੇਵੜੇ ਦੇ ਮਨ ਵਿਚ ਬੜਾ ਦੁਖ ਪਰਾਪਤ ਹੋਇਆ, ਤੇ ਆਖਦਾ ਹੈ ਅਜਿਹਾ ਕੌਣ ਮਨੁੱਖ ਆਇਆ ਹੈ ਜਿਸ ਨੇ ਮੇਰਾ ਪਰਤਾਪ ਘਟਾ ਦਿੱਤਾ ਹੈ, ਉਸੀ ਵੇਲੇ ਆਪਣੇ ਆਸਣ ਤੋਂ ਉੱਠ ਕੇ ਗੁਰੂ ਸਾਹਿਬਾਂ ਪਾਸ ਆ ਕੇ ਚਰਚਾ ਕਰਨੀ ਸ਼ੁਰੂ ਕਰ ਦਿੱਤੀ-ਕਾਫੀ ਚਰਚਾ ਹੋਈ ਪਰ ਗੁਰੂ ਸਾਹਿਬਾਂ ਨੂੰ ਜਿੱਤ ਨਾ ਸਕਿਆ ਅਤੇ ਨਾ ਹੀ ਉਸ ਨੇ ਗੁਰੂ ਸਾਹਿਬਾਂ ਦਾ ਉਪਦੇਸ਼ ਗ੍ਰਹਿਣ ਕੀਤਾ। ਐਵੇਂ ਉੱਠ ਕੇ ਵਾਪਸ ਚਲਾ ਗਿਆ-ਪਿੱਛੋਂ ਸਿੱਖਾਂ ਨੇ ਬੇਨਤੀ ਕਰਕੇ ਪੁੱਛਿਆ ਜਾਂ ਭਾਈ ਮਰਦਾਨੇ ਨੇ ਪੁੱਛਿਆ ਗਰੀਬ ਨਿਵਾਜ਼ ਜੀਉ! ਆਪ ਜੀ ਨਾਲ ਸਰੇਵੜੇ ਨੇ ਬਹੁਤ ਚਰਚਾ ਕੀਤੀ ਹੈ ਉਹ ਆਪ ਜੀ ਨੂੰ ਜਿੱਤ ਸਕਿਆ ਹੈ ਕਿ ਨਹੀਂ ? ਅਤੇ ਉਸ ਨੇ ਆਪ ਜੀ ਦੇ ਉਪਦੇਸ਼ ਨੂੰ ਗ੍ਰਹਿਣ ਕੀਤਾ ਹੈ ਕਿ ਨਹੀਂ ?

ਇਨ੍ਹਾਂ ਦੋਹਾਂ ਸਵਾਲਾਂ ਦਾ ਜਵਾਬ ਹੁਣ ਗੁਰੂ ਜੀ ਦੇਂਦੇ ਹਨ:-

## ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ ॥

ਜਲ ਵਿਖੇ ਰਹਿਣ ਵਾਲੀ ਮਛੀ ਤਾਰੂ=ਡੂੰਘੇ ਜਲ ਦਾ ਕੀ ਕਰ ਸਕਦੀ ਹੈ, ਭਾਵ ਅੰਤ ਲੈ ਸਕਦੀ ਹੈ? ਅਰਥਾਤ ਨਹੀਂ ਲੈ ਸਕਦੀ।

ਪੰਛੀ ਅਕਾਸ਼ ਦਾ ਕੀ ਕਰ ਸਕਦਾ ਹੈ, ਭਾਵ ਅੰਤ ਲੈ ਸਕਦਾ ਹੈ? ਅਰਥਾਤ ਨਹੀਂ ਲੈ ਸਕਦਾ। ਏਸੇ ਤਰ੍ਹਾਂ ਉਹ ਸਰੇਵੜਾ ਅਸਾਡਾ ਅੰਤ ਨਹੀਂ ਲੈ ਸਕਿਆ।

ਪੁਨਾ ਆਪਣੇ ਕਰੜੇ ਸੁਭਾਵ ਹੋਣ ਕਰਕੇ ਅਸਾਡਾ ਉਪਦੇਸ਼ ਉਸ ਨੇ ਅੰਗੀਕਾਰ ਨਹੀਂ ਕੀਤਾ। ਇਸ ਉੱਪਰ ੭ ਦ੍ਰਿਸ਼ਟਾਂਤ ਸੁਣੋ-

## ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ॥

ਪੱਥਰ ਨੂੰ ਪਾਲਾ ਕੀ ਕਰ ਸਕਦਾ ਹੈ। ਏਸੇ ਤਰ੍ਹਾਂ ਪੱਥਰ ਦੀ ਨਿਆਈਂ ਕਠੋਰ ਹਿਰਦੇ ਵਾਲੇ ਸਰੇਵੜੇ ਨੂੰ ਅਸਾਡਾ ਉਪਦੇਸ਼ ਕੀ ਅਸਰ ਕਰ ਸਕਦਾ ਹੈ।

ਅਤੇ ਖੁਸਰੇ ਨੇ ਘਰ ਵਿਚ ਵਸ ਕੇ ਘਰ ਵਾਸੁ=ਗ੍ਰਿਹਸਤੀ ਹੋ ਕੇ ਕੀ ਕਰ ਲੈਣਾ ਹੈ, ਕੋਈ ਧੀਆਂ ਪੁੱਤਰ ਪੈਦਾ ਕਰ ਲੈਣੇ ਹਨ ਅਰਥਾਤ ਨਹੀਂ।

ਏਸੇ ਤਰ੍ਹਾਂ ਸ਼ਰਧਾ ਰੂਪੀ ਬੀਰਜ ਤੋਂ ਰਹਿਤ ਜੋ ਸਰੇਵੜਾ ਹੈ, ਉਸ ਨੇ ਸਤਸੰਗ ਰੂਪੀ ਘਰ ਵਿਚ ਵਸ ਕੇ ਬ੍ਰਹਮ ਵਿੱਦਿਆ ਰੂਪ ਲੜਕੀ ਤੋਂ ਗਿਆਨ ਰੂਪੀ ਪੁੱਤਰ ਪੈਦਾ ਕਰ ਲੈਣਾ ਹੈ ਅਰਥਾਤ ਨਹੀਂ।

## ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ ॥

ਚਾਹੇ ਕੁੱਤੇ ਨੂੰ ਚੰਦਨ ਵੀ ਰਗੜ ਕੇ ਲਗਾਈਏ ਤੋਂ ਭੀ ਉਸ ਨੇ ਕੁੱਤੀਆਂ ਮਗਰ ਹੀ ਧਾਤੁ=ਦੌੜਨਾ ਹੈ ਕਿਉਂਕਿ ਕੁੱਤੀ ਦੀ ਧਾਤ ਜੋ ਹੋਇਆ। ਏਸੇ ਤਰ੍ਹਾਂ ਕੁੱਤੇ ਵਾਂਗ ਜੋ ਸਰੇਵੜਾ ਹੈ ਉਸ ਨੂੰ ਚੰਦਨ ਵਤ ਸੀਤਲ ਕਰਨ ਵਾਲਾ ਨਾਮ ਭੀ ਸੁਨਾਈਏ ਤੋ ਭੀ ਉਸ ਨੇ ਕੁਤੀ ਧਾਤੁ=ਇਸਤ੍ਰੀਆਂ ਵੱਲ ਹੀ ਦੌੜਨਾ ਹੈ। ਕਿਉਂਕਿ ਭੈੜੀ ਖਸਲਤ ਵਾਲਾ ਜੋ ਹੋਇਆ।

## ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ ॥

ਜੇਕਰ ਬੋਲੇ ਨੂੰ ਸਿੰਮ੍ਰਿਤੀਆਂ ਦਾ ਪਾਠ ਪੜ੍ਹ ਕੇ ਸਮਝਾਵਨਾ ਕਰੀਏ ਤਾਂ ਉਸ ਨੇ ਕੀ ਸਮਝਣਾ ਹੈ। ਐਸੇ ਨਿਸਚਾ ਵਿਚਾਰ ਰੂਪ ਕੰਨਾਂ ਤੋਂ ਰਹਿਤ ਜੋ ਬੋਲਾ ਸਰੇਵੜਾ ਹੈ ਉਸ ਨੂੰ ਜੇ ਸਿਮਰਨੇ ਜੋਗ ਪ੍ਰਮਾਤਮਾ ਦੇ ਪਾਠ ਨੂੰ ਪੜ੍ਹ ਕੇ ਸਮਝਾਉਣਾ ਕਰੀਏ ਤਾਂ ਉਹ ਕਿਵੇਂ ਸਮਝ ਸਕਦਾ ਹੈ।

## ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥

ਇੱਕ ਦੋ ਨਹੀਂ ਭਾਵੇਂ ਪੰਜਾਹ ਦੀਵੇ ਬਾਲ ਕੇ ਅੰਨ੍ਹੇ ਪੁਰਸ਼ ਅੱਗੇ ਚਾਨਣ ਕਰ ਰੱਖੀਏ ਤੋ ਭੀ ਉਸ ਨੂੰ ਕੁਝ ਨਿਗਾਹ ਨਹੀਂ ਆਉਂਦਾ, ਏਸੇ ਤਰ੍ਹਾਂ ਗਿਆਨ ਵੈਰਾਗ ਰੂਪ ਨੇਤਰਾਂ ਤੋਂ ਹੀਣ ਅੰਨ੍ਹੇ ਸਰੇਵੜੇ ਅੱਗੇ ਚਾਹੇ ਪੰਜਾਹ ਸਾਸਤ੍ਰਾਂ ਰੂਪ ਦੀਵੇ ਬਾਲ ਕੇ ਸਿਧਾਂਤ ਰੂਪ ਚਾਨਣ ਕਰ ਰੱਖੀਏ ਤੋ ਭੀ ਉਸ ਨੂੰ ਕੁਝ ਨਿਗਾਹ ਨਹੀਂ ਆਉਣਾ।

## ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ ॥

ਗਊਆਂ ਦੇ ਚਉਣੇ=ਵੱਗ ਅੱਗੇ ਚਾਹੇ ਘਾਸ ਵਿਚ ਰਲਾ ਕੇ ਸੋਨਾ ਪਾ ਦੇਈਏ, ਤਾਂ ਪਸ਼ੂਆਂ ਨੇ ਘਾਹ ਹੀ

ਚੁਣਿ ਚੁਣਿ ਕੇ ਅਰਥਾਤ ਚੁਗ ਚੁਗ ਕੇ ਖਾਣਾ ਹੈ। ਏਸੇ ਤਰ੍ਹਾਂ ਜੇਕਰ ਸਰੇਵੜੇ ਨੂੰ ਸੋਨਾ ਆਤਮਾ ਦਾ ਉਪਦੇਸ਼ ਵੀ ਦੇਈਏ ਤੋ ਭੀ ਪਸੂ ਸਰੇਵੜੇ ਨੇ ਅਨਾਤਮਾਂ ਰੂਪੀ ਘਾਹ ਹੀ ਚੁਗ ਚੁਗ ਕੇ ਖਾਣਾ ਹੈ। ਅਰਥਾਤ ਅਨਾਤਮ ਪਦਾਰਥਾਂ ਦਾ ਹੀ ਗ੍ਰਹਿਣ ਕਰਨਾ ਹੈ।

## ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥

ਲੋਹੇ ਵਿਚ ਚਾਹੇ ਕਿਤਨੇ ਹੀ ਮਾਰਣਿ=ਮਸਾਲੇ ਪਾਈਏ ਜਾਂ ਉਸ ਨੂੰ ਹਥੌੜੇ ਮਾਰਨਾ ਪਾਈਏ ਤਾਂ ਉਸ ਨੇ ਢਹੈ=ਢਲ ਕੇ ਕਪਾਹ ਵਾਂਗੂੰ ਨਰਮ ਨਹੀਂ ਹੋਣਾ। ਏਸੇ ਤਰ੍ਹਾਂ ਲੋਹੇ ਵਾਂਗ ਕਾਲੇ ਮਨ ਵਾਲਾ ਜੋ ਸਰੇਵੜਾ ਹੈ ਉਸ ਨੂੰ ਚਾਹੇ ਕਿਤਨੇ ਹੀ ਤਤਿੱਖਿਆ ਦੇ ਬਚਨ ਸੁਨਾਣਾ ਪਾਈਏ ਪਰ ਉਸ ਨੇ ਢਹਿ ਕੇ ਭਾਵ ਦੇਹ ਅਭਿਮਾਨ ਛੱਡ ਕੇ ਕਪਾਹ ਵਾਂਗੂੰ ਨਰਮ ਅਰਥਾਤ ਨਿੰਮ੍ਰਤਾਵਾਨ ਨਹੀਂ ਹੋਣਾ।

## ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ॥੧॥

ਗੁਰੂ ਜੀ ਕਥਨ ਕਰਦੇ ਹਨ-ਮੂਰਖ ਸਰੇਵੜੇ ਵਿਚ ਇਹ ਸਾਰੇ ਗੁਣ=ਔਗੁਣ ਹਨ-ਜੋ ਸਦਾ ਹੀ ਵਿਣਾਸੁ=ਨਾਸ ਕਰਨ ਵਾਲੇ ਬਚਨਾਂ ਨੂੰ ਬੋਲਣਾ ਹੈ॥ ੧॥

## ਮਃ ੧॥

ਪ੍ਰਸ਼ਨ:-ਸ੍ਵੈ ਸਰੂਪ ਨਾਲ ਜੀਵ ਦੀ ਮਿਲੌਣੀ ਕਿਵੇਂ ਹੁੰਦੀ ਹੈ? ਗੁਰੂ ਜੀ ਆਖਦੇ ਹਨ, ਪਹਿਲੇ ਯਾਰਾਂ ਦ੍ਰਿਸ਼ਟਾਂਤ ਸੁਣੋ ਫਿਰ ਅਖੀਰ ਤੇ ਇਸ ਦਾ ਉੱਤਰ ਦੇਵਾਂਗੇ-

## ਕੈਹਾ ਕੰਚਨੁ ਤੁਟੈ ਸਾਰੁ॥ ਅਗਨੀ ਗੰਢੁ ਪਾਏ ਲੋਹਾਰੁ॥

ਕੈਂਹ ਦਾ ਭਾਂਡਾ ਟੁੱਟ ਜਾਵੇ ਤਾਂ ਠਠਿਆਰ ਅੱਗ ਦਾ ਸੇਕ ਦੇ ਕੇ ਗੰਢੁ=ਜੋੜ ਪਾਉਂਦਾ ਹੈ। ਕੰਚਨੁ=ਸੋਨੇ ਦਾ ਗਹਿਣਾ ਟੁੱਟ ਜਾਵੇ ਤਾਂ ਸੁਨਿਆਰਾ ਅਗਨੀ ਦਾ ਤਾਅ ਦੇ ਕੇ ਗੰਢ ਪਾਉਂਦਾ ਹੈ। ਸਾਰੁ=ਲੋਹਾ ਟੁੱਟ ਜਾਵੇ ਤਾਂ ਲੁਹਾਰ ਅੱਗ ਦਾ ਸੇਕ ਦੇ ਕੇ ਉਸ ਦੀ ਗੰਢ ਪਾਉਂਦਾ ਹੈ, ਭਾਵ ਜੋੜ ਦੇਂਦਾ ਹੈ।

## ਗੋਰੀ ਸੇਤੀ ਤੁਟੈ ਭਤਾਰੁ॥ ਪੁਤੀ ਗੰਢੁ ਪਵੈ ਸੰਸਾਰਿ॥

ਗੋਰੀ=ਇਸਤ੍ਰੀ ਨਾਲੋਂ ਭਤਾਰੁ=ਪਤੀ ਦੀ ਪ੍ਰੀਤੀ ਟੁੱਟ ਜਾਵੇ। ਤਾਂ ਸੰਸਾਰਕ ਸੰਬੰਧ ਵਿਚ ਪੁੱਤਰ ਦੇ ਹੋਣ ਨਾਲ ਉਨ੍ਹਾਂ ਦੀ ਆਪਸ ਵਿਚ ਗੰਢੁ=ਪ੍ਰੀਤੀ ਪੈ ਜਾਂਦੀ ਹੈ।

## ਰਾਜਾ ਮੰਗੈ ਦਿਤੈ ਗੰਢੁ ਪਾਇ॥ ਭੁਖਿਆ ਗੰਢੁ ਪਵੈ ਜਾ ਖਾਇ॥

ਜਦ ਰਾਜਾ ਕੋਈ ਪਦਾਰਥ ਮੰਗੇ ਤਾਂ ਉਸ ਨੂੰ ਦਿੱਤਿਆਂ ਹੀ ਉਸ ਨਾਲ ਗੰਢ ਪੈਂਦੀ ਹੈ। ਜਾਂ ਰੋਟੀ ਆਦਿ ਕੋਈ ਪਦਾਰਥ ਖਾ ਲਵੇ ਤਾਂ ਭੁੱਖੇ ਪੁਰਸ਼ ਦੀ ਪ੍ਰਾਣਾਂ ਨਾਲ ਗੰਢ ਪੈਂਦੀ ਹੈ।

## ਕਾਲਾ ਗੰਢੁ ਨਦੀਆ ਮੀਹ ਝੋਲ॥ ਗੰਢੁ ਪਰੀਤੀ ਮਿਠੇ ਬੋਲ॥

ਦੁਕਾਲ ਦੀ ਸੁਕਾਲ ਨਾਲ ਤਾਂ ਗੰਢ ਪੈਂਦੀ ਹੈ ਜੇਕਰ ਇਤਨਾ ਮੀਂਹ ਵਸੇ ਜੋ ਨਦੀਆਂ ਝੋਲ=ਉੱਛਲ ਕੇ ਵਗਣ।

ਜੇਕਰ ਮਿੱਠੇ ਬਚਨ ਬੋਲਣਾ ਕਰੇ ਤਾਂ ਇਸ ਦੀ ਪ੍ਰੀਤੀ ਨਾਲ ਗੰਢ ਪੈਂਦੀ ਹੈ।

## ਬੇਦਾ ਗੰਢੁ ਬੋਲੇ ਸਚੁ ਕੋਇ ॥ ਮੁਇਆ ਗੰਢੁ ਨੇਕੀ ਸਤੁ ਹੋਇ ॥

ਜੇ ਕੋਈ ਸੱਚ ਨੂੰ ਬੋਲਣਾ ਕਰੇ ਤਾਂ ਉਸ ਦੀ ਵੇਦਾਂ ਦੇ ਸਿਧਾਂਤ ਨਾਲ ਗੰਢ ਪੈਂਦੀ ਹੈ।

ਸੱਚੀ ਨੇਕੀ ਕੀਤੀ ਹੋਈ ਹੋਣ ਕਰਕੇ ਮੋਇਆਂ ਪੁਰਸ਼ਾਂ ਦੀ ਪਿੱਛੇ ਸੰਸਾਰ ਨਾਲ ਗੰਢ ਹੁੰਦੀ ਹੈ ਭਾਵ ਉਸ ਦਾ ਨਾਮ ਰੌਸ਼ਨ ਰਹਿੰਦਾ ਹੈ, ਕਿਉਂਕਿ ਮਰਣ ਮਗਰੋਂ ਉਸ ਦੀ ਯਾਦਗਾਰ ਬਣੀ ਰਹਿੰਦੀ ਹੈ।

## ਏਤੁ ਗੰਢਿ ਵਰਤੈ ਸੰਸਾਰੁ ॥ ਮੂਰਖ ਗੰਢੁ ਪਵੈ ਮੁਹਿ ਮਾਰ ॥

ਇਨ੍ਹਾਂ ਗੰਢਾਂ ਵਿਚ ਸਾਰਾ ਸੰਸਾਰ ਵਰਤ ਰਿਹਾ ਹੈ। ਮੂਰਖ ਪੁਰਸ਼ ਨਾਲ ਤਾਂ ਗੰਢ ਪੈਂਦੀ ਹੈ। ਜਾਂ ਉਸ ਵਲੋਂ ਅਪਣਾ ਮੂੰਹ ਮਾਰ ਲਵੇ ਅਰਥਾਤ ਉਸ ਵਲ ਅਪਣਾ ਮੂੰਹ ਕਦਾਚਿਤ ਨਾ ਕਰੇ।

*ਅਥਵਾ:*-ਮੂਰਖ ਨਾਲ ਤਾਂ ਗੰਢ ਪੈਂਦੀ ਹੈ ਜਾਂ ਉਸ ਦੇ ਮੂੰਹ ਵਿਚ ਕੁਝ ਨਾ ਕੁਝ ਪਦਾਰਥ ਮਾਰ= ਪਾਂਦਾ ਰਵ੍ਹੇ।

*ਅਥਵਾ:*-ਮੂਰਖ ਨਾਲ ਤਾਂ ਗੰਢ ਪੈਂਦੀ ਹੈ ਜਾਂ ਉਸ ਦੇ ਮੂੰਹ ਉੱਪਰ ਡੰਡਾ ਮਾਰਦਾ ਰਵ੍ਹੇ ਭਾਵ ਆਪਣੇ ਅਧੀਨ ਰਖੇ।

## ਨਾਨਕੁ ਆਖੈ ਏਹੁ ਬੀਚਾਰੁ ॥

ਗੁਰੂ ਜੀ ਕਥਨ ਕਰਦੇ ਹਨ-ਇਹ ਯਾਰਾਂ ਦ੍ਰਿਸ਼ਟਾਂਤ ਅਸਾਂ ਨੇ ਵਿਚਾਰ ਕੇ ਆਖੇ ਹਨ। ਅਗੋਂ ਤੁਸੀਂ ਆਪਣੇ ਕੀਤੇ ਹੋਇ ਪ੍ਰਸ਼ਨ ਦਾ ਉੱਤਰ ਸੁਣੋ:-ਇਸੀ ਪਰਕਾਰ-

## ਸਿਫਤੀ ਗੰਢੁ ਪਵੈ ਦਰਬਾਰਿ ॥ ੨ ॥

ਸਿਫਤੀ=ਪ੍ਰਮਾਤਮਾ ਦੇ ਦਰਬਾਰਿ=ਸਰੂਪ ਨਾਲ ਜੀਵ ਦੀ ਗੰਢ=ਮਿਲੌਣੀ ਤਾਂ ਪੈਂਦੀ ਹੈ। ਜੇਕਰ ਉਸ ਦੀ ਸਿਫਤ ਕਰੇ ॥ ੨ ॥

## ਪਉੜੀ ॥ ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ ॥

ਆਪਣੀ ਕੁਦਰਤ ਦੁਆਰਾ ਜਗਤ ਨੂੰ ਬਣਾ ਕੇ ਆਪ ਹੀ ਜੀਵਾਂ ਨੂੰ ਖਾਣ ਪਾਣ ਦੇਣ ਦਾ ਵਿਚਾਰ ਕਰਦਾ ਹੈ।

*ਅਥਵਾ:*-ਆਪ ਹੀ ਜੀਵਾਂ ਦੇ ਕੀਤੇ ਹੋਏ ਕਰਮਾਂ ਦਾ ਵਿਚਾਰ ਕਰਦਾ ਹੈ।

## ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ ॥

ਇਕ ਖੋਟੇ ਤੇ ਇਕ ਖਰੇ=ਚੰਗੇ ਬਣਾਏ ਹਨ ਅਤੇ ਆਪ ਹੀ ਉਨ੍ਹਾਂ ਖੋਟਿਆਂ ਖਰਿਆਂ ਦੇ ਪਰਖਣ ਵਾਲਾ ਹੈ।

## ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥

ਚੰਗਿਆਂ ਗੁਰਮੁਖਾਂ ਨੂੰ ਸਰੂਪ ਰੂਪੀ ਖਜ਼ਾਨੇ ਵਿਚ ਪਾਉਂਦਾ ਹੈ। ਅਤੇ ਖੋਟਿਆਂ ਮਨਮੁਖਾਂ ਨੂੰ ਆਪਣੇ ਦਰਵਾਜ਼ੇ ਤੋਂ ਬਾਹਰਵਾਰ ਸੁਟਦਾ ਹੈ ਭਾਵ ਚੁਰਾਸੀ ਦੇ ਗੇੜ ਵਿਚ ਪਾਉਂਦਾ ਹੈ।

## ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰੁ ॥

ਜਦ ਖੋਟੇ ਮਨਮੁਖ ਸੱਚੀ ਦਰਗਾਹ 'ਚੋਂ ਸੁਟੇ ਗਏ ਤਾਂ ਉਹ ਫਿਰ ਕਿਸ ਦੇ ਅੱਗੇ ਆਪਣੀ ਪੁਕਾਰ ਕਰਨਗੇ?

**ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ ॥**

ਜੇਹੜਾ ਪੂਰਨ ਸਤਿਗੁਰਾਂ ਦੇ ਪਿੱਛੇ ਭੱਜ ਕੇ ਪੈ ਜਾਣਾ ਹੈ ਉਨ੍ਹਾਂ ਲਈ ਏਹੋ ਹੀ ਕਰਨੀ ਸਾਰੁ=ਸ੍ਰੇਸ਼ਟ ਹੈ। ਕਿਉਂਕਿ-

**ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ ॥**

ਸਤਿਗੁਰ ਦੇਵ ਜੀ ਖੋਟਿਆਂ ਤੋਂ ਖਰੇ ਕਰ ਦਿੰਦੇ ਹਨ, ਕਿਉਂਕਿ ਗੁਰਾਂ ਦਾ ਸਬਦਿ=ਉਪਦੇਸ਼ ਹੀ ਅੰਤਹਕਰਨ ਦੇ ਸਵਾਰਨ ਵਾਲਾ ਹੈ।

**ਸਚੀ ਦਰਗਹ ਮੰਨੀਅਨਿ ਗੁਰ ਕੈ ਪ੍ਰੇਮ ਪਿਆਰਿ ॥**

ਜੋ ਪਿਆਰਿਆਂ ਗੁਰਾਂ ਨਾਲ ਪ੍ਰੇਮ ਕਰਦੇ ਹਨ, ਉਹ ਸੱਚੀ ਦਰਗਾਹ ਵਿਚ ਮੰਨੇ ਜਾਂਦੇ ਹਨ।

**ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ ॥ ੧੨ ॥**

ਉਨ੍ਹਾਂ ਗੁਰਮੁਖਾਂ ਦੀ ਗਿਣਤੀ ਕੋਈ ਕੀ ਕਰ ਸਕਦਾ ਹੈ, ਜਿਨ੍ਹਾਂ ਨੂੰ ਕਰਤਾਰ ਨੇ ਆਪ ਬਖਸ਼ ਲਿਆ ਹੈ॥ ੧੨ ॥

## ਸਲੋਕ ਮਃ ੧ ॥

**ਉਥਾਨਕਾ:**-ਕਿਸੇ ਕਾਜ਼ੀ ਨੇ ਆ ਕੇ ਪ੍ਰਸ਼ਨ ਕੀਤਾ-ਕਿ ਦੁਨੀਆਂ ਵਿਚ ਕੋਈ ਇਸਥਿਤ ਹੈ ਜਾਂ ਨਹੀਂ? ਉੱਤਰ-

**ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥**
**ਮੇਰਵਦਿ ਬਾਦਿਸਾਹਾ ਅਫਜੂ ਖੁਦਾਇਆ ॥ ਏਕ ਤੂਹੀ ਏਕ ਤੁਹੀ ॥ ੧ ॥**

ਅੰਨਵੇਂ ਅੱਖਰਾਂ ਵਲ ਖਿਆਲ ਰੱਖਣਾ:-

ਦੁਨੀਆਂ ਵਿਚ ਜਿਤਨੇ ਕੁ ਪੀਰ ਮਸਾਇਕਾ=ਮਿਹਨਤਾਂ ਕਰਨ ਵਾਲੇ ਰਾਇਆ=ਰਾਜੇ, ਵਾ ਰਜਪੂਤ, ਵਾ ਟਿੱਕੇ ਹਨ ਅਤੇ ਬਾਦਸ਼ਾਹ ਲੋਕ ਹਨ ਇਤਿਆਦਿਕ ਹਮ=ਤਮਾਮ ਜੀਵਾਂ ਨੇ ਜਿਮੀ ਜੇਰ=ਜ਼ਮੀਨ ਨੇ ਥੱਲੇ ਮੇਰਵਦਿ=ਰਵਾਨਾ ਕਰ ਜਾਣਾ ਹੈ। ਅਫਜੂ=ਬਾਕੀ ਇਕ ਖੁਦਾ ਨੇ ਹੀ ਇਸਥਿਤ ਰਹਿਣਾ ਹੈ। ਹੇ ਪ੍ਰਭੂ ! ਪਿਛੇ ਵੀ ਇਕ ਤੂੰਹੀਂ ਸੀ, ਹੁਣ ਵੀ ਇੱਕ ਤੂੰਹੀਂ ਹੈਂ, ਅੱਗੇ ਵੀ ਇੱਕ ਤੂੰਹੀਂ ਰਹੇਂਗਾ॥ ੧ ॥

ਪਾਠਾਂਤ੍ਰ-ਖੁਦਾਇ ਭੀ ਹੈ।

**ਮਃ ੧ ॥ ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥**

ਦੇਵਤਿਆਂ; ਦੈਂਤਾਂ, ਅਤੇ ਮਨੁੱਖਾਂ ਨੇ ਭੀ ਨਹੀਂ ਰਹਿਣਾ। ਚੌਰਾਸੀ ਸਿੱਧਾਂ ਸਾਧਕਾ=ਜਗਿਆਸੂਆਂ ਨੇ, ਅਤੇ ਧਰਾ=ਧਰਤੀ ਨੇ ਭੀ ਨਹੀਂ ਰਹਿਣਾ।

[ਪੰਨਾ ੧੪੪]

**ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥ ੨ ॥**

ਵਾ ਇਕ ਪ੍ਰਮੇਸ਼ਰ ਹੀ ਇਸਥਿਤ ਅਸਤਿ=ਹੈ। ਦਿਗਰਿ ਕੁਈ=ਦੂਜਾ ਕੌਣ ਹੈ ਭਾਵ ਕੋਈ ਨਹੀਂ।

ਕੁਈ=ਕਹੁ ਖਾਂ ਦੂਜਾ ਕੌਣ ਸਥਿਤ ਹੈ ਭਾਵ ਕੋਈ ਨਹੀਂ।

ਪਿੱਛੇ ਵੀ ਇੱਕ ਤੂੰ ਹੀ ਸੀ, ਅੱਗੇ ਵੀ ਇੱਕ ਤੂੰਹੀਂ ਇਸਥਿਤ ਹੋਵੇਂਗਾ॥ ੨॥

**ਮਃ ੧ ॥ ਨ ਦਾਦੇ ਦਿਹੰਦ ਆਦਮੀ॥ ਨ ਸਪਤ ਜੇਰ ਜਿਮੀ॥**

ਦਾਦੇ=ਇਮਦਾਦ ਦੇ ਦੇਣ ਵਾਲਾ, ਅਥਵਾ:-ਦਾਦੇ=ਨਿਆਂ ਦੇ ਦੇਣ ਵਾਲਾ ਪ੍ਰਮੇਸਰ ਤੋਂ ਬਿਨਾਂ ਦੂਜਾ ਹੋਰ ਕੋਈ ਆਦਮੀ ਨਹੀਂ ਹੈ।

ਜਮੀਨ ਦੇ ਜੇਰ=ਥੱਲੇ ਸਪਤ=ਸੱਤਾਂ ਪਤਾਲਾਂ ਵਿਖੇ ਭੀ ਕੋਈ ਨਹੀਂ ਹੈ।

ਅਥਵਾ:-ਜੇਰ ਥੱਲੇ ਜੋ ਸੱਤ ਪਤਾਲ ਹੈਂ ਉਨ੍ਹਾਂ ਨੇ ਭੀ ਨਹੀਂ ਰਹਿਣਾ, ਤੇ ਜ਼ਮੀਨ ਨੇ ਭੀ ਨਹੀਂ ਰਹਿਣਾ। ਸੱਤ ਪਤਾਲ ਮੁਸਲਮਾਨੀ ਮੱਤ ਅਨੁਸਾਰ ਹਨ।

**ਅਸਤਿ ਏਕ ਦਿਗਰਿ ਕੁਈ॥ ਏਕ ਤੁਈ ਏਕ ਤੁਈ॥ ੩ ॥**

ਇੱਕ ਪ੍ਰਮਾਤਮਾ ਹੀ ਇਸਥਿਤ ਅਸਤਿ=ਹੈ, ਕੁਈ=ਕਹੁ ਖਾਂ ਦਿਗਰਿ=ਦੂਜਾ ਕੌਣ ਕੋਈ ਇਸਥਿਤ ਹੈ ਭਾਵ ਕੋਈ ਨਹੀਂ।

ਪਿੱਛੇ ਵੀ ਇੱਕ ਤੂੰਹੀਂ ਸੀ ਹੁਣ ਵੀ ਇੱਕ ਤੂੰਹੀਂ ਹੈਂ, ਅੱਗੇ ਵੀ ਇੱਕ ਤੂੰਹੀਂ ਇਸਥਿਤ ਹੋਵੇਂਗਾ॥ ੩॥

**ਮਃ ੧ ॥ ਨ ਸੂਰ ਸਸਿ ਮੰਡਲੋ॥ ਨ ਸਪਤ ਦੀਪ ਨਹ ਜਲੋ॥**

ਨਾ ਸੂਰਜ ਨੇ, ਨਾ ਚੰਦ੍ਰਮਾਂ ਨੇ, ਅਤੇ ਨਾ ਹੀ ਤਾਰਾ ਮੰਡਲ ਨੇ ਰਹਿਣਾ ਹੈ।

ਅਥਵਾ:-ਨਾ ਸੂਰਜ ਮੰਡਲ ਨੇ ਰਹਿਣਾ ਹੈ, ਨਾ ਹੀ ਚੰਦ੍ਰਮਾਂ ਮੰਡਲ ਨੇ ਰਹਿਣਾ ਹੈ। ਇਸ ਅਰਥ ਮੇਂ ਮੰਡਲ ਨਾਮ ਅਸਥਾਨ ਦਾ ਹੈ।

ਨਾ ਸੱਤਾਂ ਦੀਪਾਂ ਨੇ ਇਸਥਿਤ ਰਹਿਣਾ ਹੈ, ਨਾ ਹੀ ਜਲ ਤੱਤ ਨੇ ਰਹਿਣਾ ਹੈ।

**ਅੰਨ ਪਉਣ ਥਿਰੁ ਨ ਕੁਈ॥ ਏਕੁ ਤੁਈ ਏਕੁ ਤੁਈ॥ ੪ ॥**

ਅੰਨ ਪੌਣ ਆਦਿਕਾਂ 'ਚੋਂ ਭੀ ਕਿਸੀ ਨੇ ਅਚੱਲ ਨਹੀਂ ਰਹਿਣਾ।

ਪਿੱਛੇ ਵੀ ਇੱਕ ਤੂੰਹੀਂ ਸੀ, ਹੁਣ ਵੀ ਇੱਕ ਤੂੰਹੀਂ ਹੈਂ, ਅੱਗੇ ਵੀ ਇੱਕ ਤੂੰਹੀਂ ਹੋਵੇਂਗਾ॥ ੪॥

**ਮਃ ੧ ॥ ਨ ਰਿਜਕੁ ਦਸਤ ਆ ਕਸੇ॥ ਹਮਰਾ ਏਕੁ ਆਸ ਵਸੇ॥**

ਪ੍ਰਮੇਸ਼ਰ ਤੋਂ ਬਿਨਾਂ ਆ+ਕਸੇ=ਹੋਰ ਕਿਸੀ ਦੇ ਦਸਤ=ਹੱਥਾਂ ਵਿਚ ਰਿਜ਼ਕ ਨਹੀਂ ਹੈ। ਭਾਵ ਪ੍ਰਮੇਸਰ ਤੋਂ ਬਿਨਾਂ ਹੋਰ ਕੋਈ ਅੰਨ ਪਾਣੀ ਨਹੀਂ ਦੇ ਸਕਦਾ।

ਹਮਾਰਾ=ਅਸਾਨੂੰ-ਵਾ ਤਮਾਮ ਤਾਂਈਂ ਇੱਕ ਪ੍ਰਭੂ ਦੀ ਆਸਾ ਹੈ ਵਸੇ=ਬਹੁਤ ਕਰਕੇ।

**ਅਸਤਿ ਏਕੁ ਦਿਗਰ ਕੁਈ॥ ਏਕ ਤੁਈ ਏਕੁ ਤੁਈ॥ ੫ ॥**

ਇਕ ਪ੍ਰਮੇਸਰ ਹੀ ਇਸਥਿਤ ਅਸਤਿ=ਹੈ ਦਿਗਰ ਕੁਈ=ਦੂਜਾ ਕੌਣ ਹੈ ? ਪਿੱਛੇ ਵੀ ਇੱਕ ਤੂੰਹੀਂ ਸੀ, ਹੁਣ ਭੀ ਇੱਕ ਤੂੰਹੀਂ ਹੈਂ, ਅੱਗੇ ਵੀ ਇੱਕ ਤੂੰਹੀਂ ਸਥਿਤ ਹੋਵੇਂਗਾ॥ ੫॥

**ਮਃ ੧ ॥ ਪਰੰਦਏ ਨ ਗਿਰਾਹ ਜਰ॥ ਦਰਖਤ ਆਬ ਆਸ ਕਰ॥**

ਮਨੁੱਖ ਨਾਲੋਂ ਪੰਛੀ ਚੰਗੇ ਹਨ, ਕਿਉਂਕਿ ਪਰੰਦਹੇ=ਪੰਛੀ ਗਿਰਾਹ=ਗੰਠ (ਪੱਲੇ) ਜਰ=ਧਨ ਨਹੀਂ ਬੰਨ੍ਹਦੇ, ਉਹ ਕੇਵਲ ਬ੍ਰਿੱਛ ਉੱਤੇ ਬੈਠਣ ਦੀ, ਤੇ ਆਬ=ਪਾਣੀ ਪੀਣ ਦੀ ਆਸਾ ਕਰਦੇ ਹਨ। ਵਾ:-ਦਰਖਤ=ਬ੍ਰਿੱਛ ਕੇਵਲ ਜਲ ਦੀ ਆਸਾ ਕਰਦੇ ਹਨ।

**ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥ ੬ ॥**

ਖਾਨ ਪਾਣ ਦੇ ਦਿਹੰਦ=ਦੇਣ ਵਾਲਾ ਇੱਕ ਓਹੀ ਪ੍ਰਮਾਤਮਾ ਹੈ, ਪਿੱਛੇ ਵੀ ਇੱਕ ਤੂੰਹੀਂ ਸੀ, ਹੁਣ ਭੀ ਇੱਕ ਤੂੰਹੀਂ ਹੈਂ, ਅੱਗੇ ਵੀ ਇਕ ਤੂੰਹੀਂ ਹੋਵੇਂਗਾ॥ ੬ ॥

**ਮਃ ੧ ॥ ਨਾਨਕ ਲਿਲਾਰਿ ਲਿਖਿਆ ਸੋਇ ॥ ਮੇਟਿ ਨ ਸਾਕੈ ਕੋਇ ॥**

ਗੁਰੂ ਜੀ ਕਥਨ ਕਰਦੇ ਹਨ, ਲਿਲਾਰਿ=ਮੱਥੇ ਉੱਪਰ ਜੋ ਲੇਖ ਲਿਖਿਆ ਗਿਆ ਹੈ, ਸੋਇ=ਉਸ ਲੇਖ ਨੂੰ ਕੋਈ ਭੀ ਨਹੀਂ ਮੇਟ ਸਕਦਾ।

**ਕਲਾ ਧਰੈ ਹਿਰੈ ਸੁਈ ॥ ਏਕੁ ਤੁਈ ਏਕੁ ਤੁਈ ॥ ੭ ॥**

ਪ੍ਰਾਣ ਕਲਾ ਦੇ ਧਾਰਨ ਵਾਲਾ ਤੇ ਹਿਰੈ=ਨਾਸ ਕਰਨ ਵਾਲਾ ਉਹ ਪ੍ਰਮਾਤਮਾ ਹੀ ਹੈ। ਪਿੱਛੇ ਵੀ ਇੱਕ ਤੂੰਹੀਂ ਸੀ, ਹੁਣ ਭੀ ਇੱਕ ਤੂੰਹੀਂ ਹੈਂ, ਅੱਗੇ ਵੀ ਇਕ ਤੂੰਹੀਂ ਹੋਵੇਂਗਾ॥ ੭ ॥

**ਪਉੜੀ ॥ ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥**
**ਗੁਰਮਤੀ ਆਪੁ ਗਵਾਇ ਸਚੁ ਪਛਾਣਿਆ ॥**

ਗੁਰਮੁਖਾਂ ਨੇ ਤੇਰਾ ਹੁਕਮ ਸੱਚਾ ਕਰਕੇ ਜਾਣਿਆ ਹੈ, ਗੁਰਾਂ ਦੀ ਸਿੱਖਿਆ ਦੁਆਰੇ ਆਪਾ ਭਾ ਹੰਕਾਰ ਨੂੰ ਗੁਆ ਕੇ ਉਨ੍ਹਾਂ ਨੇ ਸੱਚ ਨੂੰ ਪਛਾਣ ਲਿਆ ਹੈ।

**ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ ॥**
**ਸਚਾ ਸਬਦੁ ਵੀਚਾਰਿ ਸਚਿ ਸਮਾਣਿਆ ॥**

ਹੇ ਪ੍ਰਭੂ ! ਆਪ ਜੀ ਦਾ ਸੱਚਾ ਦਰਬਾਰੁ=ਸਰੂਪ ਗੁਰਾਂ ਦੇ ਸ਼ਬਦ ਕਰਕੇ ਨੀਸਾਣਿਆ=ਪਰਗਟ ਹੋਇਆ ਹੈ, ਸੱਚੇ ਸ਼ਬਦ ਨੂੰ ਵਿਚਾਰ ਕੇ ਗੁਰਮੁਖ ਸੱਚ ਵਿਚ ਸਮਾਏ ਹਨ।

**ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ ॥**
**ਵਿਸਟਾ ਅੰਦਰਿ ਵਾਸੁ ਸਾਦੁ ਨ ਜਾਣਿਆ ॥**

ਮਨਮੁਖ ਸਦਾ ਹੀ ਝੂਠੇ ਹਨ ਤੇ ਭਰਮ ਵਿਚ ਭੁੱਲੇ ਰਹਿੰਦੇ ਹਨ, ਉਨ੍ਹਾਂ ਦਾ ਵਿਸ਼ਿਆਂ ਰੂਪੀ ਗੰਦਗੀ ਵਿਚ ਵਾਸਾ ਹੁੰਦਾ ਹੈ, ਕਿਉਂਕਿ ਉਨ੍ਹਾਂ ਨੇ ਸੱਚ ਦੇ ਸੁਆਦ ਨੂੰ ਨਹੀਂ ਜਾਣਿਆ।

**ਵਿਣੁ ਨਾਵੈ ਦੁਖੁ ਪਾਇ ਆਵਣ ਜਾਣਿਆ ॥**
**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥ ੧੩ ॥**

ਪ੍ਰਮੇਸ਼ਰ ਨਾਮ ਤੋਂ ਬਿਨਾਂ ਉਹ ਦੁਖ ਪਾਂਦੇ ਹਨ, ਤੇ ਜੰਮਦੇ ਮਰਦੇ ਰਹਿੰਦੇ ਹਨ। ਗੁਰੂ ਜੀ ਕਥਨ ਕਰਦੇ ਹਨ-ਉਹ ਪ੍ਰਭੂ ਆਪ ਪਾਰਖੂ ਹੈ ਜਿਸ ਨੇ ਖੋਟੇ ਖਰੇ ਪੁਰਸ਼ ਨੂੰ ਪਛਾਣ ਲਿਆ ਹੈ॥ ੧੩ ॥

## ਸਲੋਕੁ ਮਃ ੧ ॥

ਸਿੱਖਾਂ ਨੇ ਕਿਹਾ ਉਹ ਪ੍ਰਮੇਸ਼ਰ ਕੀ ਕੰਮ ਕਰਦਾ ਹੈ ? *ਗੁਰ ਉੱਤਰ:-*

**ਪਹਿਲਾ ਅਰਥ-**

## ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥

ਸੀਹਾ=ਸ਼ੇਰ, ਬਾਜ ਚਰਗ ਤੇ ਕੁਹੀਆਂ ਏਹ ਬਾਜਾਂ ਦੀਆਂ ਕਿਸਮਾਂ ਹਨ, ਇਨ੍ਹਾਂ ਮਾਸ ਖਾਣ ਵਾਲਿਆਂ ਨੂੰ ਘਾਹ ਖੁਆ ਸਕਦਾ ਹੈ।

ਜਿਵੇਂ ਕਲਗੀਧਰ ਦਸਮੇਸ਼ ਪਿਤਾ ਜੀ ਹਜ਼ੂਰ ਸਾਹਿਬ ਜਾਂਦੇ ਹੋਏ ਰਾਹ ਵਿਚ ਦਾਦੂ ਜੀ ਦੇ ਅਸਥਾਨ ਉੱਪਰ ਠਹਿਰੇ ਹਨ ਤਾਂ ਮਹੰਤ ਜੈਤ ਰਾਮ ਸੰਤਾਂ ਨੇ ਬੇਨਤੀ ਕੀਤੀ, ਗਰੀਬ ਨਿਵਾਜ ਜੀਉ! ਅੱਜ ਇਥੇ ਹੀ ਅੰਨ ਛਕੋ ਤਾਂ ਗੁਰੂ ਜੀ ਨੇ ਕਿਹਾ ਜੇਕਰ ਅਸਾਂ ਨੇ ਅੰਨ ਛਕ ਲਿਆ ਤੇ ਅਸਾਡੇ ਬਾਜਾਂ ਨੇ ਨ ਛਕਿਆ ਤਾਂ ਠੀਕ ਨਹੀਂ ਕਿਉਂਕਿ ਇਹ ਮਾਸ ਅਹਾਰੀ ਹਨ, ਤੇ ਤੁਸਾਂ ਨੇ ਮਾਸ ਨੂੰ ਹੱਥ ਨਹੀਂ ਲਗਾਣਾ-ਤਾਂ ਦਾਦੂ ਜੀ ਨੇ ਕਿਹਾ ਆਪ ਅੰਨ ਛਕਣਾ ਮੰਨ ਲਵੋ, ਇਨ੍ਹਾਂ ਬਾਜਾਂ ਨੂੰ ਭੀ ਮੈਂ ਮੰਨਵਾ ਲਵਾਂਗਾ, ਜਦ ਗੁਰੂ ਜੀ ਮੰਨ ਗਏ ਤਾਂ ਸੰਤਾਂ ਨੇ ਬਾਜਾਂ ਨੂੰ ਜਾ ਕੇ ਕਿਹਾ-ਹੇ ਗੁਰੂ ਦੇ ਬਾਜੋ ਜਿਵੇਂ ਗੁਰੂ ਸਾਹਿਬਾਂ ਨੇ ਅੰਨ ਛਕਣਾ ਮੰਨ ਲਿਆ ਹੈ ਤਿਵੇਂ ਤੁਸੀਂ ਭੀ ਗੁਰੂ ਦੇ ਸਦਕੇ ਦਾਸ ਦੀ ਬੇਨਤੀ ਮੰਨਕੇ ਅੰਨ ਛਕਣਾ ਪ੍ਰਵਾਨ ਕਰ ਲਵੋ, ਇਹ ਗੱਲ ਕਹਿ ਕੇ ਜਦ ਜੁਆਰ ਪਾਈ ਤਾਂ ਬਾਜਾਂ ਨੇ ਜੁਆਰ ਖਾ ਲਈ, ਏਹੋ ਗਲ ਇਸ ਪੰਗਤੀ ਵਿਚ ਸਪੱਸ਼ਟ ਕੀਤੀ ਹੈ ਕਿ ਪ੍ਰਭੂ ਮਾਸ ਖਾਣ ਵਾਲਿਆਂ ਨੂੰ ਘਾਹ ਖੁਆ ਸਕਦਾ ਹੈ।

## ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥

ਜੋ ਬਲਦ ਆਦਿ ਘਾਹ ਖਾਣ ਵਾਲੇ ਹਨ ਉਨ੍ਹਾਂ ਨੂੰ ਮਾਸ ਖੁਆ ਸਕਦਾ ਹੈ, ਇਸ ਤਰ੍ਹਾਂ ਦੇ ਰਾਹ ਚਲਾ ਸਕਦਾ ਹੈ। ਜਿਵੇਂ ਸ਼ਿਵਾਂ ਨੇ ਆਪਣੇ ਮੋਦੀ ਨਾਮੇ ਸੇਵਕ ਦੇ ਘਰ ਜਾ ਕੇ ਉਸ ਦੇ ਲੜਕੇ ਦਾ ਮਾਸ ਆਪਣੇ ਬਲਦ ਨੂੰ ਖੁਆਇਆ ਸੀ।

*ਯਥਾ:-* ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥ ੨ ॥ *(ਪੰਨਾ ੮੭੫)*

**ਦੂਜਾ ਅਰਥ:-**ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥ ਸ਼ੇਰ=ਰਾਜੇ ਲੋਕ, ਬਾਜ=ਡਿਪਟੀ ਕਮਿਸ਼ਨਰ, ਚਰਗ=ਤਸੀਲਦਾਰ, ਕੁਹੀਆ=ਥਾਣੇਦਾਰ ਇਨ੍ਹਾਂ ਮਾਸ ਖਾਣ ਵਾਲਿਆਂ ਨੂੰ ਘਾਹ ਖੁਆ ਸਕਦਾ ਹੈ। ਜਿਵੇਂ ਔਰੰਗਜ਼ੇਬ ਦੇ ਭਰਾ ਦਾਰਾ ਸ਼ਕੋਹ ਨੂੰ ਛੋਲਿਆਂ ਦੇ ਖੇਤ 'ਚੋਂ ਘਾਹ ਖੁਆਇਆ ਸੀ।

*ਯਥਾ:-* ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥
ਦਰਿ ਮੰਗਨਿ ਭਿਖ ਨ ਪਾਇਦਾ ॥ ੧੬ ॥ *(ਪੰਨਾ ੪੭੨)*

*ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥*

ਘਾਹ ਦੇ ਖਾਣ ਵਾਲੇ ਜੋ ਗਰੀਬ ਹਨ ਉਨ੍ਹਾਂ ਨੂੰ ਮਾਸ ਖਵਾਲੇ ਰਜੋਗੁਣੀ ਪਦਾਰਥ ਖੁਆਉਂਦਾ ਹੈ, ਇਸ ਤਰ੍ਹਾਂ ਦੇ ਰਾਹ ਚਲਾ ਸਕਦਾ ਹੈ।

## ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥

ਪਰਤੱਖ ਨਦੀਆਂ ਵਿਚ ਟਿੱਬੇ ਕਰਕੇ ਵਿਖਾ ਦੇਂਦਾ ਹੈ, ਅਤੇ ਮਾਰੂਥਲ ਵਿਚ ਅਸਗਾਹ ਪਾਣੀ ਕਰ

ਦੇਂਦਾ ਹੈ।

ਅਥਵਾ:-ਜਿੱਥੇ ਪ੍ਰੇਮ ਰੂਪੀ ਨਦੀਆਂ ਦੇ ਪ੍ਰਵਾਹ ਚਲ ਰਹੇ ਹਨ ਤਿੱਥੇ ਰੇਤ ਦੇ ਟਿੱਬਿਆਂ ਵਾਂਗੂੰ ਖੁਸ਼ਕ ਅੰਤਹਕਰਨ ਕਰ ਦੇਂਦਾ ਹੈ, ਅਤੇ ਥਲੀ=ਖੁਸ਼ਕ ਅੰਤਹ-ਕਰਨ ਵਿਚ ਅਥਾਹ ਪ੍ਰੇਮ ਦੇ ਪ੍ਰਵਾਹ ਚਲਾ ਦੇਂਦਾ ਹੈ।

## ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥

ਕੀੜੇ ਵਰਗੇ ਕੰਗਲੇ ਮਾਮੂਲੀ ਜੀਵਾਂ ਨੂੰ ਪਾਤਸ਼ਾਹੀ ਉੱਪਰ ਥਾਪ ਦੇਂਦਾ ਹੈ, ਤੇ ਫੌਜਾਂ ਨੂੰ ਸੁਆਹ ਕਰ ਦੇਂਦਾ ਹੈ। ਜਿਵੇਂ ਕਾਲੇ ਦੇ ਭਤੀਜਿਆਂ ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਅੱਗੇ ਖਲੋ ਕੇ ਪੇਟ ਤੇ ਹੱਥ ਮਾਰਿਆ ਸੀ ਤਾਂ ਮਹਾਰਾਜ ਜੀ ਨੇ ਕਿਰਪਾ ਕਰਕੇ ਇੱਕ ਪਟਿਆਲੇ ਦਾ ਤੇ ਦੂਜਾ ਨਾਭੇ ਦਾ ਰਾਜਾ ਬਨਣ ਦਾ ਵਰ ਦੇ ਦਿੱਤਾ ਸੀ।

ਅਥਵਾ:-ਕੀੜੇ ਵੱਤ ਤੁੱਛ ਜੀਵ ਨੂੰ ਸਰੂਪ ਰੂਪੀ ਪਾਤਸ਼ਾਹੀ ਉੱਪਰ ਥਾਪ ਦੇਂਦਾ ਹੈ, ਤੇ ਉਹ ਲਸਕਰ ਰੂਪ ਸਾਰੇ ਸੰਸਾਰ ਨੂੰ ਸੁਆਹ=ਮਿੱਥਿਆ ਰੂਪ ਨਿਸਚੇ ਕਰਦਾ ਹੈ।

## ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ॥

ਜਿਤਨੇ ਕੁ ਜੀਵ ਸੰਸਾਰ ਵਿਚ ਜਿਊਂਦੇ ਹਨ ਸਾਰੇ ਸੁਆਸਾਂ ਨੂੰ ਲੈ ਕੇ ਜਿਊਂਦੇ ਹਨ, ਜੇਕਰ ਉਹ ਪ੍ਰਮੇਸ਼੍ਵਰ ਅਸਾਹ=ਸੁਆਸਾਂ ਤੋਂ ਬਿਨਾਂ ਜਿਵਾਲਿਆ ਚਾਹੇ ਤਾਂ ਉਸ ਅੱਗੇ ਕੀ ਮੁਸ਼ਕਲ ਹੈ।

ਦੁਆਪੁਰ ਜੁਗ ਵਿਚ ਜਿਸ ਵੇਲੇ ਮਹਾਂ ਭਾਰਤ ਦਾ ਜੰਗ ਵੇਖਣ ਵਾਸਤੇ ਸੁਰਾਂਕ ਰਾਜਾ ਆਇਆ ਹੈ; ਤਾਂ ਕ੍ਰਿਸ਼ਨ ਜੀ ਨੇ ਪੁਛਿਆ ਤੁਸੀਂ ਕਿਸ ਵੱਲ ਹੋਵੋਗੇ ਤਾਂ ਸੁਰਾਂਕ ਰਾਜੇ ਨੇ ਕਿਹਾ ਜਿਸ ਦੀ ਹਾਰ ਹੁੰਦੀ ਵੇਖਾਂਗਾ ਓਸੇ ਵੱਲ ਹੋਵਾਂਗਾ, ਕ੍ਰਿਸ਼ਨ ਜੀ ਨੇ ਪੁੱਛਿਆ ਤੁਹਾਡੇ ਵਿਚ ਕਿੰਨਾ ਕੁ ਬਲ ਹੈ, ਸੁਰਾਂਕ ਰਾਜੇ ਨੇ ਕਿਹਾ-ਇੱਕ ਨੂੰ ਬਾਣ ਮਾਰਾਂਗਾ ਤਾਂ ਉਸ ਜਾਤੀ ਦੇ ਸਾਰੇ ਮਨੁੱਖ ਮਰ ਜਾਣਗੇ। ਕ੍ਰਿਸ਼ਨ ਜੀ ਨੇ ਕਿਹਾ ਇਹ ਭਲਾ ਕਿਵੇਂ ਹੋ ਸਕਦਾ ਹੈ, ਤਾਂ ਰਾਜੇ ਨੇ ਕਿਹਾ ਜੇਕਰ ਨਹੀਂ ਨਿਸਚਾ ਤਾਂ ਪ੍ਰਤੱਖ ਦੇਖ ਲੈ।

ਇੱਕ ਪਿੱਪਲ ਦਾ ਬ੍ਰਿੱਛ ਖੜਾ ਵੇਖ ਕੇ ਰਾਜਾ ਨੇ ਕਿਹਾ, ਇਸ ਦੇ ਪੱਤਿਆਂ ਨੂੰ ਬੇਸ਼ੱਕ ਲੁਕਾ ਕੇ ਰੱਖ ਲਵੋ ਜਦ ਕ੍ਰਿਸ਼ਨ ਜੀ ਨੇ ਉਸ ਪਿੱਪਲ ਦੇ ਪੱਤੇ ਤੁੜਾ ਕੇ ਕੁਝ ਤਾਂ ਜ਼ਮੀਨ ਵਿਚ ਦਬਵਾ ਦਿੱਤੇ, ਕੁਝ ਮਕਾਨ ਅੰਦਰ ਰਖਵਾ ਦਿੱਤੇ, ਕੁਝ ਆਪਣੇ ਪੈਰਾਂ ਹੇਠ ਦਬਾ ਲਏ, ਤਦ ਰਾਜੇ ਸੁਰਾਂਕ ਨੇ ਉਸ ਪਿੱਪਲ ਨੂੰ ਬਾਨ ਮਾਰਿਆ, ਇੱਕ ਪੱਤੇ ਨੂੰ ਬਾਣ ਵਜਣ ਨਾਲ ਸਾਰੇ ਪੱਤੇ ਵਿੰਨ੍ਹੇ ਗਏ। ਜਦ ਜ਼ਮੀਨ 'ਚੋਂ ਕੱਢ ਕੇ ਤੇ ਪੈਰਾਂ ਹੇਠੋਂ ਕੱਢ ਕੇ ਵੇਖੇ ਤਾਂ ਸਾਰੇ ਵਿੰਨ੍ਹੇ ਹੋਏ ਵੇਖੇ, ਤਾਂ ਕ੍ਰਿਸ਼ਨ ਜੀ ਨੇ ਵਿਚਾਰਿਆ ਅਸਾਂ ਨੇ ਕੈਰਵਾਂ ਦੀ ਹਾਰ ਕਰਨੀ ਹੈ ਜੇਕਰ ਇਹ ਕੈਰਵਾਂ ਵਲ ਹੋ ਗਿਆ ਤਾਂ ਇਸ ਨੇ ਸਾਰਿਆਂ ਪਾਂਡਵਾਂ ਨੂੰ ਮਾਰ ਦੇਣਾ ਹੈ, ਪਾਂਡਵਾਂ ਦੇ ਬਚਾਉ ਵਾਸਤੇ ਕ੍ਰਿਸ਼ਨ ਜੀ ਨੇ ਪੁੱਛਿਆ ਹੇ ਰਾਜਨ ਆਪ ਦਾਨੀ ਕਿਤਨੇ ਹੋ, ਰਾਜਾ ਨੇ ਕਿਹਾ ਜੇ ਕੋਈ ਸਿਰ ਮੰਗੇ ਤਾਂ ਸਿਰ ਦੇਣ ਨੂੰ ਭੀ ਤਿਆਰ ਹਾਂ, ਤਾਂ ਕ੍ਰਿਸ਼ਨ ਜੀ ਨੇ ਕਿਹਾ, ਸਿਰ ਮੈਨੂੰ ਦੇ ਦੇਵੋ, ਤਾਂ ਰਾਜੇ ਨੇ ਕਿਹਾ ਸਿਰ ਦੇਣ ਨੂੰ ਤਾਂ ਤਿਆਰ ਹਾਂ ਪਰ ਮੈਂ ਇਸ ਜੰਗ ਦੇ ਦੇਖਣ ਵਾਸਤੇ ਆਇਆ ਹਾਂ, ਜੇ ਜੰਗ ਨਾ ਵੇਖਿਆ ਤਾਂ ਮੇਰਾ ਸੰਕਲਪ ਕਿਵੇਂ ਪੂਰਾ ਹੋਵੇਗਾ, ਕ੍ਰਿਸ਼ਨ ਜੀ ਨੇ ਕਿਹਾ ਤੂੰ ਆਪਣਾ ਸਿਰ ਦਾਨ ਕਰ ਦੇ, ਪਰ ਆਖਰੀ ਤੱਕ ਤੂੰ ਜੰਗ ਵੇਖਦਾ ਰਹੇਂਗਾ, ਇੰਝ ਕ੍ਰਿਸ਼ਨ ਜੀ ਦੇ ਕਹਿਣ ਉੱਪਰ ਉਸ ਨੇ ਆਪਣਾ ਸਿਰ ਦਾਨ ਦੇ ਦਿੱਤਾ ਤੇ ਕ੍ਰਿਸ਼ਨ ਜੀ ਨੇ ਸਿਰ ਕੱਟ ਕੇ ਪਹਾੜ ਦੀ ਚੋਟੀ ਉੱਪਰ ਰੱਖ ਦਿੱਤਾ ਜਿੰਨਾ ਚਿਰ ਜੰਗ ਦੀ ਸਮਾਪਤੀ ਨਹੀਂ ਹੋਈ ਓਨਾਂ ਚਿਰ ਸੁਰਾਂਕ ਰਾਜੇ ਦਾ ਸਿਰ ਜੰਗ ਨੂੰ ਵੇਖਦਾ ਰਿਹਾ ਹੈ। ਇਸ ਵਜ੍ਹਾ ਨਾਲ ਪ੍ਰਮੇਸ਼੍ਵਰ ਅਸਾਹ ਜਿਵਾਲਦਾ ਹੈ।

ਯਥਾ- ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥ ਪ੍ਰਭ ਭਾਵੈ ਤਾ ਹਰਿ ਗੁਣ ਭਾਖੈ॥ (ਪੰਨਾ ੨੭੭)

**ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥੧॥**

ਗੁਰੂ ਜੀ ਕਥਨ ਕਰਦੇ ਹਨ-ਜਿਵੇਂ ਜਿਵੇਂ ਸੱਚੇ ਪ੍ਰਭੂ ਨੂੰ ਭਾਂਵਦਾ ਹੈ ਤਿਵੇਂ ਤਿਵੇਂ ਉਹ ਗਿਰਾਹ-ਭੋਜਨ ਦੇਂਦਾ ਹੈ।

**ਮਃ ੧॥**

**ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ॥**
**ਇਕਨਾ ਛਤੀਹ ਅੰਮ੍ਰਿਤ ਪਾਹਿ॥**

ਇਕ ਮਾਸ ਅਹਾਰੀ ਹੋ ਕੇ ਮਾਸ ਖਾਂਦੇ ਹਨ, ਇਕ ਤ੍ਰਿਣ=ਘਾਹ ਖਾਂਦੇ ਹਨ, ਇਕਨਾਂ ਨੂੰ ਛੱਤੀ ਪ੍ਰਕਾਰ ਦੇ ਅੰਮ੍ਰਿਤ ਸਮਾਨ ਸੁਾਦੀਕ ਪਦਾਰਥ ਪਰਾਪਤ ਹਨ।

**ਇਕਿ ਮਿਟੀਆ ਮਹਿ ਮਿਟੀਆ ਖਾਹਿ॥**
**ਇਕਿ ਪਉਣ ਸੁਮਾਰੀ ਪਉਣ ਸੁਮਾਰਿ॥**

ਇੱਕ ਸੱਪ ਆਦਿਕ ਮਿੱਟੀ ਵਿਚ ਰਹਿੰਦੇ ਹੋਏ ਮਿੱਟੀ ਹੀ ਖਾਂਦੇ ਹਨ, ਇੱਕ ਜੋਗੀ ਪੌਣ ਭੱਖੀ ਹੋ ਕੇ ਪੌਣ ਹੀ ਭੱਖਦੇ ਹਨ।

ਅਥਵਾ-ਇੱਕ ਜੋਗੀ ਪਉਣ=ਪਰਾਨਾਂ ਦੀ ਸੁਮਾਰੀ=ਗਿਣਤੀ ਕਰਨ ਵਾਲੇ ਪਰਾਨ ਚਾੜ੍ਹਨ ਸਮੇਂ ਪਰਾਨਾਂ ਦੀ ਗਿਣਤੀ ਕਰਦੇ ਰਹਿੰਦੇ ਹਨ।

**ਇਕਿ ਨਿਰੰਕਾਰੀ ਨਾਮ ਆਧਾਰਿ॥ ਜੀਵੈ ਦਾਤਾ ਮਰੈ ਨ ਕੋਇ॥**
**ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ॥੨॥**

ਇਕਨਾਂ ਨੂੰ ਨਿਰੰਕਾਰ ਦੇ ਨਾਮ ਦਾ ਆਧਾਰਿ=ਆਸਰਾ ਹੈ। ਸਾਰਿਆਂ ਨੂੰ ਰਿਜ਼ਕ ਦੇਣ ਵਾਲਾ ਦਾਤਾ ਪ੍ਰਮੇਸ਼ਰ ਸਦਾ ਜਿਊਂਦਾ ਹੈ, ਇਸ ਲਈ ਕੋਈ ਭੁੱਖਾ ਨਹੀਂ ਮਰਦਾ। ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਦੇ ਮਨ ਵਿਚ ਉਹ ਦਾਤਾ ਨਹੀਂ ਵਸਦਾ ਉਹ ਕਾਮ ਆਦਿਕਾਂ ਕਰਕੇ ਮੁਠੇ ਜਾਹਿ=ਠਗੇ ਜਾਂਦੇ ਹਨ॥ ੨॥

**ਪਉੜੀ॥ ਪੂਰੇ ਗੁਰ ਕੀ ਕਾਰ ਕਰਮਿ ਕਮਾਈਐ॥**
**ਗੁਰਮਤੀ ਆਪੁ ਗਵਾਇ ਨਾਮੁ ਧਿਆਈਐ॥**

ਪੂਰਿਆਂ ਗੁਰਾਂ ਦੀ ਸੇਵਾ ਰੂਪੀ ਕਾਰ ਪੂਰਬਲੇ ਕਰਮਾਂ ਕਰਕੇ ਕਮਾਈ ਜਾਂਦੀ ਹੈ, ਗੁਰ ਸਿੱਖਿਆ ਦੁਆਰੇ ਆਪਾ ਭਾ ਹੰਕਾਰ ਗੁਆ ਕੇ ਪ੍ਰਭੂ ਦੇ ਨਾਮ ਨੂੰ ਧਿਆਉਣਾ ਕਰੀਏ।

**ਦੂਜੀ ਕਾਰੈ ਲਗਿ ਜਨਮੁ ਗਵਾਈਐ॥**
**ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ॥**

ਨਾਮ ਤੋਂ ਬਿਨਾਂ ਹੋਰ ਦੂਜਿਆਂ ਕੰਮਾਂ ਵਿਚ ਲਗਣ ਕਰਕੇ ਮਨੁੱਖਾ ਜਨਮ ਨਿਸਫਲ ਗਵਾਈਦਾ ਹੈ। ਨਾਮ

ਵਾ ਸਾਢੇ ਤਿੰਨ ਮਾਸੇ ਦਾ ਵੱਟਾ ਚੜ੍ਹਾ ਕੇ।

ਫੇਰ ਏਡਾ ਵੱਡਾ ਵਧ ਜਾਵਾਂ ਜੋ ਕਿਧਰੇ ਭੀ ਮਾਵਾ ਨਾਹੀ=ਸਮਾਵਾਂ ਨਾ, ਅਤੇ ਸਾਰਿਆਂ ਨੂੰ ਆਪਣੇ ਹੁਕਮ ਰੂਪੀ ਨਥੇਲ ਵਿਚ ਨੱਥ ਕੇ ਚਲਾਣਾ ਕਰਾਂ।

**ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥**
**ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥**

ਜਿੰਨਾ ਕੁ ਉੱਪਰ ਕਥਨ ਕੀਤਾ ਹੈ, ਚਾਹੇ ਇਤਨਾ (ਤਾਣੁ) ਬਲ ਮਨ ਦੇ ਅੰਦਰ ਹੋਵੇ, ਇਤਨੇ ਬਲ ਵਾਲੇ ਕਰਮ ਆਪ ਕਰੀਏ ਅਤੇ ਦੂਜਿਆਂ ਪਾਸੋਂ ਭੀ ਆਖ ਕੇ ਕਰਵਾ ਲਈਏ। ਜੇਡਾ ਵੱਡਾ ਉਹ ਵਾਹਿਗੁਰੂ ਆਪ ਮਾਲਕ ਹੈ, ਓਡੀਆਂ ਵੱਡੀਆਂ ਉਸ ਦੀਆਂ ਦਾਤਾਂ ਹਨ, ਉਹ ਸਾਰਿਆਂ ਨੂੰ ਦਾਤਾਂ ਦੇ ਦੇ ਕੇ ਰਜਾਈ=ਤ੍ਰਿਪਤ ਕਰਦਾ ਹੈ।

**ਨਾਨਕ ਨਦਰਿ ਕਰੇ ਜਿਸੁ ਊਪਰਿ ਸਚਿ ਨਾਮਿ ਵਡਿਆਈ॥੧॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਨੂੰ ਸੱਚ ਨਾਮ ਦੀ ਵਡਿਆਈ ਮਿਲਦੀ ਹੈ॥ ੧॥

**ਮਃ ੨॥ ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥**
**ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ॥**

ਆਖਣੁ=ਮੂੰਹ ਗੱਲਾਂ ਨੂੰ ਆਖਦਾ ਹੋਇਆ ਰੱਜਦਾ ਨਹੀਂ, ਕੰਨ ਗੱਲਾਂ ਨੂੰ ਸੁਣਦੇ ਸੁਣਦੇ ਰੱਜਦੇ ਨਹੀਂ। ਅੱਖਾਂ ਵੇਖਦੀਆਂ ਵੇਖਦੀਆਂ ਰੱਜਦੀਆਂ ਨਹੀਂ, ਸਾਰੇ ਗੁਣ=ਕਹੀਏ ਇੰਦ੍ਰ ਇੱਕ ਇੱਕ ਵੰਨ=ਰੰਗ ਅਰਥਾਤ ਵਿਸ਼ੇ ਦੇ ਗਾਹਕ ਹਨ।

**ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥**
**ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥੨॥**

ਭੁਖਿਆ=ਤ੍ਰਿਸ਼ਨਾਲੂ ਪੁਰਸ਼ ਦੀ ਭੁੱਖ ਕਦੇ ਉੱਤਰਦੀ ਨਹੀਂ, ਕਿਉਂਕਿ ਸੰਤੋਖ ਧਾਰੇ ਤੋਂ ਬਿਨਾਂ ਸੰਤੋਖ ਦੀਆਂ ਗੱਲਾਂ ਕਰਨ ਨਾਲ ਭੁੱਖ ਨਹੀਂ ਜਾਂਦੀ। ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਭੁਖਾ ਪੁਰਸ਼ ਤਾਂ ਰੱਜਦਾ ਹੈ, ਜਾਂ ਗੁਣਾਂ ਨੂੰ ਕਹਿ ਕੇ ਗੁਣੀ=ਪ੍ਰਮਾਤਮਾ ਵਿਚ ਸਮਾ ਜਾਵੇ॥ ੨॥

**ਪਉੜੀ॥ ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ॥**
**ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ॥**

ਸੱਚ ਨਾਮ ਜਪੇ ਤੋਂ ਬਿਨਾਂ ਸਭ ਕੂੜ=ਝੂਠੇ ਹਨ, ਅਤੇ ਝੂਠ ਨੂੰ ਹੀ ਕਮਾਂਦੇ ਹਨ। ਸੱਚ ਨਾਮ ਤੋਂ ਬਿਨਾਂ ਕੂੜਿਆਰ=ਝੂਠਿਆਂ ਨੂੰ ਬੰਨ੍ਹ ਕੇ ਪਰਲੋਕ ਰਸਤੇ ਵਿਚ ਟੋਰੀਦਾ ਹੈ।

**ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ॥**
**ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ॥**

ਸੱਚ ਨਾਮ ਜਪੇ ਤੋਂ ਬਿਨਾਂ ਛਾਰ ਆਦੀ ਪੰਜ ਤੱਤਾਂ ਦਾ ਰਚਿਆ ਹੋਇਆ ਸਰੀਰ ਛਾਰੁ=ਖੇਹ ਵਿਚ ਰੁਲਾਈਦਾ ਹੈ। ਸੱਚ ਨਾਮ ਜਪੇ ਤੋਂ ਬਿਨਾਂ ਜਿਹੜਾ ਪਹਿਨਣਾ ਅਤੇ ਖਾਣਾ ਹੈ ਇਹ ਸਭ ਭੁੱਖ ਵਾਂਗੂੰ ਦੁਖਦਾਈ ਹੈ।

**ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ॥**
**ਕੂੜੈ ਲਾਲਚਿ ਲਗਿ ਮਹਲੁ ਖੁਆਈਐ॥**

ਸੱਚ ਨਾਮ ਜਪੇ ਤੋਂ ਬਿਨਾਂ ਕੂੜੇ ਪੁਰਸ਼ ਸਤਿਸੰਗ ਵਾ ਸਰੂਪ ਰੂਪੀ ਦਰਬਾਰ ਨੂੰ ਨਹੀਂ ਪਾਉਂਦੇ। ਕੂੜੈ=ਝੂਠੇ ਪਦਾਰਥਾਂ ਦੇ ਲਾਲਚ ਵਿਚ ਲਗਕੇ ਮਹਲੁ ਖੁਆਈਐ=ਸਰੂਪ ਵੱਲੋਂ ਭੁੱਲ ਗਏ ਹਨ।

**ਸਭੁ ਜਗੁ ਠਗਿਓ ਠਗਿ ਆਈਐ ਜਾਈਐ॥**
**ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ॥੧੯॥**

ਕਾਮ ਕ੍ਰੋਧ ਆਦੀ ਠਗਾਂ ਦਾ ਠਗਿਆ ਹੋਇਆ ਹੋਣ ਕਰਕੇ ਸਾਰਾ ਸੰਸਾਰ ਜੰਮਣ ਮਰਨ ਵਿਚ ਆਉਂਦਾ ਜਾਂਦਾ ਹੈ। ਸਰੀਰ ਵਿਚ ਜੋ ਤ੍ਰਿਸ਼ਨਾ ਰੂਪੀ ਅੱਗ ਹੈ ਉਹ ਗੁਰਾਂ ਦੇ ਉਪਦੇਸ਼ ਦੁਆਰਾ ਬੁਝਾਈ ਜਾਂਦੀ ਹੈ॥ ੧੯॥

## ਸਲੋਕ ਮਃ ੧॥

**ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ॥**
**ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ॥**

ਸਤਿਗੁਰ ਦੇਵ ਜੀ ਆਖਦੇ ਹਨ, ਗੁਰੂ ਸਾਹਿਬ ਜੀ ਸੰਤੋਖ ਮਈ ਬ੍ਰਿੱਛ ਹਨ, ਉਸ ਬ੍ਰਿੱਛ ਨਾਲ ਧਰਮ ਰੂਪ ਫੁੱਲ ਅਤੇ ਗਿਆਨ ਰੂਪੀ ਫਲ ਲਗੇ ਹੋਏ ਹਨ। ਉਹ ਗਿਆਨ ਰੂਪੀ ਫਲ ਆਤਮ ਰਸ ਨਾਲ ਰਸਿਆ ਹੋਇਆ ਏ, ਅਤੇ ਸ਼ੁਭ ਗੁਣਾਂ ਕਰਕੇ ਸਦਾ ਹਰਿਆ ਹੈ, ਧਿਆਨ ਰੂਪੀ ਕਰਮ ਕਰਨ ਨਾਲ ਉਹ ਗਿਆਨ ਰੂਪੀ ਫਲ ਪੱਕਦਾ ਹੈ।

*ਪ੍ਰਸ਼ਨ:*-ਇਹ ਫਲ ਪ੍ਰਾਪਤ ਕਿਵੇਂ ਹੁੰਦਾ ਹੈ। *ਉੱਤਰ :*-ਗੁਰਾਂ ਦੇ ਚਰਨਾਂ ਦਾ ਧਿਆਨ ਕਰਨੇ ਰੂਪੀ ਕਰਮ ਦੇ ਕਰਨੇ ਨਾਲ ਇਹ ਫਲ ਪਕੈ=ਪ੍ਰਾਪਤ ਹੁੰਦਾ ਹੈ।

**ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ॥੧॥**

ਉਹ ਪੁਰਸ਼ ਪਤੀ ਪ੍ਰਮਾਤਮਾ ਦੇ ਸੁਆਦ ਨੂੰ ਖਾ ਲੈਂਦਾ ਹੈ ਜੋ ਦਾਨਾਂ ਵਿਚੋਂ ਸਿਰ ਦਾਨ ਦੇਂਦਾ ਹੈ।

*ਅਥਵਾ:*-ਗਿਆਨ ਰੂਪੀ ਫਲ ਦੁਆਰਾ ਜੋ ਪਤੀ ਪ੍ਰਮੇਸ਼ਵਰ ਦੇ ਸਾਦ ਖਾਦਾ=ਅਨੰਦ ਨੂੰ ਖਾਂਦਾ ਹੈ, ਉਹ ਪੁਰਸ਼ ਦਾਨੀਆਂ ਵਿਚੋਂ ਸਿਰਿ ਦਾਨੁ=ਸ਼੍ਰੋਮਣੀ ਦਾਨੀ ਜੋ ਪ੍ਰਮੇਸ਼੍ਵਰ ਹੈ ਉਸ ਨੂੰ ਲਹੈ=ਪ੍ਰਾਪਤ ਕਰ ਲੈਂਦਾ ਹੈ॥ ੧॥ ਹੁਣ ਉਪਰੋਕਤ ਕਹੇ ਨੂੰ ਫੇਰ ਸਪੱਸ਼ਟ ਕਰਦੇ ਹਨ।

**ਮਃ ੧॥ ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ॥**
**ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ॥**

ਗੁਰੂ ਸਾਹਿਬ ਜੀ ਇਕ ਸ਼ੁੱਧਤਾ ਰੂਪੀ ਸੋਨੇ ਦਾ ਬ੍ਰਿੱਛ ਹਨ, ਪਤਿਸਟਾ ਰੂਪੀ ਪੱਤੇ ਅਤੇ ਵਾਲਾ=ਦੁੱਖਾਂ ਕੋਲੋਂ

ਪਰੇ ਹੋਣਾ ਇਹ ਮੂੰਗੇ ਲਗੇ ਹੋਏ ਹਨ, ਵਾ (ਪਤ ਪਰ+ਵਾਲਾ) ਵਾਲਾ ਕਹੀਏ ਦੁਖਾਂ ਤੋਂ ਪਰੇ ਹੋਣਾ ਇਹ ਪੱਤੇ ਲਗੇ ਹੋਏ ਹਨ।

ਤਿਤੁ=ਤਿਸ ਬ੍ਰਿਛ ਨੂੰ ਲਾਲ=ਪ੍ਰੇਮ, ਰਤਨ=ਵੈਰਾਗ, ਇਹ ਫੁੱਲ ਲੱਗੇ ਹਨ, ਜਵੇਹਰ=ਗਿਆਨ ਇਹ ਫਲ ਲੱਗਾ ਹੈ, ਐਸੇ ਗੁਰਾਂ ਦੁਆਰੇ ਜੋ ਪੁਰਸ਼ ਨਾਮ ਨੂੰ ਮੁਖ ਸੇ ਭਾਖਤਿ=ਕਥਨ ਕਰਦਾ ਹੈ, ਅਤੇ ਹਿਰਦੇ ਵਿਚ ਧਾਰਦਾ ਹੈ ਉਹ ਹਿਰਦੇ ਵਿਚ ਹੀ ਪ੍ਰਮਾਤਮਾ ਨੂੰ ਨਿਹਾਲੁ=ਦੇਖ ਕੇ ਦੁਖਾਂ ਤੋਂ ਰਹਿਤ ਹੁੰਦਾ ਹੈ।

## ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਪਿਛਲੇ ਵੀ ਚੰਗੇ ਕਰਮ ਹੋਵਣ, ਹੁਣ ਵੀ ਮਸਤਕ ਉੱਪਰ ਮੁਖੀ ਲੇਖ ਲਿਖਿਆ ਹੋਵੇ। ਵਾ ਇਕੱਠੇ ਅੱਖਰ ਕਰ ਦੇਣੇ-ਮਸਤਕ ਉਪਰ ਮੁਖੀ ਕਰਮਾਂ ਦਾ ਲੇਖ ਲਿਖਿਆ ਹੋਇਆ ਹੋਵੇ, ਤਾਂ ਗੁਰਾਂ ਦੀ ਪ੍ਰਾਪਤੀ ਹੁੰਦੀ ਹੈ।

## ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ॥

ਗੁਰਾਂ ਦੇ ਚਰਨਾਂ ਦੀ ਜਿਹੜੀ ਪੂਜਾ ਕਰਨੀ ਹੈ, ਇਹ ੬੮ ਤੀਰਥਾਂ ਦੇ ਇਸ਼ਨਾਨ ਤੋਂ ਭੀ ਸਦਾ ਵਿਸ਼ੇਸ਼ ਹੈ।

## ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥
## ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ॥ ੨ ॥

ਹੰਸ=ਹਿੰਸਿਆ, ਰਾਜੇ ਸ਼ਿਵਨਾਭ ਨੂੰ ਉਪਦੇਸ਼ ਦੇਂਦਿਆਂ ਹੋਇਆ ਹਿੰਸਾ ਤਿੰਨ ਪ੍ਰਕਾਰ ਦੀ ਦੱਸੀ ਹੈ:-

ਯਥਾ:- ਏਕ ਅਹਿੰਸਾ ਜਾਨੀਏ-ਮਨ ਬਚ ਕਾਯਾਂ ਤੀਨ॥
ਪਰ ਕੋ ਬੁਰਾ ਜਿ ਚਿਤਵਨਾ ਮਨ ਕੀ ਹਿੰਸਾ ਚੀਨ॥ ੨੮॥
ਫਿਕਾ ਬੋਲ ਦੁਖਾਇ ਹਨਾਵੈ। ਹਿੰਸਾ ਬਚਨਨ ਕੀ ਕਹਿਲਾਵੈ॥
ਤੀਜੀ ਮਾਰਨ ਜੀਵਨ ਕੇਰੀ। ਤਯਾਗੈ ਇਨਕੋ ਹ੍ਵੈ ਬਿਨ ਦੇਰੀ॥ ੨੯॥

*(ਨਾਨਕ ਪ੍ਰਕਾਸ਼ ਧਿਆ ੪੮ ਸਫਾ ੫੩੧)*

ਹੇਤ=ਮੋਹ, ਲੋਭ, ਕੋਪ=ਕ੍ਰੋਧ, ਇਹ ਚਾਰੇ ਅੱਗ ਦੀਆਂ ਨਦੀਆਂ ਹਨ। ਜੋ ਪੁਰਸ਼ ਇਨ੍ਹਾਂ ਵਿਚ ਪੈਂਦਾ ਹੈ, ਉਹ ਦਝਹਿ=ਸੜਦਾ ਹੈ, ਕਿਉਂਕਿ ਲੋਭੀ ਪੁਰਸ਼ ਨੂੰ ਭੀ ਸ਼ਾਂਤੀ ਨਹੀਂ ਹੁੰਦੀ ਹਰ ਦਮ ਭਟਕਨੇ ਕਰਕੇ।

ਯਥਾ- ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥ ੨॥ *(ਪੰਨਾ ੮੭੬)*

ਸ੍ਰੇਸ਼ਟ ਕਰਮ ਹੋਵਣ ਜਾਂ ਗੁਰਾਂ ਦਾ ਅਨੁਗ੍ਰਹੁ ਹੋਵੇ ਤਾਂ ਗੁਰਾਂ ਦੇ ਚਰਨਾਂ ਵਿਚ ਲੱਗ ਕੇ ਤਰਨਾ ਹੁੰਦਾ ਹੈ॥ ੧॥

## ਪਉੜੀ॥ ਜੀਵਦਿਆ ਮਰੁ ਮਾਰਿ ਨ ਪਛੋਤਾਈਐ॥
## ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ॥

ਹੇ ਭਾਈ ਜਿਊਂਦਿਆਂ ਹੀ ਮਰੁ=ਮੌਤ ਨੂੰ ਮਾਰ ਦੇ, ਅਰਥਾਤ ਨਾਮ ਜਪ ਕੇ ਗਿਆਨ ਦੁਆਰਾ ਕਾਲ ਦਾ ਅਭਾਵ ਕਰ ਦੇ, ਯਥਾ-ਗਿਆਨੀ ਕਾਲ ਕੋ ਬੰਚਨ ਕਰੇ।

ਤਾਂ ਤੂੰ ਪਸਚਾਤਾਪ ਨਹੀਂ ਕਰੇਂਗਾ। ਇਹ ਸੰਸਾਰ ਸਾਰਾ ਝੂਠਾ ਹੈ ਕਿਸ ਨੂੰ ਸਮਝਾਣਾ ਕਰੀਏ ਕਿਉਂਕਿ ਸਮਝਦਾ ਕੋਈ ਨਹੀਂ। ਵਾ ਕਿਸੇ ਕਿਸੇ ਨੂੰ ਸਮਝ ਆਈ ਹੈ।

**ਸਚਿ ਨ ਧਰੇ ਪਿਆਰੁ ਧੰਧੈ ਧਾਈਐ॥**
**ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ॥**

ਇਹ ਜੀਵ ਸੱਚ ਨਾਮ ਵਿਚ ਪ੍ਰੇਮ ਨਹੀਂ ਧਾਰਦਾ, ਤੇ ਸੰਸਾਰਕ ਧੰਧਿਆਂ ਵਿਚ ਦੌੜਦਾ ਹੈ। ਕਾਲ ਬੁਰਾ ਹੈ ਜੋ (ਖੈ+ਕਾਲੁ) ਨਾਸ ਦੇ ਕਰਨ ਵਾਲਾ ਹੈ। ਵਾ-ਜਨਮ ਕਾਲ ਤੇ ਖੈ ਕਾਲੁ=ਮਰਨ ਕਾਲ ਇਹ ਦੋਨੋਂ ਬੁਰੇ ਹਨ ਜੋ ਕਾਲ ਦੁਨੀਆਂ ਦੇ ਸਿਰ ਉੱਤੇ ਆ ਰਿਹਾ ਹੈ।

**ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ॥**
**ਆਪੇ ਦੇਇ ਪਿਆਰੁ ਮੰਨਿ ਵਸਾਈਐ॥**

ਹੁਕਮੀ ਪ੍ਰਮਾਤਮਾ ਦੇ ਹੁਕਮ ਨਾਲ ਜਮ ਦੇ ਜੰਦਾਰ ਕਹੀਏ ਦੂਤ ਜੰਦਾਰੁ=ਡੰਡਾ ਲੈ ਕੇ ਦਾਹਵਾ ਬੰਨ੍ਹ ਕੇ ਇਸ ਦੇ ਸਿਰ ਤੇ ਮਾਰਦੇ ਹਨ। ਜਮਾਂ ਤੋਂ ਜਿਸ ਨੂੰ ਬਚਾਣਾ ਚਾਹੁੰਦਾ ਹੈ ਉਸ ਦੇ ਅੰਦਰ ਆਪ ਹੀ ਪਿਆਰ ਦੀ ਕਣੀ ਪਾਂਦਾ ਹੈ, ਅਤੇ ਉਹ ਮਨ ਵਿਚ ਪਿਆਰ ਨੂੰ ਵਸਾਂਦਾ ਹੈ।

**ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ॥**
**ਗੁਰ ਪਰਸਾਦੀ ਬੁਝਿ ਸਚਿ ਸਮਾਈਐ॥੨੦॥**

ਜਦ ਪਾਈ ਦਾਣਿਆਂ ਨਾਲ ਭਰੀ ਜਾਵੇ ਤਾਂ ਅੱਧੀ ਘੜੀ ਤੇ ਚਸਾ ਭਰ ਵੀ ਵਿਲੰਮੁ=ਦੇਰ ਨਹੀਂ ਲਗਦੀ ਝੱਟ ਉਲਟਾਈ ਜਾਂਦੀ ਹੈ। ਐਸੇ ਸਰੀਰ ਰੂਪੀ ਪਾਈ ਜਦ ਸਵਾਸਾਂ ਰੂਪੀ ਦਾਣਿਆਂ ਨਾਲ ਭਰੀ ਗਈ, ਭਾਵ ਸੁਆਸ ਪੂਰੇ ਹੋ ਗਏ ਤਾਂ ਮੁਹਤ=ਅੱਧੀ ਘੜੀ ਤੇ ਚਸਾ ਭਰ ਦੇਰੀ ਨਹੀਂ ਲਗਦੀ। ਤਾਂਤੇ ਗੁਰਾਂ ਦੀ ਕਿਰਪਾ ਦੁਆਰਾ ਨਾਮ ਨੂੰ ਬੁੱਝ ਕੇ ਸੱਚ ਵਿਚ ਸਮਾਉਣਾ ਕਰ॥ ੨੦॥

*ਯਥਾ:-* ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ॥
ਕੋ ਰਹੈ ਨ ਭਰੀਐ ਪਾਈਐ॥ *(ਆਸਾ ਦੀ ਵਾਰ, ਪੰਨਾ ੪੬੫)*

ਚਾਰ ਟੋਪਿਆਂ ਦੀ ਇਕ ਪਾਈ ਹੁੰਦੀ ਹੈ, ਟੋਪਾ ਦੋ ਸੇਰ ਦਾਣਿਆਂ ਦਾ ਹੁੰਦਾ ਹੈ। ਪਾਈ ਵਿਚ ਅੱਠ ਸੇਰ ਦਾਣੇ ਹੁੰਦੇ ਹਨ। ਚਾਰ ਪੜੋਪੀਆਂ ਦਾ ਇਕ ਟੋਪਾ ਹੁੰਦਾ ਹੈ। ਪੜੋਪੀ ਵਿਚ ਅੱਧ ਸੇਰ ਦਾਣੇ ਹੁੰਦੇ ਹਨ।

## ਸਲੋਕੁ ਮ: ੧॥

**ਉਥਾਨਕਾ:-**ਇੱਕ ਸਿੱਖ ਨੇ ਬੇਨਤੀ ਕੀਤੀ : ਹੇ ਪ੍ਰਭੂ ਨਾਮਹੀਣ ਮਨਮੁਖ ਪੁਰਸ਼ ਦੀ ਕੀ ਹਾਲਤ ਹੁੰਦੀ ਹੈ? **ਉੱਤਰ:-**

**ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ॥**
**ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ॥**

ਤੁਮੀ ਤੁਮਾ=ਤੂੰਬੀ ਤੂੰਬਾ, ਵਾ ਕੌੜਤੁਮੀ ਕੌੜਤੁਮਾ, ਵਿਸੁ=ਵਿਹੁ, ਅੱਕ ਧਤੂਰਾ ਅਤੇ ਨਿੰਮ ਦਾ ਫਲ।

ਇਤਆਦੀ ਸਭ ਕੋੜੱਤਨਾਂ ਤਿਸ ਮਨਮੁਖ ਪੁਰਸ਼ ਵਿਚ ਵੱਸਦੀਆਂ ਹਨ। ਜਿਸ ਨੂੰ ਤੂੰ ਯਾਦ ਨਹੀਂ ਆਉਂਦਾ। ਵਾ-ਤੁਮੀ=ਹਿੰਸਿਆ, ਤੁਮਾ=ਕ੍ਰੋਧ, ਵਿਸ਼=ਵਿਸ਼ੇ ਵਿਕਾਰ, ਅਕੁ=ਕਾਮ, ਧਤੂਰਾ=ਲੋਭ, ਨਿੰਮੁ ਫਲੁ=ਤ੍ਰਿਸ਼ਨਾ। ਇਹ ਸਾਰੇ ਤਿਸ ਮਨਮੁਖ ਪੁਰਸ਼ ਦੇ ਹਿਰਦੇ ਵਿਚ ਵੱਸਦੇ ਹਨ ਜਿਸ ਨੂੰ ਤੂੰ ਯਾਦ ਨਹੀਂ ਆਉਂਦਾ।

**ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ॥ ੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਮਨਮੁਖ ਪੁਰਸ਼ ਦੇ ਔਗੁਣ ਕਿਸ ਨੂੰ ਜਾ ਕੇ ਕਹੀਏ ? ਕਿਉਂਕਿ ਕਹੀਏ ਤਾਂ, ਜੇਕਰ ਉਨ੍ਹਾਂ ਨੇ ਸ਼ਰਮ ਦੇ ਮਾਰਿਆਂ ਹਟ ਜਾਣਾ ਹੋਵੇ, ਮਨਮੁਖ ਪੁਰਸ਼ ਤਾਂ ਸ਼ੁਭ ਕਰਮਾਂ ਤੋਂ ਬਾਹਰ ਹੋ ਕੇ ਹੰਢਨਿ=ਫਿਰਦੇ ਹਨ॥ ੧॥

[ਪੰਨਾ ੧੪੮]

**ਮਃ ੧॥ ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ॥**
**ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ॥**
**ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ॥ ੨॥**

ਮਤੀ ਵਸਿਸਟ ਜੀਵ ਰੂਪੀ ਪੰਛੀ ਕਿਰਤੁ ਸਾਥਿ=ਕਰਮਾਂ ਦੇ ਨਾਲ ਕਦੇ ਉੱਤਮ ਜਾਤੀ ਕਦੇ ਨੀਚ ਜਾਤੀ ਵਿਚ ਜਨਮ ਧਾਰਦਾ ਹੈ, ਕਦੇ ਚੰਦਨਿ=ਸੁਰਗਾਂ ਵਿਚ ਜਾਂਦਾ ਹੈ, ਕਦੇ ਅਕਿ ਡਾਲਿ=ਨਰਕਾਂ ਵਿਚ ਜਾਂਦਾ ਹੈ।

*ਅਥਵਾ:*-ਕਦੇ ਸਤਿਸੰਗ ਰੂਪ ਚੰਦਨਿ ਉੱਤੇ, ਕਦੇ ਕੁਸੰਗ ਰੂਪ ਅੱਕ ਦੀ ਡਾਲੀ ਉੱਤੇ ਜਾ ਬੈਠਦਾ ਹੈ। ਕਦੇ ਉਚੀ=ਪ੍ਰਮਾਤਮਾ ਦੀ ਪ੍ਰੀਤੀ ਨਾਲ ਲਗਦਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਹੁਕਮੀ ਪ੍ਰਮਾਤਮਾ ਆਪਣੇ ਹੁਕਮ ਅੰਦਰ ਸਭਨਾਂ ਨੂੰ ਚਲਾਉਂਦਾ ਹੈ ਇਹ ਵਾਹਿਗੁਰੂ ਮਾਲਕ ਦੀ ਮੁੱਢ ਤੋਂ ਰੀਤੀ ਲੱਗੀ ਆਈ ਹੈ॥ ੨॥

**ਪਉੜੀ॥ ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥**
**ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥**

ਕਿਤਨੇ ਹੀ ਵਖਿਆਣਾਂ ਨੂੰ ਕਹਿੰਦੇ ਹਨ, ਫੇਰ ਕਹਿ ਕਹਿ ਕੇ ਚਲੇ ਜਾਣਾ ਕਰਦੇ ਹਨ। ਵੇਦਾਂ ਦੀ ਵਖਿਆਣ=ਕਥਾ ਕਹਿਣ ਵਾਲਿਆਂ ਨੇ ਭੀ ਵਾਹਿਗੁਰੂ ਦਾ ਅੰਤ ਨਹੀਂ ਪਾਣਾ ਕੀਤਾ।

**ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥**
**ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ॥**

ਪੜ੍ਹਨੇ ਸੇ ਭੀ ਪ੍ਰਮੇਸ਼ਵਰ ਦਾ ਭੇਦ ਪ੍ਰਾਪਤ ਨਹੀਂ ਹੁੰਦਾ,

*ਪ੍ਰਸ਼ਨ :*-ਉਸ ਦਾ ਭੇਦ ਕਿਵੇਂ ਪ੍ਰਾਪਤ ਹੁੰਦਾ ਹੈ ?

*ਗੁਰ ਉੱਤਰ:*-ਬੁਝਿਐ ਪਾਵਣਾ=ਸਿਧਾਂਤ ਦੇ ਬੁੱਝਣੇ ਸੇ,

*ਅਥਵਾ:*-ਗੁਰਾਂ ਤੋਂ ਬੁੱਝਨੇ ਸੇ ਭੇਦ ਪ੍ਰਾਪਤ ਹੁੰਦਾ ਹੈ। ਛੇ ਦਰਸ਼ਨਾਂ ਦੇ ਭੇਖੀਆਂ ਵਿਚੋਂ ਕਿਸੇ ਵਿਰਲੇ ਨੇ ਹੀ ਸੱਚ ਵਿਚ ਸਮਾਣਾ ਕੀਤਾ ਹੈ।

## ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ॥
## ਮੰਨੇ ਨਾਉ ਬਿਸੰਖ ਦਰਗਹ ਪਾਵਣਾ॥

ਆਪਣੇ ਆਪ ਜਾਨਣ ਤੋਂ ਅਲਖ ਜੋ ਸੱਚਾ ਪੁਰਖ ਹੈ ਉਹ ਗੁਰਾਂ ਦੇ ਸੁਹਾਵਣੇ ਸ਼ਬਦ ਕਰਕੇ ਪ੍ਰਾਪਤ ਹੁੰਦਾ ਹੈ। ਬਿਸੰਖ=ਗਿਣਤੀ ਤੋਂ ਰਹਿਤ ਪ੍ਰਮਾਤਮਾ ਦੇ ਨਾਮ ਨੂੰ ਮੰਨਣ ਕਰੇ ਤਾਂ ਦਰਗਾਹ ਵਿਚ ਜਸ ਪਾਂਦਾ ਹੈ। ਵਾ:-ਅੰਤਹਕਰਨ ਰੂਪੀ ਗਹ=ਜਗਾ ਦੇ ਦਰ=ਅੰਦਰ ਪ੍ਰਮਾਤਮਾ ਨੂੰ ਪਾਣਾ ਕਰਦਾ ਹੈ।

## ਖਾਲਕ ਕਉ ਆਦੇਸੁ ਢਾਢੀ ਗਾਵਣਾ॥
## ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ॥੨੧॥

ਖਲਕਤ ਦੇ ਕਰਨ ਵਾਲਾ ਜੋ ਖਾਲਕ ਪ੍ਰਮੇਸ਼ਵਰ ਹੈ ਉਸ ਨੂੰ ਮੈਂ ਜਸ ਦੇ ਗਾਉਣ ਵਾਲਾ ਢਾਢੀ ਆਦੇਸ=ਨਮਸ਼ਕਾਰ ਕਰਦਾ ਹਾਂ। ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਹੇ ਭਾਈ ! ਜੁਗਾਂ ਜੁਗਾਂ ਵਿਚ ਜੋ ਇੱਕ ਵਾਹਿਗੁਰੂ ਹੈ ਉਸ ਨੂੰ ਮਨ ਵਿਚ ਵਸਾਉਣਾ ਕਰ॥ ੨੧॥

## ਸਲੋਕੁ ਮਹਲਾ ੨॥

ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਚਾ ਸ੍ਰੇਵੜੇ ਨਾਲ ਹੋਈ ਸੀ ਉਸ ਨੇ ਕੁਝ ਹਾਨੀ ਤਾਂ ਨਹੀਂ ਪਹੁੰਚਾਈ ਇਹ ਗੱਲ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ-

## ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥
## ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ॥

ਜਿਸ ਤਰ੍ਹਾਂ ਕੋਈ ਅਠੂਹਿਆਂ=ਬਿੱਛੂਆਂ ਦਾ ਮਾਂਦਰੀ ਹੋਵੇ ਤੇ ਨਾਗੀ=ਸੱਪਾਂ ਨੂੰ ਜਾ ਕੇ ਫੜਨ ਲਗ ਪਵੇ ਤਾਂ ਉਹ ਕਿਵੇਂ ਫੜ ਸਕਦਾ ਹੈ ਉਲਟਾ ਸਗੋਂ ਦੁਖ ਹੀ ਭੋਗਦਾ ਹੈ। ਏਸੇ ਤਰ੍ਹਾਂ ਤੁੱਛ ਕਲਾ ਸਪੰਨ ਸ੍ਰੇਵੜਾ, ਅਨੰਤ ਕਲਾ ਸਪੰਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਨ੍ਹਾਂ ਦੇ ਨਾਲ ਚਰਚਾ ਕਰਕੇ ਕਿਵੇਂ ਜਿੱਤ ਸਕਦਾ ਹੈ।

ਸ੍ਰੇਵੜੇ ਨੇ ਆਪਣੇ ਹੱਥਾਂ ਦੇ ਨਾਲ ਆਪਣੇ ਸਰੀਰ ਨੂੰ ਆਪੇ ਹੀ ਅੱਗ ਦਾ ਕੂਚਾ=ਚੁਆਤਾ ਲਗਾ ਲੀਤਾ ਹੈ। ਭਾਵ-ਆਪ ਹੀ ਈਰਖਾ ਦੀ ਅਗਨੀ ਨਾਲ ਆਪਣੇ ਆਪ ਨੂੰ ਸਾੜਦਾ ਹੋਇਆ ਉੱਠ ਕੇ ਚਲਾ ਗਿਆ ਹੈ।

## ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ॥
## ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥

ਖਸਮ=ਮਾਲਕ ਵਾਹਿਗੁਰੂ ਦਾ ਇਹ ਮੁੱਢ ਤੋਂ ਹੁਕਮ ਹੋ ਚੁਕਾ ਹੈ, ਕਿ ਜੋ 'ਅਤ' ਕਰਨ ਵਾਲਾ ਮਨੁੱਖ ਹੈ ਉਹ ਜ਼ਰੂਰ ਧੱਕਾ ਖਾਂਦਾ ਹੈ।

ਯਥਾ:- ਸੰਤ ਕਾ ਨਿੰਦਕੁ ਮਹਾ ਅਤਤਾਈ॥ ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ॥

(ਗਉੜੀ ਸੁਖਮਨੀ-ਪੰਨਾ ੨੮੦)

ਜੋ ਮਨਮੁਖ, ਗੁਰਮੁਖ ਨਾਲ ਅੜਦਾ ਹੈ ਉਹ ਡੁੱਬ ਜਾਂਦਾ ਹੈ ਇਹ ਹਕਿ=ਸੱਚਾ ਨਿਆਂ ਹੈ।

## ਦੂਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥
## ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ॥ ੧॥

ਗੁਰਮੁਖ ਤੇ ਮਨਮੁਖ, ਰੂਪ ਦੋਹਾਂ ਪਾਸਿਆਂ ਦਾ ਉਹ ਵਾਹਿਗੁਰੂ ਆਪ ਮਾਲਕ ਹੈ, ਅਤੇ ਆਪ ਹੀ ਵਿਉਪਾਇ=ਨਿਰਣਾ ਕਰਕੇ ਵੇਖਦਾ ਹੈ। ਗੁਰੂ ਜੀ ਕਥਨ ਕਰਦੇ ਹਨ ਏਵੈ=ਇਸ ਪਰਕਾਰ ਜਾਨਣਾ ਕਰੋ ਜੋ ਭੀ ਕੁਝ ਹੋ ਰਿਹਾ ਹੈ ਸਭ ਕਿਛ ਉਸ ਦੀ ਰਜਾਇ=ਆਗਿਆ ਵਿਚ ਹੋ ਰਿਹਾ ਹੈ॥ ੧॥

## ਮਹਲਾ ੨॥ ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥
## ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥

ਗੁਰੂ ਜੀ ਕਥਨ ਕਰਦੇ ਹਨ-ਜੋ ਪਹਿਲੇ ਆਪਣੇ ਸਰੂਪ ਨੂੰ ਪਰਖਣਾ ਕਰੇ, ਤਾਂ ਉਸ ਨੂੰ ਪਰਖਊਆ ਜਾਨਣਾ ਕਰੋ। ਜਿਵੇਂ ਰੋਗ ਅਤੇ ਦਾਰੂ ਇਨ੍ਹਾਂ ਦੋਹਾਂ ਗੱਲਾਂ ਨੂੰ ਸਮਝਣਾ ਕਰੇ ਤਾਂ ਉਹ ਸੁਜਾਣੁ=ਚਤੁਰ ਵੈਦ ਹੈ। ਤਿਵੇਂ ਜਗਿਆਸੂ ਦੇ ਅੰਤਹਕਰਨ ਵਿਚ ਤਿੰਨ ਰੋਗ ਹਨ-੧ ਮਲ. ੨. ਵਿਖੇਪ. ੩.ਅਵਰਨ. ਇਨ੍ਹਾਂ ਰੋਗਾਂ ਦੀ ਨਵਿਰਤੀ ਦੇ ਤਿੰਨ ਹੀ ਦਾਰੂ ਹਨ। ੧.ਨਿਸ਼ਕਾਮ ਕਰਮ, ੨. ਉਪਾਸਨਾ, ੩. ਗਿਆਨ। ਇਨ੍ਹਾਂ ਰੋਗਾਂ ਵਿਚੋਂ ਪਹਿਲੇ ਇਹ ਨਿਸਚੇ ਕਰੋ ਕਿ ਇਸ ਜਗਿਆਸੂ ਦੇ ਅੰਤਹਕਰਨ ਵਿਚ ਕਿਹੜਾ ਰੋਗ ਹੈ, ਅਤੇ ਉਸ ਦੀ ਨਵਿਰਤੀ ਦਾ ਸਾਧਨ ਕੌਣਸਾ ਹੈ ਤਾਂ ਗੁਰੂ ਰੂਪੀ ਵੈਦ ਸੁਜਾਣੁ=ਚਤੁਰ ਹੈ।

## ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ॥
## ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ॥

ਪ੍ਰਮੇਸ਼ਰ ਪ੍ਰਾਪਤੀ ਦੇ ਵਾਟ=ਰਸਤੇ ਵਿਚ ਚੱਲੇ ਤਾਂ ਮਾਮਲਿਆਂ ਨੂੰ ਅਰਥਾਤ ਪ੍ਰਵਿਰਤੀ ਨੂੰ ਨਾ ਕਰ ਬੈਠੇ, ਅਤੇ ਆਪਣੇ ਆਪ ਨੂੰ ਮਿਹਮਾਣੁ=ਪ੍ਰਾਹੁਣਾ ਸਮਝੇ। ਮੂਲੁ=ਅਧਿਸਠਾਨ ਰੂਪ ਪ੍ਰਮਾਤਮਾ ਦੇ ਜਾਨਣ ਦੀਆਂ ਗੱਲਾਂ ਕਰੇ, ਹਾਣੀ, ਲਗਾਣ ਵਾਲੇ ਕਾਮ ਆਦਿਕਾਂ ਨੂੰ ਹਾਣੁ=ਨਾਸ ਕਰੇ ।

ਵਾ-ਹਾਣਿ ਲਾਏ ਹਾਣੁ=ਚੇਤਨ ਨਾਲ ਚੇਤਨ ਨੂੰ ਮਿਲਾਵੇ।

## ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ॥
## ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ॥

ਜੋ ਪਦਾਰਥਾਂ ਦੇ ਲੱਬ ਮੇਂ ਨਹੀਂ ਚਲਦਾ ਅਤੇ ਸਚਿ ਨਾਮ ਵਿਚ ਰਹਿਣਾ ਕਰਦਾ ਹੈ, ਉਹ ਵਿਸਟੁ=ਵਕੀਲ ਮਹਾਤਮਾ ਪ੍ਰਮਾਨੀਕ ਹੈ। ਜੇ ਕੋਈ ਸਰੁ=ਬਾਨ ਸੰਧੇ=ਖਿੱਚ ਕੇ ਅਕਾਸ਼ ਨੂੰ ਮਾਰੇ ਤਾਂ ਉਹ ਬਾਨ ਅਕਾਸ਼ ਤੱਕ ਕਿਵੇਂ ਪਹੁੰਚੇਗਾ। ਕਿਉਂਕਿ :-

## ਅਗੈ ਓਹ ਅਗੰਮੁ ਹੈ ਵਾਹੇਦੜੁ ਜਾਣੁ॥ ੨॥

ਉਹ ਅਕਾਸ਼ ਤਾਂ ਅੱਗੇ ਹੀ ਅਗੰਮ ਹੈ, ਇਉਂ ਜਾਣੋਂ ਕਿ ਉਹ ਬਾਣ ਵਾਹੇਦੜੁ=ਚਲਾਣ ਵਾਲੇ ਦੇ ਉੱਤੇ ਹੀ ਆ ਕੇ ਵੱਜਦਾ ਹੈ। ਐਸੇ ਚਿਦਾਕਾਸ ਮੇਂ ਵਿਚਰਨ ਵਾਲੇ ਜੋ ਗੁਰੂ ਹਨ ਉਨ੍ਹਾਂ ਨੂੰ ਕੋਈ ਬਾਨ ਮਾਰੇ ਭਾਵ ਈਰਖਾ ਬਖੀਲੀ ਕਰੇ ਤਾਂ ਉਸ ਦੀ ਈਰਖਾ ਬਖੀਲੀ ਕੀਤੀ ਹੋਈ ਕਿਵੇਂ ਪਹੁੰਚ ਸਕਦੀ ਹੈ, ਉਹ ਤਾਂ ਅਗੇ ਹੀ ਅਗੰਮ ਰੂਪ ਹਨ। ਜੇਹੜਾ ਕੋਈ ਈਰਖਾ ਕਰਦਾ ਹੈ ਉਲਟਾ ਸਗੋ ਉਸੇ ਨੂੰ ਦੁਖ ਹੁੰਦਾ ਹੈ॥ ੨॥

**ਪਉੜੀ॥ ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ ॥**
**ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ॥**

ਜਗਿਆਸੂ ਰੂਪੀ ਇਸਤ੍ਰੀ ਦਾ ਅਕਾਲ ਪੁਰਖ ਵਾਹਿਗੁਰੂ ਨਾਲ ਪਿਆਰ ਹੈ, ਉਹ ਪ੍ਰੇਮ ਕਰਕੇ ਜਪ ਤਪ ਰੂਪੀ ਸ਼ਿੰਗਾਰ ਨਾਲ ਸ਼ਿੰਗਾਰੀ ਗਈ ਹੈ। ਉਹ ਦਿਨ ਰਾਤ ਭਗਤੀ ਕਰਦੀ ਹੈ, ਕਿਸੇ ਦੀ ਵਾਰੀਆ=ਵਰਜੀ (ਰੋਕੀ) ਹੋਈ ਰਹਿੰਦੀ ਨਹੀਂ ਭਾਵ ਰੁਕਦੀ ਨਹੀਂ ।

**ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ॥**
**ਸਚੁ ਕਹਨਿ ਅਰਦਾਸਿ ਸੇ ਵੇਚਾਰੀਆ॥**

ਉਸ ਦਾ ਮਹਲਾ=ਸਰੂਪ ਦੇ ਵਿਚ ਨਿਵਾਸ ਹੁੰਦਾ ਹੈ, ਜਿਸ ਨੇ ਗੁਰ ਸ਼ਬਦ ਦੁਆਰਾ ਅੰਤਹਕਰਨ ਸਹਿਤ ਸਭ ਇੰਦ੍ਰੀਆਂ ਸਵਾਰੀਆਂ ਹਨ। ਉਹ ਵਿਚਾਰੀ ਸ਼ੁਭ ਵਿਚਾਰ ਦੇ ਨਾਲ ਸੱਚੀ ਅਰਦਾਸ ਕਹਿੰਦੀ ਹੈ।

**ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ॥**
**ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ॥**

ਉਹ ਇਸਤ੍ਰੀਆਂ ਖਸਮ ਪ੍ਰਮਾਤਮਾ ਦੇ ਪਾਸ ਸੋਭਦੀਆਂ ਹਨ, ਜੋ ਵਾਹਿਗੁਰੂ ਦੇ ਹੁਕਮ ਵਿਚ ਸਿਧਾਰੀਆ=ਚਲਦੀਆਂ ਹਨ। ਜੋ ਵਾਹਿਗੁਰੂ ਦੀਆਂ ਪਿਆਰੀਆਂ ਹਨ। ਉਹ ਸਖੀਆਂ ਮਨ ਕਰਕੇ ਅਰਦਾਸਿ= ਬੇਨਤੀ ਕਹਿੰਦੀਆਂ ਹਨ।

**ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ॥**
**ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ॥੨੨॥**

ਪ੍ਰਮੇਸ਼ਰ ਨਾਮ ਤੋਂ ਬਿਨਾਂ ਸੰਸਾਰ ਵਿਚ ਵੱਸਣੇ ਨੂੰ ਧ੍ਰਿਕਾਰ ਹੈ, ਅਤੇ ਜੀਊਣ ਨੂੰ ਭੀ ਫਿੱਟੇ ਮੂੰਹ ਹੈ। ਜਿਨ੍ਹਾਂ ਨੇ ਗੁਰ ਸਬਦ ਦੁਆਰਾ ਬੁੱਧੀ ਸਵਾਰੀ ਹੈ, ਉਨ੍ਹਾਂ ਨੇ ਆਸੁ=ਮੁਖ ਦੁਆਰਾ (ਮੂੰਹ ਨਾਲ) ਨਾਮ ਅੰਮ੍ਰਿਤ ਪੀਤਾ ਹੈ॥ ੨੨॥

**ਸਲੋਕੁ ਮਃ ੧॥**

**ਉਥਾਨਕਾ:**-ਸਿੱਧਾਂ ਨੇ ਆ ਕੇ ਬੇਨਤੀ ਕੀਤੀ ਆਪ ਜੀ ਨੂੰ ਪ੍ਰਮੇਸ਼ਰ ਨਾਮ ਦੀ ਕਿਤਨੀ ਕੁ ਇੱਛਾ ਵਾ ਭੁੱਖ ਲੱਗ ਰਹੀ ਹੈ? *ਗੁਰ ਉੱਤਰ:-*

**ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ॥**
**ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ॥**
**ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ॥੧॥**

ਹੇ ਸਿੱਧੋ ! ਜਿਵੇਂ ਮਾਰੂਥਲ ਅਰਥਾਤ ਰੇਤ ਦੇ ਟਿੱਬੇ ਮੀਂਹ ਕਰਕੇ ਤ੍ਰਿਪਤ ਨਹੀਂ ਹੁੰਦੇ। ਅਤੇ ਬਹੁਤੀਆਂ ਲੱਕੜਾਂ ਪਾਣ ਨਾਲ ਭੀ ਅੱਗ ਦੀ ਭੁੱਖ ਨਹੀਂ ਲਹਿੰਦੀ। ਜਿਵੇਂ ਰਾਜ ਕਰਦਾ ਹੋਇਆ ਰਾਜਾ ਤ੍ਰਿਪਤ ਨਹੀਂ ਹੁੰਦਾ, ਹੋਰ ਹੋਰ ਇੱਛਾ ਵਧਦੀ ਜਾਂਦੀ ਹੈ। ਅਤੇ ਸਾਇਰ=ਸਮੁੰਦਰ ਕਿਸੁਕ=ਕਿਸੇ ਦੇ ਪਾਸੋਂ ਭਰੇ ਜਾਂਦੇ ਹਨ।

ਅਥਵਾ:-ਸਮੁੰਦਰ ਸੁੱਕ ਜਾਵਣ ਤਾਂ ਉਨ੍ਹਾਂ ਨੂੰ ਭਲਾ ਕੌਣ ਭਰ ਸਕਦਾ ਹੈ। ਗੁਰੂ ਜੀ ਕਥਨ ਕਰਦੇ ਹਨ- ਤਿਵੇਂ ਅਸਾਡੇ ਮਨ ਵਿਚ ਸੱਚੇ ਨਾਮ ਦੀ ਭੁੱਖ ਲਗ ਰਹੀ ਹੈ ਸੱਚ ਨਾਮ ਦੀ ਕਿੰਨੀ ਕੁ ਪੁੱਛ ਪੁੱਛਦੇ ਹੋ, ਭਾਵ ਬਿਅੰਤ ਚਾਹ ਲੱਗ ਰਹੀ ਹੈ॥ ੧॥

**ਮਹਲਾ ੨॥ ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ॥**
**ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ॥**

ਜਾਵਤੁ=ਜਿਤਨਾ ਚਿਰੁ ਬ੍ਰਹਮ ਨੂੰ ਨ ਬਿੰਦਤੇ=ਨਹੀਂ ਜਾਣਦਾ, ਤਦ ਤੱਕ ਤਸਿ ਜਨਮਸਿ ਨਿਹਫਲੰ= ਤਿਸ ਪੁਰਸ਼ ਦਾ ਮਨੁੱਖਾ ਜਨਮ ਨਿਸਫਲ ਹੈ। ਸਾਗਰੰ ਸੰਸਾਰਸਿ=ਸੰਸਾਰ ਸਮੁੰਦ੍ਰ ਨੂੰ ਗੁਰਾਂ ਦੀ ਕਿਰਪਾ ਵਾਲੇ ਪੁਰਸ਼ ਤਰਦੇ ਹਨ।

**ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥**
**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥ ੨॥**

ਗੁਰੂ ਜੀ ਆਖਦੇ ਹਨ-ਅਸੀਂ ਵੀਚਾਰ ਕੇ ਕਹਿੰਦੇ ਹਾਂ ਕਿ ਉਹ ਪ੍ਰਮਾਤਮਾ ਸਭ ਕਾਰਜਾਂ ਦੇ ਕਰਨ ਕਰਾਉਣ ਨੂੰ ਸਮਰੱਥ ਹੈ। ਸਾਰੇ ਕਾਰਜ ਕਰਤੇ ਵਾਹਿਗੁਰੂ ਦੇ ਵਸਿ=ਅਧੀਨ ਹਨ, ਜਿਸ ਨੇ ਸਾਰਿਆਂ ਵਿਚ ਆਪਣੀ ਕਲ=ਸ਼ਕਤੀ ਧਾਰ ਰੱਖੀ ਹੈ॥ ੨॥

**ਪਉੜੀ॥ ਖਸਮੈ ਕੈ ਦਰਬਾਰਿ ਢਾਢੀ ਵਸਿਆ॥**
**ਸਚਾ ਖਸਮੁ ਕਲਾਣਿ ਕਮਲੁ ਵਿਗਸਿਆ॥**

ਮੈਂ ਢਾਢੀ ਵਾਰ ਦੇ ਕਰਨ ਵਾਲਾ ਖਸਮ ਪ੍ਰਮਾਤਮਾ ਦੇ ਸਤਸੰਗ ਦਰਬਾਰ ਵਿਚ ਵੱਸਿਆ ਹਾਂ। ਖਸਮੁ= ਪ੍ਰਮਾਤਮਾ ਦਾ ਸੱਚਾ ਕਲਾਣਿ=ਜਸ ਕਰਦਿਆਂ ਹੋਇਆ ਹਿਰਦਾ ਕਵਲ ਵਿਗਸਿਆ=ਖਿੜ ਆਇਆ ਹੈ।

**ਖਸਮਹੁ ਪੂਰਾ ਪਾਇ ਮਨਹੁ ਰਹਸਿਆ॥**
**ਦੁਸਮਨ ਕਢੇ ਮਾਰਿ ਸਜਣ ਸਰਸਿਆ॥**

ਖਸਮਹੁ=ਗੁਰਾਂ ਪਾਸੋਂ, ਖਸਮਹੁ=ਪ੍ਰਮਾਤਮਾ ਦਾ ਪੂਰਾ ਨਾਮ ਗਿਆਨ ਪਾਣ ਕਰਕੇ ਮਨ ਵਿਚ ਰਹਸਿਆ=ਆਨੰਦ ਹੋਇਆ ਹੈ। ਕਾਮ ਕ੍ਰੋਧ ਆਦੀ ਦੁਸ਼ਮਨਾਂ ਨੂੰ ਮਾਰ ਕੇ ਕੱਢ ਦਿੱਤਾ ਹੈ, ਸਜਣ=ਸ਼ੁਭ ਗੁਣ ਸਰਸਿਆ=ਅਧਿਕ ਹੋਏ ਹਨ।

**ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ॥**

ਸੱਚੇ ਸਤਿਗੁਰਾਂ ਦੀ ਸੇਵਾ ਕਰਦਿਆਂ ਹੋਇਆ ਗੁਰਾਂ ਨੇ ਹੀ ਸੱਚਾ ਗਿਆਨ ਭਗਤੀ ਰੂਪੀ ਮਾਰਗੁ=ਰਸਤਾ ਦੱਸਿਆ ਹੈ।

[ਪੰਨਾ ੧੪੯]

**ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ॥**

ਗੁਰਾਂ ਦੇ ਸੱਚੇ ਉਪਦੇਸ਼ ਨੂੰ ਵਿਚਾਰ ਕੇ ਕਾਲ ਨੂੰ ਵਿਧਉਸਿਆ=ਵਿਸ਼ੇਸ਼ ਕਰਕੇ ਧ੍ਵੰਸ ਅਰਥਾਤ ਨਾਸ ਕੀਤਾ ਹੈ।

## ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥
## ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ ॥ ੨੩ ॥

ਮੈਂ ਢਾਢੀ ਗੁਰ ਸ਼ਬਦ ਦਾ ਸਵਾਰਿਆ ਹੋਇਆ ਅਕਥੁ=ਕਥਨ ਤੋਂ ਰਹਿਤ ਵਾਹਿਗੁਰੂ ਦੇ ਜਸ ਨੂੰ ਕਥਨ ਕਰਦਾ ਹਾਂ। ਗੁਰੂ ਜੀ ਕਥਨ ਕਰਦੇ ਹਨ-ਸ਼ੁਭ ਗੁਣਾਂ ਰੂਪੀ ਰਾਸਿ=ਪੂੰਜੀ ਗ੍ਰਹਿਣ ਕਰਨ ਨਾਲ ਮੈਨੂੰ ਪਿਆਰੇ ਹਰਿਜੀ ਮਿਲੇ ਹਨ॥ ੨੩ ॥

## ਸਲੋਕੁ ਮਃ ੧

**ਉਥਾਨਕਾ**:-ਸਿੱਖਾਂ ਨੇ ਬੇਨਤੀ ਕੀਤੀ ਇਸ ਜੀਵ ਦੀ ਮੰਦ ਹਾਲਤ ਕਿਉਂ ਹੁੰਦੀ ਹੈ? ਉੱਤਰ-

## ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ ॥
## ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥

ਹੇ ਭਾਈ ! ਇਹ ਜੀਵ ਖਤਿਅਹੁ=ਗੁਨਾਹਾਂ ਕਰਕੇ ਜੰਮਦੇ ਹਨ, ਫੇਰ ਵੱਡੇ ਹੋ ਕੇ ਗੁਨਾਹ ਹੀ ਕਮਾਉਂਦੇ ਹਨ। ਇਤਨੇ ਗੁਨਾਹ ਕਰਦੇ ਹਨ ਜੋ ਨਿਤਾਪ੍ਰਤੀ ਖਤਿਆ=ਗੁਨਾਹਾਂ ਵਿਚ ਹੀ ਪਏ ਰਹਿੰਦੇ ਹਨ। ਗੁਰ ਉਪਦੇਸ਼ ਤੋਂ ਬਿਨਾਂ ਉਹ ਗੁਨਾਹ ਧੋਤਿਆਂ ਕਦਾਚਿਤ ਉੱਤਰਦੇ ਨਹੀਂ, ਚਾਹੇ ਜੇਕਰ ਆਪਣੇਂ ਆਪ ਸਉ=ਸੈਂਕੜੇ ਵਾਰੀ ਧੋਣਾ ਪਾਵੇ।

## ਨਾਨਕ ਬਖਸ਼ੇ ਬਖਸੀਅਹਿ ਨਾਹਿ ਤ ਪਾਹੀ ਪਾਹਿ ॥ ੧ ॥

ਗੁਰੂ ਜੀ ਕਥਨ ਕਰਦੇ ਹਨ, ਜੇਕਰ ਵਾਹਿਗੁਰੂ ਆਪ ਬਖਸ਼ੇ ਤਾਂ ਬਖਸ਼ੇ ਜਾਂਦੇ ਹਨ, ਨਹੀਂ ਤਾਂ ਉਨ੍ਹਾਂ ਨੂੰ ਜਮਾਂ ਦੀਆਂ ਚੋਟਾਂ ਪੈਂਦੀਆਂ ਹੀ ਪੈਂਦੀਆਂ ਹਨ।

ਅਥਵਾ:-ਨਹੀਂ ਤਾਂ ਉਨ੍ਹਾਂ ਨੂੰ ਪਾਹੀ=ਜੁੱਤੀਆਂ ਦੀ ਮਾਰ ਪੈਂਦੀ ਹੈ॥ ੧ ॥

## ਮਃ ੧ ॥ ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥
## ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥

ਗੁਰੂ ਜੀ ਕਥਨ ਕਰਦੇ ਹਨ, ਇਹ ਝਖਾਂ-ਗੱਪਾਂ ਦਾ ਬੋਲਣਾ ਹੈ, ਜੇਹੜਾ ਦੁਖਾਂ ਨੂੰ ਛੱਡਕੇ ਸੁਖਾਂ ਦਾ ਮੰਗਣਾ ਹੈ। ਕਿਉਂਕਿ ਸੁਖ ਅਤੇ ਦੁਖ ਇਹ ਦੋਨੋਂ ਪ੍ਰਮੇਸ਼ਰ ਦੀ ਦਰਗਾਹ ਦੇ ਕੱਪੜੇ ਹਨ, ਇਨ੍ਹਾਂ ਕੱਪੜਿਆਂ ਨੂੰ ਕਰਮਾਂ ਅਨੁਸਾਰ ਜੀਵ ਜਾਇ=ਉਤਪੰਨ ਹੋ ਕੇ ਪਹਿਨਦਾ ਹੈ।

## ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥ ੨ ॥

ਜਿਸ ਜੰਗ੍ਹਾ ਬੋਲਣ ਤੇ ਹਾਰ ਹੋਵੇ, ਤਿਸ ਜਗ੍ਹਾ ਚੁੱਪ ਰੱਖਣੀ ਹੀ ਚੰਗੀ ਹੈ॥ ੨ ॥

## ਪਉੜੀ ॥ ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥
## ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ ॥

ਚਾਰੇ ਕੁੰਡਾ=ਚਾਰੇ ਦਿਸ਼ਾ ਚਾਰੋਂ ਤਰਫ ਦੇਖਿਆ ਤਾਂ ਵਾਹਿਗੁਰੂ ਕਿਧਰੇ ਨਾ ਮਿਲਿਆ, ਜਦ ਗੁਰਾਂ ਦੁਆਰੇ ਅੰਤਹਕਰਨ ਦੇ ਅੰਦਰੋਂ ਢੂੰਢਿਆ, ਤਾਂ ਸਿਰਜਨਹਾਰ ਸੱਚੇ ਅਲੱਖ ਪੁਰਖ ਨੂੰ ਨਿਹਾਲਿਆ=ਦੇਖ ਲਿਆ।

**ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥**
**ਸਤਿਗੁਰ ਸਚੇ ਵਾਹੁ ਸਚੁ ਸਮਾਲਿਆ ॥**

ਸੰਸਾਰ ਉਜਾੜ ਵਿਚ ਭੁੱਲੇ ਜਾਂਦੇ ਜੀਵ ਨੂੰ ਗੁਰਾਂ ਨੇ ਹੀ ਰਸਤਾ ਦਿਖਾਇਆ ਹੈ। ਇਸ ਤੇ ਸੱਚੇ ਸਤਿਗੁਰੂ ਧੰਨਯ ਹੈਂ ਜਿਨਾਂ ਦੀ ਕ੍ਰਿਪਾ ਨਾਲ ਸੱਚ ਨਾਮ ਨੂੰ ਸਮਾਲਿਆ=ਸਿਮਰਿਆ ਹੈ।

**ਪਾਇਆ ਰਤਨੁ ਘਰਾਹੁ ਦੀਵਾ ਬਾਲਿਆ ॥**
**ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ ॥**

ਰਤਨੁ=ਵੈਰਾਗ ਅਤੇ ਪ੍ਰੇਮ ਰੂਪੀ ਘਰਾਹੁ=ਘਿਓ ਪਾਇਆ ਤਾਂ ਗਿਆਨ ਰੂਪੀ ਦੀਪਕ ਬਲਿਆ। ਜਾਂ ਗਿਆਨ ਰੂਪੀ ਦੀਵਾ ਬਲਿਆ ਤਾਂ ਅੰਤਹਕਰਨ ਰੂਪੀ ਘਰਾਹੁ=ਘਰ ਦੇ ਵਿਚੋਂ ਹੀ ਰਤਨ ਰੂਪ ਪ੍ਰਮਾਤਮਾ ਨੂੰ ਪਾਇਆ। ਜੋ ਸੱਚੇ ਸ਼ਬਦ ਨੂੰ ਸਲਾਹੁੰਦੇ ਹਨ ਉਹ ਸੱਚ ਨਾਮ ਜਪਣ ਵਾਲੇ ਪੁਰਸ਼ ਸੁਖੀ ਹਨ।

**ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥**
**ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ ॥ ੨੪ ॥**

ਜੋ ਵਾਹਿਗੁਰੂ ਦੇ ਡਰ ਤੋਂ ਨਿ=ਰਹਿਤ ਹਨ, ਉਨ੍ਹਾਂ ਨੂੰ ਜਮ ਦਾ ਡਰ ਲਗਦਾ ਹੈ, ਸਿ=ਉਹ ਪੁਰਸ਼ ਮਾਤਾ ਦੇ ਗਰਭ ਵਿਚ ਗਲਦੇ ਹਨ। ਵਾਹਿਗੁਰੂ ਨਾਮ ਤੋ ਭੁੱਲਾ ਹੋਇਆ ਜਗੁ=ਜੀਵ ਬੇਤਾਲਿਆ=ਭੂਤਨਿਆਂ ਵਾਂਗੂੰ ਸੰਸਾਰ ਵਿਚ ਫਿਰਦਾ ਹੈ॥ ੨੪ ॥

## ਸਲੋਕੁ ਮਃ ੩ ॥

**ਉਥਾਨਕਾ:**-ਸਿੱਖਾਂ ਨੇ ਬੇਨਤੀ ਕੀਤੀ ਸੰਸਾਰ ਵਿਚ ਆਉਣਾ ਕਿਸ ਦਾ ਸਫਲ ਹੈ ?

*ਉੱਤਰ:-*

**ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥**
**ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ ॥ ੧ ॥**

ਇਹ ਜੀਵ ਵਾਹਿਗੁਰੂ ਦੇ ਡਰ ਵਿਚ ਜੰਮਦਾ ਹੈ, ਵਾਹਿਗੁਰੂ ਦੇ ਡਰ ਵਿਚ ਹੀ ਮਰਦਾ ਹੈ, ਪ੍ਰੰਤੂ ਜੇਕਰ ਮਧ-ਕਾਲ ਵਿਚ ਭੀ ਜੀਵ ਦੇ ਮਨ ਵਿਚ ਵਾਹਿਗੁਰੂ ਦਾ ਡਰ ਹੋ ਜਾਵੇ। ਗੁਰੂ ਜੀ ਕਥਨ ਕਰਦੇ ਹਨ-ਜੇਕਰ ਵਾਹਿਗੁਰੂ ਦੇ ਡਰ ਵਿਚ ਹੀ ਜੀਵਤ ਭਾ ਤੋਂ ਮਰ ਜਾਵੇ, ਤਾਂ ਉਸ ਦਾ ਸੰਸਾਰ ਵਿਚ ਆਇਆ ਸਹਿਤ ਲਾਭ ਦੇ *ਅਥਵਾ:*-ਸਹਿਲਾ=ਸਫਲ ਹੈ॥ ੧ ॥

**ਮਃ ੩ ॥ ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥**
**ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥ ੨ ॥**

ਜੋ ਪੁਰਸ਼ ਵਾਹਿਗੁਰੂ ਦੇ ਡਰ ਤੋਂ ਬਿਨਾਂ ਬਹੁਤ ਸੇ ਬਹੁਤ ਜੀਊਂਦਾ ਹੈ, ਅਤੇ ਖੁਸ਼ੀਆਂ ਦਰ ਖੁਸ਼ੀਆਂ ਕਮਾਂਦਾ ਹੈ। ਅਤੇ ਅਜੇਹਾ ਪੁਰਸ਼ ਵਾਹਿਗੁਰੂ ਦੇ ਡਰ ਤੋਂ ਬਿਨਾਂ ਹੋ ਕੇ ਮਰਦਾ ਹੈ, ਉਹ ਕਾਲੇ ਮੂੰਹ ਵਾਲੇ ਜਮਦੂਤਾਂ ਦੇ ਨਾਲ ਉੱਠ ਕੇ ਜਾਂਦਾ ਹੈ॥ ੨ ॥

**ਪਉੜੀ॥ ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ॥**
**ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ॥**
**ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ॥**
**ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ॥**

ਸਤਿਗੁਰੂ ਦਿਆਲੂ ਹੋਣ ਤਾਂ ਸ਼ਰਧਾ ਧਾਰੀ ਹੋਈ ਪੂਰਨ ਹੁੰਦੀ ਹੈ। ਸਤਿਗੁਰੂ ਦਿਆਲੂ ਹੋਣ ਤਾਂ ਕਦੇ ਭੀ ਝੁਰਦਾ ਨਹੀਂ। ਸਤਿਗੁਰੂ ਦਿਆਲੂ ਹੋਣ ਤਾ ਦੁਖਾਂ ਨੂੰ ਜਾਣਦਾ ਨਹੀਂ। ਸਤਿਗੁਰੂ ਦਿਆਲੂ ਹੋਣ ਤਾਂ ਹਰੀ ਦੇ ਰੰਗ=ਅਨੰਦ ਨੂੰ ਮਾਣੀਐ=ਭੋਗਦਾ ਹੈ।

**ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ॥**
**ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ॥**
**ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ॥**
**ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ॥ ੨੫॥**

ਸਤਿਗੁਰੂ ਦਿਆਲੂ ਹੋਣ ਤਾਂ ਜਮਾਂ ਦਾ ਕਾਹਦਾ ਡਰ ਹੈ ਭਾਵ ਜਮਾਂ ਦਾ ਡਰ ਨਹੀਂ ਹੁੰਦਾ।
ਸਤਿਗੁਰੂ ਦਿਆਲੂ ਹੋਣ ਤਾਂ ਦੇਹ ਨੂੰ ਹਮੇਸ਼ਾਂ ਸੁਖ ਪ੍ਰਾਪਤ ਹੁੰਦਾ ਹੈ।
ਸਤਿਗੁਰੂ ਦਿਆਲੂ ਹੋਣ ਤਾਂ ਨੌ ਨਿਧਾਂ ਪ੍ਰਾਪਤ ਹੁੰਦੀਆਂ ਹਨ।
ਸਤਿਗੁਰੂ ਦਿਆਲੂ ਹੋਣ ਤਾਂ ਸੱਚ ਸਰੂਪ ਵਿਚ ਸਮਾ ਜਾਂਦਾ ਹੈ॥ ੨੫॥

## ਸਲੋਕੁ ਮਃ ੧॥

ਇਸ ਸ਼ਬਦ ਦੁਆਰਾ ਸ੍ਰੇਵੜਿਆਂ ਦੀ ਪ੍ਰਕਿਰਿਆ ਦਸਦੇ ਹਨ। ਜਿਸ ਵੇਲੇ ਸ੍ਰੇਵੜੇ ਕਿਸੇ ਨੂੰ ਆਪਣਾ ਚੇਲਾ ਬਣਾਂਦੇ ਹਨ, ਤਾਂ

**ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥**

ਪਹਿਲਾਂ ਸਿਰ ਵਿਚ ਸੁਆਹ ਪਾ ਕੇ ਸਿਰ ਦੇ ਵਾਲ ਖੋਹਾਇ=ਖੋਂਹਦੇ ਭਾਵ ਪੁੱਟਦੇ ਹਨ, ਜੋ ਮਲ ਵਾਲਾ ਪਾਣੀ ਹੁੰਦਾ ਹੈ ਭਾਂਡਿਆਂ ਦਾ ਧੋਣ-ਧਾ ਉਸ ਨੂੰ ਪੀਂਦੇ ਹਨ, ਅਤੇ ਜੂਠੇ ਟੁਟੜੇ ਮੰਗ ਮੰਗ ਕੇ ਖਾਂਦੇ ਹਨ, ਅਰਥਾਤ ਰਸੋਈ 'ਚੋਂ ਜਦ ਕੋਈ ਪਹਿਲੇ ਛਕ ਜਾਵੇ ਤਾਂ ਪਿੱਛੋਂ ਫੁਲਕਾ ਲੈ ਕੇ ਖਾਂਦੇ ਹਨ। ਕਿਉਂਕਿ ਤਿਆਰ ਹੋਈ ਰਸੋਈ ਵਿਚੋਂ ਪਹਿਲੇ ਕੋਈ ਛਕ ਜਾਵੇ ਤੇ ਪਿਛਲੇ ਭੋਜਨ ਨੂੰ ਉਹ ਜੂਠਾ ਗਿਣਦੇ ਹਨ।

**ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥**

ਹੱਥ ਵਿਚ ਲੱਕੜੀ ਲੈ ਕੇ ਫਦੀਹਤਿ=ਵਿਸ਼ਟਾ ਨੂੰ ਫੋਲ ਕੇ ਤਿਸ ਦੀ ਭੜਾਸ ਯਾਨੇ ਹਵਾੜ ਮੂੰਹ ਉੱਪਰ ਲੈਂਦੇ ਹਨ, ਅਤੇ ਪਾਣੀ ਨੂੰ ਦੇਖ ਕੇ ਸੰਗਦੇ ਭਾਵ (ਸੰਕੋਚ) ਕਰਦੇ ਹਨ।

## ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ॥

ਜਿਸ ਤਰ੍ਹਾਂ ਭੇਡਾਂ ਦੀ ਉੱਨ ਨੂੰ ਖੋਂਹਦੇ ਹਨ, ਤਿਸ ਦੀ ਨਿਆਂਈ ਸਿਰ ਵਿਚ ਸੁਆਹ ਪਾ ਕੇ ਸ਼ਿਸ਼ ਦੇ ਸਿਰ ਨੂੰ ਖੋਂਹਦੇ ਹਨ, ਇਸ ਕਰਕੇ ਗੁਰਾਂ ਦੇ ਹੱਥ ਸੁਆਹ ਨਾਲ ਭਰੇ ਰਹਿੰਦੇ ਹਨ।

ਗੁਰੂ ਬੋਲਦੇ ਹਨ:-ਪ੍ਰੇਮ ਚਟਾਕਾ। ਅੱਗੋਂ ਸ਼ਿਸ਼ ਆਖਦਾ ਹੈ:- ਅਬ ਸੁਖ ਜਾਤਾ॥

## ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥

ਉਨ੍ਹਾਂ ਨੇ ਮਾਂ ਪਿਉ ਵਾਲੀ ਕਿਰਤ ਇਸ਼ਨਾਨ ਕਰਨ ਦੀ ਗਵਾ ਦਿੱਤੀ, ਅਤੇ ਇਸਤ੍ਰੀ ਪੁਤ੍ਰ ਆਦਿਕ ਟੱਬਰ ਧਾਹਾਂ ਮਾਰ ਕੇ ਰੋਂਦੇ ਹਨ।

## ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ॥

ਉਨ੍ਹਾਂ ਸ੍ਰੇਵੜਿਆਂ ਦੇ ਮੱਤ ਵਿਚ ਨਾ ਕੋਈ ਪਿੰਡ ਭਰਾਂਦਾ ਹੈ ਨਾ ਹੀ ਬ੍ਰਾਹਮਣਾਂ ਨੂੰ ਸੱਦ ਕੇ ਪੱਤਲਾਂ ਦੇਂਦੇ ਹਨ ਨਾਹੀ ਕਿਰਿਆ ਵਗੈਰਾ ਕਰਦੇ ਹਨ, ਨਾਹੀ ਦੀਵਾ ਜਗਾਂਦੇ ਹਨ ਅਤੇ ਇਹ ਵੀ ਪਤਾ ਨਹੀਂ ਕਿ ਮਰ ਕੇ ਕਿਥਾਊ=ਕਿੱਥੇ ਪੈਂਦੇ ਹਨ।

## ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ॥

ਅਠਾਠ ਤੀਰਥ ਉਸ ਨੂੰ ਢੋਈ=ਜਗ੍ਹਾ ਨਹੀਂ ਦੇਂਦੇ, ਅਤੇ ਬ੍ਰਾਹਮਣਾਂ ਦਾ ਦਿੱਤਾ ਹੋਇਆ ਅੰਨ ਉਹ ਸ੍ਰੇਵੜੇ ਨਹੀਂ ਖਾਂਦੇ। *ਅਥਵਾ:*-ਉਨ੍ਹਾਂ ਦੀ ਮਲੀਣ ਬੁੱਧੀ ਉਨ੍ਹਾਂ ਨੂੰ ਅਠਾਠ ਤੀਰਥਾਂ ਉੱਪਰ ਢੁੱਕਣ ਨਹੀਂ ਦੇਂਦੀ, ਉਨ੍ਹਾਂ ਦਾ ਅੰਨ ਬ੍ਰਾਹਮਣ ਲੋਕ ਨਹੀਂ ਖਾਂਦੇ। ਕਿਉਂਕਿ:-

## ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ॥

ਉਹ ਦਿਨੇ ਰਾਤੀ ਹਮੇਸ਼ਾ ਕੁਚੀਲ=ਅਪਵਿੱਤਰ ਰਹਿੰਦੇ ਹਨ, ਮੱਥੇ ਉੱਪਰ ਟਿੱਕੇ ਭੀ ਨਹੀਂ ਲਗਾਂਵਦੇ।

## ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥

ਨਿਤਾਪ੍ਰਤੀ ਅਰਥਾਤ ਹਮੇਸ਼ਾਂ ਹੀ ਝੁੰਡੀ=ਗੋਡਿਆਂ ਵਿਚ ਨੀਵੀਂ ਗਿੱਚੀ ਪਾ ਕੇ ਬੈਠਦੇ ਹਨ,

*ਅਥਵਾ:*-ਸਿਰ ਤੇ ਕੱਪੜਾ ਪਾ ਕੇ ਨਿਤਾਪ੍ਰਤੀ ਬੈਠਦੇ ਹਨ, ਜਿਵੇਂ ਕਿਸੀ ਦੇ ਮਰਨ ਕਰਕੇ ਉਸ ਦੇ ਸਨਬੰਧੀ ਨਿੰਮੋਝੂਣੇ ਹੋ ਕੇ ਬੈਠਦੇ ਹਨ। ਅੰਦਰ ਹੀ ਦੜੇ ਰਹਿੰਦੇ ਹਨ, ਸਤਸੰਗ ਰੂਪੀ ਦੀਬਾਣਿ=ਸਭਾ ਵਿਚ ਨਹੀਂ ਜਾਂਦੇ।

## ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ॥

ਲੱਕ ਨਾਲ ਕਾਸੇ=ਕਾਠ ਦੇ ਬਰਤਨ ਬੱਧੇ ਹੋਏ ਹਨ, ਜਿਸ ਵਿਚ ਮੰਗ ਕੇ ਖਾਂਦੇ ਹਨ। ਹੱਥ ਵਿਚ ਫੁੰਮਣ (ਚੌਰ) ਫੜੇ ਹੋਏ ਹਨ, ਜੋ ਰਾਹ ਨੂੰ ਸਾਫ ਕਰਦੇ ਚਲਦੇ ਹਨ। ਅਤੇ ਇੱਕ ਦੂਜੇ ਦੇ ਅੱਗੋਂ ਪਿੱਛੋਂ ਹੋ ਕੇ ਜਾਂਦੇ ਹਨ। ਜਿੱਥੇ ਵੱਡਾ ਗੁਰੂ ਪਹਿਲੇ ਪੈਰ ਰੱਖੇ ਉਸੀ ਜਗ੍ਹਾ ਉੱਪਰ ਚੇਲੇ ਪੈਰ ਰੱਖਦੇ ਹਨ ਕਿਉਂਕਿ ਪੈਰਾਂ ਹੇਠ ਆ ਕੇ ਕੀੜਿਆਂ ਦੇ ਮਰਨ ਦਾ ਪਾਪ ਗੁਰੂ ਦੇ ਸਿਰ ਤੇ ਹੋਵੇ।

## ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ॥

ਨਾ ਉਹ ਜੋਗੀ ਬਣੇ, ਨਾਹੀ ਉਹ ਜੰਗਮ ਬਣੇ, ਅਤੇ ਨਾਹੀ ਉਹ ਕਾਜ਼ੀ ਮੁੱਲਾਂ ਹੋਏ। ਕਿਉਂਕਿ ਇਸ਼ਨਾਨ ਆਦਿਕ ਸ਼ੁਭ ਕਿਰਿਆ ਦੇ ਨਾ ਕਰਨ ਨਾਲ ਇਨ੍ਹਾਂ ਸਾਰਿਆਂ ਨਾਲੋਂ ਸ੍ਰੇਵੜੇ ਨਿਊਣ ਹਨ।

## ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ॥

ਦਯਿ=ਪ੍ਰੇਰਕ ਜੋ ਵਾਹਿਗੁਰੂ ਹੈ ਉਸ ਦੇ ਵਿਗੋਏ=ਖ਼ਰਾਬ ਕੀਤੇ ਹੋਏ, ਫਿਰਹਿ ਵਿਗੁਤੇ=ਖ਼ਰਾਬ ਹੋਏ ਫਿਰਦੇ ਹਨ, ਸਾਰਾ ਗਲਾ=ਸਮੁਦਾਇ ਹੀ ਫਿੱਟਿਆ ਫਿਰਦਾ ਹੈ, ਵਾ-ਗਲੀਆਂ ਵਿਚ ਫਿੱਟਿਆ ਫਿਰਦਾ ਹੈ। ਵਾ-ਦਯਿ=ਪ੍ਰੇਰਕ ਪ੍ਰਮੇਸ਼ਰ ਵੱਲੋਂ ਵਿਗੜ ਕੇ ਇਸ ਤਰ੍ਹਾਂ ਖ਼ਰਾਬ ਹੋਏ ਫਿਰਦੇ ਹਨ, ਜਿਸ ਤਰ੍ਹਾਂ ਊਠਾਂ ਦਾ ਗਲਾ ਫਿੱਟਿਆ ਵਤੈ=ਫਿਰਦਾ ਹੈ।

## ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ॥

ਜੀਆਂ ਨੂੰ ਮਾਰਨ ਤੇ ਜੀਵਾਲਣ ਵਾਲਾ ਉਹ ਆਪ ਹੀ ਪ੍ਰਮੇਸ਼ਰ ਹੈ; ਉਸ ਤੋਂ ਬਿਨਾਂ ਹੋਰ ਕੋਈ ਰੱਖ ਨਹੀਂ ਸਕਦਾ।

## ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ॥

ਦਾਨ ਦੇਣ ਵਲੋਂ ਅਤੇ ਇਸ਼ਨਾਨ ਕਰਨ ਵੱਲੋਂ ਉਹ ਵੰਜੇ=ਗਏ ਗੁਜਰੇ ਹਨ, ਜਿਸ ਪਾਣੀ ਦੀ ਉਹ ਨਿੰਦਿਆ ਕਰਦੇ ਹਨ, ਉਨ੍ਹਾਂ ਸਿਰਿ ਖੁਥੈ=ਸ੍ਰੇਵੜਿਆਂ ਦੇ ਸਿਰ ਉਤੇ ਸੁਆਹ ਹੀ ਪੈਂਦੀ ਹੈ।

## ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ॥

ਉਸ ਪਾਣੀ ਵਿਚੋਂ ਚੌਦਾਂ ਰਤਨ ਉਤਪੰਨ ਹੋਏ ਹਨ, ਜਿਸ ਵੇਲੇ ਮੇਰੁ=ਸੁਮੇਰ ਪ੍ਰਬਤ ਨੂੰ ਮਧਾਣਾ ਕੀਤਾ ਸੀ।

## ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ॥

ਅਠਸਠਿ=ਅਠਾਹਠ (੬੮) ਤੀਰਥ ਦੇਵਤਿਆਂ ਨੇ ਅਸਥਾਪਨ ਕੀਤੇ ਹਨ, ਪੁਰਬ ਲਗਣ ਵੇਲੇ ਬਹੁਤ ਲੋਕ ਇਸ਼ਨਾਨ ਕਰਦੇ ਹਨ, ਕੌਣ ਕਹਿੰਦਾ ਹੈ ? ਬੇਦ ਬਾਣੀ ਇਸ ਗੱਲ ਨੂੰ ਕਥਨ ਕਰਦੀ ਹੈ।

ਅਥਵਾ:-ਉਸ ਵੇਲੇ ਲੋਕ ਬਾਣੀਆਂ ਦੇ ਪਾਠ ਕਰਦੇ ਹਨ।

## ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥

ਇਸ਼ਨਾਨ ਕਰਕੇ ਹੀ ਨਿਵਾਜ਼ਾਂ ਦਾ ਪੜ੍ਹਨਾ, ਅਤੇ ਇਸ਼ਨਾਨ ਕਰਕੇ ਹੀ ਪੂਜਾ ਕੀਤੀ ਜਾਂਦੀ ਹੈ, ਇਸ ਕਰਕੇ ਸੁਜਾਣੀ=ਚਤੁਰ ਪੁਰਸ਼ ਤਾਂ ਸਦਾ=ਨਿਤ ਹੀ ਇਸ਼ਨਾਨ ਕਰਦੇ ਹਨ।

## ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥

ਮਰਨ ਕਾਲ ਅਤੇ ਜੀਵਨ ਕਾਲ ਵਿਚ ਜੇ ਸਿਰ ਉਤੇ ਪਾਣੀ ਪਾਈਏ ਤਾਂ ਹੀ ਪਵਿੱਤ੍ਰਤਾ ਦੀ ਗਤਿ=ਪ੍ਰਾਪਤੀ ਹੁੰਦੀ ਹੈ। ਏਸੇ ਕਰਕੇ ਮੁਰਦੇ ਨੂੰ ਭੀ ਇਸ਼ਨਾਨ ਕਰਾਉਂਦੇ ਹਨ ਅਤੇ ਜੰਮਦੇ ਬੱਚੇ ਨੂੰ ਭੀ ਨੁਹਾਉਂਦੇ ਹਨ।

## ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ॥

ਗੁਰੂ ਜੀ ਕਥਨ ਕਰਦੇ ਹਨ-ਜੇਹੜੇ ਸਿਰ ਖੁਥੇ=ਸਿਰ ਖੋਹਣ ਵਾਲੇ ਸ਼ੈਤਾਨ ਸ੍ਰੇਵੜੇ ਹਨ, ਇਨ੍ਹਾਂ ਨੂੰ ਇਹ ਇਸ਼ਨਾਨ ਕਰਨ ਵਾਲੀ ਗੱਲ ਭਾਉਂਦੀ ਨਹੀਂ ਹੈ। ਹੋਰ ਵੇਖੋ:-

## ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ॥

ਜਲ ਦੇ ਵਰਸਦੇ ਹੋਇਆਂ ਹੀ ਬਿਲਾਵਲੁ=ਆਨੰਦ ਹੁੰਦਾ ਹੈ, ਅਤੇ ਜੀਵਾਂ ਦੇ ਜੀਊਣ ਦੀ ਜੁਗਤੀ ਭੀ ਜਲ ਦੇ ਵਿਚ ਹੀ ਸਮਾ ਰਹੀ ਹੈ। ਕਿਉਂਕਿ ਪਾਣੀ ਤੋਂ ਬਿਨਾਂ ਕੋਈ ਨਹੀ ਜਿਊ ਸਕਦਾ।

## ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ॥

ਜਲ ਦੇ ਵਰਸਣ ਤੇ ਹੀ ਅੰਨ ਕਮਾਦੁ=ਗੰਨਾ ਅਤੇ ਕਪਾਹ ਹੁੰਦੀ ਹੈ, ਜਿਸ ਕਪਾਹ ਕਰਕੇ ਸਾਰਿਆਂ ਉੱਤੇ ਪੜਦਾ ਹੁੰਦਾ ਹੈ।

## ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ॥

ਜਲ ਦੇ ਵਰਸਣ ਤੇ ਹੀ ਘਾਹ ਪੈਦਾ ਹੁੰਦਾ ਹੈ ਜਿਸ ਘਾਹ ਨੂੰ ਨਿਤਾਪ੍ਰਤੀ ਸੁਰਹੀ=ਗਊਆਂ ਚਰਦੀਆਂ ਹਨ, ਉਨ੍ਹਾਂ ਗਊਆਂ ਤੋਂ ਜੋ ਦੁੱਧ ਪੈਦਾ ਹੋਇਆ ਹੈ ਉਸ ਦੀ ਦਹੀਂ ਜਮਾ ਕੇ ਇਸਤ੍ਰੀਆਂ ਵਿਲੋਵੈ= ਮਥਦੀਆਂ ਹਨ।

## ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ॥

ਉਸ ਤੋਂ ਮੱਖਣ ਨਿਕਲਦਾ ਹੈ, ਫਿਰ ਉਸ ਮੱਖਣ ਦਾ ਘਿਉ ਬਣਿਆ, ਤਿਤੁ ਘਿਇ=ਉਸ ਘਿਉ ਕਰਕੇ ਹੋਮ=ਹਮਨ, ਯੱਗ, ਪੂਜਾ ਵਗੈਰਾ ਸ਼ੁਭ ਕਰਮ ਹੁੰਦੇ ਹਨ, ਘਿਉ ਦੇ ਪੈਣ ਨਾਲ ਸਾਰੇ ਸੋਭਨੀਕ ਕਾਰਜ ਹੁੰਦੇ ਹਨ। ਵਾ-ਪਇਐ=ਦੁੱਧ ਦੇ ਹੋਣ ਤੇ, *ਅਥਵਾ:*-ਜਲ ਦੇ ਪੈਣ ਨਾਲ ਸਾਰੇ ਸੋਭਨੀਕ ਕਾਰਜ ਹੁੰਦੇ ਹਨ।

## ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ॥

ਜਿਤਨਾ ਗੁਰ ਸੇਵਾ ਦਾ ਫਲ ਹੈ ਉਤਨਾ ਸਮੁੰਦਰ ਦੇ ਇਸ਼ਨਾਨ ਦਾ ਫਲ ਹੈ, ਜਿਤਨਾ ਕੁ ਸਿੱਖੀ ਦੇ ਧਾਰਨੇ ਦਾ ਵਾ ਸਿੱਖਾਂ ਦੀ ਸੇਵਾ ਦਾ ਫਲ ਹੈ, ਉਤਨਾ ਹੀ ਨਦੀ ਦੇ ਵਿਚ ਇਸ਼ਨਾਨ ਦਾ ਫੱਲ ਹੈ। ਜਿਸ ਨ੍ਹਾਵਣ ਨਾਲ ਵਡਿਆਈ ਦੀ ਪ੍ਰਾਪਤੀ ਹੁੰਦੀ ਹੈ।

*ਅਥਵਾ:*-ਸਮੁੰਦਰ ਗੁਰੂ ਰੂਪ ਹੈ, ਉਸ ਦੀ ਸ਼ਿੱਖੀ ਸਾਰੀਆਂ ਨਦੀਆਂ ਹਨ, ਜਿਨ੍ਹਾਂ ਵਿਚ ਨ੍ਹਾਉਣ ਕਰਕੇ ਵਡਿਆਈ ਮਿਲਦੀ ਹੈ।

## ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ॥੧॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਜਿਹੜੇ ਸਿਰ ਖੁਥੇ=ਸ੍ਰੇਵੜੇ ਇਸ਼ਨਾਨ ਨਹੀਂ ਕਰਦੇ ਤਾਂ ਉਨ੍ਹਾਂ ਦੇ ਸਿਰ ਵਿਚ ਸੱਤ ਨਾਨਕਿਆਂ ਦੀਆਂ ਸੱਤ ਦਾਦਕਿਆਂ ਦੀਆਂ ਚੁਟਕੀਆਂ ਸੁਆਹ ਦੀਆਂ ਪਾ ਦਿਓ, ਵਾ-ਚੱਟਾ ਉਸ ਨੂੰ ਕਹਿੰਦੇ ਹਨ ਜਿਸ ਨਾਲ ਮਲਾਹ ਬੇੜੀ ਵਿਚ ਪਾਣੀ ਪੈ ਜਾਣ ਤੇ ਕੱਢਦੇ ਹਨ, ਐਸਾ ਸਤ=ਸੌ ਚੱਟਾ ਭਰ ਕੇ ਵਾ ਸੌ ਕਲਾਵਾ ਭਰ ਕੇ ਸੁਆਹ ਦਾ ਉਸ ਦੇ ਸਿਰ ਉੱਪਰ ਪਾਵੋ ਜੋ ਵਿਚੇ ਹੀ ਦੱਬਿਆ ਜਾਵੇ॥ ੧॥

## ਮਃ ੨॥

ਉਥਾਨਕਾ-ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ੍ਰੇਵੜੇ ਨਾਲ ਜੋ ਚਰਚਾ ਹੋਈ ਸੀ ਉਸ ਨੇ ਆਪਣਾ ਪ੍ਰਭਾਵ ਗੁਰੂ ਨਾਨਕ ਦੇਵ ਜੀ ਉੱਤੇ ਪਾ ਲਿਆ ਹੋਵੇਗਾ ?

*ਉੱਤਰ:*-

## ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ॥

**ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥**

ਅੱਗ ਨੂੰ ਪਾਲਾ ਕੀ ਕਰ ਸਕਦਾ ਹੈ, ਅਤੇ ਸੂਰਜ ਨੂੰ ਰਾਤ ਕੀ ਕਰ ਸਕਦੀ ਹੈ। ਚੰਦ੍ਰਮਾ ਦਾ ਹਨੇਰਾ ਕੀ ਵਿਗਾੜ ਸਕਦਾ ਹੈ,ਅਤੇ ਪੌਣ ਪਾਣੀ ਦਾ ਜਾਤੀ ਅਜਾਤੀ ਕੀ ਵਿਗਾੜ ਕਰ ਸਕਦੀ ਹੈ ਅਰਥਾਤ ਨੀਚ ਊਚ ਜਾਤੀ ਕਰਕੇ ਪੌਣ ਪਾਣੀ ਚੰਗੇ ਮੰਦੇ ਨਹੀਂ ਹੁੰਦੇ।

**ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥**
**ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥ ੨ ॥**

ਧਰਤੀ ਨੂੰ ਚੀਜ਼ਾਂ ਕੀ ਕਰ ਸਕਦੀਆਂ ਹਨ, ਅਰਥਾਤ ਕੀ ਦਬਾ ਸਕਦੀਆਂ ਹਨ, ਜਿਸ ਧਰਤੀ ਵਿਚ ਸਭ ਕੁਝ ਪੈਦਾ ਹੋ ਰਿਹਾ ਹੈ, ਅਰਥਾਤ ਜਿਵੇਂ ਚੀਜ਼ਾਂ ਧਰਤੀ ਨੂੰ ਨਹੀਂ ਦਬਾ ਸਕਦੀਆਂ, ਤਿਵੇਂ ਸ੍ਰੇਵੜਾ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਹੀਂ ਦਬਾ ਸਕਿਆ। ਗੁਰੂ ਜੀ ਕਥਨ ਕਰਦੇ ਹਨ-ਇਸ ਦੀ ਪੱਤ ਅਬਰੋ ਤਾਂ ਹੀ ਜਾਣੀ ਜਾਂਦੀ ਹੈ ਜਾਂ ਉਹ ਪ੍ਰਭੂ ਆਪ ਇਸ ਦੀ ਇੱਜ਼ਤ ਰੱਖਣਾ ਕਰੇ॥ ੨ ॥

**ਪਉੜੀ ॥ ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥**
**ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥**

ਹੇ ਸੁਬਹਾਨੁ=ਅਸਚਰਜ ਰੂਪ ਸੱਚੇ ! ਮੈਂ ਸਦਾ ਹੀ ਤੇਰਾ ਕਲਾਣਿਆ=ਜਸ ਉਚਾਰਦਾ ਹਾਂ। ਤੂੰ ਹੀ ਮੇਰਾ ਸੱਚਾ ਦੀਬਾਣੁ=ਆਸਰਾ ਹੈਂ, ਕਿਉਂਕਿ ਤੈਥੋਂ ਬਿਨਾਂ ਹੋਰ ਸਭ ਆਉਣ ਜਾਣ ਵਾਲੇ ਹਨ।

**ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ॥**
**ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ॥**

ਜਿਹੜਾ ਸੱਚ ਨਾਮ ਦਾ ਦਾਨ ਮੰਗਦਾ ਹੈ ਉਹ ਤੇਰੇ ਵਰਗਾ ਹੀ ਹੈ। ਕਿਉਂਕਿ ਤੇਰਾ ਸੱਚਾ ਹੁਕਮ ਗੁਰਾਂ ਦੇ ਸ਼ਬਦ ਕਰਕੇ ਸੋਭਦਾ ਹੈ।

*ਅਥਵਾ:-*ਸੋਭਨੀਕ ਗੁਰਾਂ ਦੇ ਸ਼ਬਦ ਕਰਕੇ ਤੇਰਾ ਸੱਚਾ ਹੁਕਮ ਮੰਨਿਆ ਜਾਂਦਾ ਹੈ।

**ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥**
**ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ॥**

ਗਿਆਨ ਧਿਆਨ ਦਾ ਮੰਨਣ ਕਰਨਾ ਗੁਰਮੁਖਾਂ ਨੇ ਤੇਰੇ ਪਾਸੋਂ ਹੀ ਪਾਇਆ ਹੈ। ਤੇਰੀ ਕਿਰਪਾ ਦੀ ਨਿਸ਼ਾਨੀ ਪੈ ਜਾਵੇ, ਤਾਂ ਕਿਸੇ ਦਾ ਨ ਚਲੈ ਚਲਾਇਆ=ਹਟਾਇਆ ਹੋਇਆ ਗਿਆਨ ਧਿਆਨ ਹਟ ਨਹੀਂ ਸਕਦਾ।

**ਤੂੰ ਸਚਾ ਦਾਤਾਰੁ ਨਿਤ ਦੇਵਹਿ ਚੜਹਿ ਸਵਾਇਆ ॥**
**ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ ॥ ੨੬ ॥**

ਹੇ ਵਾਹਿਗੁਰੂ ! ਤੂੰ ਸੱਚਾ ਦਾਤਾ ਹੈਂ, ਜਿਸ ਨੂੰ ਨਾਮ ਦੀ ਦਾਤ ਦੇਂਦਾ ਹੈਂ ਉਸ ਦਾ ਜਸ ਨਿਤਾਪ੍ਰਤੀ ਸਵਾਏ ਤੋਂ ਸਵਾਇਆ ਚੜ੍ਹਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਹੇ ਵਾਹਿਗੁਰੂ ! ਮੈਂ ਆਪ ਜੀ ਪਾਸੋਂ ਇਕ ਦਾਨ ਮੰਗਦਾ ਹਾਂ, ਜੋ ਆਪ ਜੀ ਨੂੰ ਭਾਂਦਾ ਹੈ ਉਹ ਦਾਨ ਦੇਣਾ ਕਰੋ॥ ੨੬ ॥

## ਸਲੋਕ ਮਃ ੨ ॥

**ਉਥਾਨਕਾ**:-ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਿਛੋਂ ਸਿੱਧਾਂ ਨੇ ਵਿਚਾਰਿਆ ਕਿ ਗੁਰੂ ਨਾਨਕ ਦੇਵ ਜੀ ਤਾਂ ਅਸਾਡੇ ਸ਼ਿਸ਼ ਨਹੀਂ ਬਣੇ ਹੁਣ ਉਨ੍ਹਾਂ ਦੇ ਚੇਲੇ ਨੂੰ ਆਪਣਾ ਸ਼ਿਸ਼ ਬਣਾ ਲਈਏ । ਇਹ ਮਤਾ ਪਾਸ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਆ ਕੇ ਕਿਹਾ-ਤੁਸੀਂ ਅਸਾਡਾ ਉਪਦੇਸ਼ ਅੰਗੀਕਾਰ ਕਰੋ ਤਾਂ ਜੋ ਚਾਹੋਗੇ ਪ੍ਰਾਪਤ ਹੋਵੇਗਾ ਅਤੇ ਰਿੱਧੀਆਂ ਸਿੱਧੀਆਂ ਮਿਲਣਗੀਆਂ। ਇਹ ਗੱਲ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ:-ਅਸਾਨੂੰ-ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ-

### ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥
### ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥

ਦੀਖਿਆ=ਸਿੱਖਿਆ ਨੂੰ ਆਖ ਕੇ ਸਮਝਾਇਆ ਹੈ। ਜੋ ਸ੍ਰੀ ਗੁਰੂ ਨਾਨਕ ਦੇਵ ਜੀ ਸਚਿ=ਨਿਸਚੇ ਕਰਕੇ ਸੱਚੇ ਸਿਫਤੀ=ਪ੍ਰਮੇਸ਼ਰ ਵਿਚ ਸਮਾਏ ਹੋਏ ਹਨ। ਤਿਨ ਕਉ=ਤਿਸ ਹਮਾਰੇ ਕੋ ਕੀ ਉਪਦੇਸ਼ ਦੇਂਦੇ ਹੋ। ਜਿਸਦੇ ਅਰਥਾਤ ਮੇਰੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਨ॥ ੧॥ ਇਹ ਗੱਲ ਸੁਣ ਕੇ ਸਿੱਧਾਂ ਨੇ ਵਿਚਾਰਿਆ ਇਹ ਤਾਂ ਓਹੀ ਸਰੂਪ ਹਨ, ਇਨ੍ਹਾਂ ਨੇ ਅਸਾਡਾ ਉਪਦੇਸ਼ ਕਿਵੇਂ ਗ੍ਰਹਿਣ ਕਰਨਾ ਹੈ। ਇਹ ਗੱਲ ਵਿਚਾਰ ਕੇ ਵਾਪਸ ਚਲੇ ਗਏ॥ ੧॥

*ਅਥਵਾ*:-ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਏ ਤਾਂ ਭਾਈ ਬਾਲਾ ਪਾਸ ਨਹੀ ਸੀ ਕਿਉਂਕਿ ਜਿਸ ਵੇਲੇ ਸਾਰੀ ਦੁਨੀਆਂ ਦਾ ਚੱਕਰ ਲਗਾ ਕੇ ਗੁਰੂ ਸਾਹਿਬ ਜੀ ਕਰਤਾਰਪੁਰ ਆ ਕੇ ਬਿਰਾਜੇ ਹਨ ਤਦ ਤੋਂ ਭਾਈ ਬਾਲਾ ਤਲਵੰਡੀ ਜਾ ਟਿਕਿਆ ਸੀ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ ਜਦ ਸ੍ਰੀ ਗੁਰੂ ਅੰਗਦ ਦੇਵ ਜੀ ਗੁਰਗੱਦੀ ਤੇ ਸੁਭਾਇਮਾਨ ਹੋ ਕੇ ਸੰਗਤਾਂ ਦੀਆਂ ਇੱਛਾਂ ਪੂਰੀਆਂ ਕਰਦੇ ਰਹੇ ਤਾਂ ਭਾਈ ਬਾਲੇ ਨੇ ਇਨ੍ਹਾਂ ਦੀ ਭਾਰੀ ਸਿਫਤ ਸੁਣ ਕੇ ਦਰਸ਼ਨ ਕਰਨ ਦੀ ਇੱਛਾ ਕੀਤੀ, ਜਦ ਟੁਰ ਕੇ ਖਡੂਰ ਸਾਹਿਬ ਆ ਪਹੁੰਚੇ ਤਾਂ ਹਜ਼ੂਰ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਬੇਨਤੀ ਕੀਤੀ ਕਿ ਅਸਾਨੂੰ ਵੀ ਕੁਝ ਉਪਦੇਸ਼ ਦੇਣਾ ਕਰੋ, ਇਹ ਗੱਲ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ:-

*ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥*
*ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥*

ਹੇ ਭਾਈ ਬਾਲੇ ! ਸੱਚੇ ਸਿਫਤੀ=ਪ੍ਰਮਾਤਮਾ ਵਿਚ ਸਮਾਏ ਹੋਏ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਜਿਨ੍ਹਾਂ ਨੇ ਆਪ ਆਪਣੇ ਮੁਖ ਦੁਆਰਾ ਸਿੱਖਿਆ ਨੂੰ ਆਖ ਕੇ ਤੁਹਾਨੂੰ ਸਮਝਾਇਆ ਹੈ। ਤਿਨ ਕਉ=ਤਿਸ ਤੇਰੇ ਕੋ ਅਸੀਂ ਕੀ ਉਪਦੇਸ਼ ਦੇਣਾ ਕਰੀਏ, ਜਿਸ ਤੇਰੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਨ॥ ੧॥

### ਮਃ ੧ ॥ ਆਪਿ ਬੁਝਾਏ ਸੋਈ ਬੂਝੈ ॥
### ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥
### ਕਹਿ ਕਹਿ ਕਥਨਾ ਮਾਇਆ ਲੂਝੈ ॥

ਜਿਸ ਨੂੰ ਵਾਹਿਗੁਰੂ ਆਪ ਸਮਝਾਂਦਾ ਹੈ, ਓਹੀ ਪੁਰਸ਼ ਚੰਗੇ ਮੰਦੇ ਖਿਆਲਾਂ ਨੂੰ ਬੁੱਝਦਾ ਹੈ। ਜਿਸ ਨੂੰ ਵਾਹਿਗੁਰੂ ਆਪ ਸੂਝ ਕਰਾਉਂਦਾ ਹੈ, ਉਸ ਨੂੰ ਧਰਮ, ਅਧਰਮ (ਸੱਤ, ਅਸੱਤ) ਸਭ ਕੁਝ ਸੁੱਝਦਾ ਹੈ। ਉਸ ਦੀ ਮਿਹਰ ਤੋਂ ਬਿਨਾਂ ਕਥਾ ਨੂੰ ਕਹਿ ਕਹਿ ਕੇ ਮਾਇਆ ਵਾਸਤੇ ਲੂਝੈ=ਲੜਨਾ,

ਅਥਵਾ:-ਝਗੜਣਾ ਕਰਦਾ ਹੈ।

**ਹੁਕਮੀ ਸਗਲ ਕਰੇ ਆਕਾਰ॥ ਆਪੇ ਜਾਣੈ ਸਰਬ ਵੀਚਾਰ॥**

ਹੁਕਮੀ=ਪ੍ਰਮਾਤਮਾ ਨੇ ਆਪ ਹੀ ਸਾਰੇ ਆਕਾਰ=ਸਰੀਰ ਪੈਦਾ ਕੀਤੇ ਹਨ। ਅਤੇ ਆਪ ਹੀ ਸਾਰਿਆਂ ਦੇ ਵਿਚਾਰ ਨੂੰ ਜਾਣਦਾ ਹੈ।

**ਅਖਰ ਨਾਨਕ ਅਖਿਓ ਆਪਿ॥**
**ਲਹੈ ਭਰਾਤਿ ਹੋਵੈ ਜਿਸੁ ਦਾਤਿ॥ ੨॥**

ਗੁਰੂ ਜੀ ਕਥਨ ਕਰਦੇ ਹਨ-ਨਾਮ ਰੂਪ ਅੱਖਰ ਨੂੰ ਉਸ ਨੇ ਆਪ ਹੀ ਅਖਿਓ=ਆਖਿਆ (ਕਥਨ) ਕੀਤਾ ਹੈ। ਜਿਸ ਨੂੰ ਗੁਰਾਂ ਦੁਆਰੇ ਨਾਮ ਰੂਪ ਅੱਖਰ ਦੀ ਦਾਤ ਪ੍ਰਾਪਤ ਹੋਈ ਹੈ ਉਸ ਦੀ ਭ੍ਰਾਂਤੀ ਲਹਿ ਜਾਂਦੀ ਹੈ॥ ੨॥

**ਪਉੜੀ॥ ਹਉ ਢਾਢੀ ਵੇਕਾਰੁ ਕਾਰੈ ਲਾਇਆ॥**
**ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥**

ਮੈਂ ਢਾਢੀ ਵਾਰ ਦੇ ਕਰਨ ਵਾਲਾ ਪਹਿਲੇ ਵੇਹਲਾ ਹੋਣ ਕਰਕੇ ਬੇਕਾਰ ਸੀ, ਪ੍ਰੰਤੂ ਗੁਰਾਂ ਨੇ ਕਿਰਪਾ ਕਰਕੇ ਮੈਨੂੰ ਭਗਤੀ ਰੂਪੀ ਕਾਰ ਵਿਚ ਲਗਾ ਦਿੱਤਾ ਹੈ। ਮੈਨੂੰ ਮੁੱਢ ਤੋਂ ਇਹ ਹੁਕਮ ਫੁਰਮਾ ਦਿੱਤਾ ਹੈ ਕਿ ਹੇ ਢਾਢੀ! ਹੁਣ ਨੂੰ ਰਾਤ ਦਿਨੇ ਮੇਰਾ ਵਾਰੁ=ਜਸ ਉਚਾਰਨ ਕੀਤੀ ਜਾ।

**ਢਾਢੀ ਸਚੈ ਮਹਲਿ ਖਸਮਿ ਬੁਲਾਇਆ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ॥**

ਖਸਮਿ=ਮਾਲਕ ਪ੍ਰਮਾਤਮਾ ਨੇ ਮੈਂ ਢਾਢੀ ਨੂੰ ਸੱਚੇ ਮਹਲਿ=ਸਰੂਪ ਵਿਚ ਬੁਲਾ ਲਿਆ ਹੈ। ਸੱਚੀ ਸਿਫਤ ਦਾ ਸਲਾਹੁਣਾ ਰੂਪੀ ਕੱਪੜਾ ਅਰਥਾਤ ਸਿਰੋਪਾ ਮੈਂ ਨੇ ਪਾਇਆ ਹੈ।

**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥**
**ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥**

ਸੱਚਾ ਨਾਮ ਰੂਪੀ ਅੰਮ੍ਰਿਤ ਭੋਜਨ ਮੇਰੇ ਖਾਣ ਲਈ ਆਇਆ ਹੈ। ਜਿਸ ਗੁਰਮਤੀਏ ਨੇ ਗੁਰਸਿੱਖਿਆ ਦੁਆਰੇ ਇਸ ਨਾਮ ਅੰਮ੍ਰਿਤ ਭੋਜਨ ਨੂੰ ਰੱਜ ਕੇ ਖਾਧਾ ਹੈ, ਓਸੇ ਨੇ ਸੁਖ ਪਾਇਆ ਹੈ।

**ਢਾਢੀ ਕਰੇ ਪਸਾਉ ਸਬਦੁ ਵਜਾਇਆ॥**
**ਨਾਨਕ ਸਚੁ ਸਾਲਾਹਿ ਪੂਰਾ ਪਾਇਆ॥ ੨੭॥**

ਜਿਸ ਵੇਲੇ ਮੈਂ ਢਾਢੀ ਉਤੇ ਪਸਾਉ=ਕ੍ਰਿਪਾ ਦ੍ਰਿਸ਼ਟੀ ਕੀਤੀ, ਤਾਂ ਪ੍ਰਤੱਖ ਸ਼ਬਦ ਨੂੰ, ਅਥਵਾ:-ਸਬਦੁ=ਬ੍ਰਹਮ ਨੂੰ ਉਚਾਰਨਾ ਕੀਤਾ। ਗੁਰੂ ਜੀ ਕਥਨ ਕਰਦੇ ਹਨ-ਸੱਚ ਨਾਮ ਨੂੰ ਸਲਾਹ ਕੇ ਮੈਂ ਨੇ ਪੂਰਾ ਗਿਆਨ ਪਾਇਆ ਹੈ॥ ੨੭॥

**ਸੁਧੁ**=ਏਹ ਵਾਰ ਬਿਲਕੁਲ ਸ਼ੁਧ ਹੈ ਆਪਣੇ ਆਪ ਕੋਈ ਅੱਖਰ ਅੱਗੇ ਪਿੱਛੇ ਨਹੀਂ ਕਰਨਾ॥

## ਸਿਰੀਰਾਗੁ ਵਿਚ ਆਈ ਬਾਣੀ ਦਾ ਵੇਰਵਾ ਤੇ ਗਿਣਤੀ

**ਸ਼ਬਦਾਂ ਦੀ ਗਿਣਤੀ**

| | |
|---|---|
| ਮਹਲਾ ੧ ਦੇ ਸ਼ਬਦ | ੩੩ |
| ਮਹਲਾ ੩ ਦੇ ਸ਼ਬਦ | ੩੧ |
| ਮਹਲਾ ੪ ਦੇ ਸ਼ਬਦ | ੬ |
| ਮਹਲਾ ੫ ਦੇ ਸ਼ਬਦ | ੩੦ |
| ਮਹਲਾ ੧ ਦੀਆਂ ਅਸਟਪਦੀਆਂ | ੧੭ |
| ਮਹਲਾ ੩ ਦੀਆਂ ਅਸਟਪਦੀਆਂ | ੮ |
| ਮਹਲਾ ੫ ਦੀਆਂ ਅਸਟਪਦੀਆਂ | ੨ |
| ਮਹਲਾ ੧ ਦੀ ਛਿੰਝ | ੧ |
| ਮਹਲਾ ੫ ਦੀ ਛਿੰਝ | ੧ |
| ਮਹਲਾ ੧ ਦੇ ਪਹਿਰੇ | ੨ |
| ਮਹਲਾ ੪ ਦਾ ਪਹਿਰਾ | ੧ |
| ਮਹਲਾ ੫ ਦਾ ਪਹਿਰਾ | ੧ |
| ਮਹਲਾ ੪ ਦਾ ਛੰਤ | ੧ |
| ਮਹਲਾ ੫ ਦੇ ਛੰਤ | ੬ |
| ਮਹਲਾ ੪ ਦਾ ਵਣਜਾਰਾ | ੧ |
| (ਸਿਰੀਰਾਗੁ ਦੀ) ਵਾਰ ਦੇ ਸਲੋਕ | ੨੧ |
| ਵਾਰ ਦੇ ਮਹਲੇ | ੨੨ |
| ਵਾਰ ਦੀਆਂ ਪਉੜੀਆਂ | ੨੧ |
| (ਭਗਤ ਬਾਣੀ) ਕਬੀਰ ਜੀ ਦੇ ਸ਼ਬਦ | ੨ |
| ਤ੍ਰਿਲੋਚਨ ਜੀ ਦਾ ਸ਼ਬਦ | ੧ |
| ਬੇਣੀ ਜੀ ਦਾ ਸ਼ਬਦ | ੧ |
| ਰਵਿਦਾਸ ਜੀ ਦਾ ਸ਼ਬਦ | ੧ |
| **ਜੋੜ:-** | **੨੧੦** |

## ਮਾਝ ਰਾਗੁ ਵਿਚ ਆਈ ਬਾਣੀ ਦਾ ਵੇਰਵਾ ਤੇ ਗਿਣਤੀ

**ਸ਼ਬਦਾਂ ਦੀ ਗਿਣਤੀ**

| | |
|---|---|
| ਮਹਲਾ ੪ ਦੇ ਸ਼ਬਦ | ੭ |
| ਮਹਲਾ ੫ ਦੇ ਸ਼ਬਦ | ੪੩ |
| ਮਹਲਾ ੧ ਦੀ ਅਸਟਪਦੀ | ੧ |
| ਮਹਲਾ ੩ ਦੀਆਂ ਅਸਟਪਦੀਆਂ | ੩੨ |
| ਮਹਲਾ ੪ ਦੀ ਅਸਟਪਦੀ | ੧ |
| ਮਹਲਾ ੫ ਦੀਆਂ ਅਸਟਪਦੀਆਂ | ੫ |
| ਬਾਰਹ ਮਾਂਹ ਦੀਆਂ ਪੌੜੀਆਂ | ੧੪ |
| ਮਹਲਾ ੪ ਦੇ ਦਿਨ ਰੈਣਿ | ੧ |
| ਮਾਝ ਦੀ ਵਾਰ ਦੇ ਸਲੋਕ | ੨੭ |
| ਵਾਰ ਦੇ ਮਹਲੇ | ੩੬ |
| ਵਾਰ ਦੀਆਂ ਪੌੜੀਆਂ | ੨੭ |
| **ਜੋੜ:-** | **੧੯੪** |

ਇਸ ਰਾਗ ਵਿਚ ਭਗਤਾਂ ਦੀ ਬਾਣੀ ਨਹੀਂ ਹੈ।

### ਅੰਤਮ ਪ੍ਰਾਰਥਨਾ-

ਗੁਰਬਾਣੀ ਦੇ ਗਿਆਤਾ ਮਹਾਨ ਵਿੱਦਵਾਨਾਂ ਮਹਾਂ ਪੁਰਸ਼ਾਂ ਗੁਣੀ ਜਨਾਂ ਦੇ ਅੱਗੇ ਦਾਸ ਦੀ ਦੋ ਹੱਥ ਜੋੜ ਕੇ ਬੜੀ ਨਿੰਮ੍ਰਤਾ ਸਹਿਤ ਬੇਨਤੀ ਹੈ ਕਿ ਸਤਿਗੁਰੂ ਸੱਚੇ ਪਾਤਸ਼ਾਹ ਦੀ ਕਿਰਪਾ ਦਾ ਸਦਕਾ ਅਤੇ ਸੰਗਤਾਂ ਦੀ ਪ੍ਰੇਰਨਾਂ ਨਾਲ ਦਾਸ ਨੇ ਇਸ ਸਿਰੀਰਾਗੁ ਤੇ ਮਾਝ ਰਾਗੁ ਦੇ ਟੀਕੇ ਲਿਖਣ ਤੇ ਛਪਵਾਉਣ ਦੀ ਤੁੱਛ ਜਿਹੀ ਸੇਵਾ ਕੀਤੀ ਹੈ। ਇਸ ਵਿਚ ਪਾਠਕ ਜਨ ਜਿੱਥੇ ਕਿਸੀ ਜਗ੍ਹਾ ਉਪਰ ਤ੍ਰੁਟੀ ਜਾਂ ਗਲਤੀ ਦੇਖਣ, ਦੇਖ ਕੇ ਖਿਮਾਂ ਕਰਦੇ ਹੋਏ ਦਾਸ ਦੇ ਤਾਈਂ ਸੂਚਨਾ ਦੇਣ ਕੀ ਕ੍ਰਿਪਾਲਤਾ ਕਰਨ ਤਾਂ ਜੋ ਅਗੋਂ ਵਾਸਤੇ ਗਲਤੀ ਠੀਕ ਹੋ ਜਾਵੇ।

*ਗੁਰੂ ਪੰਥ ਦਾ ਦਾਸ-ਗਿਆਨੀ ਕਿਰਪਾਲ ਸਿੰਘ*

*ਬਜ਼ਾਰ ਸਤੋ ਵਾਲਾ, ਨਿਮਕ ਮੰਡੀ, ਅੰਮ੍ਰਿਤਸਰ।*

ਗੁਰਬਾਣੀ ਸੰਪ੍ਰਦਾਈ ਸ਼੍ਰੋਮਣੀ ਟਕਸਾਲ ਦੇ ਮੁਕਟਿ ਮਣਿ ਮਹਾਨ ਵਿਦਿਵਾਨ

# ਸ੍ਰੀ ਮਾਨ ਗਿਆਨੀ ਅਮੀਰ ਸਿੰਘ ਜੀ

ਦੀ ਸੋਲ੍ਹਵੀ ਬਰਸੀ ਤੇ ੧੯-੧੦-੭੦ ਸ਼ਨੀਵਾਰ ਕੱਤਕ ੧ ਸੰਮਤ ੨੦੨੭ ਨੂੰ ਡੇਰੇ ਵਿਖੇ ਇਹ ਕਵਿਤਾ ਪੜ੍ਹੀ ਗਈ ਸੀ।

ਦਿਲ ਵਿਚ ਦਰਦ, ਹਿੰਮਤ, ਸੇਵਾ, ਤਿਆਗ ਪਾ ਕੇ, ਘੜਿਆ ਰੱਬ ਪੁਤਲਾ ਪਰਉਪਕਾਰ ਦਾ ਸੀ।
ਸਦਾ ਸਿਮਰਨ ਦੇ ਵਿਚ ਮਖ਼ਮੂਰ ਰਹਿੰਦਾ, ਮੂੰਹੋਂ ਸਤਿ ਕਰਤਾਰ ਉਚਾਰਦਾ ਸੀ।
ਲਾਉਂਦਾ ਤਾਰੀਆਂ ਸਿਦਕ ਦੀ ਗੰਗ ਅੰਦਰ, ਸੱਚਾ ਪਿਆਰ ਦਿਲ 'ਚੋਂ ਠਾਠਾਂ ਮਾਰਦਾ ਸੀ।
ਤ੍ਰਕਿਆ ਰਹਿੰਦਾ ਸੀ ਮਾਹੀ ਦੇ ਦਰ ਉੱਤੇ, ਭੁੱਖਾ ਭੌਰ ਇਕ ਓਹਦੇ ਦੀਦਾਰ ਦਾ ਸੀ।
ਮਾਨ ਓਸ ਦਾ ਸਦਾ ਨਿਰਮਾਨ ਹੋ ਕੇ, ਨਾਨਕ ਗੁਰੂ ਦੇ ਚਰਨਾਂ 'ਚ ਵੱਸਦਾ ਸੀ।
ਫਸੇ ਭਰਮਾਂ ਦੇ ਜਾਲ ਵਿਚ ਬੰਦਿਆਂ ਨੂੰ, ਰਸਤਾ ਸਤਿਗੁਰ ਦੇ ਮਿਲਣ ਦਾ ਦੱਸਦਾ ਸੀ।
ਉਹ ਸੀ ਸੂਰਜ ਗਿਆਨ ਦਾ ਜੱਗ ਅੰਦਰ, ਕਿਰਨਾਂ ਜਿਨ੍ਹੇ ਚੁਫੇਰੇ ਖਿਲਾਰ ਦਿੱਤੀਆਂ।
ਉਹ ਇਕ ਚੰਦਨ ਦਾ ਬੂਟਾ ਸੀ ਮਹਿਕ ਭਰਿਆ, ਜਿੰਨੇ ਮਹਿਕ ਦੇ ਆਤਮਾਂ ਠਾਰ ਦਿੱਤੀਆਂ।
ਉਹ ਇਕ ਪਾਰਸ ਸੀ, ਜਿਸ ਦੀ ਪਿਆਰ ਛੋਹ ਨੇ, ਲੱਖਾਂ ਡੁਬਦੀਆਂ ਕਿਸਮਤਾਂ ਤਾਰ ਦਿੱਤੀਆਂ ।
ਉਹ ਇਕ ਸੋਮਾਂ ਸੀ ਪਿਆਰ ਦਾ ਜਿਸ ਰੂਹਾਂ, ਸੇਵਾ ਸਿਮ੍ਰਨ ਦੇ ਨਾਲ ਸ਼ਿੰਗਾਰ ਦਿੱਤੀਆਂ।
ਅੱਠੇ ਪਹਿਰ ਕਰਤਾਰ ਨੂੰ ਯਾਦ ਕਰਨਾ, ਇਹੋ ਕੰਮ ਉਸ ਸੱਚੇ ਵਪਾਰੀ ਦਾ ਸੀ।
ਦਾਤਾਂ ਜੱਗ ਨੂੰ ਅਮੁੱਲੀਆਂ ਬਖਸ਼ਦਾ ਸੀ, ਬਣ ਕੇ ਮੋਦੀ ਉਹ ਨਾਨਕ ਨਿਰੰਕਾਰੀ ਦਾ ਸੀ।
ਸਦਾ ਗੁਰਮੱਤ ਦਾ ਓਸ ਪਰਚਾਰ ਕੀਤਾ, ਅਰਥ ਬਾਣੀ ਦੇ ਠੀਕ ਸਮਝਾਏ ਉਸ ਨੇ।
ਚਮਕ ਰਹੇ ਨੇ ਤਾਰਿਆਂ ਵਾਂਗ ਜੱਗ ਤੇ, ਜੋ ਵਿਦਿਵਾਨ ਮਹਾਨ ਬਣਾਏ ਉਸ ਨੇ।
ਹੋਇਆ ਦੂਰ ਹਨੇਰ ਅਗਿਆਨਤਾ ਦਾ, ਜਿਥੇ ਗਿਆਨ ਦੇ ਦੀਵੇ ਜਗਾਦੇ ਉਸ ਨੇ।
ਆਦਿ ਗੁਰੂ ਗਰੰਥ ਦੇ ਸੱਠ ਵਾਰੀ, ਭੋਗ ਅਰਥਾਂ ਸਮੇਤ ਸੀ ਪਾਏ ਉਸ ਨੇ।
ਧੁਰੋਂ ਰੱਬ ਨੇ ਆਖ ਕੇ ਘਲਿਆ ਸੀ, ਤਾਰੋ ਜੱਗ ਨੂੰ, ਗਿਆਨੀ ਅਮੀਰ ਸਿੰਘ ਜੀ।
ਸੜਦਾ ਪਿਆ ਜੇ ਹਉਮੈ ਦੀ ਅੱਗ ਅੰਦਰ, ਠਾਰੋ ਜੱਗ ਨੂੰ, ਗਿਆਨੀ ਅਮੀਰ ਸਿੰਘ ਜੀ।
ਦੇਵਾਂ ਕਿਸ ਦੇ ਨਾਲ ਤਸ਼ਬੀਹ ਉਸ ਨੂੰ, ਉਸ ਨੂੰ ਚੰਦ ਆਖਾਂ, ਜਾਂ ਕਿ ਭਾਨ ਆਖਾਂ।
ਕੀਤੀ ਕਿਰਪਾ ਹੈ ਜਿਸ ਕਿਰਪਾਲ ਸਿੰਘ ਤੇ, ਸਿੱਖ ਪੰਥ ਦੀ ਓਸ ਨੂੰ ਸ਼ਾਨ ਆਖਾਂ।
ਫੁੱਲਾਂ ਵਾਂਗ ਜੋ ਵੰਡਦਾ ਰਿਹਾ ਮਹਿਕਾਂ, ਓਹਨੂੰ ਫੁੱਲ ਆਖਾਂ ਕਿ ਮੁਸਕਾਨ ਆਖਾਂ।
ਪਰਉਪਕਾਰੀ ਆਖਾਂ, ਜਾਂ ਹਿਤਕਾਰੀ ਆਖਾਂ, ਗਿਆਨ-ਦਾਤਾ ਆਖਾਂ, ਕਿ ਵਿਦਿਵਾਨ ਆਖਾਂ।
ਉਹ ਸਮਾ ਗਿਆ ਸੰਗਤ ਦੇ ਦਿਲਾਂ ਅੰਦਰ, ਐਵੇਂ ਕਹਿਣ ਲੋਕੀ ਉਹ ਸਮਾ ਗਿਆ ਏ।
ਚੰਦ ਵਾਂਗਰਾਂ ਸਾਰੇ ਸੰਸਾਰ ਉਤੇ, ਏਸ ਡੇਰੇ ਦਾ ਨਾਂ ਚਮਕਾ ਗਿਆ ਏ।
ਪਾਠ, ਪਾਠ ਦਾ ਓਸ ਪੜ੍ਹਾਇਆ ਸਾਨੂੰ, ਭੁਲੇ ਕਿਸ ਤਰ੍ਹਾਂ ਭਲਾ ਅਹਿਸਾਨ ਓਹਦਾ।
ਸੇਵਾ ਸਿਮਰਨ ਤੇ ਸੱਤ ਸੰਤੋਖ ਵਾਲਾ, ਝੁਲਦਾ ਅਜੇ ਤਕ ਪਿਆ ਨਿਸ਼ਾਨ ਓਹਦਾ।
ਡਲ੍ਹਕਾਂ ਮਾਰਦਾ ਤਾਰੇ ਧਰੂ ਵਾਂਗੂੰ, ਦਿੱਤਾ ਜੀਵਾਂ ਨੂੰ ਆਤਮ-ਗਿਆਨ ਓਹਦਾ।
ਚੜ੍ਹਦਾ ਗਿਆਨ ਦਾ ਰੰਗ ਹੈ ਆਤਮਾਂ ਨੂੰ, ਲੈਂਦੀ ਨਾਂ ਹੈ ਜਦੋਂ ਜ਼ਬਾਨ ਓਹਦਾ।
ਓਹਦਾ ਰੂਪ ਬਣ ਸੰਤ ਕਿਰਪਾਲ ਸਿੰਘ ਜੀ, ਓਦਾਂ ਵਿਦਿਆ ਦਾ ਕਰ ਪਰਚਾਰ ਰਹੇ ਨੇ।
'ਤੇਗ' ਨਾਮ ਬਾਣੀ ਵਾਲੇ ਮਾਰ ਛੱਟੇ, ਲੱਖਾਂ ਜੀਵਾਂ ਦੀ ਆਤਮਾਂ ਠਾਰ ਰਹੇ ਨੇ।

*(ਬਲਵੰਤ ਸਿੰਘ 'ਤੇਗ' ਅੰਮ੍ਰਿਤਸਰ)*

ਤੋਂ ਬਿਨਾਂ ਜਿਤਨਾ ਭੀ ਖਾਣਾ ਤੇ ਪਹਿਰਣਾ ਹੈ। ਇਹ ਸਾਰਾ ਵਿਸੁ=ਜ਼ਹਿਰ ਰੂਪ ਹੈ।

**ਸਚਾ ਸਬਦੁ ਸਾਲਾਹਿ ਸਚਿ ਸਮਾਈਐ॥**

**ਵਿਣੁ ਸਤਿਗੁਰੁ ਸੇਵੈ ਨਾਹੀ ਸੁਖਿ ਨਿਵਾਸੁ ਫਿਰਿ ਫਿਰਿ ਆਈਐ॥**

ਸੱਚ ਗੁਰਾਂ ਦੇ ਉਪਦੇਸ਼ ਸਲਾਹੁਣ ਕਰਕੇ ਸੱਚ ਵਿਚ ਸਮਾਈ ਹੁੰਦੀ ਹੈ, ਸਤਿਗੁਰਾਂ ਦੀ ਸੇਵਾ ਤੋਂ ਬਿਨਾਂ ਸੁਖਾਂ ਵਿਚ ਨਿਵਾਸ ਨਹੀਂ ਹੁੰਦਾ, ਫਿਰਿ ਫਿਰਿ=ਮੁੜ ਮੁੜ ਕੇ ਆਉਣਾ ਜਾਣਾ ਹੁੰਦਾ ਹੈ।

**ਦੁਨੀਆ ਖੋਟੀ ਰਾਸਿ ਕੂੜੁ ਕਮਾਈਐ॥**

**ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ॥੧੪॥**

ਦੁਨੀਆਂ ਪਾਸ ਅਸ਼ਰਧਾ ਰੂਪ ਖੋਟੀ ਪੂੰਜੀ ਹੈ ਇਸ ਲਈ ਝੂਠ ਨੂੰ ਕਮਾਂਵਦੇ ਹਨ।

ਗੁਰੂ ਜੀ ਆਖਦੇ ਹਨ-ਸੱਚ ਨਾਮ ਨੂੰ ਖਰਾ ਸਾਲਾਹਿ=ਚੰਗੀ ਤਰ੍ਹਾਂ ਸਲਾਹੁਣਾ ਕਰੇ, ਤਾਂ ਪਤ ਅਬਰੋ ਨਾਲ ਜਾਂਦਾ ਹੈ॥ ੧੪॥

## ਸਲੋਕੁ ਮਃ ੧॥

**ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ॥**

ਹੇ ਪ੍ਰਭੂ! ਆਪ ਜੀ ਨੂੰ ਭਾ ਜਾਵੇ ਤਾਂ ਵਾਜਿਆਂ ਦਾ ਵਜਾਣਾ ਤੇ ਗਾਵਣਾ ਸਫਲ ਹੈ, ਆਪ ਜੀ ਨੂੰ ਭਾ ਜਾਵੇ ਤਾਂ ਜਲ ਵਿਚ ਇਸ਼ਨਾਨ ਕਰਨਾ ਸਫਲ ਹੈ॥

[ਪੰਨਾ ੧੪੫]

**ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ॥**

ਹੇ ਪ੍ਰਭੂ! ਜਾਂ ਆਪ ਜੀ ਨੂੰ ਭਾ ਜਾਵੇ ਤਾਂ ਪਿੰਡੇ ਤੇ ਬਿਭੂਤਾ=ਸੁਆਹ ਦਾ ਲੇਪ ਕਰਨਾ ਸਫਲ ਹੈ, ਅਤੇ ਸਿੰਙੀ ਤੇ ਨਾਦ ਦਾ ਵਜਾਣਾ ਭੀ ਤਾਂ ਹੀ ਸਫਲ ਹੈ।

**ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ॥**

ਹੇ ਪ੍ਰਭੂ! ਜਾਂ ਆਪ ਜੀ ਨੂੰ ਭਾ ਜਾਵੇ ਤਾਂ ਮੁਸਲਮਾਨੀ ਕਤੇਬਾਂ ਦਾ ਪੜ੍ਹਨਾ ਸਫਲ ਹੈ, ਅਤੇ ਮੁੱਲਾਂ ਸ਼ੇਖ ਕਹਾਵਣਾ ਭੀ ਤਾਂ ਹੀ ਸਫਲ ਹੈ।

**ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ॥**

ਹੇ ਪ੍ਰਭੂ! ਜਾਂ ਆਪ ਜੀ ਨੂੰ ਭਾ ਜਾਵੇ ਤਾਂ ਹੀ ਰਾਜਾ ਹੋ ਕੇ ਬਹੁਤੇ ਰਸਾਂ ਕਸਾਂ ਦਾ ਕਮਾਵਣਾ ਸਫਲ ਹੈ।

**ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ॥**

ਹੇ ਪ੍ਰਭੂ! ਜਾਂ ਆਪ ਜੀ ਨੂੰ ਭਾ ਜਾਵੇ ਤਾਂ ਹੀ ਤੇਗ ਵਗਾਵਹਿ=ਤਲਵਾਰ ਚਲਾ ਕੇ ਮੁੰਡੀ=ਗਰਦਨ ਨਾਲੋਂ ਸਿਰ ਦਾ ਕਟ ਜਾਣਾ ਸਫਲ ਹੈ।

ਅਥਵਾ:-ਬੁੱਧੀ ਰੂਪ ਗਰਦਨ ਨਾਲੋਂ ਸਿਰ=ਹੰਕਾਰ ਰੂਪ ਸਿਰ ਦਾ ਕਟ ਜਾਣਾ ਤਾਂ ਹੀ ਸਫਲਾ ਹੈ ਜੇਕਰ ਆਪ ਜੀ ਨੂੰ ਭਾ ਜਾਵੇ।

## ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ॥

ਹੇ ਪ੍ਰਭੂ ! ਜਾਂ ਆਪ ਜੀ ਨੂੰ ਭਾ ਜਾਵੇ ਤਾਂ ਹੀ ਦਿਸੰਤਰਿ=ਪ੍ਰਦੇਸਾਂ ਵਿਚ ਜਾ ਕੇ ਓਥੋਂ ਦੀਆਂ ਗੱਲਾਂ ਸੁਣ ਕੇ ਘਰ ਵਿਚ ਆਉਣਾ ਸਫਲ ਹੈ।

*ਅਥਵਾ:*-ਸਾਧ ਸੰਗਤ ਰੂਪ ਦੇਸ਼ ਅੰਦਰ ਜਾ ਕੇ ਭਜਨ ਸਿਮਰਨ ਰੂਪੀ ਗੱਲਾਂ ਦਾ ਸੁਣ ਕੇ ਘਰ ਵਿਚ ਆਉਣਾ ਤਾਂ ਹੀ ਸਫਲਾ ਹੈ ਜੇਕਰ ਆਪ ਜੀ ਨੂੰ ਭਾ ਜਾਵੇ।

## ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ॥

ਹੇ ਪ੍ਰਭੂ ! ਜਾਂ ਆਪ ਜੀ ਨੂੰ ਭਾ ਜਾਵੇ ਤਾਂ ਨਾਮ ਵਿਚ ਤਦਾਕਾਰ ਹੋਣਾ ਸਫਲ ਹੈ, ਆਪ ਜੀ ਦੇ ਭਾਣੇ ਵਿਚ ਤੁਰਨ ਵਾਲਾ ਹੀ ਆਪ ਜੀ ਨੂੰ ਭਾਉਂਦਾ ਹੈ।

## ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ॥੧॥

ਗੁਰੂ ਜੀ ਕਥਨ ਕਰਦੇ ਹਨ-ਮੈਂ ਇੱਕ ਏਹੋ ਬੇਨਤੀ ਕਹਿੰਦਾ ਹਾਂ, ਕਿ ਮੈਨੂੰ ਆਪਣੇ ਭਾਣੇ ਵਿਚ ਤੁਰਨਾ ਦਿਓ, ਕਿਉਂਕਿ ਹੋਰ ਸਾਰੇ ਕਰਮ ਕਮਾਣੇ ਕੂੜੁ=ਝੂਠੇ ਹਨ॥ ੧॥

## ਮਃ ੧॥ ਜਾ ਤੂੰ ਵਡਾ ਸਭਿ ਵਡਿਆਂਈਆ ਚੰਗੈ ਚੰਗਾ ਹੋਈ॥

ਹੇ ਪ੍ਰਭੂ ! ਜਾਂ ਤੂੰ ਵੱਡਾ ਹੈਂ ਤਾਂ ਸਾਰੀਆਂ ਵਡਿਆਈਆਂ ਆਪ ਜੀ ਵਿਚ ਹਨ, ਹੇ ਚੰਗੇ ! ਆਪ ਜੀ ਪਾਸੋਂ ਜੋ ਭੀ ਹੁੰਦਾ ਹੈ ਉਹ ਚੰਗਾ ਹੀ ਹੁੰਦਾ ਹੈ।

## ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜਾ ਕੋਇ ਨ ਕੋਈ॥

ਹੇ ਪ੍ਰਭੂ ! ਜਾਂ ਤੂੰ ਸੱਚਾ ਹੈਂ ਤਾਂ ਸਭ ਕੋਈ ਸੱਚਾ ਹੈ, ਜੇ ਕੋਈ ਢੂੰਡੀਏ ਤਾਂ ਕੂੜਾ=ਝੂਠਾ ਕੋਈ ਭੀ ਨਹੀਂ।

## ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ॥

ਆਖਣੁ=ਮੂੰਹ ਸੇ ਬੋਲਣਾ, ਅੱਖਾਂ ਨਾਲ ਵੇਖਣਾ, ਪੈਰਾਂ ਨਾਲ ਤੁਰਨਾ, ਜਿਊਣਾ ਤੇ ਮਰਨਾ ਇਹ ਸਭ ਕੁਝ ਧਾਤੁ=ਮਾਇਆ ਰੂਪ ਹੈ।

## ਹੁਕਮਿ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ॥੨॥

ਗੁਰੂ ਜੀ ਕਥਨ ਕਰਦੇ ਹਨ-ਸੱਚਾ ਵਾਹਿਗੁਰੂ ਆਪ ਹੀ ਆਪਣੇ ਹੁਕਮ ਵਿਚ ਸਾਜਦਾ ਹੈ ਅਤੇ ਆਪਣੇ ਹੁਕਮ ਵਿਚ ਹੀ ਰੱਖਦਾ ਹੈ॥ ੨॥

## ਪਉੜੀ॥ ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ॥

ਹੇ ਪੁਰਸ਼ਾ ! ਨਿਸੰਗ ਹੋ ਕੇ ਸਤਿਗੁਰਾਂ ਦੀ ਸੇਵਾ ਕਰ, ਅਤੇ ਭਰਮ ਨੂੰ ਚੁਕਾਈਏ=ਦੂਰ ਕਰ।

## ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ॥

ਜੋ ਕੰਮ ਸਤਿਗੁਰ ਦੇਵ ਜੀ ਆਖਣ ਓਹੀ ਕਾਰ=ਕੰਮ ਕਮਾਉਣਾ ਕਰੀਏ।

## ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ॥

ਸਤਿਗੁਰ ਦੇਵ ਜੀ ਦਿਆਲੂ ਹੋਵਣ ਤਾਂ ਪ੍ਰਭੂ ਦੇ ਨਾਮ ਨੂੰ ਧਿਆਉਣਾ ਕਰੀਏ।

**ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ ॥**

ਪ੍ਰਭੂ ਦੀ ਭਗਤੀ ਦੇ ਸੁ ਸਾਰੁ=ਸ੍ਰੇਸ਼ਟ ਲਾਭ ਨੂੰ ਗੁਰਾਂ ਦੁਆਰੇ ਪਾਣਾ ਕਰੀਏ।

**ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ ॥**

ਮਨਮੁਖ ਪੁਰਸ਼ ਝੂਠ ਰੂਪ ਗੁਬਾਰੁ=ਹਨੇਰੇ ਵਿਚ ਫਸ ਕੇ ਕੂੜ ਨੂੰ ਹੀ ਕਮਾਂਵਦੇ ਹਨ।

**ਸਚੇ ਦੈ ਦਰਿ ਜਾਇ ਸਚੁ ਚਵਾਂਈਐ ॥**

ਸੱਚੇ ਪ੍ਰਮਾਤਮਾ ਦੇ ਸਤਸੰਗਤ ਰੂਪ ਦਰਵਾਜ਼ੇ ਉੱਪਰ ਜਾ ਕੇ ਸੱਚ ਨਾਮ ਨੂੰ ਚਵਾਈਐ=ਉਚਾਰਨਾ ਕਰੀਏ। ਕਿਉਂਕਿ :-ਹੇ ਸਿੱਧੋ !

**ਸਚੈ ਅੰਦਰਿ ਮਹਲਿ ਸਚਿ ਬੁਲਾਈਐ ॥**

ਸੱਚੇ ਨਾਮ ਜਪਣ ਵਾਲੇ ਨੂੰ ਸੱਚਾ ਪ੍ਰਮੇਸ਼ੂਰ ਆਪਣੇ ਮਹਲਿ=ਸਰੂਪ ਅੰਦਰ ਬੁਲਾ ਲੈਂਦਾ ਹੈ।

**ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ ॥ ੧੫ ॥**

ਗੁਰੂ ਜੀ ਕਥਨ ਕਰਦੇ ਹਨ-ਸੱਚ ਨਾਮ ਜਪਣ ਵਾਲਾ ਮਨੁੱਖ ਸਦਾ ਸਚਿਆਰ ਹੋ ਕੇ ਸੱਚ ਸਰੂਪ ਵਿਚ ਸਮਾ ਜਾਂਦਾ ਹੈ॥ ੧੫ ॥

## ਸਲੋਕੁ ਮਃ ੧ ॥

**ਉਥਾਨਕਾ**:-ਇਕ ਵਾਰ ਸਿੱਧਾਂ ਨੇ ਗੁਰੂ ਜੀ ਪਾਸੋਂ ਪੁੱਛਿਆ ਸੰਸਾਰ ਵਿਚ ਕਿਸ ਤਰ੍ਹਾਂ ਦਾ ਵਰਤਾਰਾ ਵਰਤ ਰਿਹਾ ਹੈ ? ਗੁਰੂ ਜੀ ਨੇ ਕਿਹਾ-

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**

ਰਾਜਿਆਂ ਰੂਪ ਕਸਾਈਆਂ ਦੇ ਹੱਥ ਵਿਚ ਕਲਜੁਗ ਦੀ ਕਿਰਿਆ ਰੂਪ ਕਾਤੀ=ਛੁਰੀ ਫੜੀ ਹੋਈ ਹੈ, ਅਰਥਾਤ ਕਲਜੁਗ ਵਿਚ ਰਾਜੇ ਕਸਾਈ ਰੂਪ ਹੋ ਕੇ ਅਨਿਆਇ ਦੀ ਛੁਰੀ ਨਾਲ ਪਰਜਾ ਨੂੰ ਕੋਹ ਰਹੇ ਹਨ। ਅਤੇ ਧਰਮ ਖੰਭ ਲਾ ਕੇ ਉੱਡ ਗਿਆ ਹੈ।

**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥**

ਕੁਸੰਗ ਰੂਪ ਮੱਸਿਆ ਦੀ ਰਾਤ ਵਿਚ ਕੂੜੁ=ਝੂਠ ਰੂਪ ਹਨੇਰਾ ਫੈਲ ਗਿਆ ਹੈ, ਇਸ ਵਿਚ ਸੱਚ ਰੂਪ ਚੰਦ੍ਰਮਾਂ ਕਿਤੇ ਭੀ ਚੜ੍ਹਿਆ ਹੋਇਆ ਦਿਸਦਾ ਨਹੀਂ।

**ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥**

ਹਉ=ਮੈਂ ਭਾਲਦੀ ਭਾਲਦੀ, *ਅਥਵਾ* :-ਮੇਰੀ ਬੁੱਧੀ ਭਾਲਦੀ ਹੋਈ ਵਿਆਕੁਲ ਹੋ ਗਈ ਹੈ, ਹਨੇਰੇ ਦੇ ਹੋਣ ਕਰਕੇ ਕੋਈ ਰਸਤਾ ਨਹੀਂ ਮਿਲਦਾ, *ਅਥਵਾ*:-ਇਸ ਹਨੇਰੇ ਵਿਚ ਰਾਹ ਦੱਸਣ ਵਾਲਾ ਕੋਈ ਭੀ ਨਹੀਂ ਹੈ।

**ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਸਾਰੀ ਸ੍ਰਿਸ਼ਟੀ ਹਉਮੈ ਵਿਚ ਲਗ ਕਰਕੇ ਦੁਖਾਂ ਨੂੰ ਪਾ ਕੇ ਰੋ ਰਹੀ ਹੈ, ਇਹ ਗੱਲ ਸੁਣ ਕੇ ਸਿੱਧਾਂ ਨੇ ਕਿਹਾ ਇਸ ਦੀ ਗਤਿ=ਮੁਕਤੀ ਕਿਨਿ ਬਿਧਿ=ਕਿਸ ਤਰ੍ਹਾਂ ਹੋਵੇਗੀ?

*ਗੁਰ ਉੱਤਰ-*

*ਹਉ ਭਾਲਿ ਵਿਕੁੰਨੀ ਹੋਈ:*-ਜਿਸ ਵੇਲੇ ਆਪਣੇ ਸਰੂਪ ਨੂੰ ਭਾਲਿਆ ਤਾਂ ਹਉ=ਹੰਗਤਾ ਵਿਕੁੰਨੀ=ਵਿਆਕੁਲ ਹੋ ਗਈ।

*ਆਧੇਰੈ ਰਾਹੁ ਨ ਕੋਈ:*-ਤੇ ਅਗਿਆਨ ਰੂਪ ਹਨੇਰੇ ਨੂੰ ਬਾਹਰ ਨਿਕਲਣ ਦਾ ਕੋਈ ਰਸਤਾ ਨਾ ਮਿਲਿਆ ਉਹ ਬ੍ਰਹਮ ਦੇ ਵਿਚ ਹੀ ਲੀਣ ਹੋ ਗਿਆ।

*ਵਿਚਿ ਹਉਮੈ ਕਰਿ ਦੁਖੁ ਰੋਈ:*-ਹੰਗਤਾ ਭੀ ਦੁਖਾਂ ਵਿਚ ਰੁਦਨ ਕਰਦੀ ਹੋਈ ਕਿ ਮੇਰਾ ਭੀ ਅਭਾਵ ਨ ਕਰ ਦੇਵੇ।

*ਕਹੁ ਨਾਨਕ ਕਿਨਿ ਬਿਧਿ ਗਤਿ ਹੋਈ:*-ਗੁਰੂ ਜੀ ਕਥਨ ਕਰਦੇ ਹਨ, ਹੇ ਸਿੱਧੋ ਇਸ ਵਜ੍ਹਾ ਨਾਲ ਸ੍ਰਿਸ਼ਟੀ ਦੀ ਗਤਿ=ਮੁਕਤੀ ਹੋ ਸਕਦੀ ਹੈ॥ ੧॥

**ਦੂਜਾ ਅਰਥ:-**

ਜਿਸ ਵੇਲੇ ਧਰਤੀ ਤੇ ਹਰ ਪਾਸੇ ਪਾਪ ਹੀ ਫੈਲ ਗਏ ਤਾਂ ਧਰਤੀ ਨੇ ਗਊ ਦਾ ਰੂਪ ਧਾਰ ਕੇ ਭਗਵਾਨ ਪਾਸ ਆ ਕੇ ਪੁਕਾਰ ਕੀਤੀ, ਹੇ ਪ੍ਰਭੂ-

*ਕਲਿ ਕਾਤੀ ਰਾਜੇ ਕਾਸਾਈ:*-ਰਾਜਿਆਂ ਰੂਪ ਕਸਾਈਆਂ ਦੇ ਹੱਥ ਵਿਚ ਕਲਜੁਗ ਦੀ ਕਿਰਿਆ ਰੂਪ ਕਾਤੀ=ਛੁਰੀ ਫੜੀ ਹੋਈ ਹੈ। ਉਸ ਨੂੰ ਵੇਖ ਕੇ-

*ਧਰਮੁ ਪੰਖ ਕਰਿ ਉਡਰਿਆ:*-ਧਰਮ, ਸਤ, ਯਗ, ਤਪ ਅਤੇ ਦਾਨ ਰੂਪ ਖੰਭਾਂ ਨੂੰ ਲਗਾ ਕੇ ਉਡ ਗਿਆ ਹੈ।

***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***

ਝੂਠ ਰੂਪ ਅਮਾਵਸ ਦੀ ਰਾਤ ਵਿਚ ਸੱਚ ਰੂਪ ਚੰਦ੍ਰਮਾਂ ਦਿਸਦਾ ਨਹੀਂ ਜੋ ਕਿੱਥੇ ਚੜ੍ਹਿਆ ਹੋਇਆ ਹੈ।

*ਹਉ ਭਾਲਿ ਵਿਕੁੰਨੀ ਹੋਈ:*-ਹੇ ਪ੍ਰਭੂ ਮੈਂ ਸੱਚ ਰੂਪ ਚੰਦ੍ਰਮਾਂ ਨੂੰ ਭਾਲਦੀ ਹੋਈ ਵਿਆਕੁਲ ਹੋ ਗਈ ਹਾਂ।

*ਆਧੇਰੈ ਰਾਹੁ ਨ ਕੋਈ:*-ਹਰ ਪਾਸੇ ਹਨੇਰੇ ਦੇ ਫੈਲਣ ਕਰਕੇ ਕੋਈ ਰਸਤਾ ਨਹੀਂ ਮਿਲਦਾ।

*ਵਿਚਿ ਹਉਮੈ ਕਰਿ ਦੁਖੁ ਰੋਈ:*-ਸਾਰੀ ਦੁਨੀਆਂ ਹਉਮੈ ਵਿਚ ਲਗ ਰਹੀ ਹੈ, ਇੰਝ ਕਹਿ ਕੇ ਧਰਤੀ ਦੁਖਾਂ ਵਿਚ ਭਰਕੇ ਭਗਵਾਨ ਪਾਸ ਰੋਈ, ਤੇ ਪੁੱਛਿਆ-

*ਕਹੁ ਨਾਨਕ ਕਿਨਿ ਬਿਧਿ ਗਤਿ ਹੋਈ:*-ਮੇਰੀ ਕਿਸ ਪਰਕਾਰ ਨਾਲ ਗਤੀ ਹੋਵੇਗੀ ?

ਤਾਂ ਭਗਵਾਨ ਨੇ ਕਿਹਾ ਤੇਰਿਆਂ ਦੁਖਾਂ ਦੀ ਨਵਿਰਤੀ ਵਾਸਤੇ ਭੇਜੇ ਤਾਂ ਬਹੁਤ ਹਨ ਪਰ ਕਿਸੇ ਨੇ ਭੀ ਨਾਮ ਸਿਮਰਨ ਨਹੀਂ ਕਰਾਇਆ। ਹੁਣ ਮੈਂ ਆਪ ਹੀ ਦਸ ਅਵਤਾਰ ਧਾਰ ਕੇ ਨਾਮ ਸਿਮਰਨ ਕਰਵਾ ਕੇ ਤੇਰਿਆਂ ਦੁਖਾਂ ਦੀ ਨਵਿਰਤੀ ਕਰਾਂਗਾ।

## ਮ: ੩॥

**ਉਥਾਨਕਾ:-**ਜਿਸ ਵੇਲੇ ਇਹ ਪ੍ਰਸੰਗ ਸਿੱਖਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸੁਣਾਇਆ ਤਾਂ ਸਿੱਖਾਂ ਨੇ ਸੁਣ ਕੇ ਪ੍ਰਸ਼ਨ ਕੀਤਾ ਕਿ ਅਗਿਆਨ ਰੂਪ ਅੰਧੇਰੇ ਦੀ ਨਵਿਰਤੀ ਦਾ ਸਾਧਨ ਕਿਹੜਾ ਹੈ ? ਤਾਂ ਇਹ ਸੁਣ ਕੇ ਪੰਚਮ ਸਤਿਗੁਰਾਂ ਨੇ ਸਿੱਖਾਂ ਪ੍ਰਤੀ ਕਿਹਾ, ਕਿ ਹੇ ਗੁਰਸਿੱਖੋ ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਅਸਾਡੇ ਵੱਡੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਦੇਣਾ ਕੀਤਾ ਹੈ ਕਿ:-

**ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ॥**

ਕਲਜੁਗ ਦੇ ਸਮੇਂ ਵਿਚ ਜਿਹੜੀ ਪ੍ਰਭੂ ਦੀ ਕੀਰਤੀ ਕਰਨੀ ਹੈ ਇਹ ਸੰਸਾਰ ਵਿਖੇ ਗਿਆਨ ਦਾ ਚਾਨਣਾ ਪ੍ਰਗਟ ਕਰਨ ਵਾਲੀ ਹੈ।

**ਗੁਰਮੁਖਿ ਕੋਈ ਉਤਰੈ ਪਾਰਿ॥**

ਕੋਈ ਵਿਰਲਾ ਹੀ ਗੁਰਮੁਖ ਪ੍ਰਭੂ ਦੀ ਕੀਰਤੀ ਨੂੰ ਕਰਕੇ ਸੰਸਾਰ ਸਾਗਰ ਤੋਂ ਪਾਰ ਉੱਤਰਨਾ ਕਰਦਾ ਹੈ।

**ਜਿਸ ਨੋ ਨਦਰਿ ਕਰੇ ਤਿਸੁ ਦੇਵੈ॥**

ਜਿਸ ਉੱਪਰ ਉਹ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਤਿਸ ਨੂੰ ਆਪਣੀ ਕੀਰਤੀ ਕਰਨੀ ਦੇਂਦਾ ਹੈ।

**ਨਾਨਕ ਗੁਰਮੁਖਿ ਰਤਨੁ ਸੋ ਲੇਵੈ॥ ੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਜਿਸ ਨੂੰ ਪ੍ਰਭੂ ਦੇਂਦਾ ਹੈ ਉਹ ਗੁਰਮੁਖ ਗੁਰਾਂ ਦੁਆਰੇ ਰਤਨ ਰੂਪ ਪ੍ਰਭੂ ਦੀ ਕੀਰਤੀ ਨੂੰ ਲੈਂਦਾ ਹੈ॥ ੨॥

**ਪਉੜੀ॥ ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥**

ਵਾਹਿਗੁਰੂ ਦੇ ਪਿਆਰੇ ਭਗਤਾਂ ਦਾ, ਅਤੇ ਸੰਸਾਰੀ ਪੁਰਸ਼ਾਂ ਦਾ ਆਪਸ ਵਿਚ ਜੋੜ ਮਿਲਾਪ ਕਦੇ ਭੀ ਨਹੀਂ ਹੋ ਆਂਵਦਾ।

**ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ॥**

ਕਰਤਾ ਪੁਰਖ ਆਪ ਅਭੁੱਲ ਹੈ, ਇਸ ਲਈ ਉਹ ਕਿਸੇ ਦਾ ਭੁਲਾਇਆ ਹੋਇਆ ਭੁਲਦਾ ਨਹੀਂ।

**ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ॥**

ਉਨ੍ਹਾਂ ਭਗਤਾਂ ਨੂੰ ਪ੍ਰਭੂ ਨੇ ਆਪਣੇ ਨਾਲ ਮੇਲਿਆ ਹੈ, ਜਿਨ੍ਹਾਂ ਨੇ ਸਚੁ=ਨਿਸਚੇ ਨਾਲ ਸੱਚੇ ਦੇ ਸੱਚ ਨਾਮ ਨੂੰ ਕਮਾਇਆ ਹੈ।

**ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ॥**

ਉਨ੍ਹਾਂ ਸੰਸਾਰੀ ਪੁਰਸ਼ਾਂ ਨੂੰ ਵਾਹਿਗੁਰੂ ਨੇ ਆਪਣੇ ਵਲੋਂ ਖੁਆਇਨੁ=ਭੁਲਾ ਦਿੱਤਾ ਹੈ, ਜਿਨ੍ਹਾਂ ਨੇ ਕੂੜੁ=ਝੂਠ ਬੋਲ ਬੋਲ ਕੇ ਬਿਖੁ=ਮਾਇਆ ਰੂਪ ਜ਼ਹਿਰ ਨੂੰ, ਵਾ:-ਵਿਸ਼ਿਆਂ ਰੂਪੀ ਜ਼ਹਿਰ ਨੂੰ ਖਾਧਾ ਹੈ। ਅਤੇ-

**ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ॥**

ਉਨ੍ਹਾਂ ਨੇ ਸੰਸਾਰ ਤੋਂ ਚਲੇ ਜਾਣ ਦੀ ਭਾਵ ਮਰਨ ਦੀ ਸਾਰੁ=ਖਬਰ ਨਹੀਂ ਜਾਣੀ, ਇਸ ਲਈ ਉਨ੍ਹਾਂ ਨੇ ਕਾਮ ਕ੍ਰੋਧ ਰੂਪੀ ਵਿਸੁ=ਜ਼ਹਿਰ ਵਲ ਆਪਣੇ ਮਨ ਨੂੰ ਵਧਾਇਆ ਹੋਇਆ ਹੈ।

**ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ॥**

ਉਹ ਭਗਤ ਹਰੀ ਦੀ ਨੌਕਰੀ ਕਰਦੇ ਹਨ, ਜਿਨ੍ਹਾਂ ਨੇ ਰਾਤ ਦਿਨ ਵਾਹਿਗੁਰੂ ਨਾਮ ਨੂੰ ਧਿਆਉਣਾ ਕੀਤਾ ਹੈ।

## ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ॥

ਜਿਨ੍ਹਾਂ ਨੇ ਹਰੀ ਦੇ ਦਾਸਾਂ ਦਾ ਦਾਸ ਹੋ ਕੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਨੂੰ ਗੁਆ ਦਿੱਤਾ ਹੈ।

## ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ॥੧੬॥

ਉਨ੍ਹਾਂ ਦੇ ਮੂੰਹ ਖਸਮ ਪ੍ਰਮਾਤਮਾ ਦੇ ਦਰਬਾਰ ਵਿਚ ਉਜਲੇ ਹਨ, ਅਤੇ ਉਹ ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਸ਼ੋਭਨੀਕ ਹੋਏ ਹਨ॥ ੧੬॥

## ਸਲੋਕੁ ਮਃ ੧॥

ਸਿੱਖਾਂ ਨੇ ਬੇਨਤੀ ਕੀਤੀ ਪੂਰੇ ਸ਼ਾਹ ਪ੍ਰਮੇਸ਼ਰ ਦਾ ਸਰੂਪ ਕੌਣ ਹਨ ? ਇਹ ਗੱਲ ਸੁਣ ਕੇ ਗੁਰੂ ਸਾਹਿਬ ਜੀ ਚਾਰ ਪਹਿਰਿਆਂ ਵਿਚ ਜੀਵ ਦੀ ਬਿਵਸਥਾ ਦੱਸਦੇ ਹੋਏ ਪ੍ਰਸ਼ਨ ਦਾ ਉੱਤਰ ਦੇਂਦੇ ਹਨ।

**ਪਹਿਲਾ ਅਰਥ-**

## ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ॥

ਸਬਾਹੀ=ਸਵੇਰੇ (ਅੰਮ੍ਰਿਤ ਵੇਲੇ) ਉੱਠ ਕੇ ਸਾਲਾਹੁਣ ਵਾਲਾ ਹੋ ਕੇ ਜਿਨ੍ਹਾਂ ਨੇ ਇਕ ਮਨਿ=ਇਕਾਗਰ ਮਨ ਹੋ ਕੇ ਪ੍ਰਮੇਸ਼ਵਰ ਦੇ ਨਾਮ ਨੂੰ ਧਿਆਇਆ ਹੈ।

## ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ॥

ਸੇਈ=ਉਹ ਪੁਰਸ਼ ਪੂਰੇ ਸ਼ਾਹ=ਪ੍ਰਮੇਸ਼ਰ ਦਾ ਸਰੂਪ ਹਨ, ਉਸ ਵੇਲੇ ਵਖਤ ਸੀ ਨੀਂਦ ਤੇ ਆਲਸ ਦਾ ਉਸ ਵੱਲੋਂ ਉਪਰਿ=ਉਪਰਾਮ ਹੋ ਕੇ ਅਤੇ ਲੜ ਕਰਕੇ ਨੀਂਦ ਨੂੰ ਮਾਰ ਦਿੱਤਾ ਹੈ।

## ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ॥
## ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ॥

ਜਿਸ ਵੇਲੇ ਦਿਨ ਦਾ ਦੂਜਾ ਪਹਿਰ ਆਇਆ ਤਾਂ ਬਹੁਤ ਰਸਤੇ ਦਿੱਸਣ ਲਗ ਪੈਂਦੇ ਹਨ, ਅਤੇ ਮਨ ਦੀਆਂ ਮੱਤਾਂ ਖਿੰਡ ਜਾਂਦੀਆਂ ਹਨ। ਬਹੁਤ ਪੁਰਸ਼ ਧੰਧਿਆਂ ਰੂਪੀ ਅਸਗਾਹ ਸਮੁੰਦਰ ਵਿਚ ਪੈਂਦੇ ਹਨ, ਧੰਧਿਆਂ ਦੇ ਵਿਚ ਹੀ ਗੋਤੇ ਖਾਂਦੇ ਹੋਏ ਬਾਹਰ ਨਹੀਂ ਨਿਕਲਦੇ।

[ਪੰਨਾ ੧੪੬]

## ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ॥

ਦਿਨ ਦੇ ਤੀਜੇ ਪਹਿਰ ਆਉਂਦਿਆਂ ਹੀ ਜਦ ਭੁੱਖ ਤੇ ਤ੍ਰੇਹ ਦੋਨੋਂ ਭਉਕੀਆ=ਭੜਕੀਆਂ ਤਾਂ ਮੂੰਹ ਵਿਚ ਗਿਰਾਹ=ਭੋਜਨ (ਗ੍ਰਾਹੀਆਂ) ਪਾਂਦਾ ਹੈ।

## ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ॥

ਜਿਸ ਵੇਲੇ ਉਹ ਖਾਧਾ ਹੋਇਆ ਭੋਜਨ ਸਵਾਹ ਹੋ ਜਾਂਦਾ ਹੈ, ਤਾਂ ਸੰਧਿਆਂ ਵੇਲੇ ਫਿਰ ਖਾਣ ਨਾਲ ਦੋਸਤੀ ਗੰਢਦਾ ਅਰਥਾਤ ਪਿਆਰ ਪਾਂਦਾ ਹੈ।

## ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ॥

ਦਿਨ ਦੇ ਚੌਥੇ ਪਹਿਰ ਵਿਚ ਫੇਰ ਅਜਿਹੀ ਊਂਘ=ਨੀਂਦ ਆਉਂਦੀ ਹੈ, ਮਾਨੋਂ ਅੱਖੀਆਂ ਮੀਟਦਾ ਹੀ ਪਵਾਰਿ ਗਇਆ=ਮਰ ਗਿਆ ਹੈ।

## ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ॥

ਭੀ=ਫਿਰ ਨੀਂਦ ਤੋਂ ਉੱਠਦਾ ਹੀ ਵਾਦ=ਝਗੜਿਆਂ ਨੂੰ ਰਚਦਾ ਹੈ। ਸੈਂਕੜੇ ਵਰ੍ਹਿਆਂ ਦੀ ਪਿੜ=ਬਾਜੀ ਇਸ ਨੇ ਬੰਨ੍ਹ ਲਈ।

**ਦੂਜਾ ਅਰਥ-**

ਹੁਣ ਗੁਰੂ ਸਾਹਿਬ ਜੀ ਅਵਸਥਾ ਰੂਪੀ ਰਾਤ ਦੇ ਚਾਰ ਪਹਿਰੇ ਕਥਨ ਕਰਦੇ ਹਨ:-

*ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥* ਬਾਲਕ ਅਵਸਥਾ ਰੂਪੀ ਸਾਬਾਹੀ ਅੰਮ੍ਰਿਤ ਵੇਲੇ ਸਲਾਹੁਣ ਜੋਗ ਪ੍ਰਮਾਤਮਾ ਨੂੰ ਜਿਨ੍ਹਾਂ ਨੇ ਇਕਾਗਰ ਮਨ ਹੋ ਕੇ ਧ੍ਰੂਅ ਪ੍ਰਹਿਲਾਦ ਅਤੇ ਤਾਰੂ ਪੋਪਟ ਵਾਂਗੂੰ ਧਿਆਇਆ ਹੈ।

*ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ*=ਉਹ ਪੂਰੇ ਸ਼ਾਹ ਪ੍ਰਮਾਤਮਾ ਦਾ ਸਰੂਪ ਹੋਏ ਹਨ, ਖੇਡ ਦੇ ਵਕਤ ਤੋਂ ਉਪਰਾਮ ਹੋ ਕੇ, ਲੜ ਕੇ ਖੇਡ ਨੂੰ ਮਾਰ ਦਿੱਤਾ ਹੈ।

*ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ*=ਜੋਬਨ ਅਵਸਥਾ ਰੂਪੀ ਦੂਜੇ ਪਹਿਰ ਵਿਚ ਬਹੁਤੇ ਕਾਰ ਵਿਹਾਰ ਰੂਪੀ ਰਸਤੇ ਦਿੱਸਣ ਲਗ ਪਏ, ਇਸ ਤੇ ਮਨ ਦੀਆਂ ਬਿਰਤੀਆਂ ਖਿੰਡ ਗਈਆਂ।

*ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ*=ਬਹੁਤ ਪੁਰਸ਼ ਵਿਸ਼ਿਆਂ ਰੂਪੀ ਅਸਗਾਹ ਸਮੁੰਦਰ ਵਿਚ ਪੈ ਗਏ, ਵਿਸ਼ਿਆਂ ਵਿਚ ਹੀ ਗੋਤੇ ਖਾਂਦੇ ਹਨ, ਵਿਸ਼ਿਆਂ ਤੋਂ ਬਾਹਰ ਨਹੀਂ ਨਿਕਲਦੇ।

*ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ*=ਅਧਖੜ ਅਵਸਥਾ ਰੂਪੀ ਤੀਜੇ ਪਹਿਰ ਵਿਚ ਪਦਾਰਥਾਂ ਦੇ ਖਾਣ ਦੀ ਭੁੱਖ ਤੇ ਤ੍ਰੇਹ ਭੌਂਕਦੀ ਹੈ ਤੇ ਮੂੰਹ ਵਿਚ ਚੰਗੇ ਚੰਗੇ ਪਦਾਰਥ ਬਣਾ ਕੇ ਗਰਾਸ ਪਾਂਦਾ ਹੈ। ਤੇ ਕੁਸ਼ਤੇ ਮਾਰ ਕੇ ਖਾਂਦਾ ਹੈ।

*ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ*=ਜਿਸ ਵੇਲੇ ਉਹ ਪਦਾਰਥ ਖਾਧਾ ਹੋਇਆ ਸੁਆਹ ਹੋ ਜਾਂਦਾ ਹੈ, ਤਾਂ ਫਿਰ ਤਾਕਤ ਵਾਲੇ ਪਦਾਰਥਾਂ ਦੇ ਖਾਣ ਨਾਲ ਦੋਸਤੀ ਕਰਦਾ ਹੈ।

*ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ*=ਬ੍ਰਿਧ ਅਵਸਥਾ ਰੂਪੀ ਚੌਥੇ ਪਹਿਰ ਵਿਚ ਜਦ ਮੌਤ ਰੂਪੀ ਨਿੰਦ੍ਰਾ ਆਈ ਤਾਂ ਅੱਖੀਆਂ ਮੀਟ ਕੇ ਪਵਾਰਿ ਗਇਆ=ਮਿਰਤੂ ਹੀ ਹੋ ਗਿਆ।

*ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ*=ਫਿਰ ਹੋਰ ਜੂਨ ਵਿਚ ਉੱਠ ਕੇ ਭਾਵ ਜਨਮ ਲੈ ਕੇ ਝਗੜਿਆਂ ਨੂੰ ਰਚਦਾ ਹੈ, ਉਸ ਜੂਨ ਵਿਚ ਭੀ ਇਸ ਨੇ ਸੈਂਕੜੇ ਵਰ੍ਹੇ ਜਿਊਣ ਦੀ ਬਾਜੀ ਬੰਨ੍ਹਣਾ ਕੀਤੀ। ਕਿਉਂਕਿ ਚਾਹੇ ਕਿਸੇ ਜੂਨ ਵਿਚ ਜੀਵ ਚਲਿਆ ਜਾਵੇ ਓਹੋ ਜੂਨ ਉਸ ਨੂੰ ਪਿਆਰੀ ਲਗ ਜਾਂਦੀ ਹੈ।

*ਯਥਾ:-* ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ ਮਾਣਸ ਜਨਮੁ ਸੰਜੋਗਿ ਪਾਇਆ ॥

*(ਪੰਨਾ ੬੮੬)*

**ਤੀਜਾ ਅਰਥ-**

ਹੁਣ ਗੁਰੂ ਸਾਹਿਬ ਜੀ ਚਾਰ ਪਰਕਾਰ ਦੇ ਪੁਰਸ਼ ਕਥਨ ਕਰਦੇ ਹਨ।

੧. ਉੱਤਮ, ੨. ਜਗਿਆਸੂ, ੩. ਵਿਸ਼ਈ, ੪. ਪਾਮਰ।

*ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ॥* ਸਬਾਹੀ=ਅੰਮ੍ਰਿਤ ਵੇਲੇ ਵਾਂਗੂੰ ਜੋ ਉੱਤਮ ਪੁਰਸ਼ ਹਨ ਜਿਨ੍ਹਾਂ ਨੇ ਸਲਾਹੁਣੇ ਜੋਗ ਪ੍ਰਮੇਸਰ ਨੂੰ ਇਕਾਗਰ ਮਨ ਹੋ ਕੇ ਧਿਆਇਆ ਹੈ।

*ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ॥* ਉਹ ਪੂਰੇ ਸ਼ਾਹ ਪ੍ਰਮੇਸ਼ਰ ਦਾ ਸਰੂਪ ਹਨ, ਉਨ੍ਹਾਂ ਨੇ ਲੜ ਕੇ ਕਾਮ ਆਦਿਕਾਂ ਨੂੰ ਮਾਰ ਦਿੱਤਾ ਹੈ, ਇਸ ਤੇ ਉਹ ਦੁਖਾਂ ਰੂਪੀ ਵਖਤ ਤੋਂ ਉਪਰਿ=ਉਪਰਾਮ ਹੋਏ ਹਨ।

*ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ॥* ਦੂਜੇ ਜਗਿਆਸੂ ਬਹੁਤ ਰਸਤਿਆਂ ਵਿਚ ਪੈ ਰਹੇ ਹਨ, ਜਿਸ ਜਿਸ ਤਰ੍ਹਾਂ ਦੀ ਸੰਗਤ ਮਿਲਦੀ ਹੈ ਉਸੇ ਉਸੇ ਰਸਤੇ ਪੈ ਗਏ। ਜਗਿਆਸੂ ਦੇ ਮਨ ਦੀਆਂ ਬਿਰਤੀਆਂ ਖਿੰਡੀਆਂ ਰਹਿੰਦੀਆਂ ਹਨ।

*ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ॥* ਸੰਸਿਆਂ ਰੂਪੀ ਬਹੁਤੇ ਅਸਗਾਹ ਸਮੁੰਦਰ ਵਿਚ ਪਏ ਹੋਏ ਗੋਤੇ ਖਾ ਰਹੇ ਹਨ, ਨਿਕਲਦੇ ਨਹੀਂ।

*ਅਥਵਾ:-*ਨਾ ਹੀ ਗੋਤੇ ਖਾਂਦੇ ਹਨ, ਨਾ ਹੀ ਨਿਕਲਦੇ ਹਨ। ਗੋਤੇ ਇਸ ਵਾਸਤੇ ਨਹੀਂ ਖਾਂਦੇ ਜੋ ਕਿ ਉਨ੍ਹਾਂ ਨੂੰ ਪ੍ਰਮੇਸ਼ਵਰ ਦੀ ਚਾਹ ਬਣੀ ਰਹਿੰਦੀ ਹੈ, ਨਿਕਲਦੇ ਇਸ ਵਾਸਤੇ ਨਹੀਂ ਜੋ ਕਿ ਉਨ੍ਹਾਂ ਨੂੰ ਗਿਆਨ ਦੀ ਪਰਾਪਤੀ ਨਹੀਂ ਹੁੰਦੀ।

*ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ॥* ਤੀਜੇ ਵਿਸ਼ਈ ਪੁਰਸ਼ ਸ਼ਾਸਤਰ ਦੇ ਅਨੁਸਾਰ ਮੂੰਹ ਵਿਚ ਗਿਰਾਹ=ਗਰਾਸ ਅਰਥਾਤ ਪਦਾਰਥ ਖਾਂਦੇ ਹਨ, ਅਰਥਾਤ ਜੋ ਪਦਾਰਥ ਸ਼ਾਸਤਰ ਵਿਹਤ ਹੈ ਉਸ ਨੂੰ ਖਾਂਦੇ ਹਨ। ਭੁੱਖ ਪਦਾਰਥਾਂ ਦੇ ਖਾਣ ਦੀ, ਤ੍ਰੇਹ ਪਦਾਰਥਾਂ ਦੇ ਪੀਣ ਦੀ ਇਹ ਦੋਨੋਂ ਭੌਂਕਦੀਆਂ ਰਹਿੰਦੀਆਂ ਹਨ।

*ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ॥* ਪੂਰਬਲੇ ਪੁੰਨ ਕਰਮਾਂ ਦਾ ਫਲ ਜੋ ਪਦਾਰਥ ਮਿਲੇ ਹਨ ਉਹ ਪਦਾਰਥ ਤਾਂ ਇਸ ਲੋਕ ਵਿਚ ਖਾਣ ਨਾਲ ਸੁਆਹ ਹੋ ਗਏ, ਤਾਂ ਫਿਰ ਖਾਣ ਦੇ ਨਾਲ ਦੋਸਤੀ ਕਰਦਾ ਹੈ। ਅਰਥਾਤ ਪਰਲੋਕ, ਵਾ ਦੂਜੇ ਜਨਮ ਵਿਚ ਸੁਖ ਪਰਾਪਤੀ ਵਾਸਤੇ ਪੁੰਨ ਕਰਮਾਂ ਨੂੰ ਕਰਦਾ ਹੈ।

*ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ॥* ਚੌਥੇ ਜੋ ਪਾਮਰ ਪੁਰਸ਼ ਹਨ ਉਨ੍ਹਾਂ ਨੂੰ ਅਵਿੱਦਿਆ, (ਜੜ੍ਹਤਾ) ਰੂਪ ਊਂਘ=ਨੀਂਦ ਆ ਰਹੀ ਹੈ। ਉਸ ਨੇ ਪ੍ਰਮੇਸ਼ਵਰ ਵੱਲੋਂ ਐਸੀਆਂ ਅੱਖੀਆਂ ਮੀਟੀਆਂ ਹਨ, ਮਾਨੋ ਮਿਰਤੂ ਹੀ ਹੋ ਗਿਆ ਹੈ।

*ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ॥* ਉੱਠ ਜਾਣ ਵਾਲਾ ਜੋ ਵਾਦ ਹੈ ਉਸ ਦੇ ਵਿਚ ਫਿਰ ਉਸ ਨੇ ਸੈਂਕੜਿਆਂ ਵਰ੍ਹਿਆਂ ਦੀ ਪਿੜ=ਬਾਜੀ ਬੰਨ੍ਹਣਾ ਕੀਤੀ।

**ਚੌਥਾ ਅਰਥ-**

ਸਬਾਹੀ ਸਾਲਾਹ=(ਸ+ਬਾਹੀ) ਉਹ ਜੋ ਪ੍ਰੇਰਕ ਪ੍ਰਮਾਤਮਾ ਹੈ ਸਲਾਹੁਣੇ ਯੋਗ ਜਿਨ੍ਹਾਂ ਨੇ ਇਕਾਗਰ ਮਨ ਹੋ ਕੇ ਉਸ ਨੂੰ ਧਿਆਇਆ ਹੈ।

*ਸੇਈ ਪੂਰੇ ਸਾਹ*=ਉਹ ਪੂਰੇ ਸ਼ਾਹ ਦਾ ਰੂਪ ਹੋਏ ਹਨ ਉਨ੍ਹਾਂ ਨੇ ਲੜ ਕੇ ਜਮਦੂਤਾਂ ਨੂੰ ਮਾਰਿਆ ਹੈ ਇਸ ਤੇ ਉਹ ਜਨਮ ਮਰਨ ਰੂਪੀ ਵਖਤ ਤੋਂ ਉੱਪਰ ਹੋ ਗਏ ਹਨ।

*ਦੂਜੈ ਬਹੁਤੇ ਰਾਹ*=(ਦੂ+ਜੈ) ਦੋ ਜੋ ਰਾਗ ਦਵੈਸ਼ ਹਨ ਬਹੁਤ ਰਸਤਿਆਂ ਵਿਚ ਚਲਾਣ ਵਾਲੇ ਉਨ੍ਹਾਂ ਨੂੰ ਜੈ ਕੀਤਾ ਹੈ, ਮਨਮੱਤਾਂ ਨੂੰ ਖੰਡ ਦਿੱਤਾ, ਵਾ ਖਿਲਾਰ ਦਿੱਤਾ ਹੈ। ਗੁਰਮੱਤ ਨੂੰ ਧਾਰ ਲੀਤਾ ਹੈ।

*ਬਹੁਤੁ ਪਏ ਅਸਗਾਹ*=ਸਤਸੰਗ ਰੂਪੀ ਜੋ ਅਸਗਾਹ ਸਮੁੰਦਰ ਹੈ ਬਹੁਤੇ ਨਾਮ ਜਲ ਕਰਕੇ ਪੂਰਤ ਵਾ ਬ੍ਰਹਮਾ ਨੰਦ ਰੂਪੀ ਅਸਗਾਹ ਸਮੁੰਦਰ ਵਿਚ ਬਹੁਤ ਸਮਾਂ ਪਏ ਹੋਏ ਗੋਤੇ ਖਾਂਦੇ ਹਨ, ਨ ਨਿਕਲਹਿ=ਬ੍ਰਹਮ 'ਚੋਂ ਬਾਹਰ ਨਹੀਂ ਨਿਕਲਦੇ ਭਾਵ ਵੱਖਰੇ ਨਹੀਂ ਹੁੰਦੇ।

*ਤੀਜੈ ਮੁਹੀ ਗਿਰਾਹ*=(ਤੀ+ਜੈ) ਮਾਇਆ ਰੂਪੀ ਇਸਤ੍ਰੀ ਜੋ ਸਾਰੇ ਸੰਸਾਰ ਨੂੰ ਜੈ ਕਰਨ ਵਾਲੀ ਹੈ ਉਸ ਨੂੰ ਐਸੇ ਅਭਾਵ ਕੀਤਾ ਹੈ ਜਿਵੇਂ ਮੂੰਹ ਵਿਚ ਗਰਾਸ ਪਾ ਕੇ ਉਸ ਦਾ ਅਭਾਵ ਕਰ ਦੇਈਦਾ ਹੈ। ਮਾਇਆ ਦੀਆਂ ਦੋ ਲੜਕੀਆਂ ਹਨ, ਭੁੱਖ ਤੇ ਤ੍ਰੇਹ ਇਨ੍ਹਾਂ ਦੋਹਾਂ ਨੇ ਭੀ (ਭਉ) ਖੌਫ ਕੀਤਾ ਕਿ ਅਸਾਡੀ ਮਾਂ ਨੂੰ ਇਸ ਨੇ ਮਾਰ ਦਿੱਤਾ ਹੈ ਤੇ ਅਸਾਨੂੰ ਭਲਾ ਕਦ ਛੱਡੇਗਾ ਇਸ ਤੇ ਉਹ ਆਪ ਹੀ ਲਾਂਭੇ ਹੋ ਗਈਆਂ।

*ਖਾਧਾ ਹੋਇ ਸੁਆਹ*=ਜੋ ਪਿਛੇ ਸੰਕਲਪ ਵਿਕਲਪ ਖਾਧਾ=ਧਾਰਿਆ ਹੋਇਆ ਸੀ ਉਹ ਤਾਂ ਸੁਆਹ ਹੋ ਗਿਆ। ਅਤੇ ਜੋ ਹੋਰ ਨਵੇਂ ਸੰਕਲਪ ਉੱਠਦੇ ਹਨ ਉਨ੍ਹਾਂ ਦੇ ਖਾਣੇ ਨਾਲ ਅਰਥਾਤ ਅਭਾਵ ਨਾਲ ਦੋਸਤੀ ਕਰਦਾ ਹੈ।

*ਚਉਥੈ ਆਈ ਊਂਘ*=ਜਿਸ ਵੇਲੇ ਚੌਥੀ ਭੂਮਿਕਾ ਭਾਵ ਤੁਰੀਆ ਪਦ ਰੂਪੀ ਊਂਘ=ਨੀਂਦ ਆਈ ਤਾਂ ਸੰਸਾਰ ਵੱਲੋਂ ਐਸੀਆਂ ਅੱਖੀਆਂ ਮੀਟੀਆਂ ਕਿ ਮਾਨੋਂ ਮਰ ਹੀ ਗਿਆ ਹੈ।

*ਭੀ ਉਠਿ ਰਚਿਓਨੁ ਵਾਦੁ*=ਭੀ=ਬਹੁੜੋਂ ਜਿਹੜਾ ਵਾਦ ਰਚਿਆ ਹੋਇਆ ਸੀ ਉਹ ਉੱਠ ਗਿਆ, ਸੈਂਕੜੇ ਵਰ੍ਹਿਆਂ ਦੀ ਪਿੜ=ਬਾਜੀ ਬ੍ਰਹਮਾਨੰਦ ਵਿਚ ਬੰਨ੍ਹ ਲੀਤੀ।

## ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ॥
## ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ॥੧॥

ਸਾਰੇ ਵੇਲੇ ਦਿਨ ਦੇ ਸਾਰੇ ਵਖਤ ਰਾਤ ਦੇ ਤਦ ਸਫਲੇ ਹਨ, ਜੇਕਰ ਅੱਠੇ ਪਹਿਰ ਵਾਹਿਗੁਰੂ ਦਾ ਡਰ ਹੋਵੇ। ਗੁਰੂ ਜੀ ਕਥਨ ਕਰਦੇ ਹਨ ਜੇਕਰ ਸਾਹਿਬ ਪ੍ਰਮੇਸ਼ਵਰ ਦੇ ਨਾਮ ਨੂੰ ਮਨ ਵਿਚ ਵਸਾਵੇ ਤਦ ਇਸ ਦਾ ਇਸ਼ਨਾਨ ਵਗੈਰਾ ਕੀਤਾ ਸਚਾ=ਸਫਲਾ ਹੈ॥ ੧॥

## ਮਃ ੨॥ ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ॥
## ਅਠੀ ਵੇਪਰਵਾਹ ਰਹਨਿ ਇਕਤੈ ਰੰਗਿ॥

ਓਹੀ ਪੂਰੇ ਸ਼ਾਹ ਹਨ, ਜਿਨ੍ਹਾਂ ਨੇ ਪੂਰਾ ਨਾਮ ਗਿਆਨ ਪਾਇਆ ਹੈ। ਅਤੇ ਅੱਠੇ ਪਹਿਰ ਇਕ ਬੇਪ੍ਰਵਾਹ ਪ੍ਰਮੇਸ਼ਵਰ ਦੇ ਰੰਗਿ=ਪ੍ਰੇਮ ਵਿਚ ਰਹਿੰਦੇ ਹਨ।

*ਅਥਵਾ:*-ਇਕ ਪ੍ਰਭੂ ਦੇ ਰੰਗਿ=ਪ੍ਰੇਮ ਕਰਕੇ ਅੱਠੇ ਪਹਿਰ ਬੇਪਰਵਾਹ ਰਹਿੰਦੇ ਹਨ।

**ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥**
**ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥**
**ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥ ੨ ॥**

ਅਥਾਹ ਰੂਪ ਪ੍ਰਮਾਤਮਾ ਦਾ ਦਰਸ਼ਨ ਕੋਈ ਵਿਰਲੇ ਗੁਰਮੁਖ ਹੀ ਪਾਂਦੇ ਹਨ। ਪੂਰਬਲੇ ਕਰਮ ਸ੍ਰੇਸ਼ਟ ਹੋਣ ਤਾਂ ਪੂਰਾ ਗੁਰੂ ਮਿਲਦਾ ਹੈ, ਪ੍ਰਸ਼ਨ-ਪੂਰਾ ਗੁਰੂ ਕੌਣ ਹੈ ?

*ਉੱਤਰ:*-ਪੂਰਾ ਜਾ ਕਾ ਬੋਲੁ=ਜਿਨ੍ਹਾਂ ਦਾ ਬਚਨ ਬੋਲਿਆ ਹੋਇਆ ਪੂਰਾ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਜੇਕਰ ਪੂਰਾ ਗੁਰੂ ਸਿੱਖ ਨੂੰ ਉਪਦੇਸ਼ ਦੇਣਾ ਕਰੇ ਤਾਂ ਇਸ ਦਾ ਤੋਲ ਘਟਦਾ ਨਹੀਂ ਅਰਥਾਤ ਜਿਵੇਂ ਪ੍ਰਮੇਸ਼ਵਰ ਸਤਿ ਚਿੱਤ ਆਨੰਦ ਸਰੂਪ ਹੈ,

ਤਿਵੇਂ ਜਗਿਆਸੂ ਆਪਣੇ ਸਰੂਪ ਨੂੰ ਸਤਿ ਚਿੱਤ ਆਨੰਦ ਸਰੂਪ ਨਿਸਚੇ ਕਰਦਾ ਹੈ।

*ਅਥਵਾ:*-ਉਸ ਦਾ ਤੋਲ=ਵਿਚਾਰ ਘਟਦਾ ਨਹੀਂ ਹੈ॥ ੨ ॥

**ਪਉੜੀ ॥ ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ ॥**
**ਮੁਠੀ ਧੰਧੈ ਚੋਰਿ ਮਹਲੁ ਨ ਪਾਈਐ ॥**

ਹੇ ਪ੍ਰਮੇਸ਼ਰ ! ਜਾਂ ਤੂੰ ਪ੍ਰਾਪਤ ਹੋਇਆ ਤਾਂ ਜੀਵ ਨੂੰ ਹੋਰ ਕੀ ਚਾਹੀਦਾ ਹੈ, ਇਸ ਤੇ ਮੈਨੂੰ ਭੀ ਆਪਣਾ ਸੱਚਾ ਨਾਮ ਸੁਨਾਉਣਾ ਕਰੋ। ਵਾ ਮੈਨੇ ਇਹ ਸੱਚਾ ਬਚਨ ਸੁਣਾਇਆ ਹੈ ਕਿ ਜਾਂ ਤੂੰ ਪਰਾਪਤ ਹੋਇਆ ਤਾਂ ਹੋਰ ਕੀ ਬਾਕੀ ਰਹਿ ਗਿਆ। ਜਿਸ ਦੀ ਬੁੱਧੀ ਧੰਧਿਆਂ ਰੂਪੀ ਚੋਰਾਂ ਕਰਕੇ ਮੁਠੀ=ਲੁੱਟੀ ਗਈ ਹੈ, ਉਹ ਮਹਲੁ=ਸਰੂਪ ਨੂੰ ਨਹੀਂ ਪਾਂਦਾ।

**ਏਨੈ ਚਿਤਿ ਕਠੋਰਿ ਸੇਵ ਗਵਾਈਐ ॥**
**ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ ॥**

ਇਨ੍ਹਾਂ ਕਠੋਰ=ਸਖਤ ਚਿੱਤ ਵਾਲੇ ਪੁਰਸ਼ਾਂ ਨੇ ਸੇਵਾ ਕੀਤੀ ਹੋਈ ਗੁਆ ਲੀਤੀ ਹੈ। ਜਿਸ ਦੇ ਅੰਤਹਕਰਨ ਵਿਚ ਸੱਚ ਨਾਮ ਨਹੀਂ ਪਿਆ, ਉਹ ਭੰਨਿ-ਘੜਾਈਐ=ਭੱਜਦਾ ਤੇ ਘੜੀਂਦਾ ਭਾਵ ਜੰਮਦਾ ਤੇ ਮਰਦਾ ਹੈ।

**ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ ॥**
**ਕੋਇ ਨ ਆਖੈ ਘਟਿ ਹਉਮੈ ਜਾਈਐ ॥**

ਕਿਸ ਪਰਕਾਰ ਕਰਕੇ ਪੂਰੇ ਵਿਚਾਰ ਰੂਪੀ ਵੱਟੇ ਦੇ ਤੋਲ ਨਾਲ ਤੋਲਿਆ ਜਾਵੇਗਾ। ਭਾਵ ਨਹੀਂ ਤੋਲਿਆ ਜਾਂਦਾ। ਪਰ ਜੇਕਰ ਚਿੱਤ ਵਿਚੋਂ ਹੰਗਤਾ ਮਮਤਾ ਚਲੀ ਜਾਵੇ, ਤਾਂ ਫਿਰ ਇਸ ਨੂੰ ਕੋਈ ਭੀ ਘੱਟ ਨਹੀਂ ਆਖਦਾ।

**ਲਈਅਨਿ ਖਰੇ ਪਰਖਿ ਦਰਿ ਬੀਨਾਈਐ ॥**
**ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ ॥ ੧੭ ॥**

ਖੋਟਿਆਂ ਵਿਚੋਂ ਖਰੇ ਆਦਮੀ ਪਰਖ ਲਈਏ ਹਨ, ਕਿਉਂਕਿ ਸਾਰੇ ਪੁਰਸ਼ ਉਸੇ ਵਾਹਿਗੁਰੂ ਦੀ ਬੀਨਾਈਐ=ਨਜ਼ਰ (ਨਿਗਾਹ) ਦੇ ਅੰਦਰ ਹਨ। ਵਾ ਖਰੇ ਪੁਰਸ਼ ਪਰਖ ਕੇ ਪ੍ਰਮੇਸ਼ਵਰ ਦੇ ਦਰ ਵਿਚ

ਬੀਨਾਈਐ=ਚੁਣੇ ਜਾਂਦੇ ਹਨ।

*ਅਥਵਾ:*-ਜਿਨ੍ਹਾਂ ਦੇ ਪਾਸ ਦਰਬੀ+ਨਾਈਐ=ਨਾਮ ਰੂਪੀ ਧਨ ਹੈ, *ਵਾ:*-ਦਰਬੀ=ਕੜਛੀ ਦੀ ਨਿਆਈਂ ਜੋ ਅਸੰਗ ਹਨ ਉਹ ਖਰੇ ਪਰਖ ਲਈਦੇ ਹਨ। ਨਾਮ ਗਿਆਨ ਰੂਪੀ ਸੌਦਾ ਇੱਕ ਸਤਸੰਗ ਰੂਪੀ ਹੱਟੀ ਉੱਤੇ ਹੈ, ਪਰ ਪੂਰੇ ਗੁਰਾਂ ਦੁਆਰੇ ਪਾਇਆ ਜਾਂਦਾ ਹੈ॥ ੧੭॥

## ਸਲੋਕੁ ਮਃ ੨

**ਉਥਾਨਕਾ:**-ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ, ਨੌਂ ਖੰਡ ਕਿਹੜੇ ਹਨ?
*ਗੁਰ ਉੱਤਰ:*-

### ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ॥

ਦਿਨ ਰਾਤ ਦੇ ਜੋ ਅੱਠ ਪਹਿਰ ਹਨ, ਏਹੋ ਅੱਠ ਖੰਡ ਹਨ। ਨੌਵਾਂ ਖੰਡ ਇਹ ਮਨੁੱਖਾ ਸਰੀਰ ਹੈ।

*ਅਥਵਾ:*-ਅੱਠਾਂ ਪਹਿਰਾਂ ਵਿਚ ਅੱਠ-ਪੰਜ ਕਾਮ ਆਦਿਕ ਤੇ ਤਿੰਨ ਗੁਣ ਰਜੋ, ਸਤੋ, ਤਮੋ, ਇਨ੍ਹਾਂ ਨੂੰ ਖੰਡਨ ਕਰੇ। ਅਤੇ ਨਾਵਾਂ ਸਰੀਰ=ਦੇਹ ਅਧਿਆਸ ਨੂੰ ਖੰਡਨ ਕਰੇ।

### ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ॥

ਤਿਸ ਮਨੁੱਖ ਸਰੀਰ ਦੇ ਵਿਚ ਨੌਂ ਨਿਧੀਆਂ ਦਾ ਦਾਤਾ ਜੋ ਇੱਕ ਨਾਮ ਹੈ ਉਸ ਨੂੰ ਭਾਲੇ ਤਾਂ ਗੁਣਾਂ ਦਾ ਗਹੀਰੁ=ਸਮੁੰਦਰ ਹੋ ਜਾਂਦਾ ਹੈ। *ਅਥਵਾ:*-ਤਿਸ ਸਰੀਰ ਦੇ ਵਿਚ ਨੌਂ ਨਿਧੀਆਂ ਦਾ ਦਾਤਾ ਜੋ ਇੱਕ ਨਾਮੀ ਹੈ ਗੁਣਾਂ ਦਾ ਗਹੀਰੁ=ਸਮੁੰਦਰ ਉਸ ਇੱਕ ਨੂੰ ਆਪਣਾ ਸਰੂਪ ਕਰਕੇ ਭਾਲੇ ਅਰਥਾਤ ਵੇਖੇ।

### ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ॥

ਸ੍ਰੇਸ਼ਟ ਕਰਮਾਂ ਵਾਲਿਆਂ ਨੇ, *ਅਥਵਾ:*- ਗੁਰਾਂ ਦੀ ਕਿਰਪਾ ਵਾਲਿਆਂ ਨੇ ਪੀਰੁ=ਪੂਜਨੀਕ ਗੁਰਾਂ ਨੂੰ ਧਾਰਨ ਕਰਕੇ, ਵਾ ਹਿੰਦੂਆਂ ਨੇ ਗੁਰੂ ਅਤੇ ਮੁਸਲਮਾਨਾਂ ਨੇ ਪੀਰ ਧਾਰ ਕੇ ਉਸ ਪ੍ਰਭੂ ਨੂੰ ਸਲਾਹਿਆ ਹੈ।

### ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥

ਰਾਤ ਦੇ ਚਉਥੈ ਪਹਿਰ ਸਬਾਹ=ਅੰਮ੍ਰਿਤ ਵੇਲੇ ਸੁਰਤਿਆ=ਗਿਆਤ ਗੇਹ ਵਾਲਿਆਂ ਜਗਿਆਸੂਆਂ ਨੂੰ ਚਾਉ=ਉਤਸ਼ਾਹ ਉਤਪੰਨ ਹੁੰਦਾ ਹੈ।

### ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥

ਪਹਿਲੇ ਉਨ੍ਹਾਂ ਦੀ ਪ੍ਰਤੱਖ ਜਲ ਅਸਥਾਨੀ ਖੂਹ ਤਲਾਵ ਨਹਿਰ ਜਾਂ ਦਰਿਆਵਾਂ ਦੇ ਨਾਲ ਦੋਸਤੀ ਹੁੰਦੀ ਹੈ, ਮਨ ਅਤੇ ਮੁਖ ਕਰਕੇ ਸੱਚਾ ਨਾਮ ਜਪਦੇ ਹਨ, *ਅਥਵਾ:*- ਚਾਹੇ ਕੋਈ ਮਨਮੁਖ ਭੀ ਹੈ ਇਸ਼ਨਾਨ ਵੇਲੇ ਉਸ ਦੇ ਮੂੰਹੋਂ ਭੀ ਸੱਚਾ ਨਾਮ ਨਿਕਲਦਾ ਹੈ।

*ਅਥਵਾ:*-ਤਿਨ੍ਹਾਂ ਗੁਰਮੁਖਾਂ ਦੀ ਸਤਸੰਗ ਦਰਿਆ ਨਾਲ ਦੋਸਤੀ ਹੁੰਦੀ ਹੈ, ਮਨ ਅਤੇ ਮੁਖ ਕਰਕੇ ਸੱਚਾ ਨਾਮ ਜਪਦੇ ਹਨ।

### ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ॥

ਓਥੇ=ਉਸ ਸਤਸੰਗ ਵਿਚ ਨਾਮ ਅੰਮ੍ਰਿਤ ਵੰਡੀਦਾ ਹੈ, ਪਰ ਕਰਮੀ=ਭਾਗਾਂ ਦੁਆਰੇ ਇਹ ਪਸਾਉ=ਦਾਤ

ਪ੍ਰਾਪਤ ਹੁੰਦੀ ਹੈ।

## ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥

ਕੰਚਨ=ਸੋਨੇ ਵਾਂਗੂੰ ਸਰੀਰ ਨੂੰ ਜਪ ਤਪ ਰੂਪੀ ਕਸੌਟੀ ਉੱਤੇ ਕਸੀਏ ਤਾਂ ਚਤੁਰਥ ਭੂਮਿਕਾ ਰੂਪੀ ਵੰਨੀ=ਰੰਗ ਦਾ ਚੜ੍ਹਾਉ ਚੜ੍ਹਦਾ ਹੈ।

## ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥

ਜੇਕਰ ਗੁਰੂ ਸਾਹਿਬ ਰੂਪੀ ਸਰਾਫ ਦੀ ਕਿਰਪਾ ਦ੍ਰਿਸ਼ਟੀ ਹੋ ਜਾਵੇ ਤਾਂ ਫਿਰ ਚੁਰਾਸੀ ਲੱਖ ਜੂਨ ਰੂਪੀ ਤਾਉ ਵਿਚ ਨਹੀਂ ਪੈਂਦਾ।

## ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥

ਰਾਤ ਦਿਨ ਦੇ ਸੱਤਾਂ ਪਹਿਰਾਂ ਵਿਚ ਸੱਚ ਬੋਲਣਾ ਹੀ ਭਲਾ ਹੈ, ਅਤੇ ਅੱਠਵਾਂ ਪਹਿਰ ਪੜ੍ਹਿਆਂ ਹੋਇਆਂ ਦੇ ਪਾਸ ਬਹਿਣਾ ਚਾਹੀਦਾ ਹੈ। ਭਾਵ:-ਬ੍ਰਹਮ ਬੇਤਿਆਂ ਦੀ ਸੰਗਤ ਕਰੀਏ।

## ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥

ਕਿਉਂਕਿ ਓਥੈ=ਉਨ੍ਹਾਂ ਪੜ੍ਹਿਆਂ ਹੋਇਆਂ ਦੇ ਪਾਸ ਪਾਪਾਂ ਪੁੰਨਾਂ ਦੀ ਵੀਚਾਰ ਹੁੰਦੀ ਹੈ, ਅਤੇ ਝੂਠ ਦੀ ਰਾਸਿ=ਮੂੜੀ ਘਟ ਜਾਂਦੀ ਹੈ। ਜਿਵੇਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਪਾਸ ਸਾਰੇ ਸਿੱਖ ਆਪੋ ਆਪਣੇ ਪੁੰਨ ਆਖਦੇ ਹੁੰਦੇ ਸਨ ਜਿਸ ਦੇ ਬਹੁਤੇ ਪਾਸ ਹੋਣੇ ਉਸ ਨੂੰ ਸ਼ਰਮ ਆਉਣੀ ਤੇ ਅੱਗੋਂ ਵਾਸਤੇ ਉਸ ਨੇ ਪਾਪ ਕਰਮ ਛੱਡੀ ਜਾਣੇ ਇਸ ਵਜ੍ਹਾ ਨਾਲ ਝੂਠ ਦੀ ਰਾਸ ਘਟਦੀ ਹੈ।

## ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥

ਓਥੈ=ਉਸ ਪ੍ਰਮੇਸ਼ਰ ਦੀ ਦਰਗਾਹ ਵਿਚੋਂ ਖੋਟੇ ਪੁਰਸ਼ ਪਰੇ ਸੁਟੇ ਜਾਂਦੇ ਹਨ, ਅਤੇ ਭਜਨ ਸਿਮਰਨ ਕਰਨ ਵਾਲੇ ਪੁੰਨਾਂਤਮਾ ਪੁਰਸ਼ ਜੋ ਖਰੇ ਹਨ ਉਹ ਧੰਨਤਾ ਜੋਗ ਕੀਤੇ ਜਾਂਦੇ ਹਨ।

## ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥੧॥

ਗੁਰੂ ਜੀ ਕਥਨ ਕਰਦੇ ਹਨ ਇਹ ਜੀਵ ਐਸੇ ਕਹਿੰਦਾ ਹੈ ਕਿ ਖਸਮ ਨੇ ਮੈਨੂੰ ਦੁਖ ਕਿਉਂ ਦਿੱਤਾ ਹੈ? ਮੇਰੇ ਪਾਸ ਤਾਂ ਸੁਖ ਹੋਣੇ ਚਾਹੀਦੇ ਸਨ ਇਹ ਬੋਲਣਾ ਫਾਦਲੁ=ਫ਼ਜ਼ੂਲ ਬੇਅਰਥ ਹੈ।

*ਅਥਵਾ:*-ਜੀਵ ਦਾ ਬੋਲਣਾ ਫਾਦਲੁ=ਫਜ਼ੂਲ ਹੈ, ਕਿਉਂਕਿ ਅਸਾਡੇ ਕਰਮਾਂ ਅਨੁਸਾਰ ਦੁਖ ਤੇ ਸੁਖ ਖਸਮ ਪ੍ਰਮਾਤਮਾ ਦੇ ਪਾਸੋਂ ਹੀ ਅਸਾਨੂੰ ਮਿਲਣਾ ਹੈ॥ ੧॥

## ਮਃ ੨ ॥

**ਉਥਾਨਕਾ:**-ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਸਿੱਧਾਂ ਨੇ ਆ ਕੇ ਬੇਨਤੀ ਕੀਤੀ ਆਪ ਜੀ ਦੇ ਗੁਰੂ ਕੈਸੇ ਹਨ? *ਉੱਤਰ:-*

## ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

ਹੇ ਸਿੱਧੋਂ ! ਅਸਾਡੇ ਗੁਰੂ ਪੌਣ ਵਾਂਗੂੰ ਸਮ-ਦ੍ਰਿਸ਼ਟੀ ਹਨ, ਪਾਣੀ ਵਾਂਗੂੰ ਸੀਤਲ ਸੁਭਾਅ ਵਾਲੇ ਹਨ, ਪਿਤਾ ਵਾਂਗੂੰ ਆਪਣੇ ਬੱਚਿਆਂ ਨੂੰ ਨਿਆਮਤ ਸੁਗਾਤਾਂ ਲਿਆ ਕੇ ਦੇਣ ਵਾਲੇ ਹਨ। ਮਾਂ ਵਾਂਗੂੰ ਰੱਖਯਕ ਹਨ। ਧਰਤੀ

ਵਾਂਗੂੰ ਖਿਮਾ ਕਰਨ ਵਾਲੇ ਹਨ, ਤੇ ਮਹਤੁ=ਵੱਡੇ ਪ੍ਰਤਾਪੀ ਹਨ।

ਅਥਵਾ:-ਧਰਤੀ ਵਾਂਗੂੰ ਮਹਤੁ=ਬੜੇ ਧੀਰਜਵਾਨ ਹਨ।

## ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥

ਜਗਿਆਸੂ ਰੂਪ ਲੜਕੇ ਨੂੰ ਗਿਆਨ ਰੂਪੀ ਦਿਨ ਵਿਚ ਖਿਡਾਂਦੇ ਹਨ ਇਸ ਤੇ ਦਾਏ ਵਾਂਗੂੰ ਹਨ, ਅਤੇ ਅਵਸਥਾ ਰੂਪੀ ਰਾਤ ਮੇਂ ਸ਼ਾਂਤੀ ਰੂਪੀ ਨਿੰਦ੍ਰਾ ਵਿਚ ਸੁਆ ਦੇਂਦੇ ਹਨ, ਇਸ ਤੇ ਦਾਈ ਵਾਂਗੂੰ ਹਨ, ਪੁਨਾ ਅਜਿਹਾ ਉਪਦੇਸ਼ ਦੇਂਦੇ ਹਨ ਕਿ ਇਹ ਦਿਸ਼ਟਮਾਨ ਸਾਰਾ ਜਗਤ ਖੇਲ ਜਾਣ ਵਾਲਾ ਹੈ, ਅਥਵਾ:-ਖੇ+ਲੈ=ਚਿਦਾ ਕਾਸ ਵਿਚ ਲੈ ਹੋ ਜਾਣ ਵਾਲਾ ਹੈ।

## ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥

ਜਗਿਆਸੂ ਦੇ ਚੰਗੇ ਕਰਮ ਅਤੇ ਬੁਰੇ ਕਰਮ ਧਰਮ ਰੂਪ ਸਤਿਗੁਰਾਂ ਦੇ ਕੋਲ ਵਾਚੇ ਜਾਂਦੇ ਹਨ।

## ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

ਉਸ ਵੇਲੇ ਆਪੋ ਆਪਣੇ ਕਰਮਾਂ ਅਨੁਸਾਰ ਕਈ ਸਤਿਗੁਰਾਂ ਦੇ ਨਜ਼ੀਕ, ਤੇ ਕਈ ਸਤਿਗੁਰਾਂ ਤੋਂ ਦੂਰ ਹਨ।

## ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥

ਜਿਨ੍ਹਾਂ ਨੇ ਵਾਹਿਗੁਰੂ ਨਾਮ ਨੂੰ ਸਿਮਰਿਆ ਹੈ, ਉਹ ਜਪ ਤਪ ਰੂਪੀ ਪੂਰੀ ਮਸਕਤਿ-ਘਾਲਿ=ਮਿਹਨਤ ਕਰਕੇ ਪ੍ਰਮਾਤਮਾ ਦੀ ਤਰਫ ਗਏ ਹਨ।

## ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਉਨ੍ਹਾਂ ਦੇ ਮੂੰਹ ਉੱਜਲੇ ਹਨ, ਉਨ੍ਹਾਂ ਦੇ ਨਾਲ ਮਿਲ ਕੇ ਹੋਰ ਭੀ ਕਿੰਨੀ ਦੁਨੀਆਂ ਜਮਾਂ ਦੇ ਦੁਖ ਤੋਂ ਛੁਟ ਗਈ ਹੈ॥ ੨ ॥

ਨੋਟ:-ਜਪੁਜੀ ਸਾਹਿਬ ਦੀ ਸਮਾਪਤੀ ਵਾਲਾ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚਾਰਨਾ ਕੀਤਾ ਹੈ। ਇਹ ਮਾਝ ਦੀ ਵਾਰ ਵਿਚ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਚਾਰਨਾ ਕੀਤਾ ਹੈ। ਦੋਹਾਂ ਸਲੋਕਾਂ ਦੇ ਪਦਾਂ ਵਿਚ ਕੁਝ ਕੁ ਫਰਕ ਹੈ।

| ਜੁਪਜੀ ਸਾਹਿਬ ਵਾਲਾ | ਮਾਝ ਰਾਗ ਵਾਲਾ |
|---|---|
| ਪਵਣੁ ਗੁਰੂ | ਪਉਣੁ ਗੁਰੂ |
| ਦਿਵਸੁ ਰਾਤਿ | ਦਿਨਸੁ ਰਾਤਿ |
| ਵਾਚੈ ਧਰਮੁ | ਵਾਚੇ ਧਰਮੁ |
| ਕੇਤੀ ਛੁਟੀ ਨਾਲਿ | ਹੋਰ ਕੇਤੀ ਛੁਟੀ ਨਾਲਿ |

## ਪਉੜੀ ॥ ਸਚਾ ਭੋਜਨੁ ਭਾਉ ਸਤਿਗੁਰਿ ਦਸਿਆ ॥
## ਸਚੇ ਹੀ ਪਤੀਆਇ ਸਚਿ ਵਿਗਸਿਆ ॥

ਸਚਾ ਭਾਉ=ਗਿਆਨ ਰੂਪੀ ਭੋਜਨ ਸਤਿਗੁਰਾਂ ਨੇ ਦੱਸਿਆ ਹੈ। ਜੋ ਸੱਚੇ ਉੱਪਰ ਪਤੀਆਇ=ਭਰੋਸਾ ਕਰਦਾ ਹੈ ਉਹ ਸੱਚਨਾਮ ਨੂੰ ਜਪ ਕੇ ਵਿਗਸਿਆ=ਖਿੜਦਾ ਹੈ।

**ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥**

**ਸਤਿਗੁਰਿ ਤੂਠੈ ਨਾਉ ਪ੍ਰੇਮਿ ਰਹਸਿਆ ॥**

ਉਸ ਦੇ ਪ੍ਰਤੱਖ ਕੋਟ ਤੇ ਗਿਰਾਂਹ ਸਭ ਸਫਲ ਹਨ, ਵਾ:-ਕੋਟ=ਦਸਮ ਦੁਆਰ ਗਿਰਾਂਇ=ਸਰੀਰ ਵਾ ਅੰਤਹਕਰਨ ਸਭ ਸਚੈ=ਸਫਲੇ ਹਨ ਜੋ ਸਰੂਪ ਰੂਪੀ ਨਿਜ ਘਰ ਵਿਚ ਵਸਿਆ ਹੈ।

ਸਤਿਗਰਾਂ ਦੇ ਤੁਠੈ=ਪ੍ਰਸੰਨ ਹੋਣ ਤੇ ਨਾਮ ਦਾ ਪ੍ਰੇਮੀ ਰਹਸਿਆ=ਅਨੰਦ ਹੁੰਦਾ ਹੈ।

**ਸਚੇ ਦੈ ਦੀਬਾਣਿ ਕੂੜਿ ਨ ਜਾਈਐ ॥**

**ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ ॥**

ਸੱਚੇ ਪ੍ਰਮਾਤਮਾ ਦੀ ਦੀਬਾਣੁ=ਸਭਾ ਸਤਸੰਗ ਵਾ ਸਰੂਪ ਵਿਚ ਕੂੜਾ ਪੁਰਸ਼ ਝੂਠ ਬੋਲਣ ਕਰਕੇ ਨਹੀਂ ਜਾ ਸਕਦਾ। ਜੋ ਝੂਠਾ ਪੁਰਸ਼ ਝੂਠ ਨੂੰ ਕਥਨ ਕਰਦਾ ਹੈ ਉਹ ਮਹਲੁ=ਸਰੂਪ ਵੱਲੋਂ ਖੁਆਈਐ=ਭੁਲਾਇਆ ਜਾਂਦਾ ਹੈ।

[ਪੰਨਾ ੧੪੭]

**ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ॥**

**ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ ॥੧੮॥**

ਸੱਚਾ ਗੁਰ ਉਪਦੇਸ਼ ਜਿਨ੍ਹਾਂ ਨੂੰ ਨੀਸਾਣੁ=ਪ੍ਰਗਟ ਹੋਇਆ ਹੈ, ਵਾ ਸੱਚੁ ਉਪਦੇਸ਼ ਰੂਪੀ ਨੀਸਾਣਿ=ਪ੍ਰਵਾਨੇ ਵਾਲੇ ਨੂੰ ਠਾਕ=ਰੋਕ ਨਹੀ ਪੈਂਦੀ। ਜੋ ਗੁਰਾਂ ਤੋਂ ਬੁੱਝਕੇ ਸੱਚ ਨਾਮ ਨੂੰ ਸੁਣਕੇ ਵਖਾਣਿ=ਕਥਨ ਕਰਦਾ ਹੈ ਉਹ ਮਹਲਿ=ਸਰੂਪ ਵਿਚ ਬੁਲਾਇਆ ਜਾਂਦਾ ਹੈ॥ ੧੮॥

**ਉਥਾਨਕਾ:**-ਅਚਲ ਵਟਾਲੇ ਵਿਚ ਸਿੱਧਾਂ ਨੂੰ ਰਿੱਧੀਆਂ ਸਿੱਧੀਆਂ ਲਗਾਂਦਿਆਂ ਵੇਖ ਕੇ ਉਨ੍ਹਾਂ ਦੇ ਹੰਕਾਰ ਦੂਰ ਕਰਨ ਵਾਸਤੇ ਗੁਰੂ ਜੀ ਕਥਨ ਕਰਦੇ ਹਨ।

**ਸਲੋਕੁ ਮਃ ੧ ॥**

**ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥**

**ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥**

ਹੇ ਸਿੱਧੋ ! ਚਾਹੇ ਅੱਗ ਦੇ ਕੱਪੜਿਆਂ ਨੂੰ ਪਹਿਰਣਾ ਕਰੀਏ ਅਰਥਾਤ ਕੱਪੜਿਆਂ ਵਾਂਗੂੰ ਅੱਗ ਨੂੰ ਪਹਿਰਨਾ ਕਰੀਏ, ਹਿਵੈ=ਬਰਫ ਦਾ ਘਰ ਵਾ ਬਰਫ ਦੇ ਵਿਚ ਘਰ ਬਣਾ ਲਈਏ, ਸਰੁ=ਲੋਹੇ ਦਾ ਭੋਜਨ ਆਪ ਕਰੀਏ ਹੋਰਨਾਂ ਪਾਸੋਂ ਕਰਵਾ ਲਈਏ। ਸਾਰਿਆਂ ਦੁਖਾਂ ਨੂੰ ਪਾਣੀ ਕਰਕੇ ਪੀ ਲਈਏ, ਧਰਤੀ ਨੂੰ ਹੱਕ ਕੇ ਟੋਰ ਲਈਏ।

**ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥**

**ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥**

ਚਾਹੇ ਤਰਾਜੂ=ਤਕੜੀ ਵਿਚ (ਧਰਿ) ਰੱਖਕੇ ਅੰਬਰੁ=ਅਕਾਸ਼ ਨੂੰ ਤੋਲ ਲਈਏ ਪਿੱਛੇ ਟੰਕ ਕਹੀਏ ਚਾਰ ਮਾਸੇ